


# ਚਰਨਹ ਗੋਬਿੰਦ ਮਾਰਗੁ ਸੁਹਾਵਾ

ਪ੍ਰੋ. ਕਿਰਪਾਲ ਸਿੰਘ ਬਡੂੰਗਰ

SIKHBOOKCLUB.COM

***ਏਸੇ ਕਲਮ ਤੋਂ :***

- ਗੁਰਮਤਿ ਵਿਚਾਰ ਤੇ ਸਿੱਖੀ ਜੀਵਨ (2006, 2009)
- ਗੁਰਮਤਿ ਸਭਿਆਚਾਰ (2008)
- ਜਿਨ੍ਹਾਂ ਧਰਮ ਨਹੀਂ ਹਾਰਿਆ (2009)
- ਜਿਨੀ ਸਚੁ ਪਛਾਣਿਆ (2011)
- ਸਿਖੀ ਸਿਖਿਆ ਗੁਰ ਵੀਚਾਰਿ (2012)

CHARNAH GOBIND MĀRG(U) SUHĀVĀ

*by*

PROF. KIRPAL SINGH BADUNGAR
V.P.O. BADUNGAR, DISTT. PATIALA
TELE : 0175-2371138 MOBILE : 99158-05100



ISBN 81-7205-540-4

ਪਹਿਲੀ ਵਾਰ ਜੂਨ 2015



**ਮੁੱਲ : 350-00 ਰੁਪਏ**

*ਪ੍ਰਕਾਸ਼ਕ :*

**ਸਿੰਘ ਬ੍ਰਦਰਜ਼**

ਬਜ਼ਾਰ ਮਾਈ ਸੇਵਾਂ, ਅੰਮ੍ਰਿਤਸਰ - 143 006

S.C.O. 223-24, ਸਿਟੀ ਸੈਂਟਰ, ਅੰਮ੍ਰਿਤਸਰ - 143 001

*E-mail :* singhbro@vsnl.com
*Website :* www.singhbrothers.com

*ਛਾਪਕ :*

ਪ੍ਰਿੰਟਵੈੱਲ, 146, ਇੰਡਸਟ੍ਰੀਅਲ ਫ਼ੋਕਲ ਪੁਆਇੰਟ, ਅੰਮ੍ਰਿਤਸਰ

ਉਨ੍ਹਾਂ ਅਦੁੱਤੀ ਯੋਧਿਆਂ ਸਿੰਘਾਂ-ਸਿੰਘਣੀਆਂ ਨੂੰ ਸਮਰਪਿਤ,
ਜਿਨ੍ਹਾਂ ਨੇ 'ਸੱਚ' ਨੂੰ ਜਾਣਿਆ, ਪਛਾਣਿਆ,
ਉਸ ਲਈ ਅਡਿੱਗ ਅਤੇ ਅਹਿੱਲ ਰਹਿੰਦਿਆਂ
ਮਹਾਨ ਕੁਰਬਾਨੀਆਂ ਦਿੱਤੀਆਂ!

# ਤਤਕਰਾ



**PARKASH SINGH BADAL**

Chief Minister, Punjab

# ਸੰਦੇਸ਼

ਇਤਿਹਾਸ ਮਨੁੱਖ ਲਈ ਪ੍ਰੇਰਨਾ ਸਰੋਤ ਹੈ, ਖ਼ੁਸ਼ੀ ਗ਼ਮੀ ਦੇ ਹਰ ਇਕ ਮੌਕੇ ਸਮੇਂ ਮਨੁੱਖ ਆਪਣੇ ਪਿਛੋਕੜ ਵੱਲ ਨਜ਼ਰ ਮਾਰਦਾ ਹੈ। ਇਤਿਹਾਸ ਵਿਚ ਬਹੁਤ ਸਾਰੀਆਂ ਸੁੱਖਦ ਅਤੇ ਦੁੱਖਦ ਘਟਨਾਵਾਂ ਵਾਪਰਦੀਆਂ ਹਨ, ਜਿਹੜੀਆਂ ਕਿ ਮਨੁੱਖ ਨੂੰ ਸਬਕ ਪ੍ਰਦਾਨ ਕਰਦੀਆਂ ਹਨ। ਇਤਿਹਾਸ ਦੀਆਂ ਘਟਨਾਵਾਂ ਤੋਂ ਪ੍ਰੇਰਨਾ ਲੈ ਕੇ ਮਨੁੱਖ ਜੋਸ਼ ਅਤੇ ਉਤਸ਼ਾਹਪੂਰਵਕ ਅੱਗੇ ਵਧਣ ਲਈ ਯਤਨਸ਼ੀਲ ਰਹਿੰਦਾ ਹੈ। ਇਤਿਹਾਸਕ ਘਟਨਾਵਾਂ ਜਦੋਂ ਧਾਰਮਿਕ ਰੰਗ ਨਾਲ ਜੁੜੀਆਂ ਹੋਣ ਤਾਂ ਇਨ੍ਹਾਂ ਦੀ ਪ੍ਰੇਰਨਾ ਹੋਰ ਵਧੇਰੇ ਅਸਰਦਾਰ ਸਾਬਤ ਹੁੰਦੀ ਹੈ।



ਸਿੱਖ ਇਤਿਹਾਸ ਅਜਿਹੀਆਂ ਘਟਨਾਵਾਂ ਨਾਲ ਭਰਿਆ ਹੋਇਆ ਹੈ, ਜਿਹੜੀਆਂ ਸਮੂਹ ਮਾਨਵਤਾਵਾਂ ਨੂੰ ਮਾਰਗ-ਦਰਸ਼ਨ ਪ੍ਰਦਾਨ ਕਰਦੀਆਂ ਹਨ। ਗੁਰੂ ਤੇਗ਼ ਬਹਾਦਰ ਜੀ ਅਤੇ ਛੋਟੇ ਸਾਹਿਬਜ਼ਾਦਿਆਂ ਦੀ ਸ਼ਹਾਦਤ ਨੇ ਸਮੂਹ ਲੋਕਾਈ ਨੂੰ ਹੀ ਨਹੀਂ, ਬਲਕਿ ਸ਼ਹੀਦ ਕਰਨ ਵਾਲਿਆਂ ਨੂੰ ਵੀ ਧਰਮ ਅਤੇ ਸਦਾਚਾਰ ਦੀਆਂ ਕੀਮਤਾਂ ਪ੍ਰਤੀ ਸੋਚਣ ਲਈ ਮਜਬੂਰ ਕਰ ਦਿੱਤਾ ਸੀ। ਸਿੱਖ ਇਤਿਹਾਸ ਦੀਆਂ ਅਜਿਹੀਆਂ ਘਟਨਾਵਾਂ ਸਮੁੱਚੀ ਮਾਨਵਤਾ ਲਈ ਪ੍ਰੇਰਨਾ ਸਰੋਤ ਹਨ। ਇਨ੍ਹਾਂ ਘਟਨਾਵਾਂ ਨੂੰ ਸਮੇਂ ਸਮੇਂ 'ਤੇ ਉਜਾਗਰ ਕਰਨ ਦੀ ਲੋੜ ਪੈਂਦੀ ਰਹਿੰਦੀ ਹੈ ਤਾਂ ਕਿ ਅਗਲੀ ਪੀੜ੍ਹੀ ਆਪਣੇ ਪਿਛੋਕੜ 'ਤੇ ਮਾਣ ਕਰਦੇ ਹੋਏ ਉਸੇ ਮਾਰਗ 'ਤੇ ਚੱਲਣ ਦੀ ਪ੍ਰੇਰਨਾ ਗ੍ਰਹਿਣ ਕਰਦੀ ਰਹੇ। ਇਸੇ ਦ੍ਰਿਸ਼ਟੀ ਤੋਂ ਹੀ ਪ੍ਰੋਫ਼ੈਸਰ ਕਿਰਪਾਲ ਸਿੰਘ ਬਡੂੰਗਰ ਨੇ ਇਸ ਪੁਸਤਕ ਦੀ ਰਚਨਾ ਕੀਤੀ ਹੈ।

ਪ੍ਰੋਫ਼ੈਸਰ ਕਿਰਪਾਲ ਸਿੰਘ ਬਡੂੰਗਰ ਸਿੱਖ ਧਰਮ ਦੇ ਇਤਿਹਾਸ ਅਤੇ ਸਿਧਾਂਤਾਂ ਨੂੰ ਉਜਾਗਰ ਕਰਨ ਲਈ ਹਮੇਸ਼ਾ ਯਤਨਸ਼ੀਲ ਰਹਿੰਦੇ ਹਨ। ਸਿੱਖ ਧਰਮ ਅਤੇ ਇਤਿਹਾਸ ਦੇ ਵੱਖ-ਵੱਖ ਪਹਿਲੂਆਂ ਨੂੰ ਉਜਾਗਰ ਕਰਦੀਆਂ ਉਨ੍ਹਾਂ ਨੇ *ਗੁਰਮਤਿ ਵਿਚਾਰ ਤੇ ਸਿੱਖੀ ਜੀਵਨ*, *ਗੁਰਮਤਿ ਸਭਿਆਚਾਰ*, *ਜਿਨ੍ਹਾਂ ਧਰਮ ਨਹੀਂ ਹਾਰਿਆ*, *ਜਿਨੀ ਸਚੁ ਪਛਾਣਿਆ* ਅਤੇ *ਸਿਖੀ*

*ਸਿਖਿਆ ਗੁਰ ਵੀਚਾਰਿ* ਸਿਰਲੇਖ ਅਧੀਨ ਪੰਜ ਪੁਸਤਕਾਂ ਪਾਠਕਾਂ ਸਾਹਮਣੇ ਪੇਸ਼ ਕੀਤੀਆਂ ਹਨ ਜਿਨ੍ਹਾਂ ਦੀ ਭਰਪੂਰ ਚਰਚਾ ਅਤੇ ਸ਼ਲਾਘਾ ਹੋਈ ਹੈ। ਇਹ ਹਥਲੀ ਪੁਸਤਕ *ਚਰਨਹ ਗੋਬਿੰਦ ਮਾਰਗੁ ਸੁਹਾਵਾ* ਉਨ੍ਹਾਂ ਦੀ ਛੇਵੀਂ ਪੁਸਤਕ ਹੈ। ਸਿੱਖ ਪੰਥ ਵਿਚ ਉਨ੍ਹਾਂ ਦੀ ਕਲਮ ਦੀ ਸੇਵਾ ਨੂੰ ਸਰਾਹਿਆ ਗਿਆ ਹੈ। ਮੇਰੀ ਅਰਦਾਸ ਹੈ ਕਿ ਉਹ ਸਿਹਤਯਾਬ ਰਹਿਣ ਅਤੇ ਇਸੇ ਤਰ੍ਹਾਂ ਸਿੱਖ ਸਾਹਿਤ ਦੀ ਸੇਵਾ ਵਿਚ ਯੋਗਦਾਨ ਪਾਉਂਦੇ ਰਹਿਣ!

**(ਪਰਕਾਸ਼ ਸਿੰਘ ਬਾਦਲ)**
ਮੁੱਖ ਮੰਤਰੀ, ਪੰਜਾਬ

# ਦੋ ਸ਼ਬਦ

ਆਪਣੇ ਇਤਿਹਾਸ 'ਤੇ ਖੋਜ ਕਰਨੀ, ਫਿਰ ਉਸ ਤੋਂ ਦੁਨੀਆਂ ਨੂੰ ਜਾਣੂ ਕਰਵਾਉਣਾ ਇਕ ਵੱਡਾ ਕਾਰਜ ਹੁੰਦਾ ਹੈ। ਮੈਨੂੰ ਇਸ ਗੱਲ ਦੀ ਬੇਹੱਦ ਖ਼ੁਸ਼ੀ ਹੈ ਕਿ ਪ੍ਰੋ. ਕਿਰਪਾਲ ਸਿੰਘ ਬਡੂੰਗਰ ਦੀ ਕਲਮ ਇਸ ਕਾਰਜ ਪ੍ਰਤੀ ਨਿਰੰਤਰ ਚੱਲ ਰਹੀ ਹੈ। ਲੇਖਕ ਉਨ੍ਹਾਂ ਲਈ ਮਿਸਾਲ ਵੀ ਹੈ ਜੋ ਕਹਿੰਦੇ ਹਨ ਕਿ ਸਾਡੇ ਪਾਸ ਲਿਖਣ-ਪੜ੍ਹਨ ਲਈ ਸਮਾਂ ਨਹੀਂ ਹੈ। ਲੇਖਕ ਨੇ ਆਪਣੇ ਬਹੁਤ ਸਾਰੇ ਸਿਆਸੀ, ਸਮਾਜਿਕ ਅਤੇ ਪਰਵਾਰਿਕ ਰੁਝੇਵਿਆਂ ਦੇ ਬਾਵਜੂਦ ਇਸ ਕਾਰਜ ਲਈ ਸਮਾਂ ਕੱਢ ਕੇ ਖੋਜ ਭਰਪੂਰ ਪੰਜ ਪੁਸਤਕਾਂ ਪਾਠਕਾਂ ਦੀ ਝੋਲੀ ਵਿਚ ਪਾਈਆਂ ਹਨ।

ਲੇਖਕ ਨੇ ਸਿੱਖ ਪੰਥ ਦੇ ਮਹਾਨ ਸ਼ਹੀਦਾਂ, ਯੋਧਿਆਂ ਤੇ ਸਿੱਖ ਬੀਬੀਆਂ ਦੇ ਇਤਿਹਾਸ ਅਤੇ ਉਨ੍ਹਾਂ ਦੇ ਖ਼ਾਨਦਾਨ 'ਤੇ ਖੋਜ ਭਰਪੂਰ ਝਾਤ ਪੁਆਈ ਹੈ। ਪਾਠਕਾਂ ਨੂੰ ਸਿੱਖ ਫਿਲਾਸਫੀ ਬੜੇ ਸਰਲ ਢੰਗ ਨਾਲ ਸਮਝਾ ਕੇ ਸੇਧ ਦੇਣ ਦੀ ਕੋਸ਼ਿਸ਼ ਕੀਤੀ ਗਈ ਹੈ। ਇਸ ਗੱਲ ਵਿਚ ਕੋਈ ਸ਼ੱਕ ਨਹੀਂ ਕਿ ਮਨੁੱਖਤਾ ਨੂੰ ਜ਼ੁਲਮ ਤੋਂ ਨਿਜ਼ਾਤ ਦਿਵਾਉਣ ਲਈ ਸਭ ਤੋਂ ਵੱਧ ਕੁਰਬਾਨੀਆਂ ਸਿੱਖਾਂ ਨੇ ਹੀ ਦਿੱਤੀਆਂ ਹਨ। ਸੰਘਰਸ਼ਮਈ ਕਾਲ ਵਿਚ ਸਿੱਖਾਂ ਪਾਸ ਇਤਨਾ ਸਮਾਂ ਨਹੀਂ ਸੀ ਕਿ ਉਹ ਨਾਲ-ਨਾਲ ਆਪਣਾ ਇਤਿਹਾਸ ਵੀ ਲਿਖਦੇ ਜਾਂਦੇ, ਜਿਸ ਕਾਰਨ ਸਮੇਂ ਦੀ ਗਰਦ ਹੇਠ ਸਿੱਖਾਂ ਦਾ ਬਹੁਤ ਸਾਰਾ ਕੁਰਬਾਨੀਆਂ ਭਰਿਆ ਇਤਿਹਾਸ ਦੱਬਿਆ ਰਹਿ ਗਿਆ ਹੈ। ਇਸ ਇਤਿਹਾਸ ਦੀਆਂ ਪਰਤਾਂ ਨੂੰ ਖੋਲ੍ਹ ਕੇ ਪਾਠਕਾਂ ਤਕ ਪਹੁੰਚਾਉਣ ਦਾ ਜੋ ਕਾਰਜ ਪ੍ਰੋ. ਕਿਰਪਾਲ ਸਿੰਘ ਬਡੂੰਗਰ ਕਰ ਰਹੇ ਹਨ, ਇਸ ਪ੍ਰਤੀ ਇਨ੍ਹਾਂ ਦੀ ਜਿੰਨੀ ਪ੍ਰਸ਼ੰਸਾ ਕੀਤੀ ਜਾਵੇ, ਥੋੜ੍ਹੀ ਹੈ।



ਹਥਲੀ ਪੁਸਤਕ ਵਿਚ ਪ੍ਰੋ. ਸਾਹਿਬ ਨੇ ਤਿੰਨ ਭਾਗਾਂ ਵਿਚ ਵੰਡ ਕੇ ਕੰਮ ਕੀਤਾ ਹੈ। ਪਹਿਲੇ ਭਾਗ ਵਿਚ ਸਿੱਖ ਬੀਬੀਆਂ/ਮਾਤਾਵਾਂ ਦੀ ਮਹਾਨਤਾ ਤੇ ਕੌਮ ਪ੍ਰਤੀ ਦੇਣ ਨੂੰ ਬੜੇ ਖੋਜ ਭਰਪੂਰ ਢੰਗ ਨਾਲ ਬਿਆਨ ਕੀਤਾ ਹੈ। ਮਾਤਾ ਜੀਤੋ ਜੀ, ਮਾਤਾ ਗੁਜਰੀ ਜੀ ਤੇ ਮਾਤਾ ਸਾਹਿਬ ਕੌਰ ਜੀ ਦੇ ਜੀਵਨ 'ਤੇ ਭਰਪੂਰ ਰੋਸ਼ਨੀ ਪਾਈ ਗਈ ਹੈ।

ਪੁਸਤਕ ਦੇ ਦੂਸਰੇ ਭਾਗ ਵਿਚ ਸਿੱਖਾਂ ਦੇ ਸੰਘਰਸ਼ਮਈ ਜੀਵਨ 'ਤੇ ਡੂੰਘੀ ਝਾਤ ਪਾਈ ਗਈ ਹੈ। ਇਸ ਸੰਘਰਸ਼ ਦੌਰਾਨ ਸਿੱਖਾਂ ਨੂੰ ਅਨੰਦਪੁਰ ਸਾਹਿਬ, ਚਮਕੌਰ ਸਾਹਿਬ ਵਿਖੇ ਜੰਗਾਂ ਲੜਨੀਆਂ ਪਈਆਂ, ਸਰਹਿੰਦ ਵਿਖੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਛੋਟੇ ਸਾਹਿਬਜ਼ਾਦੇ ਅਤੇ ਮਾਤਾ ਗੁਜਰੀ ਜੀ ਨੂੰ ਸ਼ਹੀਦੀ ਪ੍ਰਾਪਤ ਕਰਨੀ ਪਈ। ਮਿਸਲਾਂ ਦੇ ਕਾਰਜ-ਕਾਲ ਸਮੇਂ ਨਵਾਬ ਕਪੂਰ ਸਿੰਘ ਜੀ ਦਾ ਸੰਘਰਸ਼ਮਈ ਜੀਵਨ ਅਤੇ ਪ੍ਰਸਿੱਧ ਵਿਦਵਾਨ ਪ੍ਰੋ. ਗੁਰਮੁਖ ਸਿੰਘ ਤੇ ਗਿਆਨੀ ਦਿੱਤ ਸਿੰਘ ਜੀ ਦੇ ਸੰਘਰਸ਼ਮਈ ਜੀਵਨ 'ਤੇ ਚਾਨਣਾ ਪਾਇਆ ਗਿਆ ਹੈ।

ਪੁਸਤਕ ਦੇ ਤੀਸਰੇ ਭਾਗ ਵਿਚ ਸਿੱਖ ਫਿਲਾਸਫੀ ਦੀਆਂ ਗੱਲਾਂ ਕਰ ਕੇ ਅੱਜ ਦੇ ਸਮਾਜ ਨੂੰ ਸੇਧ ਦੇਣ ਦਾ ਕਾਮਯਾਬ ਉਪਰਾਲਾ ਕੀਤਾ ਗਿਆ ਹੈ। ਮੈਂ ਪ੍ਰੋ. ਕਿਰਪਾਲ ਸਿੰਘ ਬਡੂੰਗਰ ਜੀ ਦੇ ਕਾਰਜਾਂ ਦੀ ਸ਼ਲਾਘਾ ਕਰਦਾ ਹੋਇਆ ਦਿਲ ਦੀਆਂ ਡੂੰਘਾਈਆਂ 'ਚੋਂ ਵਧਾਈ ਦਿੰਦਾ ਹੋਇਆ ਮਾਣ ਮਹਿਸੂਸ ਕਰਦਾ ਹਾਂ। ਉਨ੍ਹਾਂ ਨੇ ਮਾਣਮੱਤੇ ਸਿੱਖ ਇਤਿਹਾਸ ਤੇ ਫਿਲਾਸਫੀ ਨੂੰ ਪਾਠਕਾਂ ਤਕ ਪਹੁੰਚਾ ਕੇ ਆਪਣੇ ਕਾਰਜ ਦੀ ਸਫਲ ਪੂਰਤੀ ਕੀਤੀ ਹੈ। ਮੈਂ ਇਹ ਗੱਲ ਪੂਰੇ ਯਕੀਨ ਨਾਲ ਕਹਿ ਸਕਦਾ ਹਾਂ ਕਿ ਜਦੋਂ ਤਕ ਸੰਸਾਰ ਰਹੇਗਾ, ਉਦੋਂ ਤਕ ਸਿੱਖਾਂ ਦੇ ਮਾਣ ਅਤੇ ਇਤਿਹਾਸ ਦੀਆਂ ਬਾਤਾਂ ਪਾਈਆਂ ਜਾਂਦੀਆਂ ਰਹਿਣਗੀਆਂ। ਅਕਾਲ ਪੁਰਖ ਅੱਗੇ ਅਰਦਾਸ ਹੈ ਕਿ ਬਡੂੰਗਰ ਸਾਹਿਬ ਦੀ ਇਸ ਘਾਲਣਾ ਵਿਚ ਉਨ੍ਹਾਂ ਨੂੰ ਬਲ ਤੇ ਬੁੱਧੀ ਬਖ਼ਸ਼ਿਸ਼ ਕਰ ਕੇ ਲੰਬੀ ਆਯੂ ਪ੍ਰਦਾਨ ਕਰੇ, ਤਾਂ ਕਿ ਪਾਠਕ ਉਨ੍ਹਾਂ ਦੇ ਤਜਰਬਿਆਂ ਅਤੇ ਖੋਜਾਂ ਦਾ ਭਰਪੂਰ ਲਾਹਾ ਲੈ ਸਕਣ!

**ਬਲਵੰਤ ਸਿੰਘ ਢਿੱਲੋਂ (ਡਾ.)**
*ਡਾਇਰੈਕਟਰ,*
ਸ੍ਰੀ ਗੁਰੂ ਗ੍ਰੰਥ ਸਾਹਿਬ ਅਧਿਐਨ ਕੇਂਦਰ,
ਗੁਰੂ ਨਾਨਕ ਦੇਵ ਯੂਨੀਵਰਸਿਟੀ,
ਸ੍ਰੀ ਅੰਮ੍ਰਿਤਸਰ।

25 ਸਤੰਬਰ, 2014

# ਮੇਰੀ ਨਜ਼ਰ 'ਚ

ਇਤਿਹਾਸ ਦੀਆਂ ਘਟਨਾਵਾਂ ਆਦਰਸ਼ ਸਮਾਜ ਦੀ ਸਿਰਜਨਾ ਲਈ ਚਾਨਣ-ਮੁਨਾਰੇ ਦਾ ਕੰਮ ਕਰਦੀਆਂ ਹਨ। ਬੀਤ ਗਈਆਂ ਘਟਨਾਵਾਂ ਦੇ ਕੌੜੇ-ਮਿੱਠੇ ਤਜਰਬੇ ਹੁੰਦੇ ਹਨ, ਮਨੁੱਖ ਨੇ ਉਨ੍ਹਾਂ ਤਜਰਬਿਆਂ ਤੋਂ ਸਿੱਖਿਆ ਪ੍ਰਾਪਤ ਕਰ ਕੇ ਕੌੜੇ ਤਜਰਬਿਆਂ ਤੋਂ ਸੁਚੇਤ ਰਹਿਣਾ ਹੁੰਦਾ ਹੈ ਅਤੇ ਮਿੱਠੇ ਜਾਂ ਉਸਾਰੂ ਤਜਰਬਿਆਂ ਨੂੰ ਅਗਲੀ ਪੀੜ੍ਹੀ ਤਕ ਲੈ ਕੇ ਜਾਣਾ ਹੁੰਦਾ ਹੈ ਤਾਂ ਕਿ ਉਹ ਆਪਣੇ ਬਜ਼ੁਰਗਾਂ ਦੇ ਅਨੁਭਵਾਂ ਤੋਂ ਸਿੱਖਿਆ ਪ੍ਰਾਪਤ ਕਰ ਕੇ ਸਮਾਜ ਨੂੰ ਉਸਾਰੂ ਲੀਹਾਂ 'ਤੇ ਲਿਜਾਣ ਵਿਚ ਸਫਲ ਹੋ ਸਕਣ। ਜਿਸ ਵੀ ਮਨੁੱਖ ਜਾਂ ਸਮਾਜ ਦਾ ਪਿਛੋਕੜ ਜਿੰਨਾ ਵਧੀਆ ਹੁੰਦਾ ਹੈ, ਉਤਨਾ ਹੀ ਉਹ ਵਰਤਮਾਨ 'ਤੇ ਮਾਣ ਮਹਿਸੂਸ ਕਰਦਾ ਹੈ। ਵਿਰਾਸਤ ਦੇ ਪੱਖ ਤੋਂ ਸਿੱਖ ਬਹੁਤ ਹੀ ਅਮੀਰ ਹਨ ਕਿਉਂਕਿ ਉਨ੍ਹਾਂ ਕੋਲ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਰੂਪ ਵਿਚ ਅਧਿਆਤਮਿਕ ਗ੍ਰੰਥ ਮੌਜੂਦ ਹੈ ਜਿਸ ਦੇ ਆਧਾਰ 'ਤੇ ਇਤਿਹਾਸ ਦੀਆਂ ਘਟਨਾਵਾਂ 'ਤੇ ਮਾਣ ਮਹਿਸੂਸ ਕਰਦੇ ਹੋਏ ਵਰਤਮਾਨ ਆਦਰਸ਼ ਅਤੇ ਉੱਜਲ ਭਵਿੱਖ ਦੀ ਸਿਰਜਨਾ ਨਿਸਚਿਤ ਤੌਰ 'ਤੇ ਕੀਤੀ ਜਾ ਸਕਦੀ ਹੈ।



ਗੁਰਬਾਣੀ ਮਨੁੱਖ ਨੂੰ ਆਦਰਸ਼ਕ ਲੀਹਾਂ 'ਤੇ ਤੋਰਨ ਅਤੇ ਆਦਰਸ਼ ਸਮਾਜ ਦੀ ਸਿਰਜਨਾ ਕਰਨ ਦਾ ਮਾਰਗ ਦਰਸਾਉਂਦੀ ਹੈ। ਆਦਰਸ਼ ਸਮਾਜ ਦੀ ਸਿਰਜਨਾ ਦਾ ਮਾਰਗ ਸੰਘਣੇ ਜੰਗਲਾਂ, ਮਾਰੂਥਲਾਂ ਅਤੇ ਔਖੀਆਂ ਪਹਾੜੀਆਂ ਦੇ ਤੰਗ ਰਸਤਿਆਂ 'ਚੋਂ ਹੋ ਕੇ ਗੁਜ਼ਰਦਾ ਹੈ। ਬਹੁਤ ਸਾਰੇ ਲੋਕ ਇਸ ਮਾਰਗ ਤੋਂ ਦੂਰ ਰਹਿਣ ਅਤੇ ਇਸ ਦੀ ਕਲਪਨਾ ਕਰਨ ਤੋਂ ਗੁਰੇਜ਼ ਕਰਦੇ ਹਨ। ਉਹ ਸੋਚਦੇ ਹਨ ਕਿ ਜਿਵੇਂ ਪੱਥਰ ਅਤੇ ਲੋਹਾ ਨਦੀ ਵਿਚ ਤੈਰ ਨਹੀਂ ਸਕਦਾ, ਉਸੇ ਤਰ੍ਹਾਂ ਇਸ ਮਾਰਗ ਦੀ ਇੱਛਾ ਕਲਪਨਾ 'ਤੇ ਆਧਾਰਿਤ ਹੈ। ਸਮਝਿਆ ਇਹ ਜਾਂਦਾ ਹੈ ਕਿ ਬੇਈਮਾਨੀ, ਬਦਕਾਰੀ, ਲੁੱਟ-ਖਸੁੱਟ, ਕਤਲੋ-ਗ਼ਾਰਤ, ਨਿੰਦਿਆ-ਚੁਗਲੀ ਆਦਿ ਤੋਂ ਬਗ਼ੈਰ ਸਮਾਜ ਚੱਲ ਨਹੀਂ ਸਕਦਾ। ਸਮਾਜ ਦਾ ਅਜਿਹਾ ਤਾਣਾ-ਬਾਣਾ ਮਨੁੱਖ ਦੇ ਮਨ ਵਿਚ ਵਿਕਾਰਾਂ ਨੂੰ ਜਨਮ ਦਿੰਦਾ ਹੈ ਜਿਹੜਾ ਕਿ ਭੇਦ-ਭਾਵ ਅਤੇ ਵਿਤਕਰੇ ਦਾ ਰੂਪ ਧਾਰਨ ਕਰ ਲੈਂਦਾ ਹੈ। ਗੁਰੂ ਨਾਨਕ ਦੇਵ ਜੀ ਨੇ ਜਦੋਂ ਸਮਾਜ ਦੇ ਅਜਿਹੇ ਗ਼ੈਰ-ਨਿਰਧਾਰਿਤ ਅਤੇ ਪ੍ਰਚਲਿਤ ਮਾਪ-ਦੰਡਾਂ ਨੂੰ ਦੇਖਿਆ ਤਾਂ ਉਸ ਦੇ ਖ਼ਿਲਾਫ਼ ਆਵਾਜ਼ ਬੁਲੰਦ ਕੀਤੀ। ਉਨ੍ਹਾਂ ਨੇ ਸਮਾਜ ਵਿਚ ਸੱਚਾਈ ਅਤੇ ਸਦਾਚਾਰ ਦੀ ਭਾਵਨਾ ਪੈਦਾ ਕਰਨ ਲਈ ਮਨੁੱਖ ਨੂੰ ਆਪ ਸਚਿਆਰਾ ਬਣਨ ਦੀ ਤਾਕੀਦ ਕੀਤੀ ਸੀ। ਲੋਹਾ ਅਤੇ ਪੱਥਰ ਪਾਣੀ ਵਿਚ ਡੁੱਬੇ ਬਗ਼ੈਰ ਕਿਵੇਂ ਦੂਜੇ ਕਿਨਾਰੇ ਤਕ ਲਿਜਾਏ ਜਾ ਸਕਦੇ ਹਨ, ਇਸ ਦੀ ਜਾਚ ਵੀ ਗੁਰੂ ਸਾਹਿਬ ਨੇ

ਸਿਖਾਈ ਹੈ। ਗੁਰੂ ਜੀ ਨੇ ਸਮਾਜ ਦੀਆਂ ਸਮੂਹ ਸਮੱਸਿਆਵਾਂ ਦਾ ਕਾਰਨ ਮਨੁੱਖ ਦਾ ਪਰਮਾਤਮਾ ਨਾਲੋਂ ਟੁੱਟਣਾ ਦੱਸਿਆ ਹੈ। ਉਹ ਕਹਿੰਦੇ ਹਨ ਕਿ ਪਰਮਾਤਮਾ ਨਾਲ ਜੁੜਿਆਂ ਹੀ ਸਮੂਹ ਮਾਰਗ ਰਸਤਾ ਪ੍ਰਦਾਨ ਕਰ ਦਿੰਦੇ ਹਨ:

**ਤੇਰੈ ਨਾਇ ਰਤੇ ਸੇ ਜਿਣਿ ਗਏ ਹਾਰਿ ਗਏ ਸਿ ਠਗਣ ਵਾਲਿਆ॥**

*(ਵਾਰ ਆਸਾ ਮ: ੧, ਪੰਨਾ 463)*

ਗੁਰੂ ਨਾਨਕ ਦੇਵ ਜੀ ਦੀ ਸਿੱਖਿਆ ਤੇ ਸਿਧਾਂਤ ਦਾ ਪ੍ਰਚਾਰ ਅਤੇ ਪ੍ਰਸਾਰ ਉਨ੍ਹਾਂ ਦੇ ਉੱਤਰਾਧਿਕਾਰੀ ਗੁਰੂ ਸਾਹਿਬਾਨ ਨੇ ਕੀਤਾ। ਸ੍ਰੀ ਗੁਰੂ ਗ੍ਰੰਥ ਸਾਹਿਬ ਮੌਜੂਦਾ ਸਮੇਂ ਆਦਰਸ਼ਮਈ ਜੀਵਨ ਧਾਰਨ ਕਰਨ ਦਾ ਮਾਰਗ ਪ੍ਰਦਾਨ ਕਰ ਰਹੇ ਹਨ। ਅਨੇਕਾਂ ਹੀ ਰਾਗੀ, ਢਾਡੀ, ਕਵੀਸ਼ਰ, ਕਥਾ-ਵਾਚਕ, ਵਿਦਵਾਨ ਅਤੇ ਸੂਝਵਾਨ ਗੁਰੂ ਸਾਹਿਬਾਨ ਦੁਆਰਾ ਪ੍ਰਦਾਨ ਕੀਤੇ ਅਨਮੋਲ ਖ਼ਜ਼ਾਨੇ ਨੂੰ ਸੰਗਤ ਤਕ ਪਹੁੰਚਾਉਣ ਦਾ ਕਾਰਜ ਕਰ ਰਹੇ ਹਨ। ਪ੍ਰੋ. ਕਿਰਪਾਲ ਸਿੰਘ ਬਡੂੰਗਰ ਏਸੇ ਦਿਸ਼ਾ ਵਿਚ ਨਿਰੰਤਰ ਯਤਨਸ਼ੀਲ ਅਤੇ ਕਾਰਜਸ਼ੀਲ ਹਨ ਜਿਨ੍ਹਾਂ ਦੀ *ਚਰਨਹ ਗੋਬਿੰਦ ਮਾਰਗੁ ਸੁਹਾਵਾ* ਸਿਰਲੇਖ ਅਧੀਨ ਇਹ ਛੇਵੀਂ ਪੁਸਤਕ ਪਾਠਕਾਂ ਦੇ ਸਨਮੁਖ ਪੇਸ਼ ਹੈ। ਗੁਰਬਾਣੀ ਅਤੇ ਗੁਰ-ਇਤਿਹਾਸ ਦੀਆਂ ਘਟਨਾਵਾਂ ਨੂੰ ਸਰਲ ਭਾਸ਼ਾ ਵਿਚ ਜੋੜ ਕੇ ਵਿਸ਼ੇ ਨੂੰ ਰੌਚਿਕਤਾ ਪ੍ਰਦਾਨ ਕਰਨ ਵਾਲੀ ਵਿਧੀ ਅਧੀਨ ਉਹ ਨਿਰੰਤਰ ਆਪਣੇ ਕਾਰਜ ਵਿਚ ਜੁਟੇ ਹੋਏ ਹਨ। ਹਥਲੀ ਪੁਸਤਕ ਵਿਚ ਵੱਖ-ਵੱਖ ਵਿਸ਼ਿਆਂ 'ਤੇ ਲਗਪਗ 14 ਲੇਖ ਲਿਖ ਕੇ ਉਨ੍ਹਾਂ ਨੇ ਗੁਰਬਾਣੀ, ਗੁਰ-ਇਤਿਹਾਸ, ਸਿੱਖ-ਇਤਿਹਾਸ, ਗੁਰਮਤਿ ਸਿਧਾਂਤ ਅਤੇ ਸਦਾਚਾਰ ਪ੍ਰਤੀ ਚੇਤਨਾ ਪ੍ਰਗਟ ਕਰਨ ਦਾ ਸਫਲ ਯਤਨ ਕੀਤਾ ਹੈ।



ਇਸ ਪੁਸਤਕ ਦੇ ਤਿੰਨ ਲੇਖ ਮਾਤਾ ਜੀਤੋ ਜੀ, ਮਾਤਾ ਗੁਜਰੀ ਜੀ ਅਤੇ ਮਾਤਾ ਸਾਹਿਬ ਕੌਰ ਜੀ ਨਾਲ ਸੰਬੰਧਿਤ ਹਨ। ਇਹ ਲੇਖ ਗੁਰੂ-ਘਰ ਵਿਚ ਬੀਬੀਆਂ/ਮਾਤਾਵਾਂ ਦੁਆਰਾ ਪਾਏ ਯੋਗਦਾਨ ਨੂੰ ਉਜਾਗਰ ਕਰਦੇ ਹਨ। ਸੇਵਾ, ਨਿਮਰਤਾ, ਸਹਿਜ, ਸੰਜਮ, ਸਦਾਚਾਰ ਆਦਿ ਸਦਗੁਣ ਇਨ੍ਹਾਂ ਗੁਰੂ-ਮਹਿਲਾਂ ਦੇ ਜੀਵਨ ਵਿੱਚੋਂ ਪ੍ਰਗਟ ਹੁੰਦੇ ਹਨ। ਇਨ੍ਹਾਂ ਲੇਖਾਂ ਰਾਹੀਂ ਲੇਖਕ ਨੇ ਮੌਜੂਦਾ ਸਮੇਂ ਦੀਆਂ ਬੀਬੀਆਂ ਨੂੰ ਅਗਾਂਹਵਧੂ ਸੋਚ ਦੀਆਂ ਧਾਰਨੀ ਹੋਣ ਦੇ ਨਾਲ-ਨਾਲ ਵਿਰਾਸਤੀ ਗੁਣਾਂ ਨੂੰ ਜੀਵਨ ਵਿਚ ਧਾਰਨ ਕਰਨ 'ਤੇ ਜ਼ੋਰ ਦਿੱਤਾ ਹੈ। ਗੁਰੂ ਮਹਿਲਾਂ ਦਾ ਜੀਵਨ ਅਬਲਾ ਨੂੰ ਸਬਲਾ ਬਣਾਉਣ ਵਿਚ ਮਹੱਤਵਪੂਰਨ ਯੋਗਦਾਨ ਪਾਉਂਦਾ ਹੈ। ਲੇਖਕ ਇਸ ਗੱਲ 'ਤੇ ਜ਼ੋਰ ਦਿੰਦਾ ਹੈ ਕਿ ਸਬਲਾ ਇਸਤਰੀ ਸਮਾਜ ਵਿਚ ਉਸਾਰੂ ਭੂਮਿਕਾ ਨਿਭਾਉਣ ਦੇ ਸਮਰੱਥ ਹੋ ਸਕਦੀ ਹੈ, ਜੇਕਰ ਉਹ ਆਪਣੀਆਂ ਸਮਾਜਿਕ ਜ਼ਿੰਮੇਵਾਰੀਆਂ ਨੂੰ ਸਾਹਮਣੇ ਰੱਖਦੀ ਹੋਈ ਅਧਿਆਤਮਿਕ ਜੀਵਨ ਦੀ ਧਾਰਨੀ ਹੋਵੇ। ਧਾਰਮਿਕ ਆਦਰਸ਼ਾਂ ਤੋਂ ਟੁੱਟ ਕੇ ਆਧੁਨਿਕਤਾ ਦੀ ਹੋੜ ਵਿਚ ਵਰਤਮਾਨ ਇਸਤਰੀਆਂ ਦੇ ਮਨ ਵਿਚ ਅਜਿਹੇ ਔਗੁਣ ਭਾਰੂ ਹੁੰਦੇ ਜਾ ਰਹੇ ਹਨ ਜਿਸ ਨਾਲ ਪਰਿਵਾਰ ਅਤੇ ਸਮਾਜ ਦਾ ਤਾਣਾ-ਬਾਣਾ ਉਲਝਦਾ ਜਾ ਰਿਹਾ ਹੈ ਅਤੇ ਧਨ, ਪ੍ਰਭੂਤਾ ਤੇ ਸਵਾਰਥ ਦੀ ਭਾਵਨਾ ਭਾਰੂ ਹੁੰਦੀ ਜਾ ਰਹੀ ਹੈ। ਗੁਰੂ ਮਹਿਲਾਂ ਦਾ ਜੀਵਨ ਮੌਜੂਦਾ ਸਮੇਂ ਦੀਆਂ ਇਸਤਰੀਆਂ ਲਈ ਪ੍ਰੇਰਨਾ ਸ੍ਰੋਤ ਹੈ।

ਸ਼ਾਂਤੀ ਦੇ ਸਮੇਂ ਧਰਮ ਅਤੇ ਸਦਾਚਾਰ ਦੀ ਭਾਵਨਾ ਅਨੁਸਾਰ ਕਾਰਜ ਕਰਨਾ ਸੌਖਾ ਹੁੰਦਾ ਹੈ, ਪਰ ਯੁੱਧ ਦੇ ਸਮੇਂ ਇਸ ਨੂੰ ਕਿਵੇਂ ਕਾਇਮ ਰੱਖਿਆ ਜਾ ਸਕਦਾ ਹੈ ? 'ਸ੍ਰੀ ਅਨੰਦਪੁਰ ਸਾਹਿਬ ਦੀ ਜੰਗ', 'ਚਮਕੌਰ ਦੀ ਜੰਗ' ਅਤੇ 'ਨਿੱਕੀਆਂ ਜਿੰਦਾਂ ਵੱਡੇ ਸਾਕੇ' ਵਾਲੇ ਅਧਿਆਇਆਂ ਵਿੱਚੋਂ ਇਸ ਦਾ ਝਲਕਾਰਾ ਮਿਲਦਾ ਹੈ। ਲੇਖਕ ਦੱਸਦਾ ਹੈ ਕਿ ਦਸਮੇਸ਼ ਪਿਤਾ ਵੱਲੋਂ ਕੀਤੇ ਯੁੱਧ ਗੁਰੂ ਨਾਨਕ ਦੇਵ ਜੀ ਦੇ ਮਿਸ਼ਨ ਦੇ ਅਨੁਸਾਰੀ ਸਨ। 'ਬਾਬੇ ਕੇ' ਅਤੇ 'ਬਾਬਰ ਕੇ' ਇਸ ਦੁਨਿਆਵੀ ਜਗਤ ਦਾ ਅਟੁੱਟ ਅੰਗ ਹਨ। ਇਥੇ 'ਬਾਬੇ ਕੇ' ਧਰਮ ਦਾ ਅਤੇ 'ਬਾਬਰ ਕੇ' ਜ਼ੁਲਮ ਦਾ ਪ੍ਰਤੀਕ ਹਨ। ਜਦੋਂ 'ਬਾਬਰ ਕੇ' ਧਰਮ ਦੀਆਂ ਕਦਰਾਂ-ਕੀਮਤਾਂ ਨੂੰ ਅਣਡਿੱਠ ਕਰ ਕੇ ਕੋਈ ਕਾਰਜ ਕਰਨਗੇ ਤਾਂ 'ਬਾਬੇ ਕੇ' ਉਨ੍ਹਾਂ ਨੂੰ ਜੀਵਨ ਦੀ ਸੱਚਾਈ ਪ੍ਰਤੀ ਜਾਗਰੂਕ ਕਰਨਗੇ। 'ਬਾਬੇ ਕੇ' ਆਪਣੇ ਉਦੇਸ਼ ਦੀ ਪੂਰਤੀ ਲਈ ਆਪਣਾ ਸਭ ਕੁਝ ਕੁਰਬਾਨ ਕਰ ਕੇ ਪ੍ਰਭੂ ਦੀ ਰਜ਼ਾ ਵਿਚ ਰਾਜ਼ੀ ਰਹਿਣ ਲਈ ਯਤਨਸ਼ੀਲ ਰਹਿੰਦੇ ਹਨ ਕਿਉਂਕਿ ਉਨ੍ਹਾਂ ਦੁਆਰਾ ਕੀਤਾ ਗਿਆ ਕੋਈ ਵੀ ਕਾਰਜ ਨਿਸਫਲ ਨਹੀਂ ਹੁੰਦਾ ਅਤੇ ਸਮੂਹ ਦੁਨਿਆਵੀ ਔਕੜਾਂ ਦੇ ਬਾਵਜੂਦ ਅਖ਼ੀਰ ਜੇਤੂ ਰੂਪ ਵਿਚ ਸਾਹਮਣੇ ਆਉਂਦੇ ਹਨ। ਲੇਖਕ ਨੇ ਹੋਰਨਾਂ ਮਹੱਤਵਪੂਰਨ ਸਰੋਤਾਂ ਤੋਂ ਇਲਾਵਾ ਗੁਰੂ ਗੋਬਿੰਦ ਸਿੰਘ ਜੀ ਦੀ ਰਚਨਾ *ਜ਼ਫ਼ਰਨਾਮਹ*, ਅੱਲ੍ਹਾ ਯਾਰ ਖ਼ਾਂ ਜੋਗੀ ਦੀਆਂ ਰਚਨਾਵਾਂ *ਗੰਜਿ ਸ਼ਹੀਦਾਂ* ਅਤੇ *ਸ਼ਹੀਦਾਨਿ ਵਫ਼ਾ* ਅਤੇ ਦੁੱਨਾ ਸਿੰਘ ਹੰਢੂਰੀਆ ਦੀ ਰਚਨਾ *ਕਥਾ ਗੁਰੂ ਕੇ ਸੁਤਨ ਕੀ* ਨੂੰ ਆਧਾਰ ਬਣਾਇਆ ਹੈ। ਇਹ ਰਚਨਾਵਾਂ ਧਰਮ ਅਤੇ ਸਦਾਚਾਰ ਦੇ ਮਾਰਗ 'ਤੇ ਚੱਲਣ ਵਾਲਿਆਂ ਲਈ ਮਾਰਗ-ਦਰਸ਼ਨ ਪ੍ਰਦਾਨ ਕਰਦੀਆਂ ਹਨ।

ਧਰਮ ਬਾਰੇ ਗੱਲ ਕਰਨੀ ਜਿੰਨੀ ਸੁਖਾਲੀ ਹੈ, ਇਹ ਮਾਰਗ ਧਾਰਨ ਕਰਨਾ ਉਤਨਾ ਹੀ ਔਖਾ ਹੈ। ਧਰਮ ਦੀਆਂ ਕਦਰਾਂ-ਕੀਮਤਾਂ ਪੈਗ਼ੰਬਰ ਦੇ ਸਮੇਂ ਪੂਰਨ ਤੌਰ 'ਤੇ ਬਲਵਾਨ ਹੁੰਦੀਆਂ ਹਨ ਪਰ ਉਸ ਦੇ ਇਸ ਦੁਨਿਆਵੀ ਜਗਤ ਤੋਂ ਚਲੇ ਜਾਣ ਉਪਰੰਤ ਇਹ ਮੱਧਮ ਪੈਣੀਆਂ ਅਰੰਭ ਹੋ ਜਾਂਦੀਆਂ ਹਨ। ਪੈਗ਼ੰਬਰ ਦੀਆਂ ਸਿੱਖਿਆਵਾਂ ਨੂੰ ਆਪਣੇ ਮਨੋਰਥ ਲਈ ਵਰਤਣ ਦੀ ਭਾਵਨਾ ਪੈਰੋਕਾਰਾਂ 'ਤੇ ਭਾਰੂ ਹੋ ਜਾਂਦੀ ਹੈ ਅਤੇ ਕਈ ਵਾਰੀ ਏਸੇ ਬਿਰਤੀ ਅਧੀਨ ਧਰਮ ਗ੍ਰੰਥ 'ਤੇ ਟੀਕਾ-ਟਿੱਪਣੀ ਵੀ ਸਾਹਮਣੇ ਆ ਜਾਂਦੀ ਹੈ ਜਿਹੜੀ ਕਿ ਸ਼ਰਧਾਲੂਆਂ ਨੂੰ ਨਿਰਾਸ਼ ਕਰ ਦਿੰਦੀ ਹੈ ਅਤੇ ਉਹ ਉਸੇ ਦਿਸ਼ਾ ਵੱਲ ਮੁੜਨੇ ਅਰੰਭ ਹੋ ਜਾਂਦੇ ਹਨ ਜਿਸ ਨੂੰ ਛੱਡ ਕੇ ਉਹ ਨਵੀਨ ਸੰਦੇਸ਼ ਦੇ ਧਾਰਨੀ ਬਣੇ ਹੁੰਦੇ ਹਨ। ਸ਼ਰਧਾਲੂਆਂ ਦੇ ਮਨ ਵਿਚ ਮੂਲ ਸੰਦੇਸ਼ ਪ੍ਰਤੀ ਭਾਵਨਾ ਨੂੰ ਉਜਾਗਰ ਕਰਨਾ ਹਰ ਸਮੇਂ ਦੀ ਲੋੜ ਹੁੰਦੀ ਹੈ। ਏਸੇ ਦ੍ਰਿਸ਼ਟੀ ਨੂੰ ਸਾਹਮਣੇ ਰੱਖ ਕੇ ਪ੍ਰੋ. ਕਿਰਪਾਲ ਸਿੰਘ ਬਡੂੰਗਰ ਨੇ ਜਿਥੇ ਗੁਰੂ ਗ੍ਰੰਥ ਸਾਹਿਬ ਜੀ ਦੇ ਆਧਾਰ 'ਤੇ ਸਿੱਖਾਂ ਵਿਚ ਭਗਤ ਸਾਹਿਬਾਨ ਦੁਆਰਾ ਲਿਆਂਦੀ ਸਮਾਜਿਕ ਕ੍ਰਾਂਤੀ ਦੇ ਸੰਦਰਭ ਨੂੰ ਸਿਰਜਿਆ ਹੈ, ਉਥੇ ਸਮਾਜਿਕ ਅਤੇ ਧਾਰਮਿਕ ਕਾਰਜ ਕਰਦੇ ਸਮੇਂ ਬੁੱਧੀ (ਅਕਲ) ਦੀ ਵਰਤੋਂ ਕਰਨ 'ਤੇ ਜ਼ੋਰ ਦਿੱਤਾ ਹੈ। ਗੁਰਬਾਣੀ ਦੀ ਮੂਲ ਭਾਵਨਾ ਨਾਲ ਜੁੜੀਆਂ ਹੋਈਆਂ ਸ਼ਖ਼ਸੀਅਤਾਂ ਦੇ ਸਮਾਜ ਵਿਚ ਵਿਲੱਖਣ ਕੀਰਤੀਮਾਨ ਸਥਾਪਿਤ ਹੁੰਦੇ ਹਨ, ਜਿਨ੍ਹਾਂ 'ਤੇ ਮਾਣ ਕਰਨਾ ਸਮੇਂ ਦੀ ਲੋੜ ਹੁੰਦੀ ਹੈ। ਨਵਾਬ ਕਪੂਰ ਸਿੰਘ ਸੰਬੰਧੀ ਲਿਖਿਆ ਲੇਖ ਅਜਿਹੀ ਹੀ ਸ਼ਖ਼ਸੀਅਤ

ਦੇ ਦਰਸ਼ਨ ਕਰਾਉਂਦਾ ਹੈ ਜਿਸ ਨੇ ਸਮੇਂ ਦੀ ਜੁਗਗਰਦੀ ਨੂੰ ਚੁਣੌਤੀ ਦਿੰਦੇ ਹੋਏ ਆਦਰਸ਼ ਸਮਾਜ ਦੀ ਸਿਰਜਨਾ 'ਤੇ ਜ਼ੋਰ ਦਿੱਤਾ ਹੈ। ਸਮਾਜ ਅਤੇ ਕੌਮ ਦੇ ਅਜਿਹੇ ਪ੍ਰਵਾਨੇ ਹਰ ਸਮੇਂ ਤੇ ਸਥਾਨ ਦੀਆਂ ਲੋੜਾਂ ਅਨੁਸਾਰ ਲੋਕਾਂ ਦਾ ਮਾਰਗ-ਦਰਸ਼ਨ ਕਰਦੇ ਹਨ। ਨਵਾਬ ਕਪੂਰ ਸਿੰਘ ਜੀ ਦਾ ਲੇਖ ਜਾਗਰਤੀ ਦਾ ਪ੍ਰਤੀਕ ਹੈ। ਅਜਿਹੇ ਜੁਝਾਰੂਆਂ ਅਤੇ ਸਿਦਕੀਆਂ ਦੀਆਂ ਜੀਵਨ ਸਾਖੀਆਂ ਨੂੰ ਗੁਰਬਾਣੀ ਦੀ ਰੋਸ਼ਨੀ ਵਿਚ ਸ਼ਰਧਾਲੂਆਂ ਤਕ ਲਿਜਾਣ ਦੀ ਲੋੜ ਹਮੇਸ਼ਾ ਬਣੀ ਰਹਿੰਦੀ ਹੈ।

ਨਵਾਬ ਕਪੂਰ ਸਿੰਘ ਦੇ ਅਕਾਲ ਚਲਾਣੇ ਤੋਂ ਲਗਪਗ ਸੌ ਸਾਲ ਬਾਅਦ ਪੰਥ ਦੀ ਹਾਲਤ ਪ੍ਰਤੀ ਚਿੰਤਾ ਪ੍ਰਗਟ ਕਰਨ ਦੀ ਲੋੜ ਮਹਿਸੂਸ ਹੋਈ, ਕਿਉਂਕਿ ਇਕ ਅਕਾਲ ਪੁਰਖ ਦਾ ਪੁਜਾਰੀ ਪੰਥ ਪੰਥਕ ਸਿਧਾਂਤਾਂ ਅਤੇ ਰਵਾਇਤਾਂ ਤੋਂ ਡੋਲ ਕੇ 'ਬਿਪਰਨ ਕੀ ਰੀਤ' ਵਾਲੇ ਮਾਰਗ ਦਾ ਧਾਰਨੀ ਹੋ ਗਿਆ ਸੀ। ਧਾਰਮਿਕ ਅਤੇ ਸਮਾਜਿਕ ਤੌਰ 'ਤੇ ਸਿੱਖਾਂ ਵਿਚ ਸਮੇਂ ਨਾਲ ਪੈਦਾ ਹੋਏ ਵਹਿਮਾਂ-ਭਰਮਾਂ ਅਤੇ ਪਾਖੰਡਾਂ ਦਾ ਚਿਤਰਨ ਕਰਦੇ ਹੋਏ ਲੇਖਕ ਨੇ ਉਨ੍ਹਾਂ ਦੇ ਨਿਵਾਰਨ ਲਈ ਸਿੱਖ ਵਿਦਵਾਨਾਂ ਦੁਆਰਾ ਪਾਏ ਯੋਗਦਾਨ ਨੂੰ ਉਜਾਗਰ ਕੀਤਾ ਹੈ। ਪ੍ਰੋ. ਗੁਰਮੁਖ ਸਿੰਘ ਅਤੇ ਗਿਆਨੀ ਦਿੱਤ ਸਿੰਘ ਅਜਿਹੇ ਸਿੱਖ ਵਿਦਵਾਨ ਹਨ ਜਿਨ੍ਹਾਂ ਨੇ ਸਿੱਖਾਂ ਦੇ ਮਨਾਂ ਵਿੱਚੋਂ ਅਗਿਆਨਤਾ ਦਾ ਹਨੇਰਾ ਬਾਹਰ ਕੱਢਣ ਲਈ ਪੁਰਜ਼ੋਰ ਯਤਨ ਕੀਤੇ ਸਨ। ਉਨ੍ਹਾਂ ਦੇ ਯਤਨਾਂ ਸਦਕਾ ਹੀ ਸਿੰਘ ਸਭਾ ਲਹਿਰ ਹੋਂਦ ਵਿਚ ਆਈ ਜਿਸ ਨੇ ਸਿੱਖ ਧਰਮ ਗ੍ਰੰਥ, ਸ੍ਰੀ ਗੁਰੂ ਗ੍ਰੰਥ ਸਾਹਿਬ ਜੀ, ਨੂੰ ਆਧੁਨਿਕਤਾ ਦੀ ਰੋਸ਼ਨੀ ਵਿਚ ਪਰਿਭਾਸ਼ਿਤ ਕਰ ਕੇ ਸਮੁੱਚੀ ਸਿੱਖ ਕੌਮ ਨੂੰ ਵਹਿਮਾਂ-ਭਰਮਾਂ ਤੋਂ ਮੁਕਤ ਕਰ ਕੇ ਇਕ ਲੜੀ ਵਿਚ ਪਰੋਣ ਦਾ ਕਾਰਜ ਕੀਤਾ ਸੀ। ਅੱਜ ਇਕ ਸਦੀ ਤੋਂ ਵਧੇਰੇ ਸਮਾਂ ਬੀਤ ਜਾਣ ਤੋਂ ਬਾਅਦ ਵੀ ਸਿੰਘ ਸਭਾ ਦਾ ਪ੍ਰਭਾਵ ਸਿੱਖਾਂ ਦੇ ਮਨ 'ਤੇ ਸਪੱਸ਼ਟ ਤੌਰ 'ਤੇ ਦੇਖਣ ਨੂੰ ਮਿਲ ਰਿਹਾ ਹੈ।



ਇਸ ਪੁਸਤਕ ਦੇ ਆਖ਼ਰੀ ਚਾਰ ਲੇਖ ਗੁਰਬਾਣੀ ਦੇ ਵਰਤਮਾਨ ਸੰਦਰਭ ਨਾਲ ਸਿਰਜੇ ਗਏ ਹਨ। ਮਨ ਨੂੰ ਕਠੋਰ ਤੋਂ ਕੋਮਲ ਅਤੇ ਮਲੀਨ ਤੋਂ ਨਿਰਮਲ ਬਣਾਉਣ ਲਈ ਸੰਗੀਤ ਦੀ ਲੋੜ ਪੈਂਦੀ ਹੈ। ਜੇਕਰ ਇਸ ਵਿਚ ਧਾਰਮਿਕ ਅੰਸ਼ ਸ਼ਾਮਲ ਹੋ ਜਾਵੇ ਤਾਂ ਇਹ ਮਨੁੱਖ ਨੂੰ ਦੁਨਿਆਵੀ ਤੋਂ ਦੈਵੀ ਮਾਰਗ ਤਕ ਲੈ ਜਾਂਦਾ ਹੈ। ਲੇਖਕ ਨੇ 'ਗੁਰਮਤਿ ਵਿਚ ਸੰਗੀਤ ਦਾ ਮਹੱਤਵ' ਅਧਿਆਇ ਵਿਚ ਏਸੇ ਵਿਸ਼ੇ 'ਤੇ ਜ਼ੋਰ ਦਿੱਤਾ ਹੈ। ਸੰਗੀਤ ਦੇ ਨਾਲ-ਨਾਲ ਸਾਇੰਸ ਦਾ ਵਰਤਾਰਾ ਮੌਜੂਦਾ ਸਮੇਂ ਵਿਚ ਜ਼ੋਰ ਫੜ ਗਿਆ ਹੈ। ਮਨੁੱਖ ਹਰ ਇਕ ਕਾਰਜ ਨੂੰ ਵਿਗਿਆਨ ਦੀ ਦ੍ਰਿਸ਼ਟੀ ਤੋਂ ਦੇਖਦਾ ਹੈ। ਉਹ ਵਿਸ਼ਵਾਸ ਸੰਬੰਧੀ ਜਦੋਂ ਅਜਿਹੇ ਮਾਪਦੰਡਾਂ ਦੀ ਵਰਤੋਂ ਕਰਦਾ ਹੈ ਤਾਂ ਇਹ ਭੁੱਲ ਜਾਂਦਾ ਹੈ ਕਿ ਵਿਗਿਆਨਿਕ ਖੋਜਾਂ ਵੀ ਵਿਸ਼ਵਾਸ ਤੋਂ ਹੀ ਅਰੰਭ ਹੁੰਦੀਆਂ ਹਨ। ਜੀਵਨ ਵਿੱਚੋਂ ਵਿਸ਼ਵਾਸ ਦੇ ਮਨਫ਼ੀ ਹੋਣ ਨਾਲ ਵਿਗਿਆਨ ਵਿਨਾਸ਼ਕਾਰੀ ਸਿੱਧ ਹੋ ਰਿਹਾ ਹੈ। ਅਜਿਹੇ ਮਾਰੂ ਹਥਿਆਰਾਂ ਦੀ ਖੋਜ ਅਤੇ ਵਰਤੋਂ ਹੋਣ ਲੱਗੀ ਹੈ ਕਿ ਵਿਗਿਆਨ ਦਾ ਕਲਿਆਣਕਾਰੀ ਪੱਖ ਧੁੰਦਲਾ ਪੈਣ ਲੱਗਾ ਹੈ। ਜੀਵਨ ਵਿਚ ਵਿਗਿਆਨ ਦੇ ਨਾਲ-ਨਾਲ ਨਿਰਮਲ ਧਾਰਮਿਕ ਵਿਸ਼ਵਾਸ ਲੋਕਾਈ ਦੀ ਭਲਾਈ ਲਈ ਵਰਤਿਆ ਜਾਣਾ ਚਾਹੀਦਾ ਹੈ, ਏਸੇ ਭਾਵਨਾ ਅਧੀਨ 'ਗੁਰਮਤਿ ਅਤੇ ਵਿਗਿਆਨ' ਸੰਬੰਧੀ ਲੇਖਕ ਆਪਣੇ ਵਿਚਾਰ ਪ੍ਰਗਟ ਕਰਦਾ ਹੈ।

ਗੁਰਬਾਣੀ ਮਨੁੱਖੀ ਮਨ ਵਿਚ ਸਮਾਜ ਭਲਾਈ ਦੇ ਕਾਰਜਾਂ ਪ੍ਰਤੀ ਪ੍ਰੇਰਨਾ ਪੈਦਾ ਕਰਨ ਦਾ ਕਾਰਜ ਕਰਦੀ ਹੈ। ਇਹ ਬਿਰਤੀ ਉਸ ਸਮੇਂ ਹੀ ਪ੍ਰਭਾਵਸ਼ਾਲੀ ਤਰੀਕੇ ਨਾਲ ਕਾਰਜ ਕਰਦੀ ਹੈ ਜਦੋਂ ਸਮਾਜ ਵਿਚ ਬਰਾਬਰੀ, ਪ੍ਰੇਮ ਅਤੇ ਭਾਈਚਾਰੇ ਦੀ ਭਾਵਨਾ ਪ੍ਰਫੁਲਿਤ ਹੋਵੇ। ਸ਼ਾਂਤੀ ਅਤੇ ਬਰਾਬਰੀ ਦੀ ਭਾਵਨਾ ਪੈਦਾ ਕਰਨ ਵਾਲੇ ਸੰਯੁਕਤ ਰਾਸ਼ਟਰ ਦੇ ਚਾਰਟਰ ਉਸ ਸਮੇਂ ਸਾਹਮਣੇ ਆਏ, ਜਦੋਂ ਦੂਜੇ ਵਿਸ਼ਵ ਯੁੱਧ ਦੌਰਾਨ ਦੂਜਿਆਂ 'ਤੇ ਕਬਜ਼ਾ ਕਰਨ ਦੀ ਬਿਰਤੀ ਅਧੀਨ ਲੱਖਾਂ ਲੋਕ ਕਤਲ ਕਰ ਦਿੱਤੇ ਗਏ ਸਨ। ਖ਼ੁਦਗ਼ਰਜ਼ੀ ਦੀ ਇਸ ਭਾਵਨਾ ਨੇ ਲੋਕਾਂ ਨੂੰ ਆਪਣੇ ਨਿਯਮਤ ਭਾਈਚਾਰੇ, ਦੇਸ਼, ਕਬੀਲੇ, ਰੰਗ, ਨਸਲ ਅਤੇ ਜਾਤ ਆਦਿ ਤਕ ਸੀਮਿਤ ਕਰ ਦਿੱਤਾ ਸੀ। 'ਗੁਰਮਤਿ ਅਤੇ ਮਨੁੱਖੀ ਅਧਿਕਾਰ' ਵਿਸ਼ੇ 'ਤੇ ਲਿਖਿਆ ਗਿਆ ਇਹ ਲੇਖ ਅਜਿਹੀਆਂ ਹੀ ਸਮੱਸਿਆਵਾਂ ਪ੍ਰਤੀ ਧਿਆਨ ਦਿਵਾਉਂਦਾ ਹੈ। ਨੌਜਵਾਨਾਂ ਨੂੰ ਬਦਕਾਰੀ ਅਤੇ ਨਸ਼ਿਆਂ ਦੀ ਭਾਵਨਾ ਤੋਂ ਦੂਰ ਰਹਿਣ ਦਾ ਸੰਦੇਸ਼ ਦੇਣ ਵਾਲਾ ਇਹ ਲੇਖ ਗੁਰਮਤਿ ਮਾਰਗ ਦਾ ਸਦਾਚਾਰੀ ਪੱਖ ਦ੍ਰਿੜ੍ਹ ਕਰਵਾਉਂਦਾ ਹੈ। ਮੌਜੂਦਾ ਸਮਾਜ ਦੀਆਂ ਸਮੱਸਿਆਵਾਂ ਵਿੱਚੋਂ ਇਕ ਅਜਿਹਾ ਲੇਖ ਸਾਹਮਣੇ ਆਇਆ ਹੈ ਜਿਹੜਾ 'ਗੁਰਮਤਿ ਵਿਚ ਬਜ਼ੁਰਗਾਂ ਦਾ ਸਤਿਕਾਰ' ਵਿਸ਼ੇ 'ਤੇ ਕੇਂਦਰਿਤ ਹੈ। ਨੌਜਵਾਨ ਅਤੇ ਬਜ਼ੁਰਗ ਪੀੜ੍ਹੀ ਵਿਚ ਵਿਚਾਰਧਾਰਿਕ ਸੰਘਰਸ਼ ਆਦਿ ਕਾਲ ਤੋਂ ਚਲਿਆ ਆ ਰਿਹਾ ਹੈ। ਨਵੀਂ ਪੀੜ੍ਹੀ ਆਪਣੇ ਆਪ ਨੂੰ ਵਧੇਰੇ ਅਕਲਮੰਦ ਸਮਝਦੀ ਹੈ ਅਤੇ ਧਨ ਕਮਾਉਣ ਨੂੰ ਉਹ ਸੂਝ ਦਾ ਮਾਪਦੰਡ ਮੰਨਣ ਲੱਗੀ ਹੈ। ਘਰ ਵਿਚ ਮਾਂ-ਬਾਪ ਦੋਵੇਂ ਹੀ ਨੌਕਰੀ ਕਰਦੇ ਹਨ ਅਤੇ ਸਖ਼ਤ ਮਿਹਨਤ ਕਰਨ ਉਪਰੰਤ ਬਹੁਤ ਸਾਰਾ ਧਨ ਘਰ ਲਿਆਉਣ ਵਿਚ ਸਫਲ ਹੋ ਜਾਂਦੇ ਹਨ। ਧਨ ਕਮਾਉਣ ਦੀ ਹੋੜ ਵਿਚ ਉਹ ਦੋਵੇਂ ਹੀ ਘਰੇਲੂ ਜ਼ਿੰਮੇਵਾਰੀਆਂ ਤੋਂ ਮੁਕਤ ਹੋਣਾ ਚਾਹੁੰਦੇ ਹਨ। ਮਾਤਾ-ਪਿਤਾ ਨੂੰ ਇੰਜ ਲੱਗਦਾ ਹੈ ਕਿ ਬੱਚਿਆਂ ਦੀਆਂ ਪਦਾਰਥਕ ਲੋੜਾਂ ਦੀ ਪੂਰਤੀ ਕਰ ਕੇ ਉਨ੍ਹਾਂ ਨੇ ਆਪਣਾ ਫ਼ਰਜ਼ ਪੂਰਾ ਕਰ ਦਿੱਤਾ ਹੈ। ਬੱਚੇ ਦੇ ਮਨ ਵਿਚ ਵੱਡਾ ਹੋ ਕੇ ਸਮਾਜ ਵਿਚ ਵਿਚਰਨ ਵਾਲੇ ਸੰਸਕਾਰ ਨਾ ਹੋਣ ਕਰਕੇ ਉਹ ਅਜਿਹੀਆਂ ਘਟਨਾਵਾਂ ਨੂੰ ਜਨਮ ਦੇ ਦਿੰਦੇ ਹਨ ਜਿਹੜੀਆਂ ਸਮਾਜ ਅਤੇ ਪਰਿਵਾਰ ਦੋਵਾਂ ਲਈ ਹਾਨੀਕਾਰਕ ਸਿੱਧ ਹੁੰਦੀਆਂ ਹਨ। ਇਸ ਦਾ ਦੂਜਾ ਪੱਖ ਇਹ ਹੈ ਕਿ ਜਦੋਂ ਨੈਤਿਕ ਸੰਸਕਾਰਾਂ ਤੋਂ ਹੀਣ ਬੱਚੇ ਵੱਡੇ ਹੋ ਜਾਂਦੇ ਹਨ ਅਤੇ ਮਾਤਾ-ਪਿਤਾ ਨਾਲ ਉਹੋ ਜਿਹਾ ਵਿਹਾਰ ਕਰਦੇ ਹਨ ਜਿਸ ਦੀ ਮਾਪਿਆਂ ਨੂੰ ਕਦੇ ਵੀ ਆਸ ਨਹੀਂ ਹੁੰਦੀ ਅਤੇ ਉਹ ਆਪਣੇ ਕੀਤੇ 'ਤੇ ਪਛਤਾਉਣ ਤੋਂ ਇਲਾਵਾ ਹੋਰ ਕੁਝ ਵੀ ਕਰਨ ਤੋਂ ਅਸਮਰੱਥ ਹੁੰਦੇ ਹਨ। ਲੇਖਕ ਦੱਸਦਾ ਹੈ ਕਿ ਸਦਾਚਾਰਿਕ ਕੀਮਤਾਂ ਨਾਲ ਜੁੜੀ ਹੋਈ ਪਿਆਰ ਅਤੇ ਅਸ਼ੀਰਵਾਦ ਦੇਣ ਵਾਲੀ ਪੀੜ੍ਹੀ ਸਮਾਜ ਵਿੱਚੋਂ ਦਿਨੋ-ਦਿਨ ਮਨਫ਼ੀ ਹੁੰਦੀ ਜਾ ਰਹੀ ਹੈ। ਮਾਇਕ ਲੋੜਾਂ ਨਾਲ ਜੂਝਦੀ ਇਹ ਪੀੜ੍ਹੀ ਪਰਿਵਾਰ ਵਿਚ ਅਜਿਹੇ ਧਨ ਦਾ ਸੰਚਾਰ ਕਰ ਜਾਂਦੀ ਹੈ ਜਿਸ ਵਿੱਚੋਂ ਅਸਲ ਸੁਖ ਅਤੇ ਸ਼ਾਂਤੀ ਪ੍ਰਾਪਤ ਹੁੰਦੀ ਹੈ। ਇਸ ਪੀੜ੍ਹੀ ਦੇ ਖ਼ਤਮ ਹੋਣ ਨਾਲ ਆਦਰਸ਼ਵਾਦੀ ਕੜੀ ਟੁੱਟਦੀ ਜਾ ਰਹੀ ਹੈ ਅਤੇ ਘਰ ਕੋਠੀਆਂ ਦਾ ਰੂਪ ਧਾਰਨ ਕਰਨ ਲੱਗ ਪਏ ਹਨ।

ਪ੍ਰੋ. ਬਡੂੰਗਰ ਦੁਆਰਾ ਲਿਖੇ ਇਹ ਸਮੂਹ ਲੇਖ ਉਨ੍ਹਾਂ ਦੀ ਸਮਾਜ ਪ੍ਰਤੀ ਜ਼ਿੰਮੇਵਾਰੀ

ਅਤੇ ਮਾਨਸਿਕ ਭਾਵਨਾਵਾਂ ਦਾ ਪ੍ਰਗਟਾਵਾ ਕਰਦੇ ਹਨ। ਗੁਰਬਾਣੀ ਦੀ ਰੋਸ਼ਨੀ ਵਿਚ ਉਹ ਆਪਣੇ ਵਿਚਾਰ ਪਾਠਕਾਂ ਤਕ ਲੈ ਕੇ ਜਾਂਦੇ ਹਨ ਜਿਸ ਦੇ ਸਿੱਟੇ ਵਜੋਂ ਮਿਲੇ ਹੁੰਗਾਰੇ ਅਤੇ ਪ੍ਰੇਰਨਾ ਵਿੱਚੋਂ ਕੁਝ ਨਵੇਂ ਲੇਖ ਤਿਆਰ ਕਰਦੇ ਹਨ। ਆਸ ਅਤੇ ਅਰਦਾਸ ਹੈ ਕਿ ਪਾਠਕ ਉਨ੍ਹਾਂ ਦੀ ਇਸ ਪੁਸਤਕ ਨੂੰ ਵੀ ਸਾਕਾਰਾਤਮਿਕ ਹੁੰਗਾਰਾ ਦੇਣਗੇ ਅਤੇ ਉਹ ਏਸੇ ਤਰ੍ਹਾਂ ਪੰਥ ਦੀ ਨਿਰੰਤਰ ਸੇਵਾ ਵਿਚ ਜੁਟੇ ਰਹਿਣਗੇ!

**ਪਰਮਵੀਰ ਸਿੰਘ (ਡਾ.)**
*ਮੁਖੀ,*
ਸਿੱਖ ਵਿਸ਼ਵਕੋਸ਼ ਵਿਭਾਗ,
ਪੰਜਾਬੀ ਯੂਨੀਵਰਸਿਟੀ, ਪਟਿਆਲਾ

# ਸੇਵਾ, ਸਿਮਰਨ, ਸਹਿਨਸ਼ੀਲਤਾ ਅਤੇ ਸਹਿਜ ਦੀ ਪੁੰਜ ਅਮਰ ਸ਼ਹੀਦ ਮਾਤਾ ਗੁਜਰੀ ਜੀ

ਗੁਰਮਤਿ ਫਲਸਫ਼ੇ ਦੇ ਅਰੰਭ ਤੋਂ ਪਹਿਲਾਂ ਦੇ ਭਾਰਤ ਦੇ ਪਿਛਲੇ ਇਤਿਹਾਸ ਵੱਲ ਝਾਤ ਮਾਰਦਿਆਂ ਹੀ ਇਹ ਸਪੱਸ਼ਟ ਹੋ ਜਾਂਦਾ ਹੈ ਕਿ ਇਥੇ ਸ਼ਹੀਦੀ ਦੀ ਕੋਈ ਪਰੰਪਰਾ ਨਹੀਂ ਸੀ। ਲੋਕਾਂ ਅੰਦਰ ਧਰਮ ਨੂੰ ਸਹੀ ਅਤੇ ਸ਼ੁੱਧ ਗਿਆਨ ਰੂਪ ਵਿਚ ਸਮਝਣ ਅਤੇ ਉਸ ਦੇ ਮਹਾਨ ਕ੍ਰਾਂਤੀਕਾਰੀ ਅਸੂਲਾਂ ਨੂੰ ਜੀਵਨ ਦਾ ਪਥ ਪਰਦਰਸ਼ਕ ਬਣਾਉਣ ਦੀ ਥਾਂ ਕਰਮ-ਕਾਂਡ, ਪਾਖੰਡ, ਅਗਿਆਨਤਾ, ਵਹਿਮਾਂ ਅਤੇ ਭਰਮਾਂ ਦੀ ਭਰਮਾਰ ਸੀ ਅਤੇ ਪੁਜਾਰੀਵਾਦ ਧਰਮ ਦੇ ਨਾਂ ਉੱਤੇ ਲੋਕਾਂ ਦੀ ਲੁੱਟ-ਖਸੁੱਟ ਕਰ ਰਿਹਾ ਸੀ ਅਤੇ ਲੋਕਾਂ ਅੰਦਰ ਗਿਆਨ ਰੂਪੀ ਰੋਸ਼ਨੀ ਦੇਣ ਦੀ ਥਾਂ ਅਗਿਆਨਤਾ ਫੈਲਾ ਕੇ ਲੋਕਾਂ ਦੇ ਮਨਾਂ ਵਿਚ ਇਕ ਡਰ ਅਤੇ ਭੈ ਪੈਦਾ ਕੀਤਾ ਜਾ ਰਿਹਾ ਸੀ। ਕਾਦਰ ਦੀ ਸਾਜੀ, ਸਵਾਰੀ ਅਤੇ ਸ਼ਿੰਗਾਰੀ ਮਨੁੱਖਤਾ ਅੰਦਰ ਊਚ-ਨੀਚ, ਛੂਤ-ਛਾਤ, ਗ਼ਰੀਬ-ਅਮੀਰ, ਨਰ-ਨਾਰੀ ਦਰਮਿਆਨ ਨਿਹਕਲੰਕ ਅਤੇ ਕਲੰਕਣ ਦਾ ਗ਼ੈਰ-ਕੁਦਰਤੀ ਅਤੇ ਗ਼ੈਰ-ਮਨੁੱਖੀ ਪਾੜਾ ਖੜਾ ਕਰ ਕੇ ਸਮਾਜ ਨੂੰ ਲੀਰੋ-ਲੀਰ ਕਰ ਦਿੱਤਾ ਗਿਆ ਸੀ ਜਿਸਦਾ ਸਦਕਾ "ਘਰ ਫਾਟਿਆ ਦਹਿਸਿਰ ਮਾਰਿਆ" ਅਨੁਸਾਰ ਦੇਸ਼ ਅਤੀ ਕਮਜ਼ੋਰ ਹੋ ਗਿਆ ਸੀ। ਲੋਕ ਹਿੱਤਾਂ ਅਤੇ ਉਨ੍ਹਾਂ ਦੇ ਜਾਨ, ਮਾਲ, ਗ਼ੈਰਤ ਤੇ ਗੌਰਵ ਦੀ ਰਾਖੀ ਕਰਨ ਵਾਲੇ ਰਾਜੇ ਐਸ਼-ਪ੍ਰਸਤੀ ਵਿਚ ਲੱਗੇ ਹੋਏ ਸਨ ਅਤੇ ਪੁਜਾਰੀ ਵਰਗ ਉਨ੍ਹਾਂ ਦੀ ਪੁਸ਼ਤ ਪਨਾਹੀ ਕਰ ਰਿਹਾ ਸੀ, ਭਾਵ ਉਨ੍ਹਾਂ ਜ਼ੁਲਮੀ, ਆਚਰਨਹੀਣ ਅਤੇ ਲੋਕ ਹਿੱਤਾਂ ਦੇ ਕਾਤਲ ਰਾਜਿਆਂ ਨੂੰ ਨਿਹਕਲੰਕ ਹੋਣ ਦਾ ਸਰਟੀਫ਼ਿਕੇਟ ਦੇ ਰਿਹਾ ਸੀ। ਇਸ ਤਰ੍ਹਾਂ ਦੇਸ਼ ਦੀ ਸਰਬਪੱਖੀ ਗਿਰਾਵਟ ਕਾਰਨ ਦੇਸ਼ ਇਸਲਾਮੀ ਸ਼ਕਤੀ ਦਾ ਗ਼ੁਲਾਮ ਹੋ ਗਿਆ ਅਤੇ ਉਨ੍ਹਾਂ ਦੇ ਕੱਟੜਵਾਦ ਦਾ ਸ਼ਿਕਾਰ ਹੋ ਗਿਆ ਸੀ। ਅਜਿਹੇ ਸਮੇਂ 'ਤੰਗ ਆਮਦ ਬਜੰਗ ਆਮਦ' ਅਨੁਸਾਰ ਪਹਿਲਾਂ 'ਸੂਫ਼ੀ ਲਹਿਰ' ਅਤੇ ਫਿਰ 'ਭਗਤੀ ਲਹਿਰ' ਚੱਲੀ, ਜਿਸ ਨਾਲ ਲੋਕਾਂ ਅੰਦਰ ਕਿਸੇ ਹੱਦ ਤੀਕ ਜਾਗ੍ਰਿਤੀ ਤਾਂ ਜ਼ਰੂਰ ਆਈ, ਪ੍ਰੰਤੂ ਉਹ ਹਾਲੀ ਰਾਜਨੀਤਕ ਜ਼ੁਲਮ, ਧਾਰਮਿਕ ਕੱਟੜਵਾਦ, ਸਮਾਜਿਕ ਨਾ-ਬਰਾਬਰੀ ਅਤੇ ਆਰਥਿਕ ਕਾਣੀ ਵੰਡ ਦਾ ਮੁਕਾਬਲਾ ਕਰਨ ਦੇ ਸਮਰੱਥ ਨਹੀਂ ਸੀ ਹੋਏ ਕਿਉਂਕਿ ਅਜਿਹੀ ਕ੍ਰਾਂਤੀ ਤਾਂ ਕੁਰਬਾਨੀ ਮੰਗਦੀ ਹੈ ਅਤੇ ਕੁਰਬਾਨੀ ਦੀ ਦੇਸ਼ ਅੰਦਰ ਕੋਈ ਪਰੰਪਰਾ ਹੀ ਨਹੀਂ ਸੀ। ਧਾਰਮਿਕ ਕੱਟੜਵਾਦ ਅਤੇ ਗ਼ੁਲਾਮੀ ਦੀਆਂ ਜ਼ੰਜੀਰਾਂ ਵਿਚ ਜਕੜਿਆ ਹੋਇਆ ਦੇਸ਼ ਜਬਰ, ਜ਼ੁਲਮ ਅਤੇ ਧੱਕੇਸ਼ਾਹੀ ਦੀ ਚੱਕੀ ਵਿਚ ਪਿਸ ਰਿਹਾ ਸੀ, ਪ੍ਰੰਤੂ ਇਸ ਗ਼ੈਰ-ਕੁਦਰਤੀ ਤੇ ਗ਼ੈਰ-ਮਨੁੱਖੀ ਵਰਤਾਰੇ ਵਿਰੁੱਧ ਉਫ਼ ਕਰਨ ਦੀ ਕਿਸੇ ਅੰਦਰ ਜੁਰਅਤ

ਨਹੀਂ ਸੀ। ਲੋਕ ਭੇਡਾਂ-ਬੱਕਰੀਆਂ ਵਾਂਗ ਜ਼ੁਲਮ ਝੱਲ ਰਹੇ ਸਨ ਅਤੇ "ਅੰਤਰਿ ਪੂਜਾ ਪੜਹਿ ਕਤੇਬਾ ਸੰਜਮੁ ਤੁਰਕਾ ਭਾਈ"[1] ਆਪਣਾ ਧਰਮ ਤੇ "ਘਰਿ ਘਰਿ ਮੀਆ ਸਭਨਾਂ ਜੀਆਂ ਬੋਲੀ ਅਵਰ ਤੁਮਾਰੀ"[2] ਅਨੁਸਾਰ ਆਪਣਾ ਸਭਿਆਚਾਰ ਧੜਾ-ਧੜ ਬਦਲ ਰਹੇ ਸਨ। ਅਜਿਹੇ ਸਮੇਂ ਪੰਜਾਬ ਦੀ ਧਰਤੀ ਉੱਤੇ ਗੁਰੂ ਨਾਨਕ ਦੇਵ ਜੀ ਦੀ ਮਹਾਨ ਕ੍ਰਾਂਤੀਕਾਰੀ, ਦਾਰਸ਼ਨਿਕ ਅਤੇ ਲੋਕ ਨਾਇਕ ਉੱਚ ਸ਼ਖ਼ਸੀਅਤ ਦਾ ਪ੍ਰਕਾਸ਼ ਹੋਇਆ ਅਤੇ ਉਨ੍ਹਾਂ ਨੇ ਜ਼ੁਲਮ, ਜਬਰ ਤੇ ਜਾਬਰ ਵਿਰੁੱਧ ਜ਼ੋਰਦਾਰ ਅਵਾਜ਼ ਬੁਲੰਦ ਕੀਤੀ। ਹਮਲਾਵਰ ਬਾਬਰ ਨੂੰ 'ਜਮ ਰੂਪ', 'ਬਾਬਰ ਜਾਬਰ' ਆਦਿ ਕਹਿ ਕੇ ਉਸ ਦਾ ਸਖ਼ਤ ਵਿਰੋਧ ਕੀਤਾ। ਮਹਾਨ ਇਸਲਾਮੀ ਕਵੀ ਮੁਹੰਮਦ ਇਕਬਾਲ ਇਉਂ ਪੁਸ਼ਟੀ ਕਰਦੇ ਹਨ:

*ਫਿਰ ਉਠੀ ਸਦਾ ਤੌਹੀਦ ਕੀ ਪੰਜਾਬ ਸੇ।*
*ਇਕ ਮਰਦੇ ਕਾਮਲ ਨੇ ਜਗਾਇਆ ਹਿੰਦ ਕੋ ਖ਼ਾਬ ਸੇ।*

ਇਸ ਤਰ੍ਹਾਂ ਬਾਬੇਕਿਆਂ ਅਤੇ ਬਾਬਰਕਿਆਂ ਤਥਾ ਨੇਕੀ ਅਤੇ ਬਦੀ ਸਤਿਆਚਾਰ ਤੇ ਅੱਤਿਆਚਾਰ, ਧਰਮ ਤੇ ਅਧਰਮ, ਨੈਤਿਕਤਾ ਤੇ ਅਨੈਤਿਕਤਾ ਵਿਚਕਾਰ ਟਕਰਾਅ ਸ਼ੁਰੂ ਹੋ ਗਿਆ। ਇਸ ਟਕਰਾਅ ਦੌਰਾਨ ਗੁਰੂ ਕਿਆਂ ਅਤੇ ਗੁਰਸਿੱਖਾਂ ਨੇ ਅਸਹਿ ਤੇ ਅਕਹਿ ਜ਼ੁਲਮ ਝੱਲੇ। ਇਸ ਟਕਰਾਅ ਦੌਰਾਨ ਜਿਥੇ ਗੁਰੂ ਸਾਹਿਬਾਨ ਅਤੇ ਗੁਰਸਿੱਖਾਂ ਵੱਲੋਂ ਮਹਾਨ ਯੋਗਦਾਨ ਪਾਇਆ ਗਿਆ, ਉਥੇ ਜਿਸ ਦੇਸ਼ ਵਿਚ ਔਰਤ ਕਲੰਕਣ, ਪੈਰ ਦੀ ਜੁੱਤੀ, ਬਗਿਆੜੀ ਆਦਿ ਵਿਸ਼ੇਸ਼ਣਾਂ ਨਾਲ ਜਾਣੀ ਜਾਂਦੀ ਸੀ, ਉਸੇ ਦੇਸ਼ ਅੰਦਰ ਗੁਰੂ ਮਾਤਾਵਾਂ, ਗੁਰੂ ਪੁੱਤਰੀਆਂ, ਗੁਰੂ ਪਤਨੀਆਂ ਨੇ ਵੀ ਉਸ ਕ੍ਰਾਂਤੀ ਵਿਚ ਪੂਰਾ ਯੋਗਦਾਨ ਪਾਇਆ। ਇਸ ਲੇਖ ਵਿਚ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਦੀ ਨੂੰਹ, ਗੁਰੂ ਤੇਗ਼ ਬਹਾਦਰ ਸਾਹਿਬ ਦੀ ਧਰਮ ਸੁਪਤਨੀ, ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਮਾਤਾ ਅਤੇ ਬਾਬਾ ਅਜੀਤ ਸਿੰਘ, ਬਾਬਾ ਜੁਝਾਰ ਸਿੰਘ, ਬਾਬਾ ਜ਼ੋਰਾਵਰ ਸਿੰਘ ਅਤੇ ਬਾਬਾ ਫ਼ਤਹਿ ਸਿੰਘ ਅਮਰ ਸ਼ਹੀਦ ਸਾਹਿਬਜ਼ਾਦਿਆਂ ਦੀ ਦਾਦੀ ਮਾਤਾ ਗੁਜਰੀ ਜੀ ਦੇ ਜੀਵਨ ਅਤੇ ਸ਼ਹੀਦੀ ਉੱਤੇ ਸੰਖੇਪ ਰੂਪ ਵਿਚ ਵਿਚਾਰ ਕਰਨ ਦਾ ਤੁੱਛ ਜਿਹਾ ਯਤਨ ਕਰ ਰਹੇ ਹਾਂ। ਅਫ਼ਸੋਸ ਦੀ ਬਾਤ ਹੈ ਕਿ ਹਿੰਦੁਸਤਾਨ ਦੇ ਜਿਸ ਧਰਮ, ਸ਼ਰਮ, ਗ਼ੈਰਤ, ਗੌਰਵ ਅਤੇ ਸਵੈਮਾਣ ਰੂਪੀ ਰੁੱਖ ਨੂੰ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਤੱਤੀ ਤਵੀ ਉੱਤੇ ਬੈਠ ਅਤੇ ਅਸਹਿ ਤੇ ਅਕਹਿ ਤਸੀਹੇ ਝੱਲਦਿਆਂ ਸ਼ਹੀਦੀ ਦੇ ਕੇ ਮੁੜ ਹਰਿਆ-ਭਰਿਆ ਕਰਨ ਹਿੱਤ ਮਹਾਨ ਸਾਕਾ ਕੀਤਾ, ਗੁਰੂ ਤੇਗ਼ ਬਹਾਦਰ ਸਾਹਿਬ ਨੇ ਆਪਣਾ ਮਹਾਨ ਬਲੀਦਾਨ ਦੇ ਕੇ ਆਪਣੇ ਪਵਿੱਤਰ ਖ਼ੂਨ ਨਾਲ ਸਿੰਜਿਆ ਅਤੇ ਆਪਣਾ ਸੀਸ ਭੇਟ ਕਰ ਕੇ ਹਿੰਦੁਸਤਾਨ ਦੇ ਸੀਸ ਨੂੰ ਸਦਾ ਸਦਾ ਲਈ ਕਾਇਮ-ਦਾਇਮ ਰੱਖਿਆ। ਮਾਤਾ ਗੁਜਰੀ ਜੀ ਨੇ ਆਪਣਾ ਪਵਿੱਤਰ ਖ਼ੂਨ ਪਾ ਕੇ ਉਸ ਦੇ ਵਧਣ-ਫੁੱਲਣ ਲਈ ਭਾਰਤੀ ਧਰਾਤਲ ਨੂੰ ਜ਼ਰਖ਼ੇਜ਼ ਬਣਾਇਆ ਅਤੇ ਉਸ ਰੁੱਖ ਦੀਆਂ

1. ਵਾਰ ਆਸਾ, ਮ: ੧, ਪੰਨਾ 471.
2. ਬਸੰਤੁ ਮ: ੧, ਪੰਨਾ 1191.

ਜੜ੍ਹਾਂ ਵਿਚ 'ਨਿੱਕੀਆਂ ਜਿੰਦਾਂ' ਨੇ ਵੱਡੇ ਸਾਕੇ ਕੀਤੇ ਅਤੇ ਇਨ੍ਹਾਂ ਸ਼ਹੀਦਾਂ ਨੇ ਸ਼ਹੀਦੀ ਪਾ ਕੇ ਆਪਣੇ ਪਵਿੱਤਰ ਖ਼ੂਨ ਨਾਲ ਉਸ ਰੁੱਖ ਨੂੰ ਸਦਾ ਸਦਾ ਲਈ ਹਰਿਆ-ਭਰਿਆ ਕਰ ਦਿੱਤਾ। ਸਾਈਂ ਬੁੱਲ੍ਹੇ ਸ਼ਾਹ ਠੀਕ ਹੀ ਇਸ ਅਟੱਲ ਸੱਚਾਈ ਨੂੰ ਇਉਂ ਬਿਆਨ ਕਰਦੇ ਹਨ:

***ਨਾ ਕਹੂੰ ਜਬ ਕੀ ਨਾ ਕਹੂੰ ਤਬ ਕੀ।***
***ਬਾਤ ਕਹੂੰ ਅਬ ਕੀ।***
***ਅਗਰ ਨ ਹੋਤੇ ਗੁਰੂ ਗੋਬਿੰਦ ਸਿੰਘ***
***ਤੋ ਸੁੰਨਤ ਹੋਤੀ ਸਭ ਕੀ।***

ਭਾਵ ਸਾਰਾ ਭਾਰਤ ਮੁਕੰਮਲ ਰੂਪ ਵਿਚ ਇਕ ਇਸਲਾਮੀ ਦੇਸ਼ ਹੀ ਹੁੰਦਾ। ਭਾਰਤ ਦੇਸ਼ ਉੱਤੇ ਗੁਰੂਕਿਆਂ ਦਾ ਇਹ ਮਹਾਨ ਅਹਿਸਾਨ ਹੈ, ਪਰਉਪਕਾਰ ਹੈ, ਪ੍ਰੰਤੂ ਅਸੀਂ ਅਕ੍ਰਿਤਘਣ ਹਾਂ ਜੋ ਉਨ੍ਹਾਂ ਮਹਾਨ ਲਾਸਾਨੀ ਅਤੇ ਅਦਭੁੱਤ ਸ਼ਹੀਦਾਂ ਉੱਤੇ ਮਾਣ ਕਰਨ ਦੀ ਥਾਂ ਬਿਲਕੁਲ ਅਵਿੱਜ ਹੀ ਹੋ ਗਏ ਹਾਂ, ਸਗੋਂ ਕਈ ਕਿਸਮ ਦੇ ਬੇਲੋੜੇ ਕਿੰਤੂ-ਪ੍ਰੰਤੂ ਘੜਨ ਵਿਚ ਲੱਗੇ ਹੋਏ ਹਾਂ।

ਮਾਤਾ ਗੁਜਰੀ ਜੀ ਦੇ ਪਰਿਵਾਰ ਦੇ ਕੁਝ ਬੰਦੇ ਅਜੋਕੇ ਹਰਿਆਣਾ ਦੇ ਜ਼ਿਲ੍ਹਾ ਅੰਬਾਲਾ ਦੇ ਨਗਰ ਲਖਨੌਰ (ਹੁਣ ਲਖਨੌਰ ਸਾਹਿਬ) ਤੋਂ ਜਲੰਧਰ ਲਾਗੇ ਸ੍ਰੀ ਗੁਰੂ ਅਰਜਨ ਦੇਵ ਜੀ ਵੱਲੋਂ ਵਸਾਏ ਨਗਰ ਕਰਤਾਰਪੁਰ ਆ ਵੱਸੇ। *ਮਹਾਨ ਕੋਸ਼* ਦੇ ਰਚੇਤਾ ਭਾਈ ਕਾਨ੍ਹ ਸਿੰਘ ਨਾਭਾ ਅਨੁਸਾਰ ਲਖਨੌਰ ਸਾਹਿਬ ਵਿਖੇ ਮਾਤਾ ਜੀ ਦੇ ਦੂਸਰੇ ਭਰਾਤਾ ਭਾਈ ਮੇਹਰ ਚੰਦ ਇਥੇ ਹੀ ਵੱਸਦੇ ਸਨ। ਪ੍ਰੋ. ਹਰਬੰਸ ਸਿੰਘ ਰਚੇਤਾ *ਸਿੱਖ ਵਿਸ਼ਵਕੋਸ਼* ਅਨੁਸਾਰ ਮਾਤਾ ਗੁਜਰੀ ਜੀ ਆਪਣੇ ਚਾਰ ਸਾਲ ਦੇ ਬੇਟੇ ਗੋਬਿੰਦ ਰਾਏ (ਗੁਰੂ ਗੋਬਿੰਦ ਸਿੰਘ ਜੀ) ਸਮੇਤ ਭਾਈ ਕਿਰਪਾਲ ਚੰਦ ਅਤੇ ਕੁਝ ਹੋਰ ਸਿੰਘਾਂ ਦੇ ਨਾਲ ਸ੍ਰੀ ਗੁਰੂ ਤੇਗ਼ ਬਹਾਦਰ ਜੀ ਦੇ ਆਦੇਸ਼ ਅਨੁਸਾਰ ਪਟਨਾ ਸਾਹਿਬ ਤੋਂ ਸ੍ਰੀ ਅਨੰਦਪੁਰ ਸਾਹਿਬ ਆਉਂਦਿਆਂ ਹੋਇਆਂ 13 ਸਤੰਬਰ 1670 ਈ. ਨੂੰ ਆਪਣੇ ਪੁਰਾਣੇ ਪੇਕੇ ਨਗਰ ਲਖਨੌਰ ਵਿਖੇ ਤਕਰੀਬਨ ਛੇ ਮਹੀਨੇ ਲਈ ਰੁਕੇ।

ਮਾਤਾ ਗੁਜਰੀ ਜੀ ਦਾ ਜਨਮ ਨਗਰ ਕਰਤਾਰਪੁਰ ਵਿਖੇ ਗੁਰੂ-ਘਰ ਦੇ ਅਨਿੰਨ ਸੇਵਕ ਭਾਈ ਲਾਲ ਚੰਦ (ਸੁਭੀਖੀਏ ਖੱਤਰੀ) ਦੇ ਗ੍ਰਿਹਿ ਵਿਖੇ ਮਾਤਾ ਬਿਸ਼ਨ ਕੌਰ ਦੀ ਕੁੱਖੋਂ 1619 ਈ. ਵਿਚ ਹੋਇਆ। ਭਾਵੇਂ ਕੁਝ ਇਤਿਹਾਸਕਾਰਾਂ ਵੱਲੋਂ ਵੱਖ-ਵੱਖ ਤਾਰੀਖ਼ਾਂ ਦਾ ਵਰਣਨ ਕੀਤਾ ਹੋਇਆ ਹੈ। ਭਵਿੱਖ ਹਮੇਸ਼ਾ ਹੀ ਅਣਬੁਝਿਆ ਹੀ ਹੁੰਦਾ ਹੈ। ਕੌਣ ਜਾਣਦਾ ਸੀ ਕਿ ਉਹ ਬੱਚੀ, ਜਿਸ ਨੂੰ ਜਨਮ ਉਪਰੰਤ ਉਸ ਦੇ ਮਾਪਿਆਂ ਵੱਲੋਂ, ਗੁਜਰੀ ਦਾ ਨਾਮ ਦਿੱਤਾ ਗਿਆ, ਉਹ ਭਵਿੱਖ ਦੀ ਇਕ ਮਹਾਨ ਸੰਘਰਸ਼ੀ ਇਤਿਹਾਸਕ ਸ਼ਖ਼ਸੀਅਤ, ਧਰਮ ਰੱਖਿਅਕ ਸ੍ਰੀ ਗੁਰੂ ਤੇਗ਼ ਬਹਾਦਰ ਸਾਹਿਬ ਦੇ ਮਹਿਲ (ਧਰਮ ਸੁਪਤਨੀ) ਅਤੇ ਸਰਬੰਸਦਾਨੀ ਗੁਰੂ ਗੋਬਿੰਦ ਸਿੰਘ ਜੀ ਦੇ ਸਤਿਕਾਰ ਯੋਗ ਮਾਤਾ ਜੀ ਅਤੇ ਭਾਰਤ ਦੇਸ਼ ਦੀ ਪਹਿਲੀ ਸ਼ਹੀਦ ਇਸਤਰੀ ਹੋਵੇਗੀ ਅਤੇ ਜਿਸ ਦਾ ਜੀਵਨ, ਤਿਆਗ, ਕੁਰਬਾਨੀ ਅਤੇ ਸ਼ਹੀਦੀ ਇਤਿਹਾਸ ਨੂੰ ਇਕ ਨਵਾਂ ਮੋੜ ਦੇਵੇਗੀ ਅਤੇ ਭਾਰਤੀ ਨਾਰੀ ਦੇ ਮਾਨ-ਸਨਮਾਨ ਨੂੰ ਉੱਚਾ ਅਤੇ ਸਤਿਕਾਰਤ ਸਥਾਨ ਪ੍ਰਾਪਤ ਕਰਵਾ

ਦੇਵੇਗੀ। ਜਿਸ ਨਾਲ ਭਾਰਤੀ ਨਾਰੀ ਦਾ ਜੀਵਨ ਇਕ ਸਵੈਮਾਣ ਅਤੇ ਗੌਰਵਮਈ ਅੰਗੜਾਈ ਲੈ ਲਵੇਗਾ।

ਭਾਈ ਲਾਲ ਚੰਦ ਅਤੇ ਮਾਈ ਬਿਸ਼ਨ ਕੌਰ ਦੇ ਗੁਰੂ-ਘਰ ਪ੍ਰਤੀ ਪਿਆਰ, ਲਗਾਓ ਅਤੇ ਪ੍ਰਤੀਬੱਧਤਾ ਦਾ ਪ੍ਰਭਾਵ ਬਾਲੜੀ ਗੁਜਰੀ ਜੀ ਨੇ ਵੀ ਖ਼ੂਬ ਕਬੂਲਿਆ ਅਤੇ ਉਸ ਅੰਦਰ ਸਿੱਖੀ ਸਿਦਕ, ਦ੍ਰਿੜ੍ਹਤਾ, ਤਿਆਗ ਅਤੇ ਕੁਰਬਾਨੀ ਦੀ ਭਾਵਨਾ ਵਿਕਸਤ ਹੁੰਦੀ ਰਹੀ। ਨਿਰਸੰਦੇਹ! ਬੱਚਾ ਜਨਮ ਤੋਂ ਪਹਿਲਾਂ ਆਪਣੀ ਮਾਤਾ ਦੇ ਗਰਭ ਵਿਚ, ਜਨਮ ਉਪਰੰਤ ਮਾਤਾ ਦੀ ਗੋਦ, ਥੋੜ੍ਹਾ ਵੱਡਾ ਹੋਣ 'ਤੇ ਮਾਪਿਆਂ ਦੇ ਜੀਵਨ ਅਤੇ ਕਿਸ਼ੋਰ ਅਵਸਥਾ ਵਿਚ ਆਪਣੇ ਹਾਣੀਆਂ ਦੀ ਸੰਗਤ ਤੋਂ ਹੀ ਗੁਣ ਜਾਂ ਅਵਗੁਣ ਤਥਾ ਚੰਗੇ ਸਾਊ ਜਾਂ ਮਾੜੇ ਸੰਸਕਾਰ ਗ੍ਰਹਿਣ ਕਰਦਾ ਹੈ। ਇਸ ਤਰ੍ਹਾਂ ਇਕ ਸੁੰਦਰ, ਸੁਡੋਲ ਅਤੇ ਦਗ਼-ਦਗ਼ ਕਰਦੇ ਚਿਹਰੇ-ਮੁਹਰੇ ਵਾਲੀ ਗੁਜਰੀ ਜੀ ਇਕ ਹੁੰਦੜਹੇਲ 'ਬਤੀਹ ਸੁਲਖਣੀ' ਗੁਣਾਂ ਵਾਲੀ ਮੁਟਿਆਰ ਵਜੋਂ ਉਭਰ ਰਹੀ ਸੀ। ਆਮ ਤੌਰ 'ਤੇ ਵੇਖਿਆ ਜਾਂਦਾ ਹੈ ਕਿ ਘਰ ਅੰਦਰ ਜਵਾਨ ਹੋ ਰਹੀ ਲੜਕੀ ਨੂੰ ਵੇਖਦਿਆਂ ਮਾਪੇ ਉਸ ਦੇ ਵਿਆਹ ਬਾਰੇ ਸੋਚਣ ਲੱਗ ਪੈਂਦੇ ਹਨ। ਭਾਈ ਲਾਲ ਚੰਦ ਦੇ ਪਰਿਵਾਰ ਵਿਚ ਵੀ ਇਵੇਂ ਹੀ ਹੋਇਆ, ਗੁਰੂ ਹਰਿਗੋਬਿੰਦ ਸਾਹਿਬ ਸਪੁੱਤਰ ਸੂਰਜ ਮੱਲ ਦਾ ਅਨੰਦ ਕਾਰਜ ਵੀ ਕਰਤਾਰਪੁਰ ਸਾਹਿਬ ਹੀ ਹੋਇਆ ਸੀ ਅਤੇ ਤੇਗ਼ ਮੱਲ (ਗੁਰੂ ਤੇਗ਼ ਬਹਾਦਰ ਸਾਹਿਬ) ਵੀ ਬਰਾਤ ਨਾਲ ਆਏ ਸਨ। ਭਾਈ ਲਾਲ ਚੰਦ ਤੇ ਮਾਈ ਬਿਸ਼ਨ ਕੌਰ ਨੂੰ ਤੇਗ਼ ਮੱਲ ਜੀ ਆਪਣੀ ਬੇਟੀ ਲਈ ਇਕ ਯੋਗ ਵਰ ਜਾਪਿਆ। ਭਾਵੇਂ ਤੇਗ਼ ਮੱਲ ਜੀ ਦੀ ਉਮਰ ਗੁਜਰੀ ਜੀ ਨਾਲੋਂ ਦੋ ਸਾਲ ਛੋਟੀ ਸੀ, ਪ੍ਰੰਤੂ ਉਨ੍ਹਾਂ ਨੇ ਆਪਣੇ ਮਨ ਦੀ ਇੱਛਾ ਸਤਿਗੁਰੂ ਜੀ ਪਾਸ ਬੜੀ ਨਿਮਰਤਾ ਨਾਲ ਪੇਸ਼ ਕੀਤੀ। ਗੁਰੂ ਸਾਹਿਬ ਨੇ ਗੁਰੂ-ਘਰ ਦੇ ਅਨਿੰਨ ਸੇਵਕ ਪਰਿਵਾਰ ਦੀ ਪੇਸ਼ਕਸ਼ ਪ੍ਰਵਾਨ ਕਰ ਲਈ ਅਤੇ ਗੁਜਰੀ ਜੀ ਦੀ ਤੇਗ਼ ਮੱਲ ਜੀ ਨਾਲ ਮੰਗਣੀ ਦੀ ਰਸਮ ਕੀਤੀ ਗਈ। ਇਸ ਤਰ੍ਹਾਂ ਦੋਹਾਂ ਦੇ ਦੰਪਤੀ ਜੀਵਨ ਦੀ ਅਰੰਭਿਕ ਸਮਾਜਿਕ ਕਾਰਵਾਈ ਸੰਪੰਨ ਹੋ ਗਈ। ਕੁਝ ਸਮਾਂ ਬੀਤਣ ਉਪਰੰਤ ਸਮੇਂ ਦੇ ਰੀਤੀ ਰਿਵਾਜਾਂ ਅਨੁਸਾਰ ਮਾਤਾ ਗੁਜਰੀ ਜੀ ਦਾ ਅਨੰਦ ਕਾਰਜ ਛੇਵੇਂ ਪਾਤਸ਼ਾਹ ਦਲ ਭੰਜਨ ਗੁਰ ਸੂਰਮਾ, ਮੀਰੀ ਪੀਰੀ ਦੇ ਮਾਲਕ ਸ੍ਰੀ ਗੁਰੂ ਹਰਿਗੋਬਿੰਦ ਜੀ ਅਤੇ ਮਾਤਾ ਨਾਨਕੀ ਜੀ ਦੇ ਬੇਟੇ ਤੇਗ਼ ਮੱਲ (ਗੁਰੂ ਤੇਗ਼ ਬਹਾਦਰ ਜੀ) ਨਾਲ 1632 ਈ. ਵਿਚ ਹੋਇਆ। ਇਸ ਤਰ੍ਹਾਂ ਇਕ ਕਿਰਤੀ ਸਿੱਖ ਸੇਵਕ ਦੀ ਪੁੱਤਰੀ ਦਾ ਗੁਰੂ ਸਾਹਿਬ ਦੇ ਬੇਟੇ ਨਾਲ ਅਨੰਦ ਕਾਰਜ ਹੋਣਾ ਸਮਾਜਿਕ ਪੱਖੋਂ ਅਤਿਅੰਤ ਮਹੱਤਵ ਰੱਖਦਾ ਹੈ ਕਿਉਂਕਿ ਭਾਰਤੀ ਸਮਾਜ ਤਾਂ ਊਚ-ਨੀਚ, ਗ਼ਰੀਬ-ਅਮੀਰ, ਗੁਰੂ-ਚੇਲੇ, ਛੂਤ-ਛਾਤ ਆਦਿ ਦੀਆਂ ਗ਼ੈਰ ਕੁਦਰਤੀ ਵੰਡਾਂ ਕਾਰਨ ਲੀਰੋ ਲੀਰ ਹੋਇਆ ਹੋਇਆ ਸੀ। ਇਹ ਅਨੰਦ ਕਾਰਜ ਇਕ ਤਰ੍ਹਾਂ ਨਾਲ ਗੁਰੂ ਨਾਨਕ ਜੀ ਵੱਲੋਂ ਅਰੰਭੀ ਸਰਬਪੱਖੀ ਕ੍ਰਾਂਤੀ ਦੇ ਮਾਰਗ ਦਾ ਇਕ ਮੀਲ-ਪੱਥਰ ਹੀ ਸੀ। ਆਪਣੇ ਸਮੇਂ ਦੀ ਇਕ ਅਤਿ ਸਤਿਕਾਰਤ ਧਾਰਮਿਕ ਸ਼ਖ਼ਸੀਅਤ "ਦਲਭੰਜਨ ਗੁਰੁ ਸੂਰਮਾ ਵਡ ਜੋਧਾ ਬਹੁ ਪਰਉਪਕਾਰੀ" ਗੁਰੂ ਹਰਿ ਗੋਬਿੰਦ ਸਾਹਿਬ ਅਤੇ ਮਾਤਾ ਨਾਨਕੀ ਜੀ ਦੇ ਅਤਿ ਸੁੰਦਰ, ਸੁਡੋਲ, ਧਰਮ ਦੀ ਮੂਰਤ, ਸਾਊ ਹੁੰਦੜ ਹੇਲ ਬੇਟੇ ਨਾਲ ਆਪਣੀ ਬੇਟੀ ਦਾ ਸੰਬੰਧ

ਜੋੜ ਕੇ ਗੁਰੂ-ਘਰ ਦਾ ਅਨਿੰਨ ਸੇਵਕ ਭਾਈ ਲਾਲ ਚੰਦ ਅਤੇ ਮਾਤਾ ਬਿਸ਼ਨ ਕੌਰ ਆਪਣੇ ਆਪ ਨੂੰ ਵਡਭਾਗੇ ਸਮਝ ਰਹੇ ਸਨ ਅਤੇ ਉਨ੍ਹਾਂ ਦੀ ਸੁਸ਼ੀਲ, ਸੁਘੜ ਕੋਮਲ, ਲੰਮੀ ਨਦਰ ਵਾਲੀ ਪ੍ਰਸੰਨ ਚਿਤ, ਮਿੱਠ ਬੋਲੜੀ ਅਤੇ ਸੁੰਦਰ ਬੇਟੀ ਗੁਜਰੀ ਜੀ "ਕਹੁ ਨਾਨਕ ਮੈ ਵਰੁ ਘਰਿ ਪਾਇਆ ਮੇਰੇ ਲਾਥੇ ਜੀ ਸਗਲ ਵਿਸੂਰੇ"[3] ਅਨੁਸਾਰ ਧੰਨ ਹੋ ਗਈ ਸੀ। ਇਹ 'ਧੁਰੋਂ ਲਿਖਿਆ ਸੰਜੋਗ' ਅਤੇ "ਜੈਸਾ ਸਤਿਗੁਰੁ ਸੁਣੀਦਾ ਤੈਸੋ ਹੀ ਮੈ ਡੀਠੁ ॥ ਵਿਛੁੜਿਆ ਮੇਲੇ ਪ੍ਰਭੂ ਹਰਿ ਦਰਗਹ ਕਾ ਬਸੀਠੁ ॥"[4] ਹੀ ਸੀ ਜਿਸ ਨੂੰ ਕਰਤਾ ਪੁਰਖ ਨੇ ਸੁਤੇ-ਸਿਧ ਹੀ ਅਮਲੀ ਰੂਪ ਵਿਚ ਸੰਪੰਨ ਕਰਵਾਇਆ। ਇਸ ਸੁੰਦਰ ਤੇ ਸੁਡੋਲ ਜੋੜੀ ਨੂੰ ਵੇਖ ਕੇ ਲੋਕੀਂ ਕਹਿ ਰਹੇ ਸਨ: 'ਕਹਿ ਤੇਗ ਬਹਾਦਰ ਜੋੜੀ। ਬਿਧ ਰਚੀ ਰੁਚਿਰ ਰੁਚਿ ਥੋੜ੍ਹੀ।' ਅਨੰਦ ਕਾਰਜ ਉਪਰੰਤ ਭਾਈ ਲਾਲ ਚੰਦ ਨੇ ਗੁਰੂ ਸਾਹਿਬ ਨੂੰ ਬੇਨਤੀ ਕੀਤੀ ਕਿ ਉਹ ਗ਼ਰੀਬ ਕਿਰਤੀ ਹੋਣ ਕਾਰਨ ਨਾ ਤਾਂ ਗੁਰੂ ਜੀ ਦੇ ਵੱਡੇ ਰੁਤਬੇ ਮੁਤਾਬਿਕ ਉਨ੍ਹਾਂ ਦੀ ਕੋਈ ਯੋਗ ਟਹਿਲ ਸੇਵਾ ਹੀ ਕਰ ਸਕਿਆ ਅਤੇ ਨਾ ਹੀ ਆਪਣੀ ਧੀ ਨੂੰ ਕੋਈ ਦਾਜ-ਦਹੇਜ ਦੇ ਸਕਿਆ ਹੈ। ਗੁਰੂ ਹਰਿਗੋਬਿੰਦ ਪਾਤਸ਼ਾਹ ਨੇ ਭਾਈ ਲਾਲ ਚੰਦ ਨੂੰ ਆਪਣੀ ਗਲਵਕੜੀ ਵਿਚ ਲੈ ਕੇ ਉਸ ਦਾ ਧੰਨਵਾਦ ਕੀਤਾ ਕਿਉਂਕਿ ਉਸ ਨੇ ਆਪਣੀ ਬੇਟੀ ਗੁਰੂ ਪਰਿਵਾਰ ਦੀ ਝੋਲੀ ਵਿਚ ਪਾਈ ਸੀ। ਗੁਰੂ ਜੀ ਨੇ ਫ਼ੁਰਮਾਇਆ:

*ਲਾਲ ਚੰਦ ! ਤੁਮ ਕੀਨੋ ਸ਼ਕਲ ਵਿਸਾਲਾ।*
*ਜਿਨ ਤਨੁਜਾ ਅਰਪਨ ਕੀਨੋ।*
*ਕਯਾ ਪਾਛੈ ਤਿਨ ਰਖ ਲੀਨੋ।*

ਗੁਰਬਾਣੀ ਵੀ ਸਾਨੂੰ ਦਾਜ-ਦਹੇਜ ਬਾਰੇ ਸਪੱਸ਼ਟ ਰੂਪ ਵਿਚ ਚਾਨਣ ਪਾਉਂਦੀ ਹੈ ਕਿ ਕਿਸ ਤਰ੍ਹਾਂ ਦਾ ਦਾਜ-ਦਹੇਜ ਹਰ ਮਾਤਾ-ਪਿਤਾ ਨੂੰ ਆਪਣੀ ਲਾਡਲੀ ਧੀ ਨੂੰ ਦੇਣਾ ਚਾਹੀਦਾ ਹੈ। ਧਨ ਦੌਲਤ ਆਦਿ ਵਾਲੇ ਦਾਜ-ਦਹੇਜ ਨੂੰ ਗੁਰਮਤਿ ਪ੍ਰਵਾਨ ਨਹੀਂ ਕਰਦੀ, ਸਗੋਂ ਇਸ ਨੂੰ ਮਨੁੱਖ ਦੀ ਹਉਮੈ ਅਤੇ ਹੰਕਾਰ ਦਾ ਪ੍ਰਤੀਕ ਹੀ ਸਮਝਦੀ ਹੈ। ਗੁਰਵਾਕ ਹੈ: "ਹਰਿ ਪ੍ਰਭੁ ਮੇਰੇ ਬਾਬੁਲਾ ਹਰਿ ਦੇਵਹੁ ਦਾਨੁ ਮੈ ਦਾਜੋ ॥ ਹਰਿ ਕਪੜੋ ਹਰਿ ਸੋਭਾ ਦੇਵਹੁ ਜਿਤੁ ਸਵਰੈ ਮੇਰਾ ਕਾਜੋ ॥"[5] ਅਤੇ ਧਨ ਦੌਲਤ ਵਾਲੇ ਦਾਜ ਬਾਰੇ ਇਉਂ ਫ਼ੁਰਮਾਇਆ ਹੈ: "ਹੋਰਿ ਮਨਮੁਖ ਦਾਜੁ ਜਿ ਰਖਿ ਦਿਖਾਲਹਿ ਸੁ ਕੂੜੁ ਅਹੰਕਾਰੁ ਕਚੁ ਪਾਜੋ ॥"[6] ਮਾਤਾ ਗੁਜਰੀ ਜੀ ਦੇ ਜੀਵਨ ਦੇ ਗਹਿਣੇ ਸਨ: "ਮਿਠਤੁ ਨੀਵੀ ਨਾਨਕਾ ਗੁਣ ਚੰਗਿਆਈਆ ਤਤੁ ॥"[7] ਅਤੇ "ਨਿਵਣੁ ਸੁ ਅਖਰੁ ਖਵਣੁ ਗੁਣੁ ਜਿਹਬਾ ਮਣੀਆ ਮੰਤੁ ॥ ਏ ਤ੍ਰੈ ਭੈਣੇ ਵੇਸ ਕਰਿ ਤਾਂ ਵਸਿ ਆਵੀ ਕੰਤੁ ॥"[8] ਹਰ ਔਰਤ ਦਾ

---

3. ਵਡਹੰਸੁ ਮ: ੫, ਪੰਨਾ 577.
4. ਵਾਰ ਰਾਮਕਲੀ ਮ: ੫, ਪੰਨਾ 957.
5. ਸਿਰੀਰਾਗੁ ਮ: ੪, ਪੰਨੇ 78-79.
6. ਸਿਰੀਰਾਗੁ ਮ: ੪, ਪੰਨਾ 79.
7. ਵਾਰ ਆਸਾ ਮ: ੧, ਪੰਨਾ 470.
8. ਸਲੋਕ ਫਰੀਦ ਜੀ, ਪੰਨਾ 1384.

ਅਸਲ ਵਿਚ ਇਹ ਸਭ ਤੋਂ ਉੱਤਮ ਦਾਜ-ਦਹੇਜ ਹੈ ਜੋ ਸਾਰੇ ਪਰਿਵਾਰ ਲਈ ਸਦਾ ਸੁਖਦਾਈ ਹੁੰਦੇ ਹਨ।

ਅੱਜ ਦੇ ਦਾਜ-ਦਹੇਜ ਦੇ ਲੋਭੀਆਂ ਲਈ, ਜਿਹੜੇ ਦਾਜ-ਦਹੇਜ ਦੀ ਲਾਲਸਾ ਕਾਰਨ ਨੌਜੁਆਨ ਬੱਚੀਆਂ ਨੂੰ ਤੰਗ-ਪ੍ਰੇਸ਼ਾਨ ਕਰਦੇ ਹਨ ਅਤੇ ਮੌਤ ਦੇ ਮੂੰਹ ਵਿਚ ਉਤਾਰ ਰਹੇ ਹਨ। ਲੜਕੇ ਅਤੇ ਉਨ੍ਹਾਂ ਦੇ ਮਾਪਿਆਂ ਲਈ ਜਿਹੜੇ ਨੌਜੁਆਨ ਬੱਚਿਆਂ ਦੀਆਂ ਜ਼ਿੰਦਗੀਆਂ ਨਾਲ ਖਿਲਵਾੜ ਕਰ ਰਹੇ ਹਨ, ਲਈ ਇਕ ਬਹੁਤ ਵੱਡਾ ਸਬਕ ਹੈ। ਸਮਾਜ ਅੰਦਰ ਅਜੋਕੇ ਸਮੇਂ ਤਕਰੀਬਨ 30 ਫ਼ੀਸਦੀ ਵਿਆਹ ਟੁੱਟ ਰਹੇ ਹਨ ਅਤੇ ਅਨੇਕਾਂ ਜੋੜੇ ਤਲਾਕ ਅਤੇ ਦਾਜ-ਦਹੇਜ ਦੇ ਕੇਸਾਂ ਵਿਚ ਉਲਝੇ ਹੋਏ ਅਦਾਲਤਾਂ ਵਿਚ ਆਪਣੀਆਂ ਜ਼ਿੰਦਗੀਆਂ ਬਰਬਾਦ ਕਰ ਰਹੇ ਹਨ।

ਭਾਈ ਲਾਲ ਚੰਦ ਅਤੇ ਮਾਤਾ ਬਿਸ਼ਨ ਕੌਰ ਨੇ ਆਪਣਾ ਮਾਪਿਆਂ ਵਾਲਾ ਫ਼ਰਜ਼ ਨਿਭਾਉਂਦਿਆਂ ਡੋਲੀ ਵਿਚ ਆਪਣੀ ਬੇਟੀ ਨੂੰ ਪਾਉਣ ਤੋਂ ਪਹਿਲਾਂ ਇਉਂ ਸਿੱਖਿਆ ਦਿੱਤੀ :

*ਪਤਿ ਸਮ ਈਸ ਪਛਾਨ ਕੈ ਤੈ ਪੁਤਰੀ ਕਰ ਸੇਵਾ।*
*ਪਤਿ ਪਰਮੇਸਰ ਜਾਨੀਏ, ਔਰ ਤੁਛ ਲਖ ਟੇਵਾ।*

ਨਵਦੰਪਤੀ ਦੇ ਜੀਵਨ ਦੀ ਸਫਲਤਾ ਲਈ ਮਾਪਿਆਂ ਦੀ ਸਿਖਸ਼ਾ ਹਮੇਸ਼ਾਂ ਹੀ ਇਕ ਵਰਦਾਨ ਹੁੰਦੀ ਹੈ। ਅਜੋਕੇ ਤਣਾਅ ਭਰਪੂਰ ਸਮੇਂ ਜਦੋਂ ਆਪਸੀ ਰਿਸ਼ਤੇ ਤਿੜਕ ਰਹੇ ਹਨ, ਵਿਆਹ ਟੁੱਟ ਰਹੇ ਹਨ, ਆਪਸੀ ਵਿਸ਼ਵਾਸ ਤੇ ਸਤਿਕਾਰ ਡੋਲ ਰਿਹਾ ਹੈ; ਅਜਿਹੀ ਸਿੱਖਿਆ ਅਤਿ ਲਾਭਦਾਇਕ ਸਿੱਧ ਹੋ ਸਕਦੀ ਹੈ। ਇਸ ਦੇ ਨਾਲ ਹੀ ਸਸੁਰਾਲ ਵੱਲੋਂ ਵੀ ਆਪਣੀ ਨੂੰਹ ਨੂੰ ਆਪਣੀ ਧੀ ਵਾਲਾ ਪਿਆਰ ਅਤੇ ਸਨੇਹ ਦੇਣਾ ਲਾਜ਼ਮੀ ਹੈ, ਭਾਵ ਨੂੰਹ ਨੂੰ ਬਿਗਾਨੀ ਧੀ ਨਹੀਂ ਸਗੋਂ ਆਪਣੀ ਧੀ ਅਤੇ ਉਸ ਘਰ ਦੀ ਭਵਿੱਖੀ ਮਾਲਕ ਸਮਝਿਆ ਜਾਣਾ ਚਾਹੀਦਾ ਹੈ। ਗੁਰਮਤਿ ਲੜਕੇ-ਲੜਕੀ ਤਥਾ ਮਰਦ-ਔਰਤ ਵਿਚ ਅੰਤਰ ਨਹੀਂ ਸਮਝਦੀ। ਦੋਵੇਂ ਸਮਾਨ ਸਨਮਾਨ ਤੇ ਸਤਿਕਾਰ ਅਤੇ ਅਧਿਕਾਰ ਦੇ ਹੱਕਦਾਰ ਹਨ। ਸਗੋਂ ਗੁਰਮਤਿ ਤਾਂ ਇਸ ਮਿਲਾਪ ਨੂੰ ਇਲਾਹੀ ਹੁਕਮ ਅਨੁਸਾਰ ਹੋਇਆ ਰੂਹਾਨੀ ਮਿਲਾਪ ਸਮਝਦੀ ਹੈ ਅਤੇ ਦੰਪਤੀ ਨੂੰ "ਏਕ ਜੋਤਿ ਦੁਇ ਮੂਰਤੀ ਧਨ ਪਿਰੁ ਕਹੀਐ ਸੋਇ ॥"[9] ਵਾਲਾ ਜੀਵਨ ਬਤੀਤ ਕਰਨ ਦੀ ਸਿੱਖਿਆ ਦਿੰਦੀ ਹੈ ਜੋ ਸਮਾਜਿਕ ਜੀਵਨ ਲਈ ਇਕ ਅਨਮੋਲ ਮਾਰਗ ਹੈ, ਜਿਸ ਵਿਚ ਝਗੜਿਆਂ-ਝਮੇਲਿਆਂ ਦੀ ਕੋਈ ਥਾਂ ਨਹੀਂ ਹੈ।

ਅਨੰਦ ਕਾਰਜ ਤੋਂ ਬਾਅਦ ਮਾਤਾ ਗੁਜਰੀ ਜੀ ਆਪਣੇ ਪਤੀ ਗੁਰੂ ਤੇਗ ਬਹਾਦਰ ਜੀ ਨਾਲ ਆਪਣੇ ਸਹੁਰੇ ਗੁਰੂ ਹਰਿਗੋਬਿੰਦ ਸਾਹਿਬ ਅਤੇ ਸੱਸ ਮਾਤਾ ਨਾਨਕੀ ਜੀ ਦੀ ਸੇਵਾ ਵਿਚ ਲੀਨ ਹੋ ਗਏ। ਮਾਤਾ ਗੁਜਰੀ ਜੀ ਦੇ ਜੀਵਨ ਅਤੇ ਸੁਭਾਅ ਉੱਤੇ ਗੁਰਵਾਕ ਬਿਲਕੁਲ ਢੁੱਕਦਾ ਹੈ। ਗੁਰਵਾਕ ਹੈ : "ਨਾਨਕ ਸੋਹਾਗਣਿ ਕਾ ਕਿਆ ਚਿਹਨੁ ਹੈ ਅੰਦਰਿ ਸਚੁ ਮੁਖੁ ਉਜਲਾ ਖਸਮੈ ਮਾਹਿ ਸਮਾਇ ॥"[10] ਅਤੇ "ਜਾਇ ਪੁਛਹੁ

9. ਵਾਰ ਸੂਹੀ ਮ: ੩, ਪੰਨਾ 788.
10. *ਉਹੀ*, ਪੰਨਾ 785.

ਸੋਹਾਗਣੀ ਤੁਸੀ ਰਾਵਿਆ ਕਿਨੀ ਗੁਣੀ ॥ ਸਹਜਿ ਸੰਤੋਖਿ ਸੀਗਾਰੀਆ ਮਿਠਾ ਬੋਲਣੀ ॥"[11] ਮਾਤਾ ਨਾਨਕੀ ਜੀ ਨੇ ਵੀ ਜਿਥੇ ਆਪਣੀ ਨਵੀਂ ਨਿਵੇਕਲੀ ਨੂੰਹ ਰਾਣੀ ਨੂੰ ਮਾਤਾ ਵਾਲਾ ਪਿਆਰ ਦਿੱਤਾ, ਉਥੇ ਗੁਰੂ ਪਰਿਵਾਰ ਤੇ ਗੁਰੂ-ਘਰ ਦੀ ਸਾਰੀ ਮਰਯਾਦਾ ਵਿਚ ਪਰਪੱਕ ਕੀਤਾ। ਥੋੜ੍ਹੇ ਸਮੇਂ ਵਿਚ ਹੀ ਇਸ ਸੁੰਦਰ, ਸੁਹਿਰਦ, ਸਿਆਣੀ, ਨਿਮਰਤਾ ਭਰਪੂਰ ਗੁਜਰੀ ਜੀ ਨੇ ਸਭ ਕੁਝ ਗ੍ਰਹਿਣ ਕਰ ਲਿਆ। ਆਪਣੀ ਸੱਸ ਮਾਤਾ ਨਾਨਕੀ ਜੀ ਤੋਂ ਉਨ੍ਹਾਂ ਦੇ 'ਸਹੁਰੇ-ਪਿਤਾ' ਸ੍ਰੀ ਗੁਰੂ ਅਰਜਨ ਦੇਵ ਜੀ ਦੀ ਸ਼ਹੀਦੀ ਅਤੇ ਸ਼ਹੀਦੀ ਉਪਰੰਤ ਗੁਰੂ-ਘਰ ਦੇ ਸਾਰੇ ਹਾਲਾਤ ਅਤੇ ਗੁਰੂ ਅਰਜਨ ਦੇਵ ਜੀ ਵੱਲੋਂ ਕਾਇਮ ਕੀਤੀ ਗਈ ਗੁਰੂ-ਘਰ ਦੀ ਮਰਯਾਦਾ, ਮਾਤਾ ਨਾਨਕੀ ਜੀ ਵੱਲੋਂ ਆਪਣੀ ਵਿਧਵਾ ਸੱਸ ਮਾਤਾ ਮਾਤਾ ਗੰਗਾ ਜੀ ਦੀ ਦਿਲ-ਜ਼ਾਨ ਤੇ ਲਗਨ ਨਾਲ ਕੀਤੀ ਸੇਵਾ ਬਾਰੇ ਜਾਣ ਕੇ ਮਾਤਾ ਗੁਜਰੀ ਜੀ ਦਾ ਆਤਮਿਕ ਬਲ ਹੋਰ ਵੀ ਦ੍ਰਿੜ੍ਹਤਾ ਅਤੇ ਸਿਦਕਦਿਲੀ ਵਾਲਾ ਹੋ ਗਿਆ ਸੀ। ਹੁਣ ਉਹ ਕਿਸੇ ਭਿਅੰਕਰ ਤੋਂ ਭਿਅੰਕਰ ਸੰਕਟਮਈ ਹਾਲਾਤ ਦਾ ਦ੍ਰਿੜ੍ਹਤਾ ਅਤੇ ਸਿਦਕਦਿਲੀ ਨਾਲ ਮੁਕਾਬਲੇ ਦੇ ਸਮੱਰਥ ਹੋ ਗਈ ਸੀ ਜੋ ਉਸਦੇ ਭਵਿੱਖ ਦੇ ਹਾਲਾਤ ਨੇ ਸ੍ਪੱਸ਼ਟ ਕਰ ਦਿੱਤਾ। ਭਾਵੇਂ ਭਵਿੱਖ ਬਾਰੇ ਤਾਂ ਪਤਾ ਨਹੀਂ ਸੀ ਕਿ ਉਨ੍ਹਾਂ ਨੂੰ ਇਸ ਨਾਲੋਂ ਵੀ ਕਠਿਨ ਸਮਾਂ ਵੇਖਣਾ ਪਵੇਗਾ। ਹਾਂ ! ਇਹ ਨਿਸਚਿਤ ਹੈ ਕਿ ਸਾਡਾ ਚੰਗਾ ਜਾਂ ਮਾੜਾ ਵਿਰਸਾ ਸਾਡੇ ਭਵਿੱਖ ਨੂੰ ਪ੍ਰਭਾਵਿਤ ਜ਼ਰੂਰ ਕਰਦਾ ਹੈ। ਮਾਤਾ ਨਾਨਕੀ ਜੀ ਦੀ ਸੇਵਾ ਵਿਚ ਵਿਚਰਦਿਆਂ ਸਿਮਰਨ ਵਿਚ ਲੀਨ ਹੁੰਦੇ ਅਤੇ ਇਸ ਤਰ੍ਹਾਂ ਕਰਦਿਆਂ ਗੁਜਰੀ ਜੀ ਸੱਚਮੁੱਚ ਹੀ 'ਸੇਵਾ ਤੇ ਸਿਮਰਨ' ਦੇ ਮੁਜੱਸਮਾ "ਨਿਜ ਭਗਤੀ ਸੀਲਵੰਤੀ ਨਾਰਿ ॥ ਰੂਪਿ ਅਨੂਪ ਪੂਰੀ ਆਚਾਰਿ ॥"[12] ਬਣ ਗਏ। ਮਾਤਾ ਗੁਜਰੀ ਜੀ ਸਾਹਮਣੇ ਗੁਰੂ ਰਾਮਦਾਸ ਪਾਤਸ਼ਾਹ ਦਾ 'ਆਦਿ ਸਚ' 'ਪਰਮਸਤਿ' ਨੂੰ ਪੂਰਨ ਰੂਪ ਵਿਚ ਸਮਰਪਤਿ ਹੋ ਕੇ ਉਸ ਦੀ ਸੁਆਸ-ਸੁਆਸ ਅਰਾਧਨਾ ਕਰਨ ਵਾਲਾ ਮਹਾਨ ਉਪਦੇਸ਼ ਸੀ। ਗੁਰਵਾਕ ਹੈ :



**ਸਭਿ ਧਿਆਵਹੁ ਆਦਿ ਸਤੇ ਜੁਗਾਦਿ ਸਤੇ ਪਰਤਖਿ ਸਤੇ**
**ਸਦਾ ਸਦਾ ਸਤੇ ਜਨੁ ਨਾਨਕੁ ਦਾਸੁ ਦਸੋਨਾ ॥**

*(ਵਾਰ ਕਾਨੜੇ ਕੀ, ਮ: ੪, ਪੰਨਾ 1315)*

1634 ਈ. ਵਿਚ ਕਰਤਾਰਪੁਰ ਦੀ ਧਰਤੀ ਉੱਤੇ ਗੁਰੂ ਹਰਿਗੋਬਿੰਦ ਸਾਹਿਬ ਅਤੇ ਪੈਂਦੇ ਖ਼ਾਨ ਵਿਚਕਾਰ ਜੋ ਯੁੱਧ ਹੋਇਆ, ਉਸ ਵਿਚ ਤੇਗ਼ ਮੱਲ ਜੀ (ਗੁਰੂ ਤੇਗ਼ ਬਹਾਦਰ ਜੀ) ਵੱਲੋਂ ਮੈਦਾਨੇ ਜੰਗ ਵਿਚ ਜੋ ਤਲਵਾਰ ਦੇ ਜੌਹਰ ਦਿਖਾਏ ਗਏ, ਉਸ ਤੋਂ ਖ਼ੁਸ਼ ਹੋ ਕੇ ਪਿਤਾ ਗੁਰੂ ਹਰਿਗੋਬਿੰਦ ਸਾਹਿਬ ਨੇ ਉਨ੍ਹਾਂ ਦਾ ਨਾਮ ਤੇਗ਼ ਮੱਲ ਤੋਂ ਬਦਲ ਕੇ ਤੇਗ਼ ਬਹਾਦਰ ਰੱਖ ਦਿੱਤਾ। ਇਹ ਸਾਰਾ ਯੁੱਧ ਮਾਤਾ ਗੁਜਰੀ ਜੀ ਨੇ ਅੱਖੀਂ ਡਿੱਠਾ। ਇਕ ਅੱਲ੍ਹੜ ਸੱਜ ਵਿਆਹੀ ਮੁਟਿਆਰ ਵੱਲੋਂ ਆਪਣੇ ਪਤੀ ਨੂੰ ਜੰਗ ਵਿਚ ਤਲਵਾਰ ਦੇ ਜੌਹਰ ਵਿਖਾਉਂਦਿਆਂ ਵੇਖ ਕੇ ਮਾਤਾ ਗੁਜਰੀ ਜੀ ਦੇ ਮਨ ਉੱਤੇ ਜੋ ਵਾਪਰ ਰਹੀ ਹੋਵੇਗੀ, ਇਸ ਦਾ ਕੇਵਲ ਅਨੁਭਵ ਹੀ ਕੀਤਾ ਜਾ ਸਕਦਾ ਹੈ, ਪ੍ਰੰਤੂ ਅੱਖਰਾਂ

---

11. ਸਿਰੀਰਾਗੁ ਮ: ੧, ਪੰਨਾ 17.
12. ਆਸਾ ਮ: ੫, ਪੰਨਾ 370.

ਵਿਚ ਬਿਆਨ ਨਹੀਂ ਕੀਤਾ ਜਾ ਸਕਦਾ ਕਿਉਂਕਿ ਜੰਗ ਵਿਚ ਕਿਸ ਘੜੀ ਕੀ ਵਾਪਰ ਜਾਵੇ, ਇਸ ਬਾਰੇ ਕਿਸ ਨੂੰ ਪਤਾ ਹੁੰਦਾ ਹੈ। ਪ੍ਰੰਤੂ ਮੈਦਾਨ-ਏ-ਜੰਗ ਵਿਚ ਜਿੱਤ ਅਤੇ ਤੇਗ਼ ਮਲ ਤੋਂ ਤੇਗ਼ ਬਹਾਦਰ ਦਾ ਵਰਦਾਨ ਪ੍ਰਾਪਤ ਕਰਨ ਉਪਰੰਤ ਜੋ ਖ਼ੁਸ਼ੀ ਮਾਤਾ ਗੁਜਰੀ ਜੀ ਨੂੰ ਹੋਈ ਹੋਵੇਗੀ, ਉਸ ਦਾ ਅੰਦਾਜ਼ਾ ਲਾਉਣਾ ਸੌਖਾ ਨਹੀਂ। ਉਹ ਧੰਨ ਹੋ ਗਈ। ਮਾਤਾ ਗੁਜਰੀ ਜੀ ਦੇ ਜੀਵਨ ਵਿਚ ਪਹਿਲਾ ਐਸਾ ਕਠਿਨ ਅਨੁਭਵ ਸੀ ਜਿਸ ਨੂੰ ਉਸ ਨੇ ਆਪਣੇ ਸਤਿਗੁਰੂ ਉੱਤੇ ਟੇਕ ਰੱਖਦਿਆਂ ਪੂਰੀ ਸਿਦਕਦਿਲੀ ਅਤੇ ਅਡੋਲਤਾ ਨਾਲ਼ ਝੱਲਿਆ। ਨਿਸਚੇ ਹੀ ਜੀਵਨ ਦਾ ਇਹ ਪਹਿਲਾ ਇਮਤਿਹਾਨ ਸੀ। 1644 ਈ. ਵਿਚ ਗੁਰੂ ਹਰਿਗੋਬਿੰਦ ਸਾਹਿਬ ਦੇ ਜੋਤੀ ਜੋਤਿ ਸਮਾਉਣ ਤੋਂ ਪਹਿਲਾਂ ਗੁਰਤਾਗੱਦੀ ਮਾਤਾ ਦਮੋਦਰੀ ਜੀ ਅਤੇ ਛੇਵੇਂ ਪਾਤਸ਼ਾਹ ਦੇ ਵੱਡੇ ਸਪੁੱਤਰ ਬਾਬਾ ਗੁਰਦਿੱਤਾ ਜੀ ਦੇ ਬੇਟੇ ਹਰਿਰਾਇ ਜੀ ਨੂੰ ਸੌਂਪ ਦਿੱਤੀ ਗਈ। ਮੀਰੀ ਪੀਰੀ ਦੇ ਮਾਲਕ ਗੁਰੂ ਹਰਿਗੋਬਿੰਦ ਸਾਹਿਬ ਦੇ ਜੋਤੀ-ਜੋਤਿ ਸਮਾਉਣ ਉਪਰੰਤ ਮਾਤਾ ਗੁਜਰੀ ਜੀ, ਗੁਰੂ ਤੇਗ਼ ਬਹਾਦਰ ਜੀ ਅਤੇ ਮਾਤਾ ਨਾਨਕੀ ਜੀ ਨੌਵੇਂ ਪਾਤਸ਼ਾਹ ਦੇ ਨਾਨਕੇ ਪਿੰਡ ਬਕਾਲੇ ਆ ਬਿਰਾਜੇ। ਇਥੇ ਆ ਕੇ ਗੁਰੂ ਤੇਗ਼ ਬਹਾਦਰ ਸਾਹਿਬ ਨੇ 20 ਸਾਲ ਤੋਂ ਵੱਧ ਸਮਾਂ ਕਠਿਨ ਤਪੱਸਿਆ ਕੀਤੀ ਅਤੇ ਮਾਤਾ ਗੁਜਰੀ ਜੀ ਹਮੇਸ਼ਾ ਹੀ ਸੰਜਮ, ਸਬਰ ਅਤੇ ਸ਼ਾਂਤ ਸੁਭਾਅ ਵਿਚ ਰਹਿੰਦਿਆਂ ਗੁਰੂ ਸਾਹਿਬ ਅਤੇ ਉਨ੍ਹਾਂ ਦੇ ਮਾਤਾ ਜੀ (ਮਾਤਾ ਨਾਨਕੀ ਜੀ) ਦੀ ਇਕ ਮਨ ਇਕ ਚਿਤ ਹੋ ਕੇ ਸੇਵਾ ਕਰਦੇ ਰਹੇ। ਸੱਸ ਅਤੇ ਨੂੰਹ ਨੇ ਜਿਸ ਤਰ੍ਹਾਂ ਇਕ ਦੂਸਰੇ ਦਾ ਸਾਥ ਦੇ ਕੇ ਇਹ ਸਮਾਂ ਬਤੀਤ ਕੀਤਾ, ਉਹ ਵਰਤਾਰਾ ਅਜੋਕੇ ਸਮੇਂ, ਜਦੋਂ ਘਰਾਂ ਅੰਦਰ ਸੱਸ ਅਤੇ ਨੂੰਹ ਦੇ ਰਿਸ਼ਤਿਆਂ ਵਿਚ ਆਮ ਤੌਰ ਉੱਤੇ ਕੁੜੱਤਣ ਹੀ ਪਾਈ ਜਾਂਦੀ ਹੈ, ਦੀਆਂ ਸੁਆਣੀਆਂ ਲਈ ਪ੍ਰੇਰਨਾਦਾਇਕ ਹੈ। ਨੌਜੁਆਨ ਉਮਰ ਵਿਚ ਜਦੋਂ ਦੰਪਤੀ ਵੱਲੋਂ ਆਪਣੇ ਗ੍ਰਿਹਸਥ ਜੀਵਨ ਨੂੰ ਮਾਣਨ ਅਤੇ ਹੰਢਾਉਣ ਦਾ ਸਮਾਂ ਹੁੰਦਾ ਹੈ, ਉਸ ਸਮੇਂ ਇਤਨਾ ਲੰਮਾ ਸਮਾਂ ਇਸ ਤਰ੍ਹਾਂ ਤਿਆਗ, ਸਬਰ, ਸੰਤੋਖ, ਸੇਵਾ ਅਤੇ ਸਿਮਰਨ ਵਿਚ ਬਤੀਤ ਕਰਨਾ ਨਿਸਚੇ ਹੀ ਅਚੰਭਿਤ ਕਰਨ ਵਾਲਾ ਹੈ। ਵਿਸ਼ੇ-ਵਿਕਾਰਾਂ ਦੇ ਸ਼ਿਕਾਰ ਹੋ ਰਹੇ ਸਮਾਜ ਲਈ ਇਹ ਇਕ ਬਹੁਤ ਹੀ ਉਪਦੇਸ਼ਮਈ ਵਰਤਾਰਾ ਸੀ। ਖ਼ਾਸ ਕਰਕੇ ਨੌਜੁਆਨ ਬੱਚਿਆਂ ਲਈ ਜੋ ਕਾਮ-ਵਾਸ਼ਨਾਵਾਂ ਕਾਰਨ ਇਧਰ-ਉਧਰ ਭਟਕਦੇ ਫਿਰਦੇ ਹਨ ਅਤੇ ਸਮਾਜ ਲਈ ਅਨੇਕ ਪ੍ਰਕਾਰ ਦੀਆਂ ਮੁਸ਼ਕਲਾਂ ਪੈਦਾ ਕਰ ਰਹੇ ਹਨ ਅਤੇ ਕਈ ਕਿਸਮ ਦੀਆਂ ਮਾਰੂ ਬੀਮਾਰੀਆਂ ਦਾ ਸ਼ਿਕਾਰ ਹੋ ਰਹੇ ਹਨ।

ਗੁਰੂ ਹਰਿਕ੍ਰਿਸ਼ਨ ਸਾਹਿਬ ਨੇ ਦਿੱਲੀ ਵਿਖੇ ਜੋਤੀ-ਜੋਤਿ ਸਮਾਉਣ ਸਮੇਂ "ਬਾਬਾ ਬਕਾਲੇ" ਕਹਿ ਕੇ ਗੁਰਤਾਗੱਦੀ ਲਈ ਗੁਰੂ ਤੇਗ਼ ਬਹਾਦਰ ਜੀ ਨੂੰ ਹੱਕਦਾਰ ਬਣਾ ਦਿੱਤਾ। ਪਤਾ ਲੱਗਣ ਉੱਤੇ ਧੀਰ ਮੱਲ ਵਰਗੇ ਕਈ ਸੋਢੀ ਵੱਖ-ਵੱਖ ਮੰਜੀਆਂ ਲਾ ਕੇ ਆਪਣੇ ਆਪ ਨੂੰ ਗੁਰੂ ਅਖਵਾਉਣ ਲੱਗ ਪਏ, ਪ੍ਰੰਤੂ ਭਾਈ ਮੱਖਣ ਸ਼ਾਹ ਲੁਬਾਣੇ ਵੱਲੋਂ "ਸੱਚਾ ਗੁਰੂ ਲਾਧੋ ਰੇ" ਆਖ ਕੇ ਗੁਰੂ ਪ੍ਰਗਟ ਕਰਨ ਉਪਰੰਤ ਗੁਰੂ ਤੇਗ਼ ਬਹਾਦਰ ਸਾਹਿਬ ਸਿੱਖਾਂ ਦੇ ਨੌਵੇਂ ਗੁਰੂ ਸਥਾਪਿਤ ਹੋਏ, ਪ੍ਰੰਤੂ ਦੋਖੀਆਂ ਨੇ ਗੁਰੂ ਸਾਹਿਬ ਅਤੇ ਉਨ੍ਹਾਂ ਦੇ ਪਰਿਵਾਰ ਨੂੰ ਤੰਗ-ਪ੍ਰੇਸ਼ਾਨ ਕਰਨਾ ਸ਼ੁਰੂ ਕਰ ਦਿੱਤਾ ਅਤੇ ਸੀਹੇਂ ਮਸੰਦ ਨੇ

ਗੁਰੂ ਸਾਹਿਬ ਉੱਤੇ ਗੋਲੀ ਚਲਾ ਦਿੱਤੀ ਜੋ ਗੁਰੂ ਸਾਹਿਬ ਦੇ ਮੱਥੇ ਨੂੰ ਛੂੰਹਦੀ ਹੋਈ ਲੰਘ ਗਈ। ਇਸ ਸਾਰੇ ਤਣਾਅ ਪੂਰਨ ਮਹੌਲ ਵਿਚ ਜਿਸ ਮਾਨਸਿਕ ਸੰਤੁਲਨ, ਧੀਰਜ, ਹੌਂਸਲੇ ਅਤੇ ਦਲੇਰੀ ਨਾਲ ਮਾਤਾ ਗੁਜਰੀ ਜੀ ਨੇ ਗੁਰੂ ਸਾਹਿਬ ਦਾ ਸਾਥ ਦਿੱਤਾ; ਉਹ ਆਪਣੇ ਆਪ ਵਿਚ ਹੀ ਇਕ ਮਿਸਾਲ ਹੈ। ਨਿਸਚੇ ਹੀ ਇਨ੍ਹਾਂ ਸਾਰੇ ਹਾਲਾਤ ਦੌਰਾਨ ਮਾਤਾ ਨਾਨਕੀ ਜੀ, ਮਾਤਾ ਗੁਜਰੀ ਜੀ ਅਤੇ ਸ੍ਰੀ ਗੁਰੂ ਤੇਗ਼ ਬਹਾਦਰ ਜੀ ਭਾਣੇ ਵਿਚ ਵਿਚਰਦਿਆਂ ਅਡੋਲ ਚਿਤ ਅਤੇ ਸਹਿਜ ਵਿਚ ਰਹੇ। "ਮਨੁ ਨ ਡਿਗੈ ਤਨੁ ਕਾਹੇ ਕਉ ਡਰਾਇ"[13] ਉਨ੍ਹਾਂ ਦੇ ਸਾਹਮਣੇ "ਤੇਰਾ ਕੀਆ ਮੀਠਾ ਲਾਗੈ"[14] ਗੁਰੂ ਅਰਜਨ ਦੇਵ ਜੀ ਦੀ ਸ਼ਹੀਦੀ ਅਤੇ ਉਸ ਉਪਰੰਤ ਪੈਦਾ ਹੋਏ ਹਾਲਾਤ ਅਤੇ ਸਤਿਗੁਰਾਂ ਦਾ ਮਹਾਨ ਉਪਦੇਸ਼ "ਜੇ ਸੁਖੁ ਦੇਹਿ ਤ ਤੁਝਹਿ ਅਰਾਧੀ ਦੁਖਿ ਭੀ ਤੁਝੈ ਧਿਆਈ"[15] ਹੀ ਉਨ੍ਹਾਂ ਲਈ ਬਹੁਤ ਵੱਡਾ ਢਾਰਸ ਸਨ। ਅਜੋਕੇ ਸਮੇਂ ਜਦੋਂ ਸਮਾਜ ਵਿਚ ਔਰਤਾਂ ਉੱਤੇ ਹਮਲੇ ਹੋ ਰਹੇ ਹਨ ਅਤੇ ਉਹ ਆਪਣੇ ਆਪ ਨੂੰ ਕਮਜ਼ੋਰ ਸਮਝ ਰਹੀਆਂ ਹਨ ਅਤੇ ਉਨ੍ਹਾਂ ਦੀ ਰੱਖਿਆ ਲਈ ਅਨੇਕ ਪ੍ਰਕਾਰ ਦੇ ਕਾਨੂੰਨ ਬਣਾਏ ਜਾ ਰਹੇ ਹਨ। ਉਸ ਸਮੇਂ ਮਾਤਾ ਗੁਜਰੀ ਜੀ ਵੱਲੋਂ ਦਿਖਾਇਆ ਸਾਹਸ, ਸਬਰ, ਸੰਤੋਖ, ਦਲੇਰੀ ਅਤੇ ਸਹਿਜ ਇਸਤਰੀ ਸਮਾਜ ਲਈ ਰਾਹ-ਦਸੇਰਾ ਹੈ। ਆਮ ਵੇਖਿਆ ਗਿਆ ਹੈ ਕਿ ਜੇਕਰ ਘਰ ਦੀ ਗ੍ਰਹਿਣੀ (ਔਰਤ) ਸੁਘੜ, ਸਿਆਣੀ ਤੇ ਸੁਹਿਰਦ ਹੋਵੇ ਤਾਂ ਘਰ ਪਰਿਵਾਰ ਵਿਚ ਏਕਤਾ, ਸਲੀਕਾ ਅਤੇ ਸੁੱਖ-ਸ਼ਾਂਤੀ ਬਣੀ ਰਹਿੰਦੀ ਹੈ ਅਤੇ ਉਹ ਘਰ-ਪਰਿਵਾਰ ਧੰਨ ਹੋ ਜਾਂਦਾ ਹੈ। ਗੁਰਵਾਕ ਹੈ: "ਧੰਨੁ ਸੁ ਗ੍ਰਿਹੁ ਜਿਤੁ ਪ੍ਰਗਟੀ ਆਇ॥ ਜਨ ਨਾਨਕ ਸੁਖੇ ਸੁਖਿ ਵਿਹਾਇ॥"[16] ਅਤੇ ਪਰਿਵਾਰ ਲਈ ਵੱਡੀ ਤੋਂ ਵੱਡੀ ਮੁਸੀਬਤ ਦਾ ਸਾਹਮਣਾ ਕਰਨਾ ਸੌਖਾ ਹੋ ਜਾਂਦਾ ਹੈ ਅਤੇ ਸੱਚਮੁੱਚ ਹੀ ਉਹ ਘਰ-ਪਰਿਵਾਰ "ਜਿਤੁ ਗ੍ਰਿਹਿ ਵਸੈ ਸੋ ਗ੍ਰਿਹੁ ਸੋਭਾਵੰਤਾ"[17] ਬਣਿਆ ਰਹਿੰਦਾ ਹੈ। ਇਸਤਰੀ ਜਿਥੇ ਘਰ-ਪਰਿਵਾਰ ਦਾ ਕੇਂਦਰ-ਬਿੰਦੂ ਹੁੰਦੀ ਹੈ, ਉਥੇ ਉਹ ਮੁਸੀਬਤ ਸਮੇਂ ਮਰਦ ਨੂੰ ਕਾਇਮ-ਦਾਇਮ ਰੱਖਣ ਲਈ ਦਲੇਰੀ ਅਤੇ ਹੌਂਸਲੇ ਦਾ ਸਰੋਤ ਵੀ ਸਿੱਧ ਹੁੰਦੀ ਹੈ।

ਸ੍ਰੀ ਗੁਰੂ ਤੇਗ਼ ਬਹਾਦਰ ਸਾਹਿਬ, ਸਮੇਤ ਪਰਿਵਾਰ, ਸ੍ਰੀ ਅੰਮ੍ਰਿਤਸਰ ਸਾਹਿਬ ਸ੍ਰੀ ਹਰਿਮੰਦਰ ਸਾਹਿਬ ਦੇ ਦਰਸ਼ਨ ਕਰਨ ਗਏ ਤਾਂ ਸੋਢੀ ਮਿਹਰਬਾਨ ਵੱਲੋਂ ਥਾਪੇ ਪੁਜਾਰੀਆਂ ਨੇ, ਜਿਨ੍ਹਾਂ ਦਾ ਗੁਰੂ-ਘਰ ਉੱਤੇ ਨਜਾਇਜ਼ ਕਬਜ਼ਾ ਸੀ, ਦਰਵਾਜ਼ੇ ਬੰਦ ਕਰ ਦਿੱਤੇ। ਗੁਰੂ ਸਾਹਿਬ ਆਪਣੇ ਕਾਫ਼ਲੇ ਸਮੇਤ ਬਾਹਰ ਹੀ ਬੈਠ ਕੇ ਪਰਮੇਸ਼ਰ ਦਾ ਸ਼ੁਕਰਾਨਾ ਕਰ ਕੇ "ਬਾਦੁ ਬਿਬਾਦੁ ਕਾਹੂ ਸਿਉ ਨ ਕੀਜੈ॥ ਰਸਨਾ ਰਾਮ ਰਸਾਇਨੁ ਪੀਜੈ॥"[18] ਅਨੁਸਾਰ ਉਥੋਂ ਉੱਠ ਕੇ ਲਾਗੇ ਦੇ ਪਿੰਡ ਵੱਲੇ ਜਾ ਬਿਰਾਜੇ। ਜਿਥੇ ਉਥੋਂ ਦੀਆਂ ਭਾਗਸ਼ਾਲੀ ਸੁਆਣੀਆਂ ਨੇ ਸਤਿਗੁਰਾਂ, ਉਨ੍ਹਾਂ ਦੇ ਪਰਿਵਾਰ ਅਤੇ ਸੰਗੀ-

---

13. ਭੈਰਉ ਕਬੀਰ ਜੀ, ਪੰਨਾ 1162.
14. ਆਸਾ ਮ: ੫, ਪੰਨਾ 394.
15. ਸੂਹੀ ਮ: ੪, ਪੰਨਾ 757.
16. ਆਸਾ ਮ: ੫, ਪੰਨਾ 371.
17. *ਉਹੀ*, ਪੰਨਾ 370.
18. ਭੈਰਉ ਨਾਮਦੇਉ ਜੀ, ਪੰਨਾ 1164.

ਸਾਥੀਆਂ ਦੀ ਟਹਿਲ ਸੇਵਾ ਕੀਤੀ ਅਤੇ ਸਤਿਗੁਰਾਂ ਨੇ ਪ੍ਰਸੰਨ ਹੋ ਕੇ ਉਨ੍ਹਾਂ ਭਾਗਵੰਤੀਆਂ ਨੂੰ ਇਉਂ ਵਰਦਾਨ ਦੇ ਕੇ ਧੰਨ ਕੀਤਾ, "ਮਾਈਆਂ ਰੱਬ ਰਜਾਈਆਂ। ਭਗਤੀ ਲਾਈਆਂ।" ਉਥੋਂ ਸਤਿਗੁਰੂ ਜੀ ਧਰਮ ਪ੍ਰਚਾਰ ਕਰਦੇ ਹੋਏ ਸ੍ਰੀ ਕੀਰਤਪੁਰ ਸਾਹਿਬ ਜਾ ਪਹੁੰਚੇ। ਇਥੇ ਵੀ ਸ਼ਰੀਕਾਂ ਨੇ ਗੁਰੂ ਸਾਹਿਬ ਅਤੇ ਗੁਰੂ ਪਰਿਵਾਰ ਨੂੰ ਤੰਗ-ਪ੍ਰੇਸ਼ਾਨ ਕਰਨਾ ਅਰੰਭ ਦਿੱਤਾ। ਗੁਰੂ ਸਾਹਿਬ ਸ਼ਰੀਕਾਂ ਵੱਲੋਂ ਖੜੇ ਕੀਤੇ ਜਾ ਰਹੇ ਝਗੜਿਆਂ ਤੇ ਝਮੇਲਿਆਂ ਵਿਚ ਨਹੀਂ ਸਨ ਉਲਝਣਾ ਚਾਹੁੰਦੇ ਕਿਉਂਕਿ ਉਨ੍ਹਾਂ ਉੱਤੇ ਗੁਰੂ-ਘਰ ਅਤੇ ਧਰਮ ਪ੍ਰਚਾਰ ਦੀ ਬਹੁਤ ਵੱਡੀ ਜ਼ਿੰਮੇਵਾਰੀ ਸੀ। ਇਸੇ ਕਾਰਨ ਗੁਰੂ ਸਾਹਿਬ ਨੇ ਕੀਰਤਪੁਰ ਸਾਹਿਬ ਤੋਂ ਥੋੜ੍ਹੀ ਦੂਰ ਮਾਖੋਵਾਲ ਨਗਰ ਦੀ ਜ਼ਮੀਨ ਖ਼ਰੀਦ ਕੇ 26 ਅੱਸੂ 1721 ਬਿਕ੍ਰਮੀ ਨੂੰ ਆਪਣੀ ਸਤਿਕਾਰਯੋਗ ਮਾਤਾ ਜੀ ਦੇ ਨਾਮ ਉੱਤੇ 'ਚੱਕ ਨਾਨਕੀ' ਵਸਾਇਆ ਜੋ ਅੱਜ ਕੱਲ ਸ੍ਰੀ ਅਨੰਦਪੁਰ ਸਾਹਿਬ ਦੇ ਪਵਿੱਤਰ ਨਾਮ ਨਾਲ ਜਾਣਿਆ ਜਾਂਦਾ ਹੈ ਅਤੇ 'ਖ਼ਾਲਸਾ ਪੰਥ' ਦੀ ਜਨਮ ਭੂਮੀ ਅਤੇ ਤਖ਼ਤ ਸ੍ਰੀ ਕੇਸਗੜ੍ਹ ਸਾਹਿਬ ਕਰਕੇ ਸੰਸਾਰ ਪ੍ਰਸਿੱਧ ਹੈ। ਇਥੋਂ ਵੀ ਗੁਰੂ ਜੀ, ਮਾਤਾ ਗੁਜਰੀ ਜੀ, ਹੋਰ ਪਰਿਵਾਰ ਅਤੇ ਗੁਰਸਿੱਖਾਂ ਸਮੇਤ ਧਰਮ ਪ੍ਰਚਾਰ ਲਈ ਚੱਲ ਪਏ ਅਤੇ ਅਨੇਕਾਂ ਨਗਰਾਂ, ਕਸਬਿਆਂ ਅਤੇ ਸ਼ਹਿਰਾਂ ਵਿਚ ਗੁਰਮਤਿ ਦਾ ਪ੍ਰਚਾਰ ਕਰਦਿਆਂ ਅਤੇ ਭਾਰਤੀਆਂ ਅੰਦਰੋਂ ਮੌਤ ਦਾ ਡਰ ਦੂਰ ਕਰਨ ਅਤੇ "ਜੇ ਜੀਵੈ ਪਤਿ ਲਥੀ ਜਾਇ॥ ਸਭੁ ਹਰਾਮੁ ਜੇਤਾ ਕਿਛੁ ਖਾਇ॥"[19] ਗ਼ੈਰਤ, ਗੌਰਵ, ਸਵੈਮਾਣ ਅਤੇ ਅਜ਼ਾਦ ਜ਼ਮੀਰ ਵਾਲਾ ਜੀਵਨ ਜਿਉਣ ਅਤੇ ਆਪਣੇ ਧਰਮ ਵਿਚ ਪਰਪੱਕ ਰਹਿੰਦਿਆਂ "ਗੁਰੁ ਗੁਰੁ ਏਕੋ ਵੇਸ ਅਨੇਕ"[20] ਦੂਸਰਿਆਂ ਦੇ ਧਰਮਾਂ ਦਾ ਸਤਿਕਾਰ ਕਰਨ ਦਾ ਉਪਦੇਸ਼ ਕਰਦਿਆਂ ਅੰਤ ਨੂੰ ਪਟਨਾ ਸ਼ਹਿਰ ਵਿਖੇ ਪਹੁੰਚ ਗਏ। ਇਥੇ ਗੁਰੂ ਤੇਗ਼ ਬਹਾਦਰ ਸਾਹਿਬ ਅਤੇ ਮਾਤਾ ਗੁਜਰੀ ਜੀ ਕੁਝ ਸਿੱਖਾਂ ਸਮੇਤ ਠਹਿਰੇ। ਇਥੇ ਵੀ ਗੁਰੂ ਸਾਹਿਬ ਪਰਿਵਾਰ ਨਾਲ ਕੁਝ ਸਮਾਂ ਠਹਿਰੇ ਅਤੇ ਧਰਮ ਪ੍ਰਚਾਰ ਲਈ ਆਸਾਮ ਅਤੇ ਬੰਗਾਲ ਦੀ ਯਾਤਰਾ ਲਈ ਚਾਲੇ ਪਾਏ ਅਤੇ ਜਦੋਂ ਗੁਰੂ ਸਾਹਿਬ ਢਾਕਾ ਪਹੁੰਚੇ ਤਾਂ ਇਥੇ ਹੀ ਉਨ੍ਹਾਂ ਨੂੰ ਮਾਤਾ ਗੁਜਰੀ ਜੀ ਦੀ ਪਵਿੱਤਰ ਕੁੱਖੋਂ ਬਾਲਕ ਦੇ ਪ੍ਰਕਾਸ਼ ਹੋਣ ਦੀ ਖ਼ਬਰ ਮਿਲੀ ਜਿਸ ਦਾ ਨਾਮ ਗੋਬਿੰਦ ਰਾਏ ਰੱਖਿਆ ਗਿਆ। ਗੁਰੂ ਗੋਬਿੰਦ ਸਿੰਘ ਜੀ ਨੇ 23 ਪੋਹ 1723 ਬਿਕ੍ਰਮੀ ਮੁਤਾਬਿਕ ਪੋਹ ਸੁਦੀ ਸਤਵੀਂ ਅਰਥਾਤ 22-12-1666 ਈ. ਪਟਨਾ ਸ਼ਹਿਰ ਵਿਖੇ ਪ੍ਰਕਾਸ਼ ਧਾਰਿਆ। ਗੁਰੂ ਗੋਬਿੰਦ ਸਿੰਘ ਨੇ ਬਚਿੱਤ੍ਰ ਨਾਟਕ ਵਿਚ ਇਉਂ ਫ਼ੁਰਮਾਇਆ ਹੈ: "ਤਹੀ ਪ੍ਰਕਾਸ ਹਮਾਰਾ ਭਯੋ॥ ਪਟਨਾ ਸਹਰ ਬਿਖੈ ਭਵ ਲਯੋ॥"[21] ਮਾਤਾ ਗੁਜਰੀ ਜੀ ਆਪਣੇ ਸੱਸ ਮਾਤਾ ਨਾਨਕੀ ਜੀ ਦੀ ਦੇਖ-ਰੇਖ ਹੇਠ ਇਥੇ ਕਾਫ਼ੀ ਸਮਾਂ ਠਹਿਰੇ ਅਤੇ ਬਾਲ ਗੋਬਿੰਦ ਰਾਏ ਜੀ ਦੀ ਹਰ ਪ੍ਰਕਾਰ ਸਹੀ ਢੰਗ ਨਾਲ ਪਾਲਣ-ਪੋਸ਼ਣ ਅਤੇ ਸੁਰੱਖਿਆ ਦਾ ਧਿਆਨ ਰੱਖਿਆ। ਗੁਰੂ ਗੋਬਿੰਦ ਸਿੰਘ ਜੀ ਆਪਣੀ ਸਵੈ-ਜੀਵਨੀ ਬਚਿੱਤ੍ਰ ਨਾਟਕ ਵਿਚ ਇਸ ਦੀ ਪੁਸ਼ਟੀ ਇਉਂ ਕਰਦੇ ਹਨ: "ਭਾਂਤਿ

19. ਵਾਰ ਮਾਝ ਮ: ੧, ਪੰਨਾ 142.
20. ਆਸਾ ਮ: ੧, ਪੰਨਾ 12.
21. ਬਚਿੱਤ੍ਰ ਨਾਟਕ, ਅਧਿਆਇ ੭.

ਭਾਂਤਿ ਦਾਈਅਨਿ ਦੁਲਰਾਏ॥" ਗੁਰੂ ਜੀ ਤਕਰੀਬਨ ਚਾਰ ਸਾਲ ਬਾਅਦ ਬੰਗਾਲ ਅਤੇ ਆਸਾਮ ਦੀ ਧਰਮ ਫੇਰੀ ਤੋਂ ਵਾਪਸ ਸ੍ਰੀ ਅਨੰਦਪੁਰ ਸਾਹਿਬ ਪਹੁੰਚੇ। ਇਥੇ ਪਹੁੰਚ ਕੇ ਉਨ੍ਹਾਂ ਨੇ ਮਾਤਾ ਗੁਜਰੀ ਜੀ, ਬਾਲ ਗੋਬਿੰਦ ਰਾਏ ਜੀ, ਸਮੇਤ ਬਾਕੀ ਸਿੱਖਾਂ ਨੂੰ ਵੀ ਸ੍ਰੀ ਅਨੰਦਪੁਰ ਸਾਹਿਬ ਸੱਦ ਲਿਆ। ਰਸਤੇ ਵਿਚ ਆਉਂਦੇ ਹੋਏ ਗੁਰੂ ਜੀ ਦੇ ਆਦੇਸ਼ ਅਨੁਸਾਰ ਮਾਤਾ ਜੀ ਕਾਫ਼ਲੇ ਸਮੇਤ 13 ਸਤੰਬਰ 1670 ਈ. ਵਿਚ ਆਪਣੇ ਪੇਕਿਆਂ ਦੇ ਪੁਰਾਣੇ ਨਗਰ ਲਖਨੌਰ ਪੁੱਜੇ, ਜਿਥੇ ਉਹ ਤਕਰੀਬਨ ਛੇ ਮਹੀਨੇ ਠਹਿਰੇ। ਇਥੇ ਹੀ ਜ਼ਿਲ੍ਹਾ ਪਟਿਆਲਾ ਦੇ ਕਸਬਾ ਘੜਾਮ ਦੇ ਪੀਰ ਭੀਖਨ ਸ਼ਾਹ ਅਤੇ ਇਕ ਹੋਰ ਮੁਸਲਮਾਨ ਪੀਰ ਆਰਿਫ਼ ਖ਼ਾਨ ਨੇ ਮਾਤਾ ਜੀ ਨਾਲ ਸਤਿਕਾਰ ਵਜੋਂ ਮੁਲਾਕਾਤ ਕੀਤੀ ਅਤੇ ਬਾਲ ਗੋਬਿੰਦ ਰਾਏ ਦੇ ਦਰਸ਼ਨ ਕਰ ਕੇ ਨਿਹਾਲ ਹੋਏ ਅਤੇ ਬਾਲ ਗੋਬਿੰਦ ਰਾਏ ਜੀ ਬਾਰੇ ਭਵਿੱਖ ਬਾਣੀ ਕੀਤੀ। ਇਸ ਪਿੰਡ ਦੇ ਖੂਹ ਦਾ ਪਾਣੀ ਖਾਰਾ ਸੀ, ਜੋ ਪੀਣ ਯੋਗ ਨਹੀਂ ਸੀ, ਮਾਤਾ ਜੀ ਨੇ ਉਥੇ ਇਕ ਨਵਾਂ ਖੂਹ ਲਗਵਾਇਆ ਜਿਸ ਦਾ ਜਲ ਅੰਮ੍ਰਿਤ ਵਰਗਾ ਮਿੱਠਾ ਸੀ ਅਤੇ ਇਹ ਖੂਹ ਅੱਜ ਵੀ ਮੌਜੂਦ ਹੈ ਜਿਸ ਨੂੰ ਮਾਤਾ (ਗੁਜਰੀ) ਜੀ ਦਾ ਖੂਹ ਕਰਕੇ ਜਾਣਿਆ ਜਾਂਦਾ ਹੈ। ਉਨ੍ਹਾਂ ਦਿਨਾਂ ਵਿਚ ਖੂਹ ਲਗਵਾਉਣਾ ਸਭ ਤੋਂ ਵੱਡਾ ਪਰਉਪਕਾਰ ਵਾਲਾ ਕਾਰਜ ਸਮਝਿਆ ਜਾਂਦਾ ਸੀ। ਜਿਸ ਹਵੇਲੀ ਵਿਚ ਆਪਣੇ ਭਰਾ ਮੇਹਰ ਚੰਦ ਦੇ ਗ੍ਰਿਹ ਠਹਿਰੇ ਸਨ, ਉਥੇ ਮਾਤਾ ਜੀ ਅਤੇ ਬਾਲ ਗੋਬਿੰਦ ਰਾਏ ਜੀ ਦੀ ਆਮਦ ਦੀ ਸਦੀਵੀ ਯਾਦਗਾਰ ਕਾਇਮ ਰੱਖਣ ਹਿਤ ਇਕ ਸ਼ਾਨਦਾਰ ਗੁਰਦੁਆਰਾ ਸਾਹਿਬ ਸੁਸ਼ੋਭਿਤ ਹੈ ਜਿਥੇ ਹਰ ਸਾਲ ਇਨ੍ਹਾਂ ਰੱਬੀ ਰਹਿਮਤ ਨਾਲ ਸਰਸ਼ਾਰ ਲਾਸਾਨੀ ਸ਼ਖ਼ਸੀਅਤਾਂ ਦੀ ਯਾਦ ਵਿਚ ਭਾਰੀ ਧਾਰਮਿਕ ਜੋੜ ਮੇਲਾ ਭਰਦਾ ਹੈ ਅਤੇ ਲੱਖਾਂ ਸੰਗਤਾਂ ਇਥੇ ਆ ਕੇ ਆਪਣੀ ਸ਼ਰਧਾ ਅਤੇ ਸਤਿਕਾਰ ਭੇਟ ਕਰਕੇ ਨਿਹਾਲ ਹੁੰਦੀਆਂ ਹਨ।



ਇਥੋਂ ਚੱਲ ਕੇ ਲੰਮਾ ਪੈਂਡਾ ਮਾਰਦਿਆਂ ਮਾਤਾ ਜੀ ਕਾਫ਼ਲੇ ਸਮੇਤ 1729 ਬਿਕ੍ਰਮੀ ਦੇ ਸ਼ੁਰੂ ਵਿਚ ਸ੍ਰੀ ਅਨੰਦਪੁਰ ਸਾਹਿਬ ਪੁੱਜ ਗਏ। ਹੁਣ ਸ੍ਰੀ ਅਨੰਦਪੁਰ ਸਾਹਿਬ ਦੀਆਂ ਰੌਣਕਾਂ ਦਿਨੋ-ਦਿਨ ਵਧਦੀਆਂ ਜਾ ਰਹੀਆਂ ਸਨ ਅਤੇ ਸੰਗਤਾਂ ਬਾਲ ਗੋਬਿੰਦ ਰਾਏ ਦੇ ਅਚੰਭਤ ਕਰਨ ਵਾਲੇ ਵਿਹਾਰ (ਚੋਜ) ਵੇਖ ਕੇ ਹੈਰਾਨ ਹੋ ਰਹੀਆਂ ਸਨ। ਮਾਤਾ ਜੀ ਹੁਣ ਬਾਲ ਗੋਬਿੰਦ ਰਾਏ ਦੀ ਸੁਰੱਖਿਆ, ਪਾਲਣ-ਪੋਸ਼ਣ ਅਤੇ ਅਨੇਕ ਪ੍ਰਕਾਰੀ ਸਿਖਸ਼ਾ ਦਾ ਪੂਰਾ ਧਿਆਨ ਰੱਖਦੇ ਗੁਰੂ ਗੋਬਿੰਦ ਸਿੰਘ ਜੀ ਬਚਿੱਤ੍ਰ ਨਾਟਕ ਵਿਚ ਇਉਂ ਪੁਸ਼ਟੀ ਕਰਦੇ ਹਨ: "ਕੀਨੀ ਅਨਿਕ ਭਾਂਤਿ ਤਨ ਰੱਛਾ॥ ਦੀਨੀ ਭਾਂਤਿ ਭਾਂਤਿ ਕੀ ਸਿੱਛਾ॥"[22] ਮਾਤਾ ਗੁਜਰੀ ਜੀ ਆਪਣੀ ਸੱਸ ਮਾਤਾ ਨਾਨਕੀ ਜੀ ਦੀ ਸੇਵਾ, ਗੁਰੂ ਸਾਹਿਬ ਪ੍ਰਤੀ ਇਕ ਸੁਹਿਰਦ ਅਤੇ ਸੁਯੋਗ ਪਤਨੀ ਵਾਂਗ ਸੇਵਾ ਅਤੇ ਗੁਰੂ-ਘਰ ਅੰਦਰ 'ਸੰਗਤ ਅਤੇ ਪੰਗਤ' ਦੀ ਸੇਵਾ-ਸੰਭਾਲ ਬਾਖ਼ੂਬੀ ਨਿਭਾਉਣ ਲੱਗੇ।

ਮਾਤਾ ਗੁਜਰੀ ਜੀ ਅਤਿ ਸੂਝਵਾਨ, ਸਿਦਕਵਾਨ ਤੇ ਸੰਵੇਦਨਸ਼ੀਲ ਸਨ। ਉਨ੍ਹਾਂ ਨੇ ਸਮੇਂ ਦੇ ਸਾਰੇ ਹਾਲਾਤ ਅਤੇ ਭਵਿੱਖ ਨੂੰ ਮੁੱਖ ਰੱਖਦਿਆਂ ਗੁਰੂ ਤੇਗ਼ ਬਹਾਦਰ ਜੀ ਨਾਲ ਸਲਾਹ-ਮਸ਼ਵਰੇ ਉਪਰੰਤ ਆਪਣੇ ਸਪੁੱਤਰ ਬਾਲ ਗੋਬਿੰਦ ਰਾਏ ਨੂੰ ਧਾਰਮਿਕ

---

22. ਬਚਿੱਤ੍ਰ ਨਾਟਕ, ਅਧਿਆਇ ੭.

ਵਿੱਦਿਆ ਦੇ ਨਾਲ-ਨਾਲ, ਗੁਰਮੁਖੀ, ਫ਼ਾਰਸੀ, ਘੋੜ ਸਵਾਰੀ, ਸ਼ਸਤ੍ਰ ਵਿੱਦਿਆ ਅਤੇ ਯੁੱਧ ਵਿੱਦਿਆ ਦਿਵਾਈ। ਮਾਤਾ ਗੁਜਰੀ ਜੀ ਦੇ ਇਸ ਮਹਾਨ ਯੋਗਦਾਨ ਦਾ ਨਤੀਜਾ ਹੀ ਸੀ ਕਿ ਸਮਾਂ ਆਉਣ ਉੱਤੇ ਗੁਰੂ ਗੋਬਿੰਦ ਸਿੰਘ ਜੀ ਨੇ ਸੰਸਾਰ ਦੇ ਸਾਹਮਣੇ ਇਕ ਸ਼ਾਨਦਾਰ, ਨਿਰਾਲਾ ਅਤੇ ਅਤਿ ਗੌਰਵਮਈ ਇਤਿਹਾਸ ਸਿਰਜਿਆ। ਉਹ ਜਿਥੇ ਆਪ ਇਕ ਉੱਚ ਕੋਟੀ ਦੇ ਵਿਦਵਾਨ ਸਾਹਿੱਤਕਾਰ, ਕਵੀ, ਸੰਗੀਤ ਰਸੀਏ ਸਨ, ਉਥੇ ਵਿਦਵਾਨਾਂ ਦੇ ਬੜੇ ਵੱਡੇ ਕਦਰਦਾਨ ਸਨ ਅਤੇ ਇਕ ਲਾਸਾਨੀ ਜਰਨੈਲ ਅਤੇ ਯੁੱਧ ਨੀਤੀ ਵਿਚ ਨਿਪੁੰਨ ਸਨ। ਸ਼ਸਤਰ ਤੇ ਸ਼ਾਸਤਰ ਦੋਵੇਂ ਉਨ੍ਹਾਂ ਦੇ ਜੀਵਨ ਦੇ ਮਹੱਤਵਪੂਰਨ ਅੰਗ ਸਨ। ਉਨ੍ਹਾਂ ਦੇ ਦਰਬਾਰ ਵਿਚ ਸਮੇਂ ਦੇ ਉੱਚ ਕੋਟੀ ਦੇ 52 ਵਿਦਵਾਨ ਕਵੀ ਸਨ। ਅਸਲ ਵਿਚ ਬੱਚਾ ਜਿਹੋ-ਜਿਹੇ ਸੰਸਕਾਰ ਆਪਣੀ ਮਾਤਾ ਦੇ ਗਰਭ, ਗੋਦ ਅਤੇ ਪਾਲਣ-ਪੋਸ਼ਣ ਸਮੇਂ ਗ੍ਰਹਿਣ ਕਰਦਾ ਹੈ, ਉਹ ਸੰਸਕਾਰ ਹੀ ਉਸ ਬਾਲਕ ਦਾ ਭਵਿੱਖਤ ਵਰਤਾਰਾ ਤਹਿ ਕਰਦੇ ਹਨ। ਮਾਤਾ ਗੁਜਰੀ ਜੀ ਦੀ ਸੰਸਾਰ ਨੂੰ ਇਹ ਇਕ ਮਹਾਨ ਦੇਣ ਸੀ। ਉਹ ਸੰਸਾਰ ਸਾਹਮਣੇ ਇਕ ਵਿਲੱਖਣ ਅਤੇ ਅਜ਼ੀਮ ਮਾਤਾ ਹੋ ਨਿਬੜੇ। ਮਾਤਾ ਗੁਜਰੀ ਜੀ ਦਾ ਇਹ ਯੋਗਦਾਨ ਹਰ ਸਮੇਂ ਦੀਆਂ ਮਾਤਾਵਾਂ ਲਈ ਇਕ ਰੋਸ਼ਨ ਮਿਨਾਰ ਹੈ, ਪ੍ਰੇਰਨਾਦਾਇਕ ਹੈ।

ਸ੍ਰੀ ਗੁਰੂ ਤੇਗ਼ ਬਹਾਦਰ ਪਾਤਸ਼ਾਹ ਕਸ਼ਮੀਰੀ ਪੰਡਤਾਂ ਦੀ ਬੇਨਤੀ ਮੰਨਦਿਆਂ ਅਤੇ ਬਾਲ ਗੋਬਿੰਦ ਰਾਏ ਵੱਲੋਂ ਦਿੱਤੀ ਦਲੇਰਾਨਾ ਰਾਏ ਨੂੰ ਮੁੱਖ ਰੱਖਦਿਆਂ ਹਿੰਦੂ ਧਰਮ ਦੀ ਰੱਖਿਆ ਕਰਨ ਹਿੱਤ ਆਪਣਾ ਬਲੀਦਾਨ ਦੇਣ ਲਈ ਦਿੱਲੀ ਵੱਲ ਨੂੰ ਚੱਲ ਪਏ। ਗੁਰਮਤਿ ਸਿਧਾਂਤ ਕਿਸੇ ਵੀ ਵੱਡੀ ਤੋਂ ਵੱਡੀ ਸ਼ਕਤੀ ਨੂੰ ਕਿਸੇ ਦਾ ਵੀ ਤਲਵਾਰ ਦੀ ਨੋਕ, ਜਬਰ-ਜ਼ੁਲਮ ਜਾਂ ਲੋਭ-ਲਾਲਚ ਦੁਆਰਾ ਜਬਰੀ ਧਰਮ ਤਬਦੀਲ ਕਰਨ/ਕਰਾਉਣ ਦੇ ਸਖ਼ਤ ਵਿਰੁੱਧ ਹੈ। ਗੁਰਮਤਿ ਫਲਸਫਾ ਤਾਂ ਧਾਰਮਿਕ ਅਜ਼ਾਦੀ ਅਤੇ ਜ਼ਮੀਰ ਦੀ ਅਜ਼ਾਦੀ ਦਾ ਜ਼ਾਮਨ ਹੈ। ਗੁਰਮਤਿ ਕਿਸੇ ਤੋਂ ਡਰਨ ਜਾਂ ਕਿਸੇ ਨੂੰ ਡਰਾਉਣ ਦੇ ਵਿਰੁੱਧ ਹੈ। ਗੁਰੂ ਤੇਗ਼ ਬਹਾਦਰ ਸਾਹਿਬ ਜੀ ਨੇ ਇਸ ਸਿਧਾਂਤ ਨੂੰ ਇਉਂ ਸਪੱਸ਼ਟ ਕੀਤਾ ਹੈ: "ਭੈ ਕਾਹੂ ਕਉ ਦੇਤ ਨਹਿ ਨਹਿ ਭੈ ਮਾਨਤ ਆਨ ॥ ਕਹੁ ਨਾਨਕ ਸੁਨਿ ਰੇ ਮਨਾ ਗਿਆਨੀ ਤਾਹਿ ਬਖਾਨਿ ॥"[23] ਹੁਣ ਮਾਤਾ ਗੁਜਰੀ ਜੀ ਸਾਹਮਣੇ ਭਾਰੀ ਚੁਣੌਤੀਆਂ ਦਾ ਸਮਾਂ ਸੀ। ਉਹ ਜਾਣਦੇ ਸਨ ਕਿ ਉਨ੍ਹਾਂ ਦੇ ਸਤਿਕਾਰਯੋਗ ਪਤੀ ਸ੍ਰੀ ਗੁਰੂ ਤੇਗ਼ ਬਹਾਦਰ ਸਾਹਿਬ ਸਦਾ ਲਈ ਉਨ੍ਹਾਂ ਨੂੰ ਵਿਛੋੜਾ ਦੇ ਕੇ ਸ਼ਹੀਦੀ ਪਾਉਣ ਲਈ ਜਾ ਰਹੇ ਸਨ। ਸ਼ਾਇਦ ਹੀ ਕਿਸੇ ਹੋਰ ਔਰਤ ਵਿਚ ਏਡਾ ਵੱਡਾ ਜਿਗਰਾ ਅਤੇ ਹੌਂਸਲਾ ਹੋਵੇ ਕਿ ਉਹ ਸਹਿਜ ਅਵਸਥਾ ਵਿਚ ਅਡੋਲ ਵਿਚਰ ਸਕੀ ਹੋਵੇ। ਪ੍ਰੰਤੂ ਧੰਨ ਸੀ ਮਾਤਾ ਗੁਜਰੀ ਜੀ ਜਿਨ੍ਹਾਂ ਨੇ ਇਸ ਵਿਛੋੜੇ ਨੂੰ ਝੱਲਿਆ ਹੀ ਨਹੀਂ, ਸਗੋਂ ਗੁਰੂ ਜੀ ਦੀ ਗ਼ੈਰ-ਹਾਜ਼ਰੀ ਵਿਚ ਗੁਰੂ ਪਰਿਵਾਰ ਅਤੇ ਗੁਰੂ-ਘਰ ਦੀਆਂ ਸਾਰੀਆਂ ਜ਼ਿੰਮੇਵਾਰੀਆਂ ਬਾਖ਼ੂਬੀ ਨਿਭਾਈਆਂ ਅਤੇ ਬਾਲ ਗੋਬਿੰਦ ਰਾਏ ਨੂੰ ਭਵਿੱਖ ਦੇ ਹਾਲਾਤ ਦਾ ਦ੍ਰਿੜ੍ਹ ਸੰਕਲਪ ਹੋ ਕੇ ਟਾਕਰਾ ਕਰਨ ਯੋਗ ਬਣਾਉਣ ਹਿੱਤ ਆਪਣੀ ਦੂਰ ਦ੍ਰਿਸ਼ਟੀ

23. ਸਲੋਕ ਮ: ੯, ਪੰਨਾ 1427.

ਅਤੇ ਗਹਿਰ ਗੰਭੀਰ ਸੂਝ ਨਾਲ ਹਰ ਪੱਖੋਂ ਤਿਆਰ-ਬਰ-ਤਿਆਰ ਕੀਤਾ। ਮਾਤਾ ਆਪਣੇ ਬੱਚੇ ਨੂੰ ਮਿੱਟੀ ਦਾ ਤੋਦਾ ਵੀ ਬਣਾ ਸਕਦੀ ਹੈ ਅਤੇ ਸੋਨਾ ਵੀ। ਭੇਡ-ਬੱਕਰੀ ਵਰਗਾ ਕਮਜ਼ੋਰ ਤੇ ਨਿਤਾਣਾ ਵੀ ਅਤੇ ਬੱਬਰ ਸ਼ੇਰ ਵਰਗਾ ਵਿਲੱਖਣ ਸੂਰਮਾ ਵੀ। ਬੱਚੇ ਦੀ ਸ਼ਖ਼ਸੀਅਤ ਦੀ ਘਾੜਤ ਘੜਨ ਵਿਚ ਸਭ ਤੋਂ ਵੱਧ ਯੋਗਦਾਨ ਉਸ ਦੀ ਮਾਤਾ ਦਾ ਹੀ ਹੁੰਦਾ ਹੈ।

ਅੰਤ ਉਹ ਸਮਾਂ ਵੀ ਆਇਆ ਜੋ ਦੁਨੀਆਂ ਦੀ ਹਰ ਔਰਤ ਨੂੰ ਧੁਰੋਂ ਹੀ ਹਿਲਾ ਕੇ ਰੱਖ ਦਿੰਦਾ ਹੈ ਅਤੇ ਉਹ ਚਿਲਾ ਚਿਲਾ ਕੇ ਆਪਣਾ ਆਪ ਗੁਆ ਦਿੰਦੀ ਹੈ। ਇਹ ਹੁੰਦਾ ਹੈ ਉਸਦੇ ਜੀਵਨ ਸਾਥੀ ਪਤੀ ਦਾ ਸਦੀਵੀ ਵਿਛੋੜਾ ਪ੍ਰੰਤੂ ਮਾਤਾ ਜੀ ਨੂੰ ਜਦੋਂ 11 ਨਵੰਬਰ, 1675 ਈ. ਨੂੰ ਗੁਰੂ ਤੇਗ਼ ਬਹਾਦਰ ਸਾਹਿਬ ਦੀ ਸ਼ਹੀਦੀ ਉਪਰੰਤ ਉਨ੍ਹਾਂ ਦੇ ਪਵਿੱਤਰ ਸੀਸ ਨੂੰ ਭਾਈ ਜੈਤਾ ਜੀ ਵੱਲੋਂ ਕੀਰਤਪੁਰ ਸਾਹਿਬ ਲੈ ਕੇ ਆਉਣ ਦੀ ਖ਼ਬਰ ਪੁੱਜੀ ਤਾਂ ਮਾਤਾ ਜੀ ਪੂਰੇ ਸਹਿਜ, ਸਿਦਕ ਅਤੇ ਗੁਰੂ ਕੇ ਭਾਣੇ ਵਿਚ ਦ੍ਰਿੜ੍ਹ ਅਤੇ ਅਡੋਲ ਰਹੇ ਅਤੇ ਅਕਾਲ ਪੁਰਖ ਦੇ ਭਾਣੇ ਨੂੰ ਮਿੱਠਾ ਕਰ ਕੇ ਮੰਨਦਿਆਂ ਬਾਲ ਗੋਬਿੰਦ ਰਾਏ ਅਤੇ ਹੋਰ ਸਿੱਖਾਂ-ਸੇਵਕਾਂ ਨੇ ਪੂਰੀ ਸ਼ਰਧਾ ਅਤੇ ਸਤਿਕਾਰ ਨਾਲ ਗੁਰੂ ਜੀ ਦੇ ਸੀਸ ਨੂੰ ਪ੍ਰਾਪਤ ਕੀਤਾ। ਮਾਤਾ ਗੁਜਰੀ ਜੀ ਲਈ ਇਹ ਕਿਹੋ ਜਿਹਾ ਭਿਅੰਕਰ ਸਮਾਂ ਸੀ, ਸਤਿਕਾਰਯੋਗ ਪਤੀ ਦਾ ਸਦੀਵੀ ਵਿਛੋੜਾ ਅਤੇ ਕੇਵਲ ਸੀਸ ਦੀ ਪ੍ਰਾਪਤੀ ਹੋਈ, ਸ਼ਾਇਦ ਹੀ ਦੁਨੀਆਂ ਦੀ ਕਿਸੇ ਹੋਰ ਔਰਤ ਨੂੰ ਅਜਿਹਾ ਭਿਆਨਕ ਸਦਮਾ ਝੱਲਣਾ ਪਿਆ ਹੋਵੇ, ਇਹੋ ਜਿਹੀ ਇਤਿਹਾਸ 'ਚ ਕਿਧਰੇ ਮਿਸਾਲ ਨਹੀਂ ਮਿਲਦੀ। ਉਥੋਂ ਗੁਰੂ ਤੇਗ਼ ਬਹਾਦਰ ਸਾਹਿਬ ਜੀ ਦੇ ਪਵਿੱਤਰ ਸੀਸ ਨੂੰ ਬੜੇ ਸਹਿਜ ਅਤੇ ਸਤਿਕਾਰ ਨਾਲ ਸ੍ਰੀ ਅਨੰਦਪੁਰ ਸਾਹਿਬ ਲਿਆ ਕੇ ਪੂਰੀ ਗੁਰ-ਮਰਯਾਦਾ ਨਾਲ ਸੰਸਕਾਰ ਕੀਤਾ, ਜਿਥੇ ਹੁਣ ਗੁਰਦੁਆਰਾ ਸੀਸ ਗੰਜ ਸਾਹਿਬ ਸੁਸ਼ੋਭਿਤ ਹੈ। ਗੁਰੂ ਸਾਹਿਬ ਦੀ ਪਵਿੱਤਰ ਦੇਹ ਦਾ ਸਸਕਾਰ ਭਾਈ ਲੱਖੀ ਸ਼ਾਹ ਵਣਜਾਰਾ ਵੱਲੋਂ ਦਿੱਲੀ ਵਿਖੇ ਆਪਣੇ ਘਰ ਨੂੰ ਅਗਨ ਭੇਂਟ ਕਰ ਕੇ ਕੀਤਾ ਗਿਆ, ਜਿਥੇ ਅੱਜ ਕੱਲ ਗੁਰਦੁਆਰਾ ਰਕਾਬ ਗੰਜ ਸਾਹਿਬ ਸੁਸ਼ੋਭਿਤ ਹੈ।

ਮਾਤਾ ਗੁਜਰੀ ਜੀ ਨੇ ਬਾਲ ਗੋਬਿੰਦ ਰਾਏ ਦੇ ਤਿੰਨੋਂ ਅਨੰਦ ਕਾਰਜ ਮਾਤਾ ਜੀਤੋ ਜੀ, ਮਾਤਾ ਸੁੰਦਰੀ ਜੀ ਅਤੇ ਮਾਤਾ ਸਾਹਿਬ ਕੌਰ ਜੀ ਨਾਲ ਪੂਰੀ ਗੁਰ-ਮਰਯਾਦਾ ਨਾਲ ਕਰਵਾਏ ਅਤੇ ਗੁਰੂ ਤੇਗ਼ ਬਹਾਦਰ ਸਾਹਿਬ ਨਾਲ ਪੂਰਾ ਪੂਰਾ ਸਹਿਯੋਗ ਕੀਤਾ। ਸਗੋਂ ਮਾਤਾ ਸਾਹਿਬ ਕੌਰ ਜੀ ਨਾਲ ਅਨੰਦ ਕਾਰਜ ਗੁਰੂ ਤੇਗ਼ ਬਹਾਦਰ ਸਾਹਿਬ ਦੀ ਸ਼ਹੀਦੀ ਉਪਰੰਤ 1700 ਈ. ਮਾਤਾ ਗੁਜਰੀ ਜੀ ਦੀ ਪ੍ਰਵਾਨਗੀ ਅਤੇ ਦੇਖ-ਰੇਖ ਹੇਠ ਹੀ ਹੋਇਆ। ਇਥੇ ਗੁਰੂ ਤੇਗ਼ ਬਹਾਦਰ ਸਾਹਿਬ ਜੀ ਦੀ ਸ਼ਹੀਦੀ ਉਪਰੰਤ ਉਨ੍ਹਾਂ ਦੇ ਆਦੇਸ਼ ਅਨੁਸਾਰ ਗੋਬਿੰਦ ਰਾਏ ਜੀ ਨੂੰ 9 ਸਾਲ ਦੀ ਬਾਲ ਅਵਸਥਾ ਵਿਚ ਗੁਰਤਾਗੱਦੀ ਉੱਤੇ ਰਵਾਇਤ ਅਨੁਸਾਰ ਸੁਸ਼ੋਭਿਤ ਕਰਵਾਇਆ ਅਤੇ ਹੁਣ ਮਾਤਾ ਗੁਜਰੀ ਜੀ ਉੱਤੇ ਹੋਰ ਢੇਰ ਸਾਰੀਆਂ ਜ਼ਿੰਮੇਵਾਰੀਆਂ ਆ ਪਈਆਂ ਸਨ ਜੋ ਉਨ੍ਹਾਂ ਨੇ ਇਕ 'ਬਤੀਹ ਸੁਲਖਣੀ', 'ਸੀਲਵੰਤੀ' ਅਤੇ 'ਸੋਭਾਵੰਤੀ' ਇਸਤਰੀ ਵਾਂਗ ਬੜੀ ਨਿਪੁੰਨਤਾ ਨਾਲ ਨਿਭਾਈਆਂ ਅਤੇ 1699 ਈ. ਦੀ 30 ਮਾਰਚ ਨੂੰ ਗੁਰੂ ਗੋਬਿੰਦ ਸਿੰਘ ਜੀ ਦੇ "ਖ਼ਾਲਸਾ

ਪੰਥ" ਦੀ ਸਾਜਨਾ ਕਰਨ ਦੇ ਮਹਾਨ ਅਤੇ ਅਲੌਕਿਕ ਕਾਰਜ ਵਿਚ ਮਾਤਾ ਗੁਜਰੀ ਜੀ ਦਾ ਅਹਿਮ ਯੋਗਦਾਨ ਸੀ। ਸੱਚਮੁੱਚ ਹੀ ਮਾਤਾ ਦੀ ਅਸੀਸ, ਅਸ਼ੀਰਵਾਦ ਅਤੇ ਸਰਗਰਮ ਸਹਿਯੋਗ ਪੁੱਤਰ ਨੂੰ ਆਪਣੇ ਮਿਸ਼ਨ ਵਿਚ ਸਫਲ ਹੋਣ ਵਿਚ ਰੱਬੀ ਰੂਪ ਹੋ ਕੇ ਹੀ ਸਹਾਈ ਹੁੰਦਾ ਹੈ ਅਤੇ ਇਸੇ ਤਰ੍ਹਾਂ ਹੋਇਆ ਇਥੇ ਵੀ।

1700 ਈ. ਦੇ ਅਰੰਭ ਵਿਚ ਮਾਤਾ ਜੀਤੋ ਜੀ ਦੇ ਅਕਾਲ ਚਲਾਣੇ ਉਪਰੰਤ ਉਨ੍ਹਾਂ ਦੇ ਸਪੁੱਤਰਾਂ ਬਾਬਾ ਜੁਝਾਰ ਸਿੰਘ, ਬਾਬਾ ਜ਼ੋਰਾਵਰ ਸਿੰਘ ਅਤੇ ਬਾਬਾ ਫ਼ਤਿਹ ਸਿੰਘ ਦੇ ਪਾਲਣ-ਪੋਸ਼ਣ ਦੀ ਜ਼ਿੰਮੇਵਾਰੀ ਹੁਣ 'ਦਾਦੀ ਮਾਂ' ਮਾਤਾ ਗੁਜਰੀ ਜੀ ਉੱਤੇ ਆ ਪਈ ਸੀ। ਮਾਤਾ ਗੁਜਰੀ ਜੀ ਨੇ ਆਪਣੇ ਪੋਤਰਿਆਂ ਨੂੰ ਵੀ ਆਪਣੇ ਸਪੁੱਤਰ ਦੀ ਤਰ੍ਹਾਂ ਭਵਿੱਖ ਦੀਆਂ ਚੁਣੌਤੀਆਂ ਦਾ ਸਾਹਮਣਾ ਕਰਨ ਯੋਗ ਬਣਾਇਆ। ਮਾਤਾ ਸਾਹਿਬ ਕੌਰ ਦੇ ਅਨੰਦ ਕਾਰਜ ਉਪਰੰਤ ਉਨ੍ਹਾਂ ਨੂੰ ਇਕ ਮਿਸਾਲੀ ਸੱਸ-ਮਾਤਾ ਵਾਲਾ ਪਿਆਰ ਤੇ ਸਤਿਕਾਰ ਦੇਣਾ ਇਕ ਹੋਰ ਵੀ ਜ਼ਿੰਮੇਵਾਰੀ ਸੀ ਜੋ ਉਨ੍ਹਾਂ ਬੜੀ ਯੋਗਤਾ ਨਾਲ ਨਿਭਾਈ। ਬੜੇ ਮਾਣ ਵਾਲੀ ਗੱਲ ਹੈ ਕਿ ਮਾਤਾ ਜੀ ਦੀਆਂ ਜਿਉਂ-ਜਿਉਂ ਜ਼ਿੰਮੇਵਾਰੀਆਂ ਵਿਚ ਵਾਧਾ ਹੁੰਦਾ ਗਿਆ, ਉਹ ਉਤਨੇ ਹੀ ਦਲੇਰੀ, ਸੂਝ-ਬੂਝ, ਦ੍ਰਿੜ੍ਹਤਾ ਅਤੇ ਸਿਦਕਦਿਲੀ ਨਾਲ ਉਨ੍ਹਾਂ ਨੂੰ ਨਿਭਾਉਂਦੇ ਗਏ। ਹਰ ਚੁਣੌਤੀ ਅਤੇ ਹਰ ਨਵਾਂ ਸੰਕਟ ਮਾਤਾ ਗੁਜਰੀ ਨੂੰ ਹੋਰ ਦਲੇਰੀ, ਮਜ਼ਬੂਤੀ ਅਤੇ ਆਤਮਿਕ ਬਲ ਪ੍ਰਦਾਨ ਕਰਦੇ ਰਹੇ ਅਤੇ ਸਾਰੀਆਂ ਚੁਣੌਤੀਆਂ ਅਤੇ ਗੰਭੀਰ ਸੰਕਟਾਂ ਦਾ ਮੁਕਾਬਲਾ ਪੂਰੀ ਸਾਬਤ ਕਦਮੀ ਅਤੇ ਬੁਲੰਦ ਹੌਂਸਲੇ ਨਾਲ ਕਰਦੇ ਰਹੇ।



ਇਕ ਵਾਰ ਫਿਰ ਅਤਿ ਕਠਿਨ ਸਮਾਂ ਸ੍ਰੀ ਅਨੰਦਪੁਰ ਸਾਹਿਬ ਦੀ ਧਰਤੀ ਉੱਤੇ ਆਇਆ, ਜਦੋਂ ਬਾਈਧਾਰ ਦੇ ਰਾਜਿਆਂ ਅਤੇ ਮੁਗ਼ਲੀਆ ਸਲਤਨਤ ਦੀਆਂ ਫ਼ੌਜਾਂ ਨੇ ਇਕ ਸਾਂਝੀ ਕਮਾਨ ਹੇਠ ਸ੍ਰੀ ਅਨੰਦਪੁਰ ਸਾਹਿਬ ਨੂੰ ਘੇਰਾ ਪਾ ਲਿਆ। ਲੰਮਾ ਸਮਾਂ ਜੰਗ ਚੱਲਦੀ ਰਹੀ ਅਤੇ ਘੇਰੇ ਵਿਚ ਆਉਣ ਉਪਰੰਤ ਅਨੰਦਗੜ੍ਹ ਕਿਲ੍ਹੇ ਅੰਦਰ ਅਨੇਕ ਪ੍ਰਕਾਰੀ ਤੰਗੀਆਂ-ਤੁਰਸ਼ੀਆਂ ਦਾ ਸਮਾਂ, ਛੋਟੇ ਬਾਲਾਂ ਦੀ ਸਾਂਭ-ਸੰਭਾਲ ਅਤੇ ਸਿੰਘਾਂ ਦੇ ਹੌਂਸਲੇ ਬੁਲੰਦ ਰੱਖਣ ਵਿਚ ਮਾਤਾ ਜੀ ਨੇ ਇਕ ਬਹੁਤ ਵੱਡੀ ਭੂਮਿਕਾ ਨਿਭਾਈ। 40 ਸਿੰਘਾਂ ਦੇ 'ਬੇਦਾਵਾ' ਦੇ ਕੇ ਕਿਲ੍ਹੇ ਨੂੰ ਛੱਡਣ ਸਮੇਂ ਇਹ ਸਮੱਸਿਆ ਹੋਰ ਵੀ ਗੰਭੀਰ ਹੋ ਗਈ ਸੀ ਪ੍ਰੰਤੂ ਮਾਤਾ ਜੀ ਸਾਰੇ ਬਿਖੜੇ ਹਾਲਾਤ ਵਿਚ ਵੀ ਪੂਰੇ ਦ੍ਰਿੜ੍ਹ ਅਤੇ ਅਡੋਲ ਰਹੇ। ਗੁਰਵਾਕ ਹੈ : "ਸੁਹੇਲਾ ਕਹਨੁ ਕਹਾਵਨੁ ॥ ਤੇਰਾ ਬਿਖਮੁ ਭਾਵਨੁ ॥"[24] ਬਾਈਧਾਰ ਦੇ ਰਾਜਿਆਂ ਅਤੇ ਮੁਗ਼ਲੀਆ ਫ਼ੌਜਾਂ ਦੇ ਮੁਖੀਆਂ ਵੱਲੋਂ ਸਹੁੰਆਂ-ਸੁਗੰਦਾਂ ਖਾਣ ਉਪਰੰਤ ਕਿਲ੍ਹਾ ਛੱਡਿਆ ਤਾਂ ਛੋਟੇ ਸਾਹਿਬਜ਼ਾਦੇ ਬਾਬਾ ਜ਼ੋਰਾਵਰ ਸਿੰਘ ਅਤੇ ਬਾਬਾ ਫ਼ਤਿਹ ਸਿੰਘ ਜੀ ਮਾਤਾ ਜੀ ਦੀ ਦੇਖ-ਰੇਖ ਹੇਠ ਉਨ੍ਹਾਂ ਨਾਲ ਸਨ। ਸ੍ਰੀ ਅਨੰਦਪੁਰ ਸਾਹਿਬ ਤੋਂ ਥੋੜ੍ਹੀ ਦੂਰ ਜਾ ਕੇ ਬਾਈਧਾਰ ਦੇ ਰਾਜਿਆਂ ਅਤੇ ਮੁਗ਼ਲ ਫ਼ੌਜਾਂ ਦੇ ਮੁਖੀਆਂ ਵੱਲੋਂ "ਸਾਕਤ ਸੁਆਨ ਕਹੀਅਹਿ ਬਹੁ ਲੋਭੀ ਬਹੁ ਦੁਰਮਤਿ ਮੈਲੁ ਭਰੀਜੈ"[25] ਅਨੁਸਾਰ ਕਸਮਾਂ ਤੋੜ ਕੇ ਅਤੇ ਘੋਰ ਵਿਸ਼ਵਾਸਘਾਤ ਕਰ ਕੇ ਗੁਰੂਕਿਆਂ ਉੱਤੇ ਜ਼ਬਰਦਸਤ ਹਮਲਾ

---

24. ਸਿਰੀਰਾਗੁ ਮ: ੫, ਪੰਨਾ 51.
25. ਕਲਿਆਨੁ ਮ: ੪, ਪੰਨਾ 1326.

ਕਰ ਦਿੱਤਾ ਅਤੇ ਨਤੀਜੇ ਵਜੋਂ ਸਿਰਸਾ ਦਰਿਆ ਦੇ ਕਿਨਾਰੇ ਘਮਸਾਨ ਦਾ ਯੁੱਧ ਹੋਇਆ, ਜਿਥੇ ਸਿੰਘਾਂ ਦੀਆਂ ਬਹੁਤ ਸਾਰੀਆਂ ਸ਼ਹੀਦੀਆਂ ਵੀ ਹੋਈਆਂ ਅਤੇ ਇਥੇ ਹੀ ਗੁਰੂ ਪਰਿਵਾਰ ਆਪਸ ਵਿਚ ਤਿੰਨ ਹਿੱਸਿਆਂ ਵਿਚ ਵਿਛੜ ਗਿਆ। ਜਿਥੇ ਅੱਜ ਕੱਲ ਗੁਰਦੁਆਰਾ 'ਪਰਿਵਾਰ ਵਿਛੋੜਾ' ਸਾਹਿਬ ਉਸ ਯਾਦ ਨੂੰ ਸੰਭਾਲੇ ਹੋਏ ਸੁਸ਼ੋਭਿਤ ਹੈ।

ਮਾਤਾ ਗੁਜਰੀ ਜੀ ਆਪਣੇ ਸਪੁੱਤਰ ਗੁਰੂ ਗੋਬਿੰਦ ਸਿੰਘ ਜੀ, ਆਪਣੇ ਵੱਡੇ ਪੋਤਰਿਆਂ ਬਾਬਾ ਅਜੀਤ ਸਿੰਘ ਜੀ, ਬਾਬਾ ਜੁਝਾਰ ਸਿੰਘ ਜੀ, ਜਿਨ੍ਹਾਂ ਨੂੰ ਉਨ੍ਹਾਂ ਬਹੁਤ ਚਾਵਾਂ, ਲਾਡਾਂ ਅਤੇ ਰੀਝਾਂ ਨਾਲ ਪਾਲਿਆ ਅਤੇ ਭਾਂਤ-ਭਾਂਤ ਦੀਆਂ ਸੇਵਾ, ਸਿਮਰਨ, ਤਿਆਗ, ਕੁਰਬਾਨੀ, ਸੰਜਮ ਅਤੇ ਸਬਰ ਸੰਤੋਖ ਵਾਲੇ ਉੱਚੇ-ਸੁੱਚੇ ਆਚਰਣ ਅਤੇ ਧਰਮ ਵਿਚ ਦ੍ਰਿੜ੍ਹ ਸੰਕਲਪ ਰਹਿਣ ਅਤੇ ਅਕਾਲ ਪੁਰਖ ਦੇ ਭਾਣੇ ਦੇ ਦ੍ਰਿੜ੍ਹ ਵਿਸ਼ਵਾਸੀ ਅਤੇ ਸਹਿਨਸ਼ੀਲਤਾ ਦਾ ਸਬਕ ਦਿੱਤਾ, ਆਦਿ ਅਤਿ ਮਹੱਤਵਪੂਰਨ ਸਿੱਖਿਆਵਾਂ ਦਿੱਤੀਆਂ ਅਤੇ ਉਨ੍ਹਾਂ ਦੀਆਂ ਸ਼ਖ਼ਸੀਅਤਾਂ ਦੀ ਸਰਬਪੱਖੀ ਉਸਾਰੀ ਕੀਤੀ, ਮਾਤਾ ਗੁਜਰੀ ਜੀ ਨਾਲੋਂ ਵਿਛੜ ਗਏ। ਆਪਣੀਆਂ ਅਤਿ ਸੁਹਿਰਦ ਅਤੇ ਸੁਚੱਜੀਆਂ ਅਤੇ ਸੇਵਾ ਤੇ ਸਿਮਰਨ ਦੀਆਂ ਪੁੰਜ ਨੂੰਹਾਂ ਮਾਤਾ ਸੁੰਦਰੀ ਜੀ ਅਤੇ ਮਾਤਾ ਸਾਹਿਬ ਕੌਰ ਜੀ ਅਤੇ ਉਨ੍ਹਾਂ ਸਮੂੰਹ ਗੁਰਸਿੱਖਾਂ, ਜਿਨ੍ਹਾਂ ਨੂੰ ਉਹ ਆਪਣੇ ਪੁੱਤਰ, ਪੋਤਰਿਆਂ ਅਤੇ ਭਰਾਵਾਂ ਵਰਗੇ 'ਖ਼ਾਲਸਾ ਪੰਥ' ਦੇ ਵੱਡੇ ਪਰਿਵਾਰ ਦੇ ਜੀਆਂ ਵਾਂਗ ਪਿਆਰ ਕਰਦੇ ਸਨ, ਤੋਂ ਵਿਛੜ ਗਏ ਸਨ। ਕੈਸਾ ਅਜੀਬ ਸਮਾਂ ਹੈ ਫ਼ੌਜਾਂ, ਕਿਲ੍ਹਿਆਂ ਅਤੇ ਤਖ਼ਤਾਂ ਦੇ ਮਾਲਕ ਸ਼ਹਿਨਸ਼ਾਹਾਂ ਦੇ ਸ਼ਹਿਨਸ਼ਾਹ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਬਿਲਕੁਲ ਇਕੱਲੇ ਨੰਗੇ ਪੈਰ, ਜਾਮਾ ਵੀ ਜ਼ਖ਼ਮੀ, ਪਰ ਚੜ੍ਹਦੀ ਕਲਾ ਵਿਚ "ਮਿਤ੍ਰ ਪਿਆਰੇ ਨੂੰ ਹਾਲ ਮੁਰੀਦਾਂ ਦਾ ਕਹਿਣਾ" ਆਖ ਕੇ ਅਕਾਲ ਪੁਰਖ ਨੂੰ ਸੰਬੋਧਨ ਹੋ ਰਹੇ ਹਨ ਅਤੇ ਉਧਰ ਪਿਆਰਾਂ, ਲਾਡਾਂ-ਚਾਵਾਂ ਨਾਲ ਪਾਲੇ ਹੋਏ ਗੁਰੂ ਕੇ ਲਾਲ ਉਮਰ 7 ਸਾਲ ਅਤੇ 9 ਸਾਲ ਅਤੇ ਆਪਣੀ ਮਹਾਨ ਦਾਦੀ ਮਾਂ 85 ਸਾਲਾ ਮਾਤਾ ਗੁਜਰੀ ਜੀ ਪੋਹ ਦੀ ਕਾਲੀ ਬੋਲ਼ੀ ਅਤਿ ਠੰਡੀ ਰਾਤ ਨੂੰ ਇਕੱਲੇ ਤੁਰੇ ਜਾ ਰਹੇ ਹਨ, ਉਨ੍ਹਾਂ ਦਾ ਸਿਦਕ ਅਤੇ ਆਤਮਿਕ ਵਿਸ਼ਵਾਸ ਬਿਲਕੁਲ ਅਹਿੱਲ ਅਤੇ ਅਡਿੱਗ ਹੈ। ਅਕਾਲ ਪੁਰਖ ਦੇ ਭਾਣੇ ਨੂੰ ਮਿੱਠਾ ਕਰ ਕੇ ਮੰਨਦਿਆਂ ਅਡੋਲ ਤੁਰੇ ਜਾ ਰਹੇ ਹਨ। ਗੁਰੂ ਤੇਗ਼ ਬਹਾਦਰ ਜੀ ਅਕਾਲ ਪੁਰਖ ਦੇ ਮਾਤ-ਲੋਕ ਵਿਚ ਅਜਿਹੇ ਵਰਤਾਰੇ ਬਾਰੇ ਇਉਂ ਫ਼ਰਮਾਉਂਦੇ ਹਨ ਜੋ ਸਾਡੇ ਸਾਰਿਆਂ ਲਈ ਜੋ ਨਿੱਕੇ-ਨਿੱਕੇ ਭੈਅ, ਲਾਲਚ ਜਾਂ ਮਤਲਬ ਖ਼ਾਤਰ ਆਪਣਾ ਧਰਮ ਅਤੇ ਕਿਰਦਾਰ ਹੀ ਦਾਅ ਉੱਤੇ ਲਾ ਦਿੰਦੇ ਹਾਂ; ਇਕ ਸਬਕ ਹੈ:

**ਹਰਿ ਕੀ ਗਤਿ ਨਹਿ ਕੋਊ ਜਾਨੈ॥**
**ਜੋਗੀ ਜਤੀ ਤਪੀ ਪਚਿ ਹਾਰੇ ਅਰੁ ਬਹੁ ਲੋਗ ਸਿਆਨੇ॥**
**ਛਿਨ ਮਹਿ ਰਾਉ ਰੰਕ ਕਉ ਕਰਈ ਰਾਉ ਰੰਕ ਕਰਿ ਡਾਰੇ॥**
**ਰੀਤੇ ਭਰੇ ਭਰੇ ਸਖਨਾਵੈ ਯਹ ਤਾ ਕੋ ਬਿਵਹਾਰੇ॥**

*(ਬਿਹਾਗੜਾ ਮ: ੯, ਪੰਨਾ 537)*

ਪੋਹ ਦੀ ਅਤਿ ਠੰਡੀ ਕਾਲੀ ਬੋਲ਼ੀ ਰਾਤ, ਰਸਤੇ ਦੀ ਵੀ ਜਾਣਕਾਰੀ ਨਹੀਂ

ਅਤੇ ਇਸ ਬਾਰੇ ਵੀ ਕੋਈ ਪਤਾ ਨਹੀਂ ਕਿ ਕਿਥੇ ਅਪੜਨਾ ਹੈ ? ਇਸ ਸਮੇਂ ਇਹ ਤਿੰਨੇ ਜੀਅ ਤੁਰੇ ਜਾ ਰਹੇ ਹਨ। ਉਸ ਸਮੇਂ ਉਨ੍ਹਾਂ ਦੇ ਮਨਾਂ ਉੱਤੇ ਕੀ ਵਾਪਰ ਰਿਹਾ ਸੀ ? ਕੌਣ ਦੱਸ ਸਕਦਾ ਹੈ ? ਕੌਣ ਅਤੇ ਕੀ ਅੰਦਾਜ਼ਾ ਲਗਾ ਸਕਦਾ ਹੈ ? ਨਿਸਚੇ ਹੀ ਮਾਤਾ ਗੁਜਰੀ ਜੀ ਸਾਹਮਣੇ ਸਤਿਗੁਰਾਂ ਦਾ ਮਹਾਨ ਉਪਦੇਸ਼: "ਜੌ ਰਾਜੁ ਦੇਹਿ ਤ ਕਵਨ ਬਡਾਈ॥ ਜੌ ਭੀਖ ਮੰਗਾਵਹਿ ਤ ਕਿਆ ਘਟਿ ਜਾਈ ॥"[26] ਸੀ। ਅਜਿਹੇ ਸਮੇਂ ਹੀ ਗੁਰੂ-ਘਰ ਅੰਦਰ 16 ਸਾਲ ਉਨ੍ਹਾਂ ਪਾਸ ਬਤੌਰ ਰਸੋਈਏ ਦੇ ਸੇਵਾ ਨਿਭਾ ਚੁੱਕੇ ਮੋਰਿੰਡੇ ਦੇ ਲਾਗਲੇ ਪਿੰਡ ਸਹੇੜੀ ਦੇ ਰਹਿਣ ਵਾਲੇ 'ਗੰਗੂ' ਨਾਲ ਮਿਲਾਪ ਹੋ ਗਿਆ ਜੋ ਉਨ੍ਹਾਂ ਨੂੰ ਆਪਣੇ ਨਾਲ ਆਪਣੇ ਪਿੰਡ ਲੈ ਗਿਆ। ਪ੍ਰੰਤੂ 'ਲਾਲਚ ਬੁਰੀ ਬਲਾ ਹੈ' ਦੇ ਅਖਾਣ ਵਾਂਗ ਉਹ ਲਾਲਚ ਵਿਚ ਆ ਗਿਆ ਅਤੇ ਉਸ ਨੇ ਮਾਤਾ ਜੀ ਦਾ ਧਨ ਚੁਰਾ ਲਿਆ। ਪਾਪ ਭਾਵੇਂ ਅਤਿ ਬੁਰੀ ਬਲਾ ਹੁੰਦੀ ਹੈ, ਪ੍ਰੰਤੂ ਪਾਪੀ ਲਾਲਚ ਵੱਸ ਪਾਪ ਕਰੀ ਜਾਂਦਾ ਹੈ ਅਤੇ ਪਾਪਾਂ ਦੀ ਗੱਠੜੀ ਨਿਤ ਦਿਨ ਭਾਰੀ ਕਰੀ ਜਾਂਦਾ ਹੈ। ਗੁਰਵਾਕ ਹੈ: "ਪਾਪੁ ਬੁਰਾ ਪਾਪੀ ਕਉ ਪਿਆਰਾ ॥ ਪਾਪਿ ਲਦੇ ਪਾਪੇ ਪਾਸਾਰਾ॥"[27] ਜੇ ਮਾਤਾ ਜੀ ਨੇ ਗੰਗੂ ਤੋਂ ਇਸ ਬਾਰੇ ਪੁੱਛਿਆ ਤਾਂ ਕਾਲਾ-ਪੀਲਾ ਹੋ ਗਿਆ ਅਤੇ ਮੋਰਿੰਡੇ ਦੇ ਥਾਣੇਦਾਰ ਪਾਸ ਮਾਤਾ ਜੀ ਅਤੇ ਦੋਹਾਂ ਸਾਹਿਬਜ਼ਾਦਿਆਂ ਨੂੰ ਗ੍ਰਿਫ਼ਤਾਰ ਕਰਵਾ ਦਿੱਤਾ। ਸੱਚਮੁੱਚ ਹੀ ਗੰਗੂ ਨੇ ਲੋੜ ਵੱਸ ਘੋਰ ਵਿਸ਼ਵਾਸਘਾਤ ਕਰ ਕੇ ਪਰਮਾਤਮਾ ਨੂੰ ਆਪਣੇ ਮਨੋਂ ਵਿਸਾਰਿਆ ਅਤੇ ਧਰਮ ਤੋੜਿਆ। ਸਤਿਗੁਰੂ ਜੀ ਨੇ ਠੀਕ ਹੀ ਇਉਂ ਫ਼ਰਮਾਇਆ ਹੈ: "ਸਾਕਤ ਸਿਉ ਮਨ ਮੇਲੁ ਨ ਕਰੀਅਹੁ ਜਿਨਿ ਹਰਿ ਹਰਿ ਨਾਮੁ ਬਿਸਾਰੇ॥"[28] ਸੱਚਮੁੱਚ ਹੀ ਜਦੋਂ ਸਮਾਂ ਮਾੜਾ ਆ ਜਾਵੇ ਤਾਂ ਕੋਈ ਵੀ ਸਾਥ ਨਹੀਂ ਦਿੰਦਾ, ਸਗੋਂ ਆਪਣੇ ਵੀ ਦੁਸ਼ਮਣਾਂ ਨਾਲ ਹੀ ਜਾ ਰਲਦੇ ਹਨ। ਗੁਰੂ ਤੇਗ਼ ਬਹਾਦਰ ਸਾਹਿਬ ਅਜਿਹੇ ਸਮੇਂ ਬਾਰੇ ਇਉਂ ਫ਼ਰਮਾਉਂਦੇ ਹਨ: "ਸੁਖ ਮੈ ਆਨਿ ਬਹੁਤੁ ਮਿਲਿ ਬੈਠਤ ਰਹਤ ਚਹੂ ਦਿਸਿ ਘੇਰੈ ॥ ਬਿਪਤਿ ਪਰੀ ਸਭ ਹੀ ਸੰਗੁ ਛਾਡਿਤ ਕੋਊ ਨ ਆਵਤ ਨੇਰੈ ॥"[29] ਗੰਗੂ ਨੇ ਮਾਤਾ ਜੀ ਦਾ ਧਨ-ਮਾਲ ਹਜ਼ਮ ਕਰਨ ਅਤੇ ਸਰਕਾਰ ਤੋਂ ਭਾਰੀ ਇਨਾਮ ਹਾਸਲ ਕਰਨ ਹਿਤ ਲਾਲਚ ਵੱਸ ਆਪਣਾ ਧਰਮ-ਈਮਾਨ ਵੇਚ ਦਿੱਤਾ ਅਤੇ ਘੋਰ ਵਿਸ਼ਵਾਸਘਾਤ ਕੀਤਾ। ਪ੍ਰਸਿੱਧ ਸ਼ਾਇਰ ਗ਼ਾਲਿਬ ਨੇ ਠੀਕ ਹੀ ਕਿਹਾ ਹੈ:

*ਹ਼ਫਜ਼ ਮੇਂ ਲੋਕ ਵਫ਼ਾ ਕੋ ਵੇਚ ਦੇਤੇ ਹੈਂ।*
*ਖ਼ੁਦਾ ਕੇ ਘਰ ਤੋ ਕਿਆ ਵੁਹ ਖ਼ੁਦਾ ਕੋ ਹੀ ਵੇਚ ਦੇਤੇ ਹੈਂ।*

ਗੁਰੂ ਜੀ ਵੀ ਮਨੁੱਖ ਦੀ ਲਾਲਚੀ ਮਾਨਸਿਕਤਾ ਅਤੇ ਲੋਭੀ ਕਿਰਦਾਰ ਬਾਰੇ ਇਉਂ ਫ਼ੁਰਮਾਉਂਦੇ ਹਨ:

---

26. ਗੂਜਰੀ ਨਾਮਦੇਵ ਜੀ, ਪੰਨਾ 525.
27. ਰਾਮਕਲੀ ਮ: ੧, ਪੰਨਾ 935.
28. ਨਟ ਮ: ੪, ਪੰਨਾ 981.
29. ਸੋਰਠਿ ਮ: ੯, ਪੰਨਾ 634.

**ਜਿਉ ਕੂਕਰੁ ਹਰਕਾਇਆ ਧਾਵੈ ਦਹ ਦਿਸ ਜਾਇ॥**
**ਲੋਭੀ ਜੰਤੁ ਨ ਜਾਣਈ ਭਖੁ ਅਭਖੁ ਸਭ ਖਾਇ॥**

*(ਸਿਰੀਰਾਗੁ ਮ: ੫, ਪੰਨਾ 50)*

ਥਾਣੇਦਾਰ ਨੇ ਅਗਲੇ ਦਿਨ ਸੂਬਾ ਸਰਹੰਦ ਵਜ਼ੀਰ ਖ਼ਾਨ ਤੋਂ ਮੋਟਾ ਇਨਾਮ ਅਤੇ ਤਰੱਕੀ ਪ੍ਰਾਪਤ ਕਰਨ ਹਿੱਤ ਤਿੰਨਾਂ ਸ਼ਾਹੀ ਕੈਦੀਆਂ ਨੂੰ ਸੂਬੇ ਦੇ ਪੇਸ਼ ਕਰ ਦਿੱਤਾ। ਸੂਬੇ ਨੇ ਜ਼ੁਲਮ ਅਤੇ ਜਬਰ ਦੀ ਹਨੇਰੀ ਝੁਲਾ ਦਿੱਤੀ ਅਤੇ ਡਰਾ ਸਮਝਾ ਕੇ ਜਾਂ ਲਾਲਚ ਵੱਸ ਕਰ ਕੇ ਉਨ੍ਹਾਂ ਨੂੰ 'ਦੀਨ ਮੁਹੰਮਦੀ' ਕਬੂਲ ਕਰਵਾਉਣ ਹਿੱਤ ਤਰ੍ਹਾਂ-ਤਰ੍ਹਾਂ ਦੇ ਢੰਗ-ਤਰੀਕੇ ਅਪਨਾਉਣ ਲੱਗਾ ਅਤੇ ਤਿੰਨਾਂ ਨੂੰ ਹੀ ਪੋਹ ਦੀ ਅਤਿ ਠੰਡੀ ਰਾਤ ਵਿਚ 'ਠੰਡੇ ਬੁਰਜ' ਵਿਚ ਕੈਦ ਕਰ ਦਿੱਤਾ। ਅਜਿਹਾ ਕਹਿਰ ਦਾ ਸਮਾਂ ਸੰਸਾਰ ਵਿਚ ਸ਼ਾਇਦ ਹੀ ਕਿਸੇ ਹੋਰ ਪਰਿਵਾਰ ਉੱਤੇ ਆਇਆ ਹੋਵੇ, ਕੋਈ ਮਿਸਾਲ ਨਹੀਂ ਮਿਲਦੀ। ਤਿੰਨਾਂ ਸ਼ਾਹੀ ਕੈਦੀਆਂ ਲਈ ਵਜ਼ੀਰ ਖ਼ਾਨ ਦੇ ਸ਼ਾਹੀ ਮਹਿਮਾਨਖ਼ਾਨੇ ਤੋਂ ਘੱਲਿਆ ਹੋਇਆ ਖਾਣਾ ਮਾਤਾ ਗੁਜਰੀ ਜੀ ਨੇ ਪੂਰੇ ਆਤਮ ਵਿਸ਼ਵਾਸ ਨਾਲ "ਮਲੇਛ ਦਾ ਘੱਲਿਆ ਖਾਣਾ ਨਹੀਂ ਖਾਣਾ" ਕਹਿ ਕੇ ਵਾਪਸ ਕੀਤਾ। ਇਸ ਸਮੇਂ ਭਾਈ ਮੋਤੀ ਰਾਮ ਮਹਿਰਾ ਨੇ ਇਨ੍ਹਾਂ ਤਿੰਨਾਂ ਦੀ ਦੁੱਧ-ਪਾਣੀ ਨਾਲ ਟਹਿਲ ਸੇਵਾ ਕੀਤੀ। ਇਤਿਹਾਸ ਗਵਾਹ ਹੈ ਕਿ ਗੁਰੂ ਸਾਹਿਬਾਨ, ਗੁਰੂ ਪਰਿਵਾਰਾਂ ਅਤੇ ਗੁਰਸਿੱਖਾਂ ਨੇ ਨਿਰਭਉ ਅਤੇ ਨਿਰਵੈਰ ਰਹਿੰਦਿਆਂ ਭਾਣੇ ਨੂੰ ਮਿੱਠਾ ਕਰ ਕੇ ਮੰਨਦਿਆਂ ਪਰਉਪਕਾਰ ਹਿੱਤ ਜਿਤਨੇ ਅਸਹਿ ਤੇ ਅਕਹਿ ਤਸੀਹੇ ਝੱਲੇ, ਕੁਰਬਾਨੀਆਂ ਅਤੇ ਸ਼ਹੀਦੀਆਂ ਦਿੱਤੀਆਂ, ਐਸੀ ਮਿਸਾਲ ਸੱਚਮੁੱਚ ਹੀ ਸਾਰੇ ਸੰਸਾਰ ਦੇ ਪੂਰੇ ਇਤਿਹਾਸ ਵਿਚ ਕਿਧਰੇ ਵੀ ਨਹੀਂ ਮਿਲਦੀ। ਗੁਰਮਤਿ ਫਲਸਫਾ ਦੁੱਖ-ਸੁੱਖ ਨੂੰ ਸਮਾਨ ਸਮਝਦਾ ਹੈ ਅਤੇ ਜੀਵਨ ਸੰਘਰਸ਼ ਵਿਚ ਵਿਚਰਦਿਆਂ ਮਨੁੱਖ ਨੇ ਦੋਹਾਂ ਹਾਲਤਾਂ ਵਿਚ ਸਹਿਜ ਵਿਚ ਰਹਿੰਦਿਆਂ ਇਨ੍ਹਾਂ ਦੇ ਵਿੱਚੋਂ ਹੀ ਲੰਘਣਾ ਹੁੰਦਾ ਹੈ। ਗੁਰੂ ਸਾਹਿਬਾਨ, ਗੁਰੂ ਪਰਿਵਾਰਾਂ ਅਤੇ ਗੁਰਸਿੱਖਾਂ ਨੇ ਆਪਣੇ ਅਮਲੀ ਜੀਵਨ ਇਸ ਸਿਧਾਂਤ ਅਨੁਸਾਰ ਜੀਉਂ ਕੇ ਮਨੁੱਖਤਾ ਸਾਹਮਣੇ ਇਕ ਮਿਸਾਲ ਕਾਇਮ ਕਰ ਦਿੱਤੀ। ਗੁਰੂ ਤੇਗ਼ ਬਹਾਦਰ ਸਾਹਿਬ ਨੇ ਫ਼ੁਰਮਾਇਆ ਹੈ: "ਜੋ ਨਰੁ ਦੁਖ ਮੈ ਦੁਖੁ ਨਹੀ ਮਾਨੈ ॥ ਸੁਖ ਸਨੇਹੁ ਅਰੁ ਭੈ ਨਹੀ ਜਾ ਕੈ ਕੰਚਨ ਮਾਟੀ ਮਾਨੈ ॥"[30] ਅਜਿਹਾ ਸਭਿਆਚਾਰ ਮਨੁੱਖ ਤਦ ਹੀ ਅਪਨਾ ਸਕਦਾ ਹੈ ਜਦੋਂ ਉਹ ਇਸ ਧਾਰਨਾ, "ਤਨੁ ਮਨੁ ਧਨੁ ਸਭੁ ਸਉਪਿ ਗੁਰ ਕਉ ਹੁਕਮਿ ਮੰਨਿਐ ਪਾਈਐ ॥"[31] ਅਤੇ "ਕਬੀਰ ਮੇਰਾ ਮੁਝ ਮਹਿ ਕਿਛੁ ਨਹੀ ਜੋ ਕਿਛੁ ਹੈ ਸੋ ਤੇਰਾ ॥ ਤੇਰਾ ਤੁਝ ਕਉ ਸਉਪਤੇ ਕਿਆ ਲਾਗੈ ਮੇਰਾ ॥"[32] ਦਾ ਦ੍ਰਿੜ੍ਹਤਾ ਨਾਲ ਧਾਰਨੀ ਹੋਵੇ। ਮਾਤਾ ਗੁਜਰੀ ਜੀ ਧਾਰਮਿਕ ਵਿਚਾਰਾਂ ਵਾਲੇ ਮਾਤਾ ਬਿਸ਼ਨ ਕੌਰ ਅਤੇ ਪਿਤਾ ਲਾਲ ਚੰਦ ਦੀ ਪੁੱਤਰੀ, ਧਰਮ ਰੱਖਿਅਕ ਸ਼ਹੀਦਾਂ ਦੇ ਸਿਰਤਾਜ ਗੁਰੂ ਤੇਗ਼ ਬਹਾਦਰ ਸਾਹਿਬ ਦੀ ਧਰਮ ਸੁਪਤਨੀ ਗੁਰੂ ਗੋਬਿੰਦ ਸਿੰਘ ਜੀ ਦੀ ਮਾਤਾ ਸਨ। ਉਸਨੇ ਆਪਣੇ ਪੋਤਰਿਆਂ ਨੂੰ ਗੁਰੂ ਅਰਜਨ ਦੇਵ ਜੀ ਦੀ ਸ਼ਹੀਦੀ

---

30. ਸੋਰਠਿ ਮ: ੯, ਪੰਨਾ 633.
31. ਰਾਮਕਲੀ ਮ: ੩ ਅਨੰਦੁ, ਪੰਨਾ 918.
32. ਸਲੋਕ ਕਬੀਰ ਜੀ, ਪੰਨਾ 1375.

ਦੀ ਗਾਥਾ, ਗੁਰੂ ਤੇਗ਼ ਬਹਾਦਰ ਸਾਹਿਬ ਦੀ ਸ਼ਹੀਦੀ ਦਾ ਸਾਕਾ, ਭਾਈ ਮਤੀ ਦਾਸ, ਭਾਈ ਸਤੀ ਦਾਸ ਜੀ, ਭਾਈ ਦਿਆਲਾ ਜੀ ਦੀਆਂ ਸ਼ਹੀਦੀਆਂ ਦ੍ਰਿੜ੍ਹ ਕਰਵਾਈਆਂ। ਸੰਸਾਰ ਦੀ ਨਾਸ਼ਵਾਨਤਾ ਬਾਰੇ ਸਮਝਾਇਆ ਅਤੇ ਧਰਮ ਵਿਚ ਸਿਦਕਦਿਲੀ ਨਾਲ ਪਰਪੱਕ ਰਹਿਣ ਲਈ ਦ੍ਰਿੜ੍ਹ ਸੰਕਲਪ ਕੀਤਾ। ਬੱਚਿਆਂ ਨੂੰ ਵਾਰ-ਵਾਰ ਸਮਝਾਇਆ ਕਿ ਉਹ ਯਾਦ ਰੱਖਣ ਕਿ ਉਹ ਕਿਸ ਦੇ ਪੁੱਤਰ ਅਤੇ ਕਿਸ ਦੇ ਪੋਤਰੇ ਹਨ। ਮਾਤਾ ਗੁਜਰੀ ਜੀ ਨੇ ਜਗਤ ਗੁਰੂ ਨਾਨਕ ਦੇਵ ਜੀ ਦੇ ਫ਼ੁਰਮਾਨ:

**ਜਉ ਤਉ ਪ੍ਰੇਮ ਖੇਲਣ ਕਾ ਚਾਉ ॥**
**ਸਿਰੁ ਧਰਿ ਤਲੀ ਗਲੀ ਮੇਰੀ ਆਉ ॥**
**ਇਤੁ ਮਾਰਗਿ ਪੈਰੁ ਧਰੀਜੈ ॥**
**ਸਿਰੁ ਦੀਜੈ ਕਾਣਿ ਨ ਕੀਜੈ ॥**

*(ਸਲੋਕ ਵਾਰਾਂ ਤੇ ਵਧੀਕ, ਮ: ੧, ਪੰਨਾ 1412)*

ਤਥਾ:

**ਮਰਣੁ ਮੁਣਸਾ ਸੂਰਿਆ ਹਕੁ ਹੈ ਜੋ ਹੋਇ ਮਰਨਿ ਪਰਵਾਣੋ ॥**
**ਸੂਰੇ ਸੇਈ ਆਗੈ ਆਖੀਅਹਿ ਦਰਗਹ ਪਾਵਹਿ ਸਾਚੀ ਮਾਣੋ ॥**

*(ਵਡਹੰਸੁ ਮ: ੧, ਪੰਨਾ 579)*

ਅਤੇ ਗੁਰੂ ਤੇਗ਼ ਬਹਾਦਰ ਜੀ ਦਾ ਸੰਸਾਰ ਨੂੰ ਦਿੱਤਾ ਮਹਾਨ ਉਪਦੇਸ਼, "ਧਰ ਪਈਏ ਧਰਮ ਨ ਛੋੜੀਏ" ਵਾਰ-ਵਾਰ ਦ੍ਰਿੜ੍ਹ ਕਰਵਾਇਆ। ਸਾਹਿਬਜ਼ਾਦਿਆਂ ਦੀ ਸੂਬੇਦਾਰ ਦੀ ਕਚਹਿਰੀ ਵਿਚ ਪੇਸ਼ੀ ਹੋਈ, ਅਨੇਕ ਯਤਨਾਂ ਡਰਾਵਿਆਂ, ਧਮਕੀਆਂ, ਲਾਲਚਾਂ ਦੇ ਬਾਵਜੂਦ ਉਹ ਅਹਿੱਲ ਅਤੇ ਦ੍ਰਿੜ੍ਹ ਰਹੇ। ਰਾਤ ਨੂੰ ਕਚਹਿਰੀ ਵਿਚ ਹੋਈ ਵਾਰਤਾਲਾਪ ਅਤੇ ਵਰਤਾਰੇ ਬਾਰੇ ਜਾਣਕਾਰੀ ਹਾਸਲ ਕਰ ਕੇ ਬੱਚਿਆਂ ਨੂੰ ਸ਼ਾਬਾਸ਼ ਦਿੰਦਿਆਂ ਦਾਦੀ ਮਾਂ ਨੇ ਆਪਣੇ ਪੋਤਰਿਆਂ ਨੂੰ ਹੋਰ ਦ੍ਰਿੜ੍ਹ ਸੰਕਲਪ ਕੀਤਾ। ਨਿੱਕੇ ਗੁਰੂ ਕੇ ਲਾਲਾਂ ਨੇ ਆਪਣੀ ਦਾਦੀ ਮਾਂ ਨੂੰ ਪੂਰੇ ਵਿਸ਼ਵਾਸ ਨਾਲ ਕਿਹਾ, "ਧੰਨ ਭਾਗ ਹਮਰੇ ਹੈ ਮਾਈ। ਧਰਮ ਹੇਤ ਤਨ ਜੇ ਕਰ ਜਾਈ।" ਅਤੇ ਦੂਸਰੇ ਦਿਨ ਵੀ ਉਹੋ ਕੁਝ ਵਾਪਰਿਆ ਜੋ ਇਕ ਦਿਨ ਪਹਿਲਾਂ ਕਚਹਿਰੀ ਵਿਚ ਵਾਪਰਿਆ ਸੀ। ਇਨ੍ਹਾਂ ਨਿੱਕੇ ਪ੍ਰੰਤੂ ਦ੍ਰਿੜ੍ਹ ਇਰਾਦੇ ਵਾਲੇ ਸਿਦਕੀ ਬਾਲਾਂ ਨੇ ਸੂਬਾ ਸਰਹੰਦ ਨੂੰ ਠੋਕ ਕੇ ਕਿਹਾ, "ਹਮਰੇ ਵੰਸ ਰੀਤ ਇਮ ਚਲੀ ਆਈ। ਸੀਸ ਜਾਇ ਪਰ ਧਰਮ ਨ ਜਾਈ।" ਸੂਬਾ ਸਰਹੰਦ ਨਿਰ-ਉੱਤਰ ਹੋ ਗਿਆ ਅਤੇ ਅਤਿ ਕ੍ਰੋਧਵਾਨ ਹੋ ਗਿਆ। ਕਾਜ਼ੀ ਨੇ ਬੱਚਿਆਂ ਨੂੰ ਜਿਉਂਦੇ-ਜੀਅ ਨੀਹਾਂ ਵਿਚ ਚਿਣ ਕੇ ਸ਼ਹੀਦ ਕਰਨ ਦਾ ਹੁਕਮ ਜਾਰੀ ਕਰ ਦਿੱਤਾ। ਨੀਹਾਂ ਵਿਚ ਚਿਣਿਆ ਗਿਆ ਪ੍ਰੰਤੂ ਦੀਵਾਰ ਦੇ ਡਿੱਗ ਜਾਣ ਕਰਕੇ ਦੋਵੇਂ ਸਾਹਿਬਜ਼ਾਦੇ ਬੇਹੋਸ਼ ਹੋ ਗਏ ਅਤੇ ਅਗਲੇ ਦਿਨ ਸਮਾਣੇ ਸ਼ਹਿਰ ਦੇ ਜਲਾਦਾਂ ਸ਼ਾਸ਼ਲਬੇਗ ਤੇ ਬਾਸ਼ਲ ਬੇਗ ਨੂੰ ਹੁਕਮ ਦੇ ਕੇ ਦੋਹਾਂ ਮਸੂਮ ਜਿੰਦਾਂ ਨੂੰ ਅਤਿ ਕਠੋਰ ਤਸੀਹੇ ਦੇ ਕੇ ਸ਼ਹੀਦ ਕਰ ਦਿੱਤਾ ਗਿਆ। ਇਸ ਸ਼ਹੀਦੀ ਅਸਥਾਨ ਉੱਤੇ ਅੱਜ ਕੱਲ ਗੁਰਦੁਆਰਾ ਸ੍ਰੀ ਫ਼ਤਹਿਗੜ੍ਹ ਸਾਹਿਬ ਸੁਸ਼ੋਭਿਤ ਹੈ। ਜਦੋਂ ਮਾਤਾ ਗੁਜਰੀ ਜੀ ਨੂੰ ਸਾਹਿਬਜ਼ਾਦਿਆਂ ਦੀ ਸ਼ਹੀਦੀ ਦਾ ਪਤਾ ਲੱਗਾ, ਉਹ ਸਮਾਧੀ ਲੀਨ ਹੋ ਗਏ ਅਤੇ ਆਪਣੇ ਪ੍ਰਾਣ ਤਿਆਗ ਕੇ ਅਕਾਲ

ਪੁਰਖ ਦੇ ਚਰਨਾਂ ਵਿਚ ਜਾ ਬਿਰਾਜੇ। ਮਾਤਾ ਗੁਜਰੀ ਜੀ ਨੇ ਇਕ ਅਚੰਭਤ ਅਤੇ ਅਸਚਰਜ ਕਰਨ ਵਾਲਾ ਲਾਸਾਨੀ ਇਤਿਹਾਸ ਸਿਰਜ ਕੇ ਭਾਰਤ ਦੀ ਪਹਿਲੀ 'ਸ਼ਹੀਦ ਇਸਤਰੀ' ਹੋਣ ਦਾ ਮਾਣ ਪ੍ਰਾਪਤ ਕੀਤਾ। ਹੁਣ ਠੰਡੇ ਬੁਰਜ ਨੂੰ 'ਮਾਤਾ ਗੁਜਰੀ ਜੀ ਦਾ ਬੁਰਜ' ਕਰਕੇ ਜਾਣਿਆ ਜਾਂਦਾ ਹੈ। ਇਥੇ ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਪ੍ਰਕਾਸ਼ ਹੋਣ ਕਰਕੇ ਹੁਣ ਇਸ ਸ਼ਹੀਦੀ ਸਥਾਨ ਨੂੰ 'ਗੁਰਦੁਆਰਾ ਮਾਤਾ ਗੁਜਰੀ ਜੀ' ਕਰਕੇ ਸਤਿਕਾਰਿਆ ਜਾਂਦਾ ਹੈ ਅਤੇ ਲੱਖਾਂ ਸੰਗਤਾਂ ਇਸ ਪਵਿੱਤਰ ਸ਼ਹੀਦੀ ਸਥਾਨ ਉੱਤੇ ਨਤਮਸਤਕ ਹੋ ਕੇ ਮਾਤਾ ਜੀ ਨੂੰ ਆਪਣੀ ਸ਼ਰਧਾ ਅਤੇ ਸਤਿਕਾਰ ਭੇਟ ਕਰਦੇ ਹਨ। ਉਪਰੰਤ ਸੂਬੇਦਾਰ ਵਜ਼ੀਰ ਖ਼ਾਨ ਵੱਲੋਂ ਲਗਾਈ ਗਈ ਸ਼ਰਤ ਅਨੁਸਾਰ ਦੀਵਾਨ ਟੋਡਰ ਮੱਲ ਨੇ ਖੜੀਆਂ ਅਸ਼ਰਫ਼ੀਆਂ ਵਿਛਾ ਕੇ ਜਗ੍ਹਾ ਖ਼ਰੀਦ ਕੇ ਤਿੰਨਾਂ ਲਾਸਾਨੀ, ਅਲੌਕਿਕ ਅਤੇ ਅਦਭੁੱਤ ਸ਼ਹੀਦਾਂ ਦਾ ਸਸਕਾਰ ਕੀਤਾ, ਜਿਥੇ ਹੁਣ ਗੁਰਦੁਆਰਾ ਜੋਤੀ ਸਰੂਪ ਸੁਸ਼ੋਭਿਤ ਹੈ। ਇਹ ਮਹਾਨ ਸ਼ਹੀਦੀ ਸਾਕਾ 13 ਪੋਹ ਸੰਮਤ 1761 ਮੁਤਾਬਕ 13 ਦਸੰਬਰ 1704 ਈ. ਨੂੰ ਵਾਪਰਿਆ, ਸੰਸਾਰ ਇਤਿਹਾਸ ਵਿਚ ਇਹ ਸ਼ਹੀਦੀ ਇੱਕੋ-ਇਕ ਲਾਮਿਸਾਲ ਹੈ। ਅਤਿਆਚਾਰ ਉੱਤੇ ਸਤਿਆਚਾਰ, ਜਬਰ ਉੱਤੇ ਸਬਰ ਅਤੇ ਸਿਦਕ ਦੀ ਮਹਾਨ ਜਿੱਤ ਹੈ।

ਇਸ ਸਾਰੀ ਕਥਾ-ਵਾਰਤਾ ਅਨੁਸਾਰ ਮਾਤਾ ਗੁਜਰੀ ਜੀ ਨੇ ਸਾਰਾ ਜੀਵਨ ਬਤੌਰ ਸੁਸ਼ੀਲ ਤੇ ਆਗਿਆਕਾਰੀ ਪੁੱਤਰੀ, ਸਹਿਜ, ਸੇਵਾ-ਸਿਮਰਨ ਅਤੇ ਸਹਿਨਸ਼ੀਲਤਾ ਵਾਲੀ ਧਰਮ ਸੁਪਤਨੀ, ਸੁਘੜ ਤੇ ਸੇਵਾਦਾਰ ਨੂੰਹ, ਇਕ ਵਿਲੱਖਣ ਅਤੇ ਨਿਰਾਲੀ ਮਾਤਾ, ਇਕ ਨਮੂਨੇ ਦੀ ਸੱਸ ਮਾਂ ਅਤੇ ਇਕ ਲਾਸਾਨੀ ਦਾਦੀ ਦੇ ਤੌਰ ਉੱਤੇ ਜੀਵਿਆ; ਉਨ੍ਹਾਂ ਦਾ ਜੀਵਨ ਸਮਝਣ ਦੀ ਲੋੜ ਹੈ ਜੋ ਕਿ ਹਮੇਸ਼ਾ-ਹਮੇਸ਼ਾ ਪੀੜ੍ਹੀ-ਦਰ-ਪੀੜ੍ਹੀ ਮਹਾਨ ਉਪਦੇਸ਼ਮਈ ਹੈ; ਖ਼ਾਸ ਕਰਕੇ ਅਜੋਕੇ ਟੁੱਟ-ਭੱਜ ਰਹੇ, ਡਿੱਕੋ-ਡੋਲੇ ਖਾ ਰਹੇ, ਆਪਣੇ ਵਿਸ਼ਵਾਸ ਤੇ ਧਰਮ ਤੋਂ ਥਿੜਕ ਰਹੇ, ਘਰੇਲੂ ਤਣਾਅ ਭਰਪੂਰ ਅਤੇ ਤਿੜਕ ਰਹੇ ਰਿਸ਼ਤਿਆਂ ਵਾਲੇ ਗ੍ਰਿਹਸਥੀ ਸਮਾਜਿਕ ਤਾਣੇ-ਬਾਣੇ ਦੇ ਸਨਮੁੱਖ। ਜਦੋਂ ਕਿ ਸਾਡੇ ਜੀਵਨ ਵਿਚੋਂ ਧਰਮ, ਪਾਕ ਪਵਿੱਤਰ ਰਿਸ਼ਤੇ, ਆਪਸੀ ਪ੍ਰੇਮ-ਪਿਆਰ, ਸਹਿਨਸ਼ੀਲਤਾ, ਸਬਰ ਅਤੇ ਸੰਜਮ ਬਿਲਕੁਲ ਮਨਫ਼ੀ ਹੀ ਹੋ ਰਹੇ ਹਨ ਅਤੇ ਮੌਕਾ-ਪ੍ਰਸਤੀ, ਮਤਲਬ-ਪ੍ਰਸਤੀ, ਨਿਜ-ਪ੍ਰਸਤੀ ਅਤੇ ਪਦਾਰਥਵਾਦ ਪ੍ਰਧਾਨ ਹੈ। ਅਮੁੱਕ ਲਾਲਸਾਵਾਂ, ਤ੍ਰਿਸ਼ਨਾਵਾਂ, ਹਉਮੈ, ਈਰਖਾ ਅਤੇ ਹੰਕਾਰ ਦਾ ਬੋਲਬਾਲਾ ਧਰਮ, ਸ਼ਰਮ, ਕਰਮ, ਵਿਸ਼ਵਾਸ ਆਦਿ ਨੂੰ ਪਦਾਰਥਵਾਦੀ ਸੋਚ ਨਿਗਲ ਰਹੀ ਹੈ। ਅਜੋਕੇ ਸਮੇਂ ਉਪਰੀ ਨਜ਼ਰ ਮਾਰਿਆਂ ਹੀ ਸਪੱਸ਼ਟ ਹੋ ਜਾਂਦਾ ਹੈ ਕਿ ਬੱਚੇ ਮਾਪਿਆਂ ਤੋਂ ਬਾਗ਼ੀ ਹੋ ਰਹੇ ਹਨ, ਮਾਂ-ਧੀ, ਬਾਪ-ਧੀ ਦੇ ਪਵਿੱਤਰ ਰਿਸ਼ਤੇ ਨਾਲ ਖਿਲਵਾੜ ਕੀਤਾ ਜਾ ਰਿਹਾ ਹੈ। ਪਤੀ-ਪਤਨੀ ਦੇ ਰਿਸ਼ਤਿਆਂ ਵਿਚ ਮਿਠਾਸ ਅਤੇ ਇਕ-ਦੂਸਰੇ ਲਈ ਜਿਉਣ ਦੀ ਸੋਚ ਅਤੇ ਆਪਸੀ ਪ੍ਰੇਮ-ਪਿਆਰ ਤੇ ਵਿਸ਼ਵਾਸ ਨੂੰਹ-ਸੱਸ ਦਾ ਪਵਿੱਤਰ ਸਮਾਜਿਕ ਰਿਸ਼ਤਾ ਮਿਠਾਸ ਤੇ ਨੇਹੁੰ ਦੀ ਥਾਂ ਜ਼ਹਿਰ ਤੇ ਈਰਖਾ ਭਰਪੂਰ ਹੋ ਰਿਹਾ ਹੈ। ਬੇਵਿਸ਼ਵਾਸੀ ਦਾ ਬੋਲ-ਬਾਲਾ ਹੈ, "ਇਸਤ੍ਰੀ ਪੁਰਖੈ ਦਾਮ ਹਿਤੁ ਭਾਵੈ ਆਇ ਕਿਥਾਊ ਜਾਇ"[33] ਵਾਲੀ

33. ਭਾਈ ਗੁਰਦਾਸ ਜੀ, ਵਾਰ 1, ਪਉੜੀ 30.

ਹਾਲਤ ਹੈ। ਸਗੋਂ ਥਾਂ ਪੁਰ ਥਾਂ ਲੋਭ ਵੱਸ ਵਿਸ਼ਵਾਸਘਾਤ ਹੀ ਪ੍ਰਧਾਨ ਹੈ। ਮਾਤਾ-ਪੁੱਤਰ ਅਤੇ ਪਿਉ-ਪੁੱਤਰ ਦੇ ਰਿਸ਼ਤੇ ਵੀ ਹੁਣ ਮਤਲਬ ਉੱਤੇ ਹੀ ਆਧਾਰਿਤ ਹੋ ਰਹੇ ਹਨ ਅਤੇ ਦਾਦੀਆਂ ਅਤੇ ਪੋਤਰਿਆਂ ਪਾਸ ਇਕ-ਦੂਸਰੇ ਪਾਸ ਬੈਠਣਾ ਤਾਂ ਕਿਤੇ ਰਿਹਾ, ਗੱਲ ਸੁਣਨ-ਸੁਣਾਉਣ ਦਾ ਨਾ ਸਮਾਂ ਹੀ ਹੈ, ਨਾ ਹੀ ਇਸ ਦੀ ਲੋੜ ਹੀ ਸਮਝੀ ਜਾ ਰਹੀ ਹੈ। ਬਿਰਧ ਦਾਦਾ-ਦਾਦੀ, ਮਾਤਾ-ਪਿਤਾ ਇਕਲਾਪੇ ਦਾ ਸ਼ਿਕਾਰ ਹੋ ਕੇ ਗਿੱਲੇ ਗੋਹੇ ਵਾਂਗ ਸੁਲਗਣ ਲਈ ਮਜਬੂਰ ਹਨ। ਇਹ ਜੀਵਨ ਵਿਚ ਆਏ ਖੁੱਲ੍ਹੇਪਣ ਅਤੇ ਪਦਾਰਥਵਾਦੀ ਸੋਚ ਦਾ ਨਤੀਜਾ ਹੈ। ਇਹੋ ਹੀ ਅਜੋਕੇ ਵਿਸ਼ਵੀਕਰਨ ਦਾ ਸਦਾਚਾਰ ਹੈ। ਮਾਨਵ ਮਾਨਵ ਨਹੀਂ, ਸਗੋਂ ਇਕ ਮਸ਼ੀਨ ਹੀ ਬਣ ਗਿਆ ਹੈ। ਵਿਸ਼ਵੀਕਰਨ, ਮਸ਼ੀਨੀਕਰਨ, ਪੱਛਮੀ ਸਭਿਆਚਾਰ ਦੀ ਨਕਲ ਕਰਦਿਆਂ ਜੀਵਨ ਵਿਚ ਆਏ ਬੇਲੋੜੇ ਖੁੱਲ੍ਹੇਪਣ ਨੇ ਸਾਡਾ ਸਾਰਾ ਸਮਾਜਿਕ ਤਾਣਾ-ਬਾਣਾ ਹੀ ਤਹਿਸ-ਨਹਿਸ ਕਰ ਕੇ ਰੱਖ ਦਿੱਤਾ ਹੈ ਅਤੇ ਦੇਸ਼ ਵਿਚ ਇਕ ਸਮਾਜਿਕ ਹੜਕੰਪ ਮਚਿਆ ਹੋਇਆ ਹੈ, ਜਿਸ ਦਾ ਨਤੀਜਾ ਹੁਣ ਸਾਡੇ ਸਾਹਮਣੇ ਹੈ ਅਤੇ ਅਸੀਂ ਸਾਰੇ ਇਸ ਵਰਤਾਰੇ ਸਾਹਮਣੇ ਬੇਵੱਸ ਮਹਿਸੂਸ ਕਰ ਰਹੇ ਹਾਂ। ਇਸ ਨਿਕੰਮੇ ਅਤੇ ਘਾਤਕ ਵਰਤਾਰੇ ਦਾ ਇਲਾਜ ਕਰੜੇ ਕਾਨੂੰਨਾਂ ਨਾਲ ਨਹੀਂ ਹੋ ਸਕਦਾ ਸਗੋਂ ਸਮਾਜ ਅੰਦਰ ਫੈਲੀ ਇਸ ਨਾ-ਮੁਰਾਦ ਬੀਮਾਰੀ ਦੀ ਜੜ੍ਹ ਦਾ ਇਲਾਜ ਕਰਨ ਵਿਚ ਹੈ। ਬੁਰਾਈ ਨੂੰ ਮਾਰਨ ਨਾਲ ਬੁਰਾਈ ਖ਼ਤਮ ਨਹੀਂ ਹੋ ਸਕਦੀ ਸਗੋਂ ਬੁਰਾਈ ਦੀ ਮਾਂ ਨੂੰ ਮਾਰਨ ਦੀ ਲੋੜ ਹੈ। ਗੁਰਵਾਕ ਹੈ: "ਨਾਨਕ ਪਰਖੇ ਆਪ ਕਉ ਤਾ ਪਾਰਖੁ ਜਾਣੁ ॥ ਰੋਗੁ ਦਾਰੂ ਦੋਵੈ ਬੁਝੈ ਤਾ ਵੈਦੁ ਸੁਜਾਣੁ ॥"[34] ਇਹ ਠੀਕ ਹੈ ਕਿ ਬਿਜਲਈ ਅਤੇ ਪ੍ਰਿੰਟ ਮੀਡੀਆ ਸੂਚਨਾ ਲਈ ਯੋਗ ਸਾਧਨ ਹੈ ਅਤੇ ਗਿਆਨ ਵਰਧਕ ਭੀ ਹੈ, ਪ੍ਰੰਤੂ ਇਸ ਤੋਂ ਵੀ ਕਿਤੇ ਅੱਗੇ ਜਾ ਕੇ ਜੋ ਆਪਣੇ ਆਪਣੇ ਵਪਾਰ ਨੂੰ ਪ੍ਰਫੁਲਿਤ ਕਰਨ ਹਿੱਤ ਗੰਦੀ ਅਤੇ ਭੱਦੀ ਇਸ਼ਤਿਹਾਰਬਾਜ਼ੀ ਰਾਹੀਂ ਨੰਗੇਜਵਾਦ ਅਸ਼ਲੀਲਤਾ ਅਤੇ ਅਨੈਤਿਕ ਵਰਤਾਰਾ ਪਰੋਸਿਆ ਜਾ ਰਿਹਾ ਹੈ, ਉਸ ਨਾਲ ਲਾਭ ਨਾਲੋਂ ਨੁਕਸਾਨ ਕਿਤੇ ਵਧੇਰੇ ਹੋ ਰਿਹਾ ਹੈ। ਸਾਡੀ ਨੌਜੁਆਨ ਪੀੜ੍ਹੀ ਆਪਣੇ ਅਮੀਰ ਵਿਰਸੇ, ਸਭਿਆਚਾਰ, ਸਦਾਚਾਰ ਅਤੇ ਉੱਚੀਆਂ ਕਦਰਾਂ-ਕੀਮਤਾਂ ਨਾਲੋਂ ਟੁੱਟ ਕੇ ਜੀਵਨ ਵਿਚ ਅਲੱਗ-ਥਲੱਗ ਪੈ ਗਈ ਹੈ ਅਤੇ ਬੇਵਸੀ ਵਿਚ ਇਧਰ-ਉਧਰ ਹੱਥ ਪੈਰ ਮਾਰ ਰਹੀ ਹੈ। ਗੁਰੂ ਸਾਹਿਬ ਨੇ ਮਨੁੱਖ ਦੇ ਸਿੱਖਣ ਉੱਤੇ ਜ਼ੋਰ ਦਿੱਤਾ ਹੈ, ਪ੍ਰੰਤੂ ਉਸ ਲਈ ਸਿਧਾਂਤ "ਸਾਝ ਕਰੀਜੈ ਗੁਣਹ ਕੇਰੀ ਛੋਡਿ ਅਵਗਣ ਚਲੀਐ"[35] ਮਿਥਿਆ ਹੈ, ਪ੍ਰੰਤੂ ਅਸੀਂ ਐਨ ਇਸ ਦੇ ਉਲਟ ਜਿਤਨੇ ਅਵਗੁਣ ਹਨ ਉਨ੍ਹਾਂ ਦੀ ਗੱਠੜੀ ਬੰਨ੍ਹਣ ਵਿਚ ਲੱਗੇ ਹੋਏ ਹਾਂ ਕਿਉਂਕਿ ਅਵਗੁਣ ਭੜਕੀਲੇ, ਚਮਕੀਲੇ ਅਤੇ ਦਿਲ ਲੁਭਾਉ ਰੰਗ ਵਿਚ ਰੰਗੇ ਕਸੁੰਭ ਦੇ ਫੁੱਲ ਹੁੰਦੇ ਹਨ ਅਤੇ "ਪਾਪੁ ਬੁਰਾ ਪਾਪੀ ਕਉ ਪਿਆਰਾ"[36] ਵਾਲੀ ਗੱਲ ਹੀ ਹੁੰਦੀ ਹੈ। ਫ਼ਰੀਦ ਜੀ ਮਨੁੱਖ ਨੂੰ ਇਸੇ ਕਰਕੇ ਇਸ ਕਸੁੰਭੜੇ ਵਰਗੀਆਂ ਦਿਲ ਲੁਭਾਉ ਬੁਰਿਆਈਆਂ ਤੋਂ ਵਰਜਦੇ ਹਨ। ਆਪ ਦਾ ਫ਼ੁਰਮਾਨ ਹੈ: "ਹਥੁ ਨ

34. ਵਾਰ ਮਾਝ, ਮ: ੨, ਪੰਨਾ 148.
35. ਸੂਹੀ ਮ: ੧, ਪੰਨਾ 766.
36. ਰਾਮਕਲੀ ਮ: ੧, ਪੰਨਾ 935.

ਲਾਇ ਕਸੁੰਭੜੈ ਜਲਿ ਜਾਸੀ ਢੋਲਾ ॥"[37] ਇਸੇ ਕਰਕੇ ਇਸ ਮਾਰੂ ਵਰਤਾਰੇ ਤੋਂ ਤੁਰੰਤ ਸੁਚੇਤ ਹੋਣ ਦੀ ਲੋੜ ਹੈ। ਆਪਣੀਆਂ ਜੜ੍ਹਾਂ ਅਤੇ ਆਪਣੇ ਸਰੋਤ ਨਾਲ ਮੁੜ ਜੁੜਨ ਦੀ ਲੋੜ ਹੈ। ਅਜੋਕੇ ਮਨੁੱਖ ਦੀ ਹਾਲਤ ਉਸ ਡੱਡੂ ਵਾਂਗ ਹੈ ਜਿਹੜਾ ਸਰੋਵਰ ਵਿਚ ਉਸ ਦੇ ਸੰਗ ਰਹਿ ਰਹੇ ਕਮਲ ਫੁੱਲ ਨੂੰ ਜਲ ਵਿਚੋਂ ਅੰਮ੍ਰਿਤ ਦਾ ਅੰਸ਼ ਗ੍ਰਹਿਣ ਕਰਦੇ ਨੂੰ ਨਹੀਂ ਵੇਖਦਾ, ਸਗੋਂ ਜਲ ਉੱਤੇ ਛਾਏ ਹੋਏ ਗੰਦੇ ਜਾਲੇ (ਮੱਲ) ਨੂੰ ਖਾਂਦਾ ਹੈ। ਗੁਰੂ ਸਾਹਿਬ ਉਸ ਡੱਡੂ ਉੱਤੇ ਇਉਂ ਵਿਅੰਗ ਕਰਦੇ ਹਨ:

**ਬਿਮਲ ਮਝਾਰਿ ਬਸਸਿ ਨਿਰਮਲ ਜਲ ਪਦਮਨਿ ਜਾਵਲ ਰੇ ॥**
**ਪਦਮਨਿ ਜਾਵਲ ਜਲ ਰਸ ਸੰਗਤਿ ਸੰਗਿ ਦੋਖ ਨਹੀ ਰੇ ॥**
**ਦਾਦਰ ਤੂ ਕਬਹਿ ਨ ਜਾਨਸਿ ਰੇ ॥**
**ਭਖਸਿ ਸਿਬਾਲੁ ਬਸਸਿ ਨਿਰਮਲ ਜਲ ਅੰਮ੍ਰਿਤੁ ਨ ਲਖਸਿ ਰੇ ॥**

*(ਮਾਰੂ ਮ: ੧, ਪੰਨਾ 990).*

ਇਸ ਵਿਸ਼ਵੀਕਰਨ ਦੇ ਯੁੱਗ ਵਿਚ ਮਨੁੱਖ ਆਪਣੇ ਆਪ ਵਿਚ ਇਕੱਲਾ ਹੀ ਰਹਿ ਗਿਆ। ਨਹੀਂ! ਸਗੋਂ ਉਹ ਆਪੇ ਵਿਚ ਵੀ ਅੰਦਰੋਂ ਦੋ-ਫਾੜ ਹੋਇਆ ਹੋਇਆ ਹੈ ਅਤੇ ਅਖੌਤੀ ਵਿਗਿਆਨਕ ਤਰੱਕੀ ਸਮੇਂ ਸਿਖਰ ਦੁਪਹਿਰ ਸਮੇਂ ਵੀ ਘੁੱਪ ਹਨੇਰੇ ਵਿਚ ਇਧਰ-ਉਧਰ ਹਥਰੋਲੀਆਂ ਦਿੰਦਾ ਫਿਰ ਰਿਹਾ ਹੈ। ਇਹੋ ਹੀ ਪਦਾਰਥਵਾਦ ਅਤੇ ਵਿਗਿਆਨਕ ਤਰੱਕੀ ਦੀ ਸੰਸਾਰ ਨੂੰ ਦੇਣ ਹੈ। ਮਾਨਵ ਜਿਹੜਾ ਪ੍ਰਭ ਨੇ ਸਾਰੇ ਸੰਸਾਰ ਦਾ ਇਸ ਧਰਤੀ ਉੱਤੇ 'ਸਿਰਦਾਰ' (Crown and Glory of the World) ਬਣਾਇਆ ਸੀ, ਉਹ ਹੁਣ ਕੇਵਲ ਇਕ ਮਸ਼ੀਨ ਹੀ ਬਣ ਕੇ ਰਹਿ ਗਿਆ ਹੈ। ਅਸੀਂ ਆਪਣੇ ਮਹਾਨ ਵਿਰਸੇ, ਲਾਸਾਨੀ ਸ਼ਹਾਦਤ ਵਾਲੇ ਇਤਿਹਾਸ, ਗੁਰਮਤਿ ਸਭਿਆਚਾਰ ਤੋਂ ਸੱਖਣੇ ਹੋ ਗਏ ਹਾਂ। ਮਨੁੱਖ ਦਾ ਦਿਮਾਗ਼ੀ ਮਸ਼ੀਨੀਕਰਨ ਹੋ ਜਾਣ ਕਾਰਨ ਉਹ ਕਠੋਰ ਚਿਤ ਅਤੇ ਪੱਥਰ ਦਿਲ ਹੋ ਗਿਆ ਹੈ। ਕੋਮਲ ਭਾਵਨਾਵਾਂ ਅਤੇ ਸਾਂਝੀਵਾਲਤਾ, ਸਹਿਜ ਅਤੇ ਸਹਿਨਸ਼ੀਲਤਾ, ਆਪਸੀ ਪ੍ਰੇਮ-ਪਿਆਰ, ਭਾਈਚਾਰਾ ਵਰਗੇ ਮਹਾਨ ਗੁਣਾਂ ਤੋਂ ਬਿਲਕੁਲ ਕੋਰਾ ਤੇ ਸੱਖਣਾ ਤਿੜਕੇ ਹੋਏ ਖ਼ਾਲੀ ਘੜੇ ਵਾਂਗ ਹੀ ਬਣ ਗਿਆ ਹੈ। ਅਜਿਹੇ ਸਮੇਂ ਇਨ੍ਹਾਂ ਮਹਾਨ ਸ਼ਹੀਦਾਂ ਦੀਆਂ ਜੀਵਨੀਆਂ ਤੋਂ ਸਬਕ ਲੈਣ ਦੀ ਲੋੜ ਹੈ, ਸਮਝਣ ਦੀ ਲੋੜ ਹੈ, ਆਪਣੇ ਜੀਵਨ ਵਿਚ ਢਾਲਣ ਦੀ ਲੋੜ ਹੈ। ਇਸੇ ਵਿਚ ਹੀ ਸਾਡਾ ਸਭ ਦਾ ਭਲਾ ਹੈ। ਇਹੋ ਹੀ ਸਾਡੀ ਉਨ੍ਹਾਂ ਮਹਾਨ ਸ਼ਹੀਦਾਂ ਨੂੰ ਸਤਿਕਾਰ ਭਰਪੂਰ ਸ਼ਰਧਾਂਜਲੀ ਹੋਵੇਗੀ।



37. ਸੂਹੀ ਫਰੀਦ ਜੀ, ਪੰਨਾ 794.

# ਸਿਮਰਨ, ਪਰਉਪਕਾਰ ਅਤੇ ਕੋਮਲਤਾ ਦੀ ਮੂਰਤ ਮਾਤਾ ਜੀਤੋ ਜੀ

ਅਕਾਲ ਪੁਰਖ ਸਾਰੇ ਬ੍ਰਹਿਮੰਡ ਦਾ ਕਰਤਾ, ਹਰਤਾ ਤਥਾ ਸਿਰਜਨਹਾਰ, ਸੰਵਾਰਨਹਾਰ ਅਤੇ ਸ਼ਿੰਗਾਰਨਹਾਰ ਹੈ। ਸਾਰੇ ਸੰਸਾਰ ਦਾ 'ਰੋਜ਼ੀ ਦਹਿੰਦ ਹੈਂ', 'ਰਾਜ਼ਕ ਰਹੀਮ ਹੈਂ'। ਸਾਰਾ ਸੰਸਾਰ ਤਥਾ ਬ੍ਰਹਿਮੰਡ-ਤ੍ਰਿਭਵਨ ਉਸ ਦੀ ਹੀ ਅਲੌਕਿਕ ਰਚਨਾ ਹੈ। ਗੁਰਵਾਕ ਹੈ:

**ਹਮ ਥਾਰੇ ਤ੍ਰਿਭਵਣ ਜਗੁ ਤੁਮਰਾ ਤੂ ਮੇਰਾ ਹਉ ਤੇਰਾ ॥**
**ਸਤਿਗੁਰਿ ਮਿਲਿਐ ਨਿਰੰਜਨੁ ਪਾਇਆ ਬਹੁਰਿ ਨ ਭਵਜਲਿ ਫੇਰਾ॥**
**ਅਪੁਨੇ ਪਿਰ ਹਰਿ ਦੇਖਿ ਵਿਗਾਸੀ ਤਉ ਧਨ ਸਾਚੁ ਸੀਗਾਰੋ॥**
**ਅਕੁਲ ਨਿਰੰਜਨ ਸਿਉ ਸਚਿ ਸਾਚੀ ਗੁਰਮਤਿ ਨਾਮੁ ਅਧਾਰੋ॥**
**ਮੁਕਤਿ ਭਈ ਬੰਧਨ ਗੁਰਿ ਖੋਲ੍ਹੇ ਸਬਦਿ ਸੁਰਤਿ ਪਤਿ ਪਾਈ॥**
**ਨਾਨਕ ਰਾਮ ਨਾਮੁ ਰਿਦ ਅੰਤਰਿ ਗੁਰਮੁਖਿ ਮੇਲਿ ਮਿਲਾਈ॥**

*(ਮਲਾਰ ਮ: ੧, ਪੰਨਾ 1255)*

ਉਹ ਸਮੇਂ-ਸਮੇਂ ਆਪਣੀ ਮੌਜ ਅਨੁਸਾਰ ਇਸ ਨੂੰ ਬਣਾਉਂਦਾ, ਢਾਹੁੰਦਾ ਅਤੇ ਮੁੜ ਸਿਰਜਦਾ ਰਹਿੰਦਾ ਹੈ। ਗੁਰਮਤਿ ਇਸ ਅਦਭੁੱਤ ਪ੍ਰਕਿਰਿਆ ਨੂੰ "ਆਵਨ ਜਾਨੁ ਇਕੁ ਖੇਲੁ ਬਨਾਇਆ"[1] ਤਥਾ 'ਅਕਾਲ ਪੁਰਖ ਦੀ ਖੇਡ' ਮੰਨਦੀ ਹੈ, ਗੁਰਵਾਕ ਹੈ:

**ਭਨਿ ਭਨਿ ਘੜੀਐ ਘੜਿ ਘੜਿ ਭਜੈ ਢਾਹਿ ਉਸਾਰੈ ਉਸਰੇ ਢਾਹੈ ॥**
**ਸਰ ਭਰਿ ਸੋਖੈ ਭੀ ਭਰਿ ਪੋਖੈ ਸਮਰਥ ਵੇਪਰਵਾਹੈ ॥**

*(ਰਾਮਕਲੀ ਮ: ੧, ਪੰਨਾ 935)*

ਉਸ ਦਾ ਕੋਈ ਸਲਾਹਕਾਰ ਨਹੀਂ ਹੈ। "ਤੇਹਾ ਕੋਇ ਨ ਸੁਝਈ ਜਿ ਤਿਸੁ ਗੁਣੁ ਕੋਇ ਕਰੇ ॥"[2] ਪ੍ਰਭੂ ਤਾਂ "ਆਪਣੀ ਕੁਦਰਤਿ ਆਪੇ ਜਾਣੈ ਆਪੇ ਕਰਣੁ ਕਰੇਇ"[3] ਹੀ ਹੈ। ਉਹ "ਕਰਨ ਕਰਾਵਨ ਆਪੇ ਆਪਿ"[4] ਅਨੁਸਾਰ ਆਪਣੀ ਖ਼ੁਸ਼ੀ ਅਨੁਸਾਰ ਹੀ ਵਰਤਦਾ ਹੈ। ਉਹ ਸੰਸਾਰ ਦਾ ਰਚਨਹਾਰਾ, ਪਾਲਣ-ਪੋਸ਼ਣਹਾਰਾ ਅਤੇ ਇਸ ਨੂੰ ਖੇਹ ਤਥਾ ਸਮਾਪਤ ਕਰਨ ਵਾਲਾ ਹੈ ਭਾਵ ਅਕਾਲ ਪੁਰਖ ਆਪਣੀ ਮੌਜ ਅੰਦਰ

---

1. ਗਉੜੀ ਸੁਖਮਨੀ ਮ: ੫, ਪੰਨਾ 294.
2. ਜਪੁ ਜੀ, ਪੰਨਾ 2.
3. ਸਿਰੀਰਾਗੁ ਮ: ੧, ਪੰਨਾ 53.
4. ਗਉੜੀ ਸੁਖਮਨੀ ਮ: ੫, ਪੰਨਾ 279.

ਤ੍ਰਿਭਵਣ ਪਸਾਰੇ ਨੂੰ ਰਚਦਾ ਅਤੇ ਮਿਟਾਉਂਦਾ ਰਹਿੰਦਾ ਹੈ, "ਕਈ ਬਾਰ ਪਸਰਿਓ ਪਾਸਾਰ ॥"[5] ਅਕਾਲ ਪੁਰਖ ਨੇ ਇਸੇ ਖੇਡ ਅੰਦਰ ਨਰ ਅਤੇ ਮਦੀਨ, ਮਰਦ ਅਤੇ ਔਰਤ ਪੈਦਾ ਕੀਤੇ। ਮਰਦ ਸੰਸਾਰਿਕ ਰੂਪ ਵਿਚ ਪਿਤਾ ਅਤੇ ਔਰਤ ਸੰਸਾਰਿਕ ਰੂਪ ਵਿਚ ਜਨਨੀ ਤਥਾ ਮਾਤਾ ਬਣੀ, ਮਾਤਾ ਤਥਾ ਜਨਨੀ ਤਥਾ ਔਰਤ ਨੂੰ ਅਨੇਕਾਂ ਗੁਣਾਂ ਵਾਲੀ "ਬਤੀਹ ਸੁਲਖਣੀ ਸਚੁ ਸੰਤਤਿ ਪੂਤ"[6] ਸੁੰਦਰਤਾ ਦੀ ਮੂਰਤ, ਕੋਮਲਤਾ ਅਤੇ ਪਰਉਪਕਾਰ ਦਾ ਮੁਜੱਸਮਾ ਅਤੇ ਸਨੇਹ ਅਤੇ ਸਹਿਨਸ਼ੀਲਤਾ ਦੀ ਪੁੰਜ ਬਣਾਇਆ ਅਤੇ ਇਨ੍ਹਾਂ ਰੱਬੀ ਗੁਣਾਂ ਦੇ ਨਾਲ-ਨਾਲ ਉਸ ਨੂੰ ਅਕਾਲ ਪੁਰਖ ਨੇ ਇਕ ਤਰ੍ਹਾਂ ਨਾਲ ਆਪਣੇ ਆਪ ਤੋਂ ਵੀ ਵੱਧ ਗੁਣਾਂ ਵਾਲੀ ਬਣਾਇਆ ਭਾਵ ਅਕਾਲ ਪੁਰਖ ਆਪਣੀ ਮੌਜ ਅੰਦਰ ਬਣਾ ਕੇ ਢਾਹੁੰਦਾ ਵੀ ਹੈ ਪ੍ਰੰਤੂ ਹਰ ਮਾਤਾ ਤਾਂ ਕੇਵਲ ਆਪਣੀ ਔਲਾਦ ਦਾ ਹੀ ਨਹੀਂ ਸਗੋਂ ਸਭ ਮਾਵਾਂ ਦੇ ਬੱਚਿਆਂ 'ਬੱਚੇ ਜੀਣ ਸਭ ਮਾਵਾਂ ਦੇ ਹਰ ਮਾਂ ਲੋਚਦੀ' ਵਾਲੀ ਸੋਚ ਅਤੇ ਸੁਭਾਅ ਵਾਲੀ ਹੀ ਹੁੰਦੀ ਹੈ। ਉਹ ਆਪਣੇ ਜਾਂ ਕਿਸੇ ਹੋਰ ਦੇ ਬੱਚਿਆਂ ਦਾ ਬੁਰਾ ਨਹੀਂ ਲੋਚਦੀ। ਸਗੋਂ ਜੇਕਰ ਬੱਚਾ ਕੋਈ ਗੁਨਾਹ ਵੀ ਕਰਦਾ ਹੈ ਤਾਂ ਮਾਤਾ ਉਸ ਨੂੰ ਮਾਫ਼ ਕਰ ਦਿੰਦੀ ਹੈ, ਇਹ ਉਸ ਦਾ ਦੈਵੀ ਗੁਣ ਹੈ। ਗੁਰਵਾਕ ਹੈ :

**ਸੁਤੁ ਅਪਰਾਧ ਕਰਤ ਹੈ ਜੇਤੇ ॥**
**ਜਨਨੀ ਚੀਤਿ ਨ ਰਾਖਸਿ ਤੇਤੇ ॥** *(ਆਸਾ ਕਬੀਰ ਜੀ, ਪੰਨਾ 478)*

ਇਸੇ ਪਰਿਪੇਖ ਵਿਚ ਇਸ ਲੇਖ ਵਿਚ ਗੁਰੂ ਕੇ ਮਹਿਲ ਮਾਤਾ ਜੀਤੋ ਜੀ ਬਾਰੇ ਸੰਖੇਪ ਰੂਪ ਵਿਚ ਵਿਚਾਰ ਕਰ ਰਹੇ ਹਾਂ। ਭਾਵੇਂ ਵਾਚਣ ਤੋਂ ਪਤਾ ਲੱਗਦਾ ਹੈ ਕਿ ਸਮੁੱਚੇ ਸਿੱਖ ਇਤਿਹਾਸ ਵਿਚ ਕਈ ਕਿਸਮ ਦੇ ਮਤਭੇਦ ਪਾਏ ਜਾਂਦੇ ਹਨ, ਜੋ ਸਮੇਂ-ਸਮੇਂ ਵੱਖ-ਵੱਖ ਵਿਦਵਾਨਾਂ ਵੱਲੋਂ ਜਾਂ ਸ਼ਰਧਾਵਾਨ ਸਿੱਖਾਂ ਵੱਲੋਂ ਖੋਜ ਉਪਰੰਤ ਲਿਖਿਆ ਗਿਆ, ਪ੍ਰੰਤੂ ਸਮੇਂ ਦੇ ਹਾਲਾਤ ਤੱਥਾਂ ਅਤੇ ਸੰਭਾਵਨਾਵਾਂ ਨੂੰ ਮੁੱਖ ਰੱਖ ਕੇ ਕੱਢੇ ਗਏ ਨਿਰਣਿਆਂ ਨੂੰ ਮੰਨਣਾ ਹੀ ਯੋਗ ਹੈ। ਮਾਤਾ ਜੀਤੋ ਜੀ ਬਾਰੇ ਵੀ ਇਸੇ ਤਰ੍ਹਾਂ ਵਿਦਵਾਨਾਂ ਦੇ ਮਤਭੇਦ ਹਨ, ਪ੍ਰੰਤੂ ਹੁਣ ਤਕ ਦੀਆਂ ਹੋਈਆਂ ਖੋਜਾਂ ਨੂੰ ਇੱਕੋ ਥਾਂ ਰੱਖ ਕੇ ਜਦੋਂ ਵਿਚਾਰਿਆ ਜਾਂਦਾ ਹੈ ਤਾਂ ਨਿਰਣਾਇਕ ਗੱਲ ਸਾਹਮਣੇ ਆ ਜਾਂਦੀ ਹੈ। ਅਸਲ ਵਿਚ ਗੁਰੂ ਗੋਬਿੰਦ ਸਿੰਘ ਦੇ ਇਕ ਤੋਂ ਵੱਧ ਮਹਿਲ ਹੋਣ ਬਾਰੇ ਮਤਭੇਦ ਇਸ ਕਰਕੇ ਜ਼ਿਆਦਾ ਪੈਦਾ ਹੋਏ ਹਨ ਕਿ ਭਾਈ ਗੁਰਦਾਸ ਜੀ ਵੱਲੋਂ ਲਿਖੇ, "ਏਕਾ ਨਾਰੀ ਜਤੀ ਹੋਇ ਪਰਨਾਰੀ ਧੀ ਭੈਣ ਵਖਾਣੈ"[7] ਦੇ ਸਿਧਾਂਤ ਦੇ ਹੁੰਦਿਆਂ ਹੋਇਆਂ ਗੁਰੂ ਸਾਹਿਬ ਦੇ ਇਕ ਤੋਂ ਵੱਧ ਮਹਿਲ ਕਿਸ ਤਰ੍ਹਾਂ ਹੋ ਸਕਦੇ ਹਨ। ਆਓ! ਵੱਖ-ਵੱਖ ਵਿਦਵਾਨਾਂ ਵੱਲੋਂ ਪ੍ਰਗਟਾਏ ਵਿਚਾਰਾਂ ਦੀ ਰੌਸ਼ਨੀ ਵਿਚ ਇਸ ਦਾ ਨਿਰਣਾ ਕਰੀਏ।

ਮਨੁੱਖ ਦੀ ਪਹਿਚਾਣ ਉਸ ਦੇ ਜਨਮ ਸਥਾਨ, ਮਾਤਾ-ਪਿਤਾ-ਪਰਿਵਾਰ, ਪੇਕੇ-ਸਹੁਰੇ, ਉਸ ਦੇ ਜੀਵਨ, ਉਸ ਦੀ ਔਲਾਦ, ਉਸ ਦਾ ਅਕਾਲ ਚਲਾਣਾ ਅਤੇ ਉਨ੍ਹਾਂ ਦੀ ਯਾਦ ਵਿਚ ਯਾਦਗਾਰੀ ਨਿਸ਼ਾਨੀਆਂ ਵਜੋਂ ਉਸਾਰੀਆਂ ਗਈਆਂ ਇਮਾਰਤਾਂ, ਦੇਹੁਰੇ

5. ਗਉੜੀ ਸੁਖਮਨੀ ਮ: ੫, ਪੰਨਾ 276.
6. ਆਸਾ ਮ: ੫, ਪੰਨਾ 371.
7. ਭਾਈ ਗੁਰਦਾਸ ਜੀ, ਵਾਰ 6, ਪਉੜੀ 8.

ਜਾਂ ਉਨ੍ਹਾਂ ਦੀ ਯਾਦ ਵਿਚ ਸੰਗਠਿਤ ਕੀਤੀਆਂ ਗਈਆਂ ਸਭਾ-ਸੁਸਾਇਟੀਆਂ ਜਾਂ ਉਨ੍ਹਾਂ ਵੱਲੋਂ ਆਪਣੇ ਜੀਵਨ ਦੌਰਾਨ ਕੀਤੇ ਗਏ ਚੰਗੇ ਜਾਂ ਮਾੜੇ ਕਾਰਜ ਜਾਂ ਹੋਰ ਕਈ ਕੁਝ ਤੋਂ ਹੀ ਹੁੰਦੀ ਹੈ। ਇਹ ਵਰਤਾਰਾ ਹਰ ਮਨੁੱਖ ਦਾ ਨਿੱਜੀ ਸੰਸਾਰ ਹੁੰਦਾ ਹੈ ਜੋ ਸਮਾਜ ਵਿਚ ਉਸ ਦੀ ਨਿਵੇਕਲੀ ਪਹਿਚਾਣ ਬਣਾਉਂਦਾ ਹੈ। ਸ਼ਕਲ-ਸੂਰਤ, ਸੁਭਾਅ ਅਤੇ ਹੋਰ ਕੁਝ ਕਾਰਨ ਵੀ ਮਨੁੱਖ ਦੀ ਅੱਡਰੀ ਪਹਿਚਾਣ ਸਥਾਪਤ ਕਰਨ ਵਿਚ ਸਹਾਈ ਹੁੰਦੇ ਹਨ। ਸਤਿਗੁਰੂ ਜੀ ਵੀ ਇਉਂ ਸਮਝਾਉਂਦੇ ਹਨ:

**ਮੇਰੈ ਪ੍ਰਭਿ ਸਾਚੈ ਇਕੁ ਖੇਲੁ ਰਚਾਇਆ॥**
**ਕੋਇ ਨ ਕਿਸ ਹੀ ਜੇਹਾ ਉਪਾਇਆ॥**

*(ਮਾਰੂ ਮ: ੩, ਪੰਨਾ 1056)*

**ਇਕਤੁ ਰੂਪਿ ਫਿਰਹਿ ਪਰਛੰਨਾ ਕੋਇ ਨ ਕਿਸ ਹੀ ਜੇਹਾ॥**

*(ਸੋਰਠਿ ਮ: ੧, ਪੰਨਾ 596)*

ਸਿੱਖ ਇਤਿਹਾਸ ਅਨੁਸਾਰ ਮਾਤਾ ਜੀਤੋ ਜੀ ਦਾ ਅਨੰਦ ਕਾਰਜ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨਾਲ ਬਚਪਨ ਵਿਚ ਹੀ ਹੋ ਗਿਆ ਸੀ। ਗਿਆਨੀ ਗਿਆਨ ਸਿੰਘ *ਤਵਾਰੀਖ਼ ਗੁਰੂ ਖ਼ਾਲਸਾ* ਵਿਚ ਲਿਖਦੇ ਹਨ:

"ਸ੍ਰੀ ਅਨੰਦਪੁਰ ਸਾਹਿਬ ਵਿਖੇ ਸ੍ਰੀ ਗੁਰੂ ਤੇਗ਼ ਬਹਾਦਰ ਸਾਹਿਬ ਜੀ ਦੇ ਦਰਬਾਰ ਵਿਚ 1730 ਸੰਮਤ ਮੁਤਾਬਿਕ 1673 ਈ. ਵਿਚ ਲਾਹੌਰ ਦੀ ਸੰਗਤ ਨਾਲ ਰੱਜਦੇ ਪੁੱਜਦੇ ਪਰਿਵਾਰ ਨਾਲ ਸੰਬੰਧਿਤ ਭਾਈ ਹਰਜਸ ਰਾਇ ਸੁਭਿਖੀ ਖੱਤਰੀ ਕੁਟੰਬ ਸਮੇਤ ਗੁਰੂ ਜੀ ਦੇ ਦਰਸ਼ਨ ਕਰਨ ਆਏ ਹੋਏ ਸਨ। ਉਨ੍ਹਾਂ ਨੇ ਸ੍ਰੀ ਗੋਬਿੰਦ ਰਾਏ ਬਾਰੇ ਵਿਚਾਰ ਬਣਾ ਲਿਆ ਅਤੇ ਆਪਣੀ ਬੇਟੀ 'ਜੀਤੋ ਜੀ' ਦੇ ਰਿਸ਼ਤੇ ਸੰਬੰਧੀ ਸ੍ਰੀ ਗੁਰੂ ਤੇਗ਼ ਬਹਾਦਰ ਜੀ ਅਤੇ ਮਾਤਾ ਗੁਜਰੀ ਜੀ ਨਾਲ ਗੱਲ ਕੀਤੀ। ਮਾਤਾ ਗੁਜਰੀ ਜੀ ਭਾਈ ਹਰਜਸ ਰਾਇ ਅਤੇ ਲਾਹੌਰ ਦੀ ਸੰਗਤ ਦੀ ਬੇਨਤੀ ਮੰਨ ਕੇ ਸ੍ਰੀ ਗੋਬਿੰਦ ਰਾਏ ਜੀ ਦੇ ਜੀਤੋ ਜੀ ਨਾਲ ਰਿਸ਼ਤੇ ਲਈ ਸਹਿਮਤ ਹੋ ਗਏ। ਭਾਈ ਹਰਜਸ ਹੁਰਾਂ ਨੇ ਆਪਣੀ ਕੰਨਿਆ 'ਜੀਤੋ ਜੀ' ਦੀ ਕੁੜਮਾਈ ਦਾ ਸ਼ਗਨ ਸਾਹਿਬਜ਼ਾਦੇ ਦੀ ਝੋਲੀ ਪਾ ਕੇ ਬੇਨਤੀ ਕੀਤੀ ਕਿ "ਆਪ ਜੰਞ ਲੈ ਕੇ ਲਾਹੌਰ ਆਉ ਤਾਂ ਜੋ ਬੜੀ ਧੂਮ-ਧਾਮ ਨਾਲ ਵਿਆਹ ਹੋਵੇ।" ਉਨ੍ਹੀਂ ਦਿਨੀਂ ਲਾਹੌਰ ਦੇ ਹਾਲਾਤ ਸਾਜ਼ਗਾਰ ਨਾ ਹੋਣ ਕਰਕੇ ਗੁਰੂ ਜੀ ਨੇ ਫ਼ੁਰਮਾਇਆ ਕਿ ਤੇਰੀ ਇੱਛਾ ਪੂਰੀ ਕਰਨ ਵਾਸਤੇ ਅਸੀਂ ਇਥੇ ਹੀ ਲਾਹੌਰ ਰਚ ਦੇਵਾਂਗੇ। ਗੁਰੂ ਜੀ ਦਾ ਬਚਨ ਮੰਨ ਕੇ ਭਾਈ ਹਰਜਸ ਤਾਂ ਲਾਹੌਰ ਨੂੰ ਚਲਿਆ ਗਿਆ ਤੇ ਗੁਰੂ ਸਾਹਿਬ ਜੀ ਨੇ ਸ੍ਰੀ ਅਨੰਦਪੁਰ ਸਾਹਿਬ ਤੋਂ ਸੱਤ ਕੋਹ ਉੱਤਰ ਵੱਲ ਬਸੰਤਗੜ੍ਹ ਦੇ ਲਾਗੇ ਇਕ ਨਵੇਂ ਵਸਾਏ ਪਿੰਡ ਦਾ ਨਾਮ 'ਲਾਹੌਰ' ਥਾਪ ਕੇ ਥੋੜੇ ਹੀ ਦਿਨਾਂ ਵਿਚ ਉਥੇ ਬਹੁਤ ਰੌਣਕ ਕਰਾ ਦਿੱਤੀ ਕਿਉਂਕਿ ਗੁਰੂ ਜੀ ਦੇ ਹੁਕਮ ਅਨੁਸਾਰ ਅਨੇਕ ਸ਼ਾਹੂਕਾਰ ਸੌਦਾਗਰ ਉਥੇ ਜਾ ਵੱਸੇ। ਕੁਝ ਮਕਾਨ ਬਣ ਗਏ, ਬਾਕੀ ਤੰਬੂ ਡੇਰੇ ਬਥੇਰੇ ਜਾ ਲੱਗੇ। ਮਾਤਾ ਨਾਨਕੀ ਜੀ ਨੂੰ ਪੋਤਰੇ ਦਾ ਵਿਆਹ ਦੇਖਣ ਦੀ ਬੜੀ ਉਤਕੰਠ ਲੱਗ ਰਹੀ ਸੀ ਕਿਉਂਕਿ ਉਨ੍ਹਾਂ ਨੇ ਭਾਈ

ਹਰਜਸ ਦੀ ਸਪੁੱਤਰੀ ਜੀਤੋ ਜੀ ਨੂੰ, ਜੋ ਸਾਖਸ਼ਾਤ ਜਗਦੀਸ਼ਵਰੀ ਦਾ ਰੂਪ ਸੀ, ਦੇਖ ਕੇ ਸਾਕ ਲਿਆ ਸੀ। ਮਾਤਾ ਜੀ ਦੇ ਪ੍ਰੇਰਨ 'ਤੇ ਗੁਰੂ ਜੀ ਨੇ 15 ਜੇਠ ਸੰਮਤ 1730 ਬਿ: ਨੂੰ ਵਿਆਹ ਦਾ ਦਿਨ ਥਾਪ ਕੇ ਦੇਸ਼ ਦੇ ਮਸੰਦਾਂ ਨੂੰ ਸੱਦਾ-ਪੱਤਰ ਲਿਖ ਭੇਜੇ ਅਤੇ ਬੇਦੀ, ਤ੍ਰੇਹਣ, ਭੱਲੇ, ਸੋਢੀ ਸਾਰੇ ਸਾਹਿਬਜ਼ਾਦੇ ਬੁਲਾਏ ਗਏ। ਬਾਕੀ ਪ੍ਰੇਮੀ ਸਿੱਖ ਆਪਣੇ ਪਿੰਡਾਂ ਤੋਂ ਗੱਡੇ ਊਠ ਭਰ ਕੇ ਸਭ ਸਾਮਾਨ ਲੈ ਆਏ। ਸੰਗਤਾਂ ਨੂੰ ਲਾਹੌਰ ਠਹਿਰਨ ਦਾ ਹੁਕਮ ਹੋਣ ਕਰਕੇ ਉਥੇ ਇਕ ਵੱਡੀ ਭਾਰੀ ਰੌਣਕ ਹੋ ਗਈ। ਜਦ ਲਾਹੌਰ ਤੋਂ ਆ ਕੇ ਭਾਈ ਹਰਜਸ ਰਾਇ ਨੇ ਉਥੋਂ ਦੀ ਰਚਨਾ ਵੇਖੀ ਤਾਂ ਸਹੀ ਨਿਸਚੇ ਹੋ ਗਿਆ ਕਿ ਗੁਰੂ ਸਾਹਿਬ ਸੱਚਮੁੱਚ ਕਰਤਾਰ ਦਾ ਸਰੂਪ ਹਨ। ਸੰਬੰਧੀਆਂ ਸਮੇਤ ਬਹੁਤ ਖ਼ੁਸ਼ੀ ਹੋਯਾ, ਉਨ੍ਹਾਂ ਦੀਆਂ ਇਸਤਰੀਆਂ ਨਾਲ ਸੰਗਤ ਦੀਆਂ ਇਸਤਰੀਆਂ ਨੇ ਮਿਲ ਕੇ ਗਾਉਣ, ਵਜਾਉਣ ਦਾ ਤੇ ਵਿਆਹ ਦਾ ਵਿਹਾਰ ਬਹੁਤ ਚੰਗਾ ਸੁਧਾਰਿਆ।"

ਇਸੇ ਤਰ੍ਹਾਂ ਸਰੂਪ ਸਿੰਘ ਕੌਸ਼ਿਸ਼ ਭੱਟ ਵਹੀਆਂ ਦੇ ਆਧਾਰ 'ਤੇ ਆਪਣੀ ਪੁਸਤਕ *ਗੁਰੂ ਕੀਆਂ ਸਾਖੀਆਂ* ਵਿਚ ਲਿਖਦਾ ਹੈ:

"ਸੰਮਤ ਸਤਰਾਂ ਸੌ ਤੀਸ ਜੇਠ ਮਾਸ ਕੀ ਸੰਕਰਾਂਤ ਕੇ ਦਿਹੁੰ ਲਵਪੁਰ ਕੀ ਸੰਗਤ ਮੇਂ ਹਰਜਸ ਰਾਇ ਸੁਭਿਖੀ ਆਪਨੀ ਇਸਤਰੀ ਤੇ ਬੇਟੀ ਜੀਤਾਂ ਕੋ ਗੈਲ ਲੈ ਕੇ ਦਰਸ਼ਨ ਪਾਨੇਂ ਆਇਆ। ਇਨ ਕੇ ਆਨੇ ਕੀ ਖ਼ਬਰ ਭਾਈ ਦੇਵੀ ਦਾਸ ਛਿੱਬਰ ਨੇ ਮਹਿਲਾਂ ਮੇਂ ਦਈ। ਮਾਤਾ ਜੀ ਨੇ ਇਨੈ ਬੁਲਾਇ ਇਨ ਕਾ ਆਉ ਭਗਤ ਕੀਆ, ਖੈਰੀਅਤ ਪੂਛੀ। ਗੁਰੂ ਜੀ ਨੇ ਗੋਬਿੰਦ ਦਾਸ ਜੀ ਕੇ ਬਿਵਾਹ ਕੀ ਤਿਆਰੀ ਕੀ, ਮਾਤਾ ਨਾਨਕੀ ਜੀ ਨੇ ਸਾਰੇ ਸ਼ਗਨ ਮਨਾਏ ਜੇਠ ਮਾਸ ਕੀ ਪੰਦਰਸ ਕੋ ਚੱਕ ਨਾਨਕੀ ਨਜਦੀਕ ਏਕ ਪਹਾੜੀ ਦੀ ਠੇਰੀ ਤੇ ਸ੍ਰੀ ਗੋਬਿੰਦ ਦਾਸ ਜੀ ਕਾ ਬੇਟੀ ਜੀਤਾ ਕੇ ਸਾਥ ਬਿਵਾਹ ਕਰ ਦੀਆ ਗਿਆ। ਇਹ ਠੇਰੀ ਨੈਨਾ ਦੇਵੀ ਜੀ ਕੇ ਮੰਦਰ ਸੇਹ ਆਗੇ ਹੈ ਤੇ ਇਸ ਠੇਰੀ ਕਾ ਨਾਮ, ਯਹਾ ਗੋਬਿੰਦ ਦਾਸ ਜੀ ਕਾ ਬਿਵਾਹ ਹੂਯਾ ਥਾ 'ਗੁਰੂ ਕਾ ਲਾਹੌਰ' ਰਾਖ।"

ਵੀਹਵੀਂ ਸਦੀ ਦੇ ਪ੍ਰਸਿੱਧ ਲੇਖਕ ਪ੍ਰੋ: ਪਿਆਰਾ ਸਿੰਘ ਪਦਮ ਆਪਣੀ ਪੁਸਤਕ *ਚਾਰ ਸਾਹਿਬਜ਼ਾਦੇ* ਵਿਚ ਦੱਸਦੇ ਹਨ:

"ਕੁਝ ਲੇਖਕਾਂ ਨੇ ਏਸ ਗੱਲੋਂ ਡਰ ਕੇ ਕਿ ਗੁਰੂ ਸਾਹਿਬ ਦੀਆਂ ਇਕ ਤੋਂ ਵੱਧ ਸ਼ਾਦੀਆਂ ਮੁਨਾਸਬ ਨਹੀਂ ਜਾਪਦੀਆਂ, ਇਹ ਸਿੱਧ ਕਰਨ ਦਾ ਯਤਨ ਕੀਤਾ ਹੈ ਕਿ ਦਰਅਸਲ ਇੱਕੋ ਸ਼ਾਦੀ ਸੀ ਤੇ ਮਾਤਾ ਜੀਤੋ ਜੀ ਦਾ ਦੂਜਾ ਨਾਂ ਮਾਤਾ ਸੁੰਦਰੀ ਸੀ ਜਿਵੇਂ ਕਿ ਪੇਕੇ ਘਰ ਤੇ ਸਹੁਰੇ ਘਰ ਵਿਚ ਦੋ ਨਾਮ ਹੋ ਵੀ ਜਾਂਦੇ ਹਨ, ਪਰ ਇਤਿਹਾਸਕ ਕਸਵੱਟੀ 'ਤੇ ਇਹ ਦਲੀਲ ਠੀਕ ਨਹੀਂ ਉਤਰਦੀ। ਹਕੀਕਤ ਇਹ ਹੈ ਕਿ ਗੁਰੂ ਸਾਹਿਬ ਦੀਆਂ ਦੋ ਸ਼ਾਦੀਆਂ ਸਨ - ਜੀਤੋ ਜੀ ਤੇ ਸੁੰਦਰੀ ਜੀ। ਇਨ੍ਹਾਂ ਦੇ ਮਾਪੇ ਤੇ ਘਰਾਣਾ ਵੱਖ-ਵੱਖ ਮਿਲਦਾ ਹੈ ਤੇ ਫਿਰ ਦੋਹਾਂ ਮਹਿਲਾਂ ਦੀ ਸਮਾਧ ਵੀ ਅੱਡ-ਅੱਡ ਮੌਜੂਦ ਹੈ। ਦਰਅਸਲ ਪਿਤਾ ਸ੍ਰੀ ਗੁਰੂ ਤੇਗ ਬਹਾਦਰ ਜੀ ਦੇ ਹੁੰਦਿਆਂ ਹੀ ਜੀਤੋ ਜੀ ਵਾਲਾ ਰਿਸ਼ਤਾ 15 ਜੇਠ

1730 ਬਿ. ਨੂੰ ਹੋ ਗਿਆ ਸੀ, ਸ਼ਾਦੀ 1737 ਬਿ. ਵਿਚ ਹੋਈ, ਗੁਰੂ ਕਾ ਲਾਹੌਰ ਰਚਾ ਕੇ। ਜੀਤੋ ਜੀ ਦਾ ਦੇਹਾਂਤ 6 ਪੋਹ 1757 ਬਿ. ਨੂੰ ਹੋਇਆ, ਸਮਾਧ ਅਨੰਦਪੁਰ ਲਾਗੇ ਅਗੰਮਪੁਰ ਹੈ।"

ਮਾਤਾ ਜੀਤੋ ਜੀ ਵਿਆਹ ਤੋਂ ਬਾਅਦ ਸ੍ਰੀ ਅਨੰਦਪੁਰ ਸਾਹਿਬ ਹੀ ਰਹੇ। ਮਾਤਾ ਨਾਨਕੀ ਜੀ ਅਤੇ ਮਾਤਾ ਗੁਜਰੀ ਦੋਵੇਂ ਵਰ ਬਧੂ ਦੀ ਪਾਲਣਾ ਕਰਕੇ ਬਹੁਤ ਅਨੰਦ ਮੰਗਲ ਹੁੰਦੀਆਂ ਸਨ। ਮਾਤਾ ਜੀਤੋ ਜੀ ਨੂੰ ਜਿਥੇ ਗੁਰੂ-ਘਰ ਵਿਚ ਰਹਿ ਕੇ ਰਾਜਕੁਮਾਰੀਆਂ ਵਰਗਾ ਦੁਨਿਆਵੀ ਸੁੱਖ ਪ੍ਰਾਪਤ ਹੋਇਆ, ਉਥੇ ਉਨ੍ਹਾਂ ਨੂੰ ਦੋਵੇਂ ਮਾਤਾਵਾਂ ਦੀ ਸਰਪ੍ਰਸਤੀ ਹੇਠ ਰਹਿ ਕੇ ਆਤਮ ਗਿਆਨ ਪ੍ਰਾਪਤ ਕਰਨ ਦਾ ਅਵਸਰ ਵੀ ਮਿਲਿਆ। ਇਸ ਤਰ੍ਹਾਂ ਅਧਿਆਤਮਿਕ ਸਾਧਨਾ ਕਰਨ ਦੀ ਰੁਚੀ ਉਨ੍ਹਾਂ ਵਿਚ ਬਚਪਨ ਤੋਂ ਸੁਤੇ-ਸਿਧ ਹੀ ਜਾਗ ਪਈ। ਦਾਸੀਆਂ ਉਨ੍ਹਾਂ ਨੂੰ ਗੁਰਬਾਣੀ ਦੇ ਸ਼ਬਦ ਪੜ੍ਹ ਪੜ੍ਹ ਕੇ ਸੁਣਾਉਂਦੀਆਂ ਰਹਿੰਦੀਆਂ। ਮਾਤਾ ਗੁਜਰੀ ਜੀ ਅਤੇ ਮਾਤਾ ਨਾਨਕੀ ਜੀ ਨੇ ਉਨ੍ਹਾਂ ਨੂੰ ਗੁਰੂ-ਘਰ ਦੇ ਪਿਛੋਕੜ ਅਤੇ ਗੁਰੂ-ਘਰ ਦੀ ਮਰਯਾਦਾ ਬਾਰੇ ਚੰਗੀ ਤਰ੍ਹਾਂ ਜਾਣੂ ਕਰਵਾਇਆ। ਇਸ ਤਰ੍ਹਾਂ ਗੁਰੂ ਇਤਿਹਾਸ ਅਤੇ ਗੁਰਬਾਣੀ ਦਾ ਗਿਆਨ ਉਨ੍ਹਾਂ ਨੂੰ ਸਿੱਧਾ ਵਿਰਸੇ ਦੇ ਰੂਪ ਵਿਚ ਹਾਸਲ ਹੋਇਆ ਜਿਸ ਕਰਕੇ ਮਾਤਾ ਜੀਤੋ ਜੀ ਅਧਿਆਤਮਿਕਤਾ, ਕੋਮਲਤਾ, ਸਿਮਰਨ, ਪਰਉਪਕਾਰਤਾ ਅਤੇ ਸੰਜੀਦਗੀ ਦੀ ਮੂਰਤ ਬਣ ਗਏ ਸਨ। ਉਨ੍ਹਾਂ ਨੂੰ ਦੋ ਵਰ੍ਹਿਆਂ ਲਈ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਦਾ ਆਸ਼ੀਰਵਾਦ ਅਤੇ ਗੁਰੂ ਪਿਤਾ ਵਾਲਾ ਦੈਵੀ ਸਨੇਹ ਮਿਲਿਆ। ਗੁਰੂ ਤੇਗ ਬਹਾਦਰ ਸਾਹਿਬ ਜੀ ਦੀ ਸ਼ਹੀਦੀ ਤੋਂ ਬਾਅਦ ਸ੍ਰੀ ਅਨੰਦਪੁਰ ਸਾਹਿਬ ਵਿਚ ਪੈਦਾ ਹੋਈ ਸੋਗਮਈ ਅਤੇ ਰੋਸ ਭਰੀ ਭਾਵਨਾ ਦਾ ਅਨੁਭਵ ਵੀ ਹੰਢਾਇਆ। ਮਾਤਾ ਗੁਜਰੀ ਜੀ ਦੀ ਵੈਰਾਗਮਈ ਦਸ਼ਾ ਵਿਚ ਵੀ ਮਾਤਾ ਜੀਤੋ ਜੀ ਨੇ ਉਨ੍ਹਾਂ ਦਾ ਸਾਥ ਦਿੱਤਾ। ਗੁਰੂ-ਘਰ ਵਿਚ ਰਹਿੰਦਿਆਂ ਉਨ੍ਹਾਂ ਨੂੰ ਕਈ ਤਰ੍ਹਾਂ ਦੇ ਅਨੁਭਵ ਹੋਏ। ਕਈ ਉਤਾਰ-ਚੜ੍ਹਾਅ ਵੇਖੇ। ਬਚਪਨ ਤੋਂ ਹੀ ਗੁਰੂ-ਘਰ ਵਿਚ ਰਹਿੰਦਿਆਂ ਉਹ ਗੁਰੂ ਮਰਯਾਦਾ ਅਤੇ ਗੁਰੂ-ਘਰ ਦੀ ਅਧਿਆਤਮਿਕਤਾ ਦਾ ਅਟੁੱਟ ਅੰਗ ਬਣ ਚੁੱਕੇ ਸਨ। 1675 ਈ. ਵਿਚ ਜਦੋਂ ਗੁਰੂ ਗੋਬਿੰਦ ਸਿੰਘ ਜੀ ਨੂੰ ਗੁਰਿਆਈ ਦਿੱਤੀ ਗਈ, ਉਨ੍ਹਾਂ ਨੂੰ ਗੁਰੂ-ਘਰ ਦੀ ਰਵਾਇਤ ਅਨੁਸਾਰ 'ਮਾਤਾ' ਦਾ ਦਰਜਾ ਪ੍ਰਾਪਤ ਹੋ ਗਿਆ ਸੀ।

ਮਾਤਾ ਜੀਤੋ ਜੀ ਗੁਰੂ-ਘਰ ਦੀ ਸੇਵਾ ਅਤੇ ਪ੍ਰਭੂ ਦੀ ਬੰਦਗੀ ਵਿਚ ਲੀਨ ਰਹਿੰਦੇ ਸਨ। ਉਨ੍ਹਾਂ ਨੇ ਗੁਰੂ ਅਰਜਨ ਦੇਵ ਜੀ ਦੇ ਇਸ ਸੰਦੇਸ਼ ਨੂੰ ਮਨ ਵਿਚ ਵਸਾਇਆ ਹੋਇਆ ਸੀ :

**ਸੇਵਾ ਕਰਤ ਹੋਇ ਨਿਹਕਾਮੀ ॥**
**ਤਿਸ ਕਉ ਹੋਤ ਪਰਾਪਤਿ ਸੁਆਮੀ ॥** *(ਗਉੜੀ ਸੁਖਮਨੀ ਮ: ੫, ਪੰਨਾ 286)*

ਬਜ਼ੁਰਗ ਮਾਤਾਵਾਂ ਤੇ ਸਾਧ ਸੰਗਤ ਦੀ ਸੇਵਾ ਅਤੇ ਸਿਮਰਨ ਉਨ੍ਹਾਂ ਦਾ ਨਿਤ ਕਰਮ ਬਣ ਗਿਆ ਸੀ। ਸਮਾਂ ਆਉਣ 'ਤੇ ਮਾਤਾ ਜੀਤੋ ਜੀ ਦੇ ਘਰ ਇਕ ਪੁੱਤਰ ਦਾ ਜਨਮ ਹੋਇਆ ਜਿਸ ਦਾ ਨਾਂ ਜੁਝਾਰ ਸਿੰਘ ਰੱਖਿਆ ਗਿਆ। ਇਸ ਤੋਂ ਬਾਅਦ ਉਨ੍ਹਾਂ ਦੇ ਘਰ ਦੋ ਹੋਰ ਪੁੱਤਰਾਂ ਦਾ ਜਨਮ ਹੋਇਆ ਜਿਹੜੇ ਸਾਹਿਬਜ਼ਾਦਾ ਜ਼ੋਰਾਵਰ ਸਿੰਘ ਅਤੇ ਸਾਹਿਬਜ਼ਾਦਾ ਫ਼ਤਹਿ ਸਿੰਘ ਦੇ ਨਾਂ ਨਾਲ ਸਿੱਖ ਇਤਿਹਾਸ ਵਿਚ ਪ੍ਰਸਿੱਧ ਹੋਏ।

ਸਿੱਖ ਧਰਮ ਦੇ ਉਥਾਨ ਵਿਚ ਵੀ ਮਾਤਾ ਜੀਤੋ ਜੀ ਨੇ ਵੱਡਾ ਯੋਗਦਾਨ ਪਾਇਆ ਹੈ। ਦਸਮੇਸ਼ ਜੀ ਜਦੋਂ ਅੰਮ੍ਰਿਤ ਦਾ ਬਾਟਾ ਤਿਆਰ ਕਰ ਰਹੇ ਸਨ, ਉਸ ਸਮੇਂ ਮਾਤਾ ਜੀਤੋ ਜੀ ਨੇ ਬਾਟੇ ਵਿਚ ਪਤਾਸੇ ਪਾ ਦਿੱਤੇ, ਜਿਸ ਕਾਰਨ ਗੁਰੂ ਜੀ ਬਹੁਤ ਪ੍ਰਸੰਨ ਹੋਏ। ਭਾਵੇਂ ਇਹ ਯੋਗਦਾਨ ਸੰਕੇਤਕ ਹੈ ਪਰ ਇਸ ਦਾ ਅਸਰ ਬਹੁਤ ਮਹੱਤਵਪੂਰਨ ਅਤੇ ਸਦੀਵੀ ਹੈ। ਇਹ ਪਤਾਸੇ ਖ਼ਾਲਸੇ ਅੰਦਰ ਬੀਰ-ਰਸ ਦੇ ਨਾਲ ਨਾਲ ਮਿਠਾਸ, ਨਿਮਰਤਾ ਅਤੇ ਸਬਰ-ਸ਼ੁਕਰ ਦੀ ਭਾਵਨਾ ਦਾ ਸੰਚਾਰ ਕਰਦੇ ਹਨ। ਗਿਆਨੀ ਗਿਆਨ ਸਿੰਘ ਆਪਣੀ ਪ੍ਰਸਿੱਧ ਰਚਨਾ *ਪੰਥ ਪ੍ਰਕਾਸ਼* ਵਿਚ ਇਸ ਦੀ ਪੁਸ਼ਟੀ ਇਉਂ ਕਰਦੇ ਹਨ :

**ਜਪੁਜੀ ਸਾਹਿਬ ਸ੍ਰੀ ਗੁਰੂ ਮੰਤਰ। ਜਪਣ ਲਗੇ ਜਬ ਗੁਰੂ ਸੁਤੰਤ੍ਰ।**
**ਸੁਣ ਹਵਾਲ ਤਬ ਮਾਤਾ ਸਾਹਿਬ। ਸ੍ਰੀ ਜੀਤੋ ਜੀ ਸਾਥ ਉਛਾਇਬ।**
**ਬਾਂਮਿ ਭਾਗ ਗੁਰੁ ਆਏ ਥਿਰਾਈ। ਦਏ ਪਤਾਸੇ ਬਾਟੇ ਪਾਈ।**
**ਅੰਮ੍ਰਿਤ ਕਰ ਤਿਆਰ ਗੁਰੁ ਬੋਲੇ। ਕਰਿਓ ਕਾਮ ਤੁਮ ਨੀਕ ਅਮੋਲੇ।**

*(ਭਾਸ਼ਾ ਵਿਭਾਗ ਪੰਜਾਬ, ਐਡੀਸ਼ਨ 1987)*

ਖ਼ਾਲਸੇ ਦੀ ਸਾਜਨਾ ਤੋਂ ਇਕ ਸਾਲ ਬਾਅਦ ਹੀ 1700 ਈ. ਵਿਚ ਮਾਤਾ ਜੀ ਜੋਤੀ ਜੋਤ ਸਮਾ ਗਏ। ਸਿੱਖ ਸੰਗਤਾਂ ਵਿਚ ਲੰਮੇ ਸਮੇਂ ਤੋਂ ਇਹ ਵਿਚਾਰ ਭਾਵੇਂ ਸ਼ਰਧਾਵਸ ਹੀ, ਪੀੜ੍ਹੀ-ਦਰ-ਪੀੜ੍ਹੀ ਚਲਿਆ ਆ ਰਿਹਾ ਹੈ ਕਿ ਉਨ੍ਹਾਂ ਦੀ ਆਤਮਿਕ ਦ੍ਰਿਸ਼ਟੀ ਨੇ ਸ਼ਾਇਦ ਇਹ ਵੇਖ ਲਿਆ ਸੀ ਕਿ ਖ਼ਾਲਸੇ ਦੀ ਸਾਜਨਾ ਤੋਂ ਬਾਅਦ ਅੱਗੇ ਕੀ ਹੋਣ ਵਾਲਾ ਹੈ ? ਮਾਤਾ ਜੀ ਨੇ ਬਚਪਨ ਤੋਂ ਹੀ ਸ੍ਰੀ ਅਨੰਦਪੁਰ ਸਾਹਿਬ ਦਾ ਅਨੰਦ ਮਾਣਿਆ ਸੀ। ਤਿੰਨ ਪੁੱਤਰਾਂ ਨੂੰ ਲਾਡ-ਪਿਆਰ ਕੀਤਾ ਸੀ। ਉਹ ਸ੍ਰੀ ਅਨੰਦਪੁਰ ਸਾਹਿਬ ਛੱਡਣਾ ਨਹੀਂ ਸਨ ਚਾਹੁੰਦੇ। ਉਹ ਸਾਹਿਬਜ਼ਾਦਿਆਂ ਦਾ ਵਿਛੋੜਾ ਨਹੀਂ ਸੀ ਝੱਲ ਸਕਦੇ। ਇਕ ਪ੍ਰਚੱਲਿਤ ਕਥਾ ਅਨੁਸਾਰ ਉਨ੍ਹਾਂ ਗੁਰੂ ਜੀ ਨੂੰ ਬੇਨਤੀ ਕੀਤੀ ਕਿ ਇਸ ਭਾਣੇ ਨੂੰ ਬਦਲਿਆ ਜਾਵੇ ਪਰ ਗੁਰੂ ਜੀ ਨੇ ਇਹ ਸਪੱਸ਼ਟ ਕਰ ਦਿੱਤਾ ਕਿ "ਹੁਕਮੈ ਅੰਦਰਿ ਸਭੁ ਕੋ ਬਾਹਰਿ ਹੁਕਮ ਨ ਕੋਇ" ਅਨੁਸਾਰ ਅਕਾਲ ਪੁਰਖ ਦੇ ਭਾਣੇ ਨੂੰ ਬਦਲਿਆ ਨਹੀਂ ਜਾ ਸਕਦਾ। ਇਹ ਸਭ ਕੁਝ ਹੋ ਕੇ ਰਹੇਗਾ। ਮਾਤਾ ਜੀਤੋ ਜੀ ਲਈ ਇਹ ਪ੍ਰੀਖਿਆ ਬੜੀ ਸਖ਼ਤ ਸੀ। ਉਨ੍ਹਾਂ ਪਹਿਲਾਂ ਵੀ ਸ੍ਰੀ ਗੁਰੂ ਤੇਗ਼ ਬਹਾਦਰ ਸਾਹਿਬ ਅਤੇ ਉਨ੍ਹਾਂ ਨਾਲ ਹੋਰ ਗੁਰਸਿੱਖਾਂ ਦੀ ਸ਼ਹੀਦੀ ਦੇ ਰੂਪ ਵਿਚ ਬਹੁਤ ਕੁਝ ਬਰਦਾਸ਼ਤ ਕੀਤਾ ਸੀ ਪਰ ਇਹ ਝੱਲਣਾ ਅਸੰਭਵ ਸੀ। ਇਸ ਲਈ ਆਪਣੇ ਪੁੱਤਰਾਂ ਦੀ ਸ਼ਹੀਦੀ ਤੋਂ ਪਹਿਲਾਂ ਹੀ ਮਾਂ ਪ੍ਰਲੋਕ ਵਿਚ ਜਾ ਬਿਰਾਜੀ। ਉਨ੍ਹਾਂ ਦਾ ਦੇਹੁਰਾ ਸ੍ਰੀ ਅਨੰਦਪੁਰ ਸਾਹਿਬ ਵਿਚ ਹੀ ਅਗੰਮਪੁਰੇ ਦੇ ਸਥਾਨ 'ਤੇ ਬਣਿਆ ਹੋਇਆ ਹੈ। ਇਸ ਕਥਨ ਦੀ ਪੂਰੀ ਤਰ੍ਹਾਂ ਪੁਸ਼ਟੀ ਨਹੀਂ ਹੁੰਦੀ, ਪ੍ਰੰਤੂ ਇਹ ਦੰਦ-ਕਥਾ ਸਿੱਖ ਸਮਾਜ ਅੰਦਰ ਅੱਜ ਵੀ ਪ੍ਰਚੱਲਿਤ ਜ਼ਰੂਰ ਹੈ।

ਭਾਈ ਠਾਕੁਰ ਸਿੰਘ ਗਿਆਨੀ ਆਪਣੀ ਪੁਸਤਕ *ਸ੍ਰੀ ਗੁਰਦੁਆਰੇ ਦਰਸ਼ਨ* ਦੇ ਪੰਨਾ 84-85 ਉੱਤੇ ਮਾਤਾ ਜੀਤੋ ਜੀ ਦੇ ਸ਼ਹੀਦੀ ਪਾਉਣ ਬਾਰੇ ਲਿਖਦੇ ਹਨ। ਭਾਵੇਂ ਕਿਸੇ ਹੋਰ ਸਰੋਤ ਤੋਂ ਇਸ ਦੀ ਪੁਸ਼ਟੀ ਨਹੀਂ ਹੁੰਦੀ, ਫਿਰ ਵੀ ਪਾਠਕਾਂ ਦੀ ਜਾਣਕਾਰੀ

ਹਿੱਤ ਇਹ ਵਰਣਨ ਇਥੇ ਪੇਸ਼ ਕਰ ਰਹੇ ਹਾਂ। ਭਾਈ ਠਾਕੁਰ ਸਿੰਘ ਗਿਆਨੀ ਇਸ ਪਰਥਾਇ ਇਉਂ ਲਿਖਦੇ ਹਨ ਕਿ "ਪਹਾੜੀ ਰਾਜੇ ਗੁਰੂ-ਘਰ ਵੱਲੋਂ ਅਰੰਭੇ ਗਏ ਬਰਾਬਰੀ ਅਤੇ ਸਮਾਜ ਭਲਾਈ ਦੇ ਕਾਰਜਾਂ ਦਾ ਵਿਰੋਧ ਕਰਦੇ ਸਨ। ਉਹ ਹਮੇਸ਼ਾ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਮਿਸ਼ਨ ਨੂੰ ਕਿਸੇ ਨਾ ਕਿਸੇ ਬਹਾਨੇ ਢਾਹ ਲਾਉਣ ਦਾ ਯਤਨ ਕਰਦੇ ਰਹਿੰਦੇ ਸਨ ਪਰ ਉਨ੍ਹਾਂ ਦੀ ਕੋਈ ਪੇਸ਼ ਨਹੀਂ ਸੀ ਜਾਂਦੀ।" ਲੇਖਕ ਕੁਇਰ ਸਿੰਘ ਵੀ ਕਹਿੰਦਾ ਹੈ ਕਿ ਪਹਾੜੀ ਰਾਜਿਆਂ ਨੇ ਸ੍ਰੀ ਅਨੰਦਪੁਰ ਸਾਹਿਬ ਦੇ ਪਹਿਲੇ ਯੁੱਧ ਸਮੇਂ ਗੁਰੂ ਮਹਿਲਾਂ ਨੂੰ ਕੈਦ ਕਰ ਕੇ ਬਾਦਸ਼ਾਹ ਕੋਲ ਭੇਜਣ ਦੀ ਯੋਜਨਾ ਬਣਾਈ ਸੀ। ਜਦੋਂ ਉਨ੍ਹਾਂ ਨੇ ਆਪਣੀ ਇਸ ਮਨਸ਼ਾ ਨੂੰ ਪੂਰਾ ਕਰਨ ਲਈ ਅਗੰਮਪੁਰ 'ਤੇ ਹਮਲਾ ਕਰ ਦਿੱਤਾ ਤਾਂ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਅਤੇ ਉਨ੍ਹਾਂ ਦੇ ਸਿੱਖਾਂ ਨੇ ਪਹਾੜੀ ਰਾਜਿਆਂ ਦੀਆਂ ਫ਼ੌਜਾਂ ਦਾ ਡੱਟ ਕੇ ਮੁਕਾਬਲਾ ਕੀਤਾ ਅਤੇ ਉਨ੍ਹਾਂ ਨੂੰ ਭਾਰੀ ਹਾਰ ਦਾ ਸਾਹਮਣਾ ਕਰਨਾ ਪਿਆ ਸੀ। ਗਿਆਨੀ ਠਾਕੁਰ ਸਿੰਘ ਕਹਿੰਦੇ ਹਨ ਕਿ, "ਅਨੰਦਪੁਰ ਸਾਹਿਬ ਜੀ ਦਾ ਪਹਿਲਾ ਜੁੱਧ ਜੋ ਸੰਮਤ 1757 ਮਹੀਨੇ ਚੇਤ ਹੋਲੇ ਦਿਆਂ ਦਿਨਾਂ ਵਿਚ ਪਹਾੜੀਆਂ ਨਾਲ ਹੋਇਆ ਅਤੇ ਕੁਝ ਮੱਦਦ ਏਸ ਜੁੱਧ ਵਿਚ ਔਰੰਗਜ਼ੇਬ ਦੀ ਭੀ ਸੀ। ਏਸ ਜੁੱਧ ਦੇ ਸਮੇਂ ਇਕ ਦਿਨ ਜੁੱਧ ਦੀ ਬਾਤ-ਚੀਤ ਘਰ ਵਿਚ ਚੱਲੀ ਤਾਂ ਮਾਤਾ ਜੀਤੋ ਜੀ ਨੇ ਹੱਥ ਜੋੜ ਮਹਾਰਾਜ ਪਤੀ ਸੱਚੇ ਪਾਤਸ਼ਾਹ ਦੇ ਹਜ਼ੂਰ ਬੇਨਤੀ ਕੀਤੀ ਕਿ ਆਗਿਆ ਕਰੋ ਤਾਂ ਮੈਂ ਮੈਦਾਨ-ਏ-ਜੰਗ ਵਿਚ ਜਾ ਧਰਮ ਜੁੱਧ ਕਰਾਂ। ਇਹ ਬੇਨਤੀ ਧਰਮ ਪਤਨੀ ਦੀ ਸੁਣ ਕੇ ਪਤੀ ਸ੍ਰੀ ਗੁਰੂ ਗੋਬਿੰਦ ਸਿੰਘ ਸਾਹਿਬ ਜੀ ਮਹਾਰਾਜ ਬਹੁਤ ਹੀ ਪ੍ਰਸੰਨ ਹੋਏ ਅਤੇ ਆਗਿਆ ਕੀਤੀ। ਆਗਿਆ ਮੰਨ ਅਤੇ ਸ੍ਰੀ ਮਾਤਾ ਗੁਜਰੀ ਜੀ ਦੇ ਚਰਨੀਂ ਲੱਗ, ਪਤੀ ਜੀ ਦੀ ਪਰਿਕਰਮਾ ਕਰ, ਚਰਨਾਂ ਉੱਤੇ ਸੀਸ ਧਰ, ਸਾਹਿਬਜ਼ਾਦੇ ਅਜੀਤ ਸਿੰਘ ਜੀ ਤਥਾ ਜੁਝਾਰ ਸਿੰਘ ਜੀ ਦੇ ਮੁਖੜੇ ਚੁੰਮ ਆਪਣੀ ਪਿਆਰੀ ਭੈਣ ਸੁੰਦਰੀ ਜੀ ਦੀ ਗੋਦੀ ਬੈਠਾਇ ਆਪ ਘੋੜੇ ਪਰ ਸਵਾਰ ਹੋ, ਬੰਬਲ ਵਾਲਾ ਨੇਜਾ ਪਕੜ, ਢਾਲ ਤਲਵਾਰ ਸਜਾ, ਅਰਦਾਸਾ ਕਰ, ਦੁਸ਼ਮਨ ਦੇ ਦਲ ਦੇ ਸਾਹਮਣੇ ਜਾ ਗੱਜੇ। ਦੋ ਪਹਿਰ ਜੁੱਧ ਕਰ ਕੇ ਇਕ ਘੜੀ ਦਿਨ ਰਹਿੰਦੇ ਅਨੇਕ ਧਰਮ ਵਿਰੋਧੀਆਂ ਦਾ ਮੁਕਾਬਲਾ ਕਰ, ਜੰਗੇ-ਮੈਦਾਨੀ ਹੱਥ ਦਿਖਾ, ਅਨੇਕਾਂ ਦੇ ਸਥਾਰ ਪਾ, ਆਪ ਸ਼ਹੀਦ ਹੋ ਗਏ ਅਤੇ ਦੁਸ਼ਮਣਾਂ ਨੂੰ ਭਾਜੜ ਪੈ ਗਈ।" ਮਾਤਾ ਜੀ ਦਾ ਅੰਤਿਮ ਸੰਸਕਾਰ ਕਿਲ੍ਹਾ ਹੋਲਗੜ੍ਹ ਦੇ ਸਮੀਪ ਅਗੰਮਪੁਰਾ ਵਿਚ ਕੀਤਾ ਗਿਆ, ਜਿਥੇ ਉਨ੍ਹਾਂ ਦੀ ਯਾਦ ਵਿਚ ਗੁਰਦੁਆਰਾ ਮਾਤਾ ਜੀਤੋ ਜੀ ਸੁਭਾਇਮਾਨ ਹੈ।

ਮਾਤਾ ਸੁੰਦਰੀ ਜੀ ਨਾਲ ਸਤਿਗੁਰੂ ਗੋਬਿੰਦ ਸਿੰਘ ਜੀ ਦੀ ਦੂਸਰੀ ਸ਼ਾਦੀ ਸੀ। ਮਾਤਾ ਸੁੰਦਰੀ ਜੀ ਦੇ ਪਿਤਾ ਭਾਈ ਰਾਮ ਸਰਨ ਜੀ, ਕੁਮਾਰਵ ਖੱਤਰੀ ਨਗਰ ਬਿਜਵਾੜਾ ਜ਼ਿਲ੍ਹਾ ਹੁਸ਼ਿਆਰਪੁਰ ਪੰਜਾਬ ਦੇ ਵਸਨੀਕ ਸਨ। ਮਾਤਾ ਸੁੰਦਰੀ ਜੀ ਦਾ ਅਨੰਦ ਕਾਰਜ ਸ੍ਰੀ ਅਨੰਦਪੁਰ ਸਾਹਿਬ ਵਿਚ 4 ਅਪ੍ਰੈਲ, ਸੰਨ 1684 ਈ. ਦਿਨ ਸ਼ੁਕਰਵਾਰ ਨੂੰ ਸਤਿਗੁਰੂ ਗੋਬਿੰਦ ਰਾਏ ਸਾਹਿਬ ਜੀ ਦੇ ਨਾਲ ਹੋਇਆ। ਮਾਤਾ ਸੁੰਦਰੀ ਜੀ ਦੇ ਉਦਰ ਤੋਂ ਸਾਹਿਬਜ਼ਾਦਾ ਅਜੀਤ ਸਿੰਘ ਜੀ ਨੇ 26 ਜਨਵਰੀ 1687 ਈ. ਦਿਨ ਬੁਧਵਾਰ ਪਾਉਂਟਾ ਸਾਹਿਬ ਵਿਖੇ ਜਨਮ ਲਿਆ। ਸਾਹਿਬਜ਼ਾਦਾ ਅਜੀਤ ਸਿੰਘ ਜੀ ਗੁਰੂ ਸਾਹਿਬ ਦੇ ਸਭ ਤੋਂ ਵੱਡੇ ਸਾਹਿਬਜ਼ਾਦੇ ਸਨ।

ਦਿੱਲੀ ਵਾਸੀ ਪ੍ਰਸਿੱਧ ਪੰਥਕ ਵਿਦਵਾਨ ਡਾ. ਮਹਿੰਦਰ ਕੌਰ ਗਿੱਲ ਆਪਣੀ ਪੁਸਤਕ *ਤੂ ਸਤਵੰਤੀ ਤੂ ਪਰਧਾਨਿ* ਵਿਚ ਲਿਖਦੇ ਹਨ, "ਸ਼ਹਿਨਸ਼ਾਹ ਗੁਰੂ ਗੋਬਿੰਦ ਸਿੰਘ ਨਾਨਕ ਪੰਥ ਦੇ ਰਹਿਬਰ ਸਨ। ਉਸ ਨਾਨਕ ਪੰਥ ਦੇ ਜੋ:

**ਗਰੀਬੀ ਗਦਾ ਹਮਾਰੀ॥**
**ਖੰਨਾ ਸਗਲ ਰੇਨੁ ਛਾਰੀ॥** *(ਸੋਰਠਿ ਮ: ੫, ਪੰਨਾ 628)*

ਦਸਮ ਪਾਤਸ਼ਾਹ ਦੇ ਮਹਿਲਾਂ ਵਿਚ ਇਕ ਤੋਂ ਵਧੀਕ ਪਤਨੀਆਂ ਦਾ ਹੋਣਾ ਵੀ ਇਸੇ ਰੂਹਾਨੀਅਤ ਤੇ ਹਕੂਮਤੀ ਤਾਕਤ ਦਾ ਪ੍ਰਤੀਕ ਹੈ। ਜਦੋਂ ਅਸੀਂ ਇਤਿਹਾਸਕ ਤੌਰ 'ਤੇ ਇਸ ਗ੍ਰਿਹਸਥੀ ਜੀਵਨ ਦੀ ਰੂਪ-ਰੇਖਾ ਵੇਖਦੇ ਹਾਂ ਤਾਂ ਗੁਰੂ ਜੀ ਦੇ ਤਿੰਨ ਮਹਿਲਾਂ ਦਾ ਜ਼ਿਕਰ ਮਿਲਦਾ ਹੈ:

1. ਮਾਤਾ ਜੀਤੋ ਜੀ - ਪਿਤਾ ਹਰ ਜਸ ਸੁਭਿੱਖੀ ਖੱਤਰੀ ਲਾਹੌਰ;
2. ਮਾਤਾ ਸੁੰਦਰੀ ਜੀ - ਪਿਤਾ ਰਾਮ ਸ਼ਰਨ ਖੱਤਰੀ, ਲਾਹੌਰ;
3. ਮਾਤਾ ਸਾਹਿਬ ਦੇਵਾਂ - ਪਿਤਾ ਰਾਮਾ ਜੀ ਬੱਸੀ ਖੱਤਰੀ, ਰੁਹਤਾਸ ਨਗਰ।

ਪ੍ਰੰਤੂ ਡਾ. ਗਿੱਲ ਤੋਂ ਬਾਅਦ ਪੰਜਾਬੀ ਯੂਨੀਵਰਸਿਟੀ ਦੇ 'ਸਿੱਖ ਵਿਸ਼ਵਕੋਸ਼ ਵਿਭਾਗ' ਦੇ ਐਸੋਸੀਏਟ ਪ੍ਰੋਫ਼ੈਸਰ ਡਾ. ਪਰਮਵੀਰ ਸਿੰਘ (ਅਤੇ ਡਾ. ਰਤਨ ਸਿੰਘ ਜੱਗੀ ਜੀ) ਵੱਲੋਂ ਕੀਤੀ ਗਈ ਆਧੁਨਿਕ ਖੋਜ ਦੁਆਰਾ: "ਮਾਤਾ ਸੁੰਦਰੀ ਜੀ ਦਾ ਜਨਮ ਨਗਰ ਬਜਵਾੜਾ ਜ਼ਿਲ੍ਹਾ ਹੁਸ਼ਿਆਰਪੁਰ ਦਾ ਦੱਸਿਆ ਗਿਆ ਹੈ, ਜਿਥੇ ਨਵਾਂ ਵਪਾਰਕ ਕੇਂਦਰ ਹੋਣ ਕਰਕੇ ਭਾਈ ਰਾਮਸ਼ਰਨ ਜੀ ਲਾਹੌਰ ਤੋਂ ਸਮੇਤ ਪਰਿਵਾਰ ਆ ਕੇ ਵੱਸ ਗਏ ਸਨ।" ਭਾਈ ਕਾਨ੍ਹ ਸਿੰਘ ਨਾਭਾ *ਗੁਰ ਸ਼ਬਦ ਰਤਨਾਕਰ ਮਹਾਨ ਕੋਸ਼* ਦੇ ਪੰਨਾ 213 ਉੱਤੇ ਲਿਖਦੇ ਹਨ ਕਿ "ਲਾਹੌਰ ਨਿਵਾਸੀ ਰਾਮਸ਼ਰਨ ਖੱਤ੍ਰੀ ਦੀ ਸਪੁੱਤਰੀ ਜਿਸ ਦਾ ਅਨੰਦ ਕਾਰਜ 7 ਵੈਸਾਖ ਸੰਮਤ 1741 ਬਿਕ੍ਰਮੀ ਨੂੰ ਗੁਰੂ ਗੋਬਿੰਦ ਸਿੰਘ ਜੀ ਨਾਲ ਹੋਇਆ" ਅਤੇ ਇਸੇ ਤਰ੍ਹਾਂ ਗਿਆਨੀ ਠਾਕੁਰ ਸਿੰਘ ਅੰਮ੍ਰਿਤਸਰੀ ਆਪਣੀ ਪੁਸਤਕ *ਸ੍ਰੀ ਗੁਰਦੁਆਰੇ ਦਰਸ਼ਨ* ਦੇ ਪੰਨਾ 428 ਉੱਤੇ ਲਿਖਦੇ ਹਨ ਕਿ "ਮਾਤਾ ਸੁੰਦਰੀ ਜੀ ਦਾ ਜਨਮ ਭਾਈ ਅਨੰਤ ਰਾਮ ਉਰਫ਼ ਰਾਮਸ਼ਰਨ ਕੁਮਾਰਾਵ ਖੱਤਰੀ ਦੇ ਘਰ ਮਾਤਾ ਸ਼ਿਵਦੇਈ ਦੀ ਕੁੱਖੋਂ ਨਗਰ ਬਿਜਵਾੜਾ (ਹੁਸ਼ਿਆਰਪੁਰ) ਦੇ ਸਥਾਨ ਪੁਰ 9 ਪੋਹ ਸੰਮਤ 1725 ਬਿਕ੍ਰਮੀ ਸੰਨ 1688 ਈ. ਨੂੰ ਹੋਇਆ। ਸਿੱਖ ਇਤਿਹਾਸ ਰਿਸਰਚ ਬੋਰਡ ਦੇ ਰਿਸਰਚ ਸਕਾਲਰ ਨੇ ਦੀਰਘ ਅਤੇ ਡੂੰਘੀ ਖੋਜ ਉਪਰੰਤ ਲਿਖਿਆ ਹੈ ਕਿ "ਬਿਜਵਾੜੇ ਤੋਂ ਸੋਇਨੀ ਖੱਤਰੀਆਂ ਦੀ ਕੰਨਿਆ ਸੁੰਦਰੀ ਜੀ ਦਾ ਡੋਲਾ ਆਇਆ।" ਇਸੇ ਤਰ੍ਹਾਂ ਪ੍ਰੋ: ਪਿਆਰਾ ਸਿੰਘ ਪਦਮ ਆਪਣੀ ਪੁਸਤਕ *ਗੋਬਿੰਦ ਸਾਗਰ* ਵਿਚ ਗੁਰੂ ਗੋਬਿੰਦ ਸਿੰਘ ਜੀ ਦੇ ਵਿਆਹ ਸੰਬੰਧੀ ਲਿਖਦੇ ਹਨ, "ਸ੍ਰੀ ਸੁੰਦਰੀ ਜੀ ਨਾਲ ਬਿਜਵਾੜੇ ਹੋਇਆ।"

ਇਸੇ ਤਰ੍ਹਾਂ ਮਾਤਾ ਗੁਜਰੀ ਜੀ ਦੇ ਪੇਕਾ ਪਿੰਡ ਜ਼ਿਲ੍ਹਾ ਅੰਬਾਲਾ ਦਾ ਨਗਰ ਲਖਨੌਰ ਸੀ, ਪ੍ਰੰਤੂ ਜਦੋਂ ਗੁਰੂ ਅਰਜਨ ਦੇਵ ਜੀ ਨੇ ਜਲੰਧਰ ਲਾਗੇ ਨਗਰ ਕਰਤਾਰਪੁਰ ਵਸਾਇਆ ਤਾਂ ਉਨ੍ਹਾਂ ਦੇ ਪਿਤਾ ਜੀ ਨਗਰ ਕਰਤਾਰਪੁਰ ਆ ਵੱਸੇ ਅਤੇ ਉਨ੍ਹਾਂ ਦੇ ਭਰਾ ਬਾਕੀ ਪਰਿਵਾਰ ਸਮੇਤ ਲਖਨੌਰ ਹੀ ਰਹਿੰਦੇ ਰਹੇ ਅਤੇ ਮਾਤਾ ਗੁਜਰੀ ਜੀ ਦਾ ਜਨਮ ਕਰਤਾਰਪੁਰ ਵਿਖੇ ਹੋਇਆ।

ਡਾ. ਮਹਿੰਦਰ ਕੌਰ ਗਿੱਲ ਇਸ ਤੱਥ ਨੂੰ ਹੋਰ ਸਪੱਸ਼ਟ ਕਰਦਿਆਂ ਲਿਖਦੇ ਹਨ ਕਿ "ਗੁਰੂ ਮਹਿਲਾਂ ਬਾਰੇ ਜਾਣਨ ਲਈ ਗੁਰੂ ਸਾਹਿਬ ਜੀ ਦੀਆਂ ਰਚਨਾਵਾਂ ਦਾ ਉਨ੍ਹਾਂ ਦੇ ਸਮਕਾਲੀ ਕਵੀਆਂ ਦੀਆਂ ਰਚਨਾਵਾਂ ਜਾਂ ਸੌ ਸਾਖੀ ਪੋਥੀ ਵਿੱਚੋਂ ਤੱਥ ਲੱਭੇ ਜਾ ਸਕਦੇ ਹਨ। ਗੁਰੂ ਨਾਨਕ ਦੇਵ ਜੀ ਤੋਂ ਲੈ ਕੇ ਗੁਰੂ ਗੋਬਿੰਦ ਸਿੰਘ ਤਕ ਗੁਰੂ ਸਾਹਿਬਾਨ ਦੀਆਂ ਧਰਮ ਪਤਨੀਆਂ ਦਾ ਜ਼ਿਕਰ ਘਟਨਾ ਵਿਸ਼ੇਸ਼ ਦੇ ਪ੍ਰਸੰਗ ਵਿਚ ਹੁੰਦਾ ਰਿਹਾ ਹੈ, ਵਿਅਕਤੀ-ਵਿਸ਼ੇਸ਼ ਦੇ ਤੌਰ 'ਤੇ ਨਹੀਂ । ਗੁਰੂ ਇਤਿਹਾਸ ਵਿਚ ਦਸਮ ਪਾਤਸ਼ਾਹ ਦੇ ਮਹਿਲ ਕਰਕੇ ਹੀ ਮਾਤਾ ਜੀਤੋ ਜੀ ਦਾ ਨਾਮ ਜਾਣਿਆ ਜਾਂਦਾ ਹੈ। ਗੁਰੂ ਗੋਬਿੰਦ ਸਿੰਘ ਜੀ ਨੇ ਆਪਣੇ ਬਚਿੱਤ੍ਰ ਨਾਟਕ ਵਿਚ ਕਿਸੇ ਵੀ ਸ਼ਾਦੀ ਦਾ ਜ਼ਿਕਰ ਨਹੀਂ ਕੀਤਾ। ਸੈਨਾਪਤਿ ਨੇ *ਗੁਰ ਸੋਭਾ* ਵਿਚ ਮਾਤਾ ਜੀਤੋ ਜੀ ਦੇ ਵਿਆਹ ਦਾ ਜ਼ਿਕਰ ਕੀਤਾ ਮਿਲਦਾ ਹੈ ਪਰ ਵਿਆਹ ਦੀ ਤਾਰੀਖ਼ ਨਹੀਂ ਲਿਖੀ। ਹੋਰ ਵੀ ਬਹੁਤ ਸਾਰੇ ਲੇਖਕਾਂ ਨੇ ਮਾਤਾ ਜੀਤੋ ਜੀ ਦੇ ਵਿਆਹ ਦਾ ਜ਼ਿਕਰ ਕੀਤਾ ਹੈ। ਕੇਸਰ ਸਿੰਘ ਛਿੱਬਰ (*ਬੰਸਾਵਲੀਨਾਮਾ*), ਭਾਈ ਸੰਤੋਖ ਸਿੰਘ (*ਗੁਰ ਪ੍ਰਤਾਪ ਸੂਰਜ ਗ੍ਰੰਥ*), ਗਿ. ਗਿਆਨ ਸਿੰਘ (*ਤਵਾਰੀਖ਼ ਗੁਰੂ ਖ਼ਾਲਸਾ*), ਭਾਈ ਕੇਸਰ ਸਿੰਘ (*ਗੁਰੂ ਪ੍ਰਣਾਲੀ*), ਭਾਈ ਕਾਨ੍ਹ ਸਿੰਘ ਨਾਭਾ (*ਮਹਾਨ ਕੋਸ਼*) ਤੋਂ ਇਲਾਵਾ ਭਾਈ ਵੀਰ ਸਿੰਘ ਸਿੱਖ ਇਤਿਹਾਸਕਾਰ, ਜੇ.ਐਸ. ਗਰੇਵਾਲ, ਐਸ.ਐਸ. ਬਲ, ਪੱਛਮੀ ਇਤਿਹਾਸਕਾਰ ਮੈਕਾਲਿਫ਼, ਪ੍ਰੋ: ਪਿਆਰਾ ਸਿੰਘ ਪਦਮ (*ਗੋਬਿੰਦ ਸਾਗਰ*), ਹੰਸਰਾਜ ਰਹਿਬਰ (*ਰਾਸ਼ਟਰ ਨਾਇਕ ਗੁਰੂ ਗੋਬਿੰਦ ਸਿੰਘ*) ਆਦਿ ਇਨ੍ਹਾਂ ਸਭ ਲੇਖਕਾਂ ਨੇ ਮਾਤਾ ਜੀਤੋ ਜੀ ਦੇ ਅਨੰਦ ਕਾਰਜ ਦੀ ਤਾਰੀਖ਼ ਭਾਵੇਂ ਇਕ ਨਹੀਂ ਦਿੱਤੀ, ਪਰ ਸਥਾਨ ਇਕ ਦਿੱਤਾ ਤੇ ਬਿਆਨਿਆ ਹੈ। ਮਾਤਾ ਜੀਤੋ ਜੀ ਦੇ ਵਿਆਹ ਵੇਲੇ ਹੀ ਨਵਾਂ ਲਾਹੌਰ ਸ਼ਹਿਰ ਦਸਮ ਪਾਤਸ਼ਾਹ ਨੇ ਵਸਾਇਆ ਸੀ। ਕੇਸਰ ਸਿੰਘ ਛਿੱਬਰ ਨੇ (*ਬੰਸਾਵਲੀਨਾਮਾ*) ਵਿਚ ਇਸ ਤਰ੍ਹਾਂ ਦਰਸਾਇਆ ਹੈ :

*ਉਥੇ ਨਗਰ ਲਾਹੌਰ ਬਨਵਾਇਆ।*
*ਆਣਿ ਸਿੱਖਾਂ ਨੂੰ ਵਿਚਿ ਵਸਾਇਆ।*
*ਸੰਮਤ ਸਤਾਰ੍ਹਾਂ ਸੈ ਬੀਤੇ ਬੈਤਾਲੀ।*
*ਮਾਤਾ ਜੀਤੋ ਜੀ ਬਿਆਹੀ ਸੀ ਇਸ ਚਾਲੀ।*

ਸ. ਵੀਰ ਸਿੰਘ 'ਬਲ' ਆਪਣੀ ਪੁਸਤਕ *ਗੁਰਕੀਰਤ ਪ੍ਰਕਾਸ਼* ਸੰਪਾਦਿਕ ਬੀਬੀ ਗੁਰਬਚਨ ਕੌਰ ਦੇ ਪੰਨਾ 248 ਉੱਤੇ ਲਿਖਦੇ ਹਨ ਕਿ "ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਚਾਰ ਸਾਹਿਬਜ਼ਾਦੇ ਹਨ - ਸਾਹਿਬਜ਼ਾਦਾ ਅਜੀਤ ਸਿੰਘ, ਸਾਹਿਬਜ਼ਾਦਾ ਜੁਝਾਰ ਸਿੰਘ, ਸਾਹਿਬਜ਼ਾਦਾ ਜ਼ੋਰਾਵਰ ਸਿੰਘ ਅਤੇ ਸਾਹਿਬਜ਼ਾਦਾ ਫ਼ਤਹਿ ਸਿੰਘ। ਮਾਤਾ ਸੁੰਦਰੀ ਜੀ ਦੇ ਉਦਰ ਤੋਂ ਕੇਵਲ ਸਾਹਿਬਜ਼ਾਦਾ ਅਜੀਤ ਸਿੰਘ ਦਾ ਜਨਮ ਹੋਇਆ ਸੀ ਅਤੇ ਬਾਕੀ ਤਿੰਨ ਸਾਹਿਬਜ਼ਾਦੇ ਮਾਤਾ ਜੀਤੋ ਜੀ ਤੋਂ ਜਨਮੇ ਸਨ।

*ਮਾਤਾ ਜੀਤੋ ਜੀ ਕੈ ਧਾਮਾਂ। ਭਏ ਤੀਨ ਸੁਤ ਮਹਾਂ ਭਿਰਾਮਾਂ।*
*ਫਤੇ ਸਿੰਘ ਸ੍ਰੀ ਸਿੰਘ ਜੁਝਾਰ। ਜੋਰਾਵਰ ਸਿੰਘ ਬਲੀ ਅਪਾਰ।*
*ਦੂਜੀ ਮਾਤਾ ਸੁੰਦ੍ਰ ਸਰੂਪਾ। ਤਾਂ ਕੈ ਗ੍ਰਿਹਿ ਭਇਯੋ ਪੂਤੁ ਅਨੂਪਾ।*
*ਸ੍ਰੀ ਅਜੀਤ ਸਿੰਘ ਤਾਂ ਕੋ ਨਾਮਾ। ਜਾ ਸਰੂਪ ਲਖ ਲਾਜੈ ਕਾਂਮਾ।*

ਛੋਟੇ ਸਾਹਿਬਜ਼ਾਦਿਆਂ ਦੀ ਸ਼ਹਾਦਤ ਦੀ ਮਿਸਾਲ ਸਾਰੀ ਦੁਨੀਆਂ ਦੇ ਇਤਿਹਾਸ ਵਿਚ ਲਾਸਾਨੀ ਹੈ। ਉਨ੍ਹਾਂ ਦੀ ਅਜ਼ੀਮ, ਅਦੁੱਤੀ ਅਤੇ ਲਾਸਾਨੀ ਕੁਰਬਾਨੀ ਸਿਦਕਦਿਲੀ, ਦ੍ਰਿੜ੍ਹਤਾ ਅਤੇ ਧਰਮ ਵਿਚ ਪਰਪੱਕਤਾ ਅਤੇ ਨਿਰਭੈਤਾ ਆਦਿ ਕਾਰਨ ਉਨ੍ਹਾਂ ਦੀ ਸ਼ਖ਼ਸੀਅਤ ਦੀ ਮਹਾਨਤਾ ਹੈਰਾਨ ਕਰਨ ਵਾਲੀ ਹੈ। ਇਨ੍ਹਾਂ 'ਨਿੱਕੀਆਂ ਜਿੰਦਾਂ' ਨੇ ਵੱਡੇ ਸਾਕੇ ਕੀਤੇ, ਜੋ ਲਾਮਿਸਾਲ ਅਤੇ ਆਪਣੀ ਮਿਸਾਲ ਆਪ ਹੀ ਸਨ। ਉਨ੍ਹਾਂ ਨੇ ਮਸੂਮ ਅਵਸਥਾ ਫੁੱਲਾਂ ਵਰਗੇ ਕੋਮਲ ਬਦਨਾਂ ਨਾਲ ਮੁਗ਼ਲ ਰਾਜ ਦੇ ਜ਼ੁਲਮ, ਤਸ਼ੱਦਦ, ਸਖ਼ਤੀ, ਭਿਆਨਕਤਾ ਤੇ ਦਰਿੰਦਗੀ ਦਾ ਬੁਲੰਦ ਅਵਾਜ਼ ਨਾਲ ਟਾਕਰਾ ਕੀਤਾ। ਉਨ੍ਹਾਂ ਨੂੰ ਜਨਮ ਦੇਣ ਵਾਲੇ ਮਾਤਾ ਜੀਤੋ ਜੀ ਆਪ ਤਾਂ ਇਤਿਹਾਸ ਵਿਚ ਬਹੁਤਾ ਸਾਹਮਣੇ ਨਹੀਂ ਆਏ, ਪਰ ਉਨ੍ਹਾਂ ਦੇ ਬੱਚਿਆਂ ਤੋਂ ਆਪ ਹੀ ਅੰਦਾਜ਼ਾ ਲਾ ਸਕਦੇ ਹਾਂ ਕਿ ਉਹ ਮਾਂ ਕਿੰਨੀ ਉੱਚੀ, ਸੁੱਚੀ, ਆਤਮਕ ਜੀਵਨ ਵਾਲੀ, ਆਦਰਸ਼ਕ ਅਤੇ ਤਿਆਗ ਦੀ ਮੂਰਤ ਹੋਵੇਗੀ, ਜਿਸ ਨੇ ਅਜਿਹੇ ਬੱਚਿਆਂ ਨੂੰ ਜਨਮ ਦਿੱਤਾ ਜਿਹੜੇ ਬਚਪਨ ਵਿਚ ਹੀ ਧਰਮ ਵਿਚ ਪਰਪੱਕ, ਨਿਰਭੈ, ਨਿਰਵੈਰ, ਸੂਰਮੇ, ਸਿਦਕੀ ਅਤੇ ਗਿਆਨਵਾਨ ਸਨ।

ਇਤਿਹਾਸ ਗਵਾਹ ਹੈ ਕਿ ਮਾਤਾ ਸੁੰਦਰੀ ਜੀ ਦਾ ਸਪੁੱਤਰ ਬਾਬਾ ਅਜੀਤ ਸਿੰਘ ਅਤੇ ਮਾਤਾ ਜੀਤੋ ਜੀ ਦਾ ਸਪੁੱਤਰ ਬਾਬਾ ਜੁਝਾਰ ਸਿੰਘ ਚਮਕੌਰ ਦੀ ਗੜ੍ਹੀ ਵਿਚ ਮਹਾਂਬਲੀ ਯੋਧਿਆਂ ਵਾਂਗ ਮੁਗ਼ਲ ਸੈਨਾ ਦੇ ਦਲਾਂ ਅੰਦਰ ਤੂਫ਼ਾਨ ਦੀ ਨਿਆਈਂ ਲੋਹਾ ਲੈਂਦੇ ਹੋਏ ਅਨੇਕਾਂ ਜਰਵਾਣਿਆਂ ਨੂੰ ਦੋਜ਼ਖ਼ ਘੱਲ ਕੇ ਮਹਾਨ ਸ਼ਹੀਦੀਆਂ ਪਾ ਕੇ "ਸਵਾ ਲਾਖ ਸੇ ਏਕ ਲੜਾਉਂ" ਨੂੰ ਸੱਚ ਸਾਬਤ ਕਰ ਕੇ ਕੁਰਬਾਨੀਆਂ ਵਾਲੇ ਅਤੇ ਜੰਗਜੂ ਯੋਧਿਆਂ ਦੇ ਇਤਿਹਾਸ ਵਿਚ ਇਕ ਨਿਵੇਕਲਾ ਪੰਨਾ ਜੋੜ ਗਏ। ਬਾਬਾ ਜ਼ੋਰਾਵਰ ਸਿੰਘ ਅਤੇ ਬਾਬਾ ਫ਼ਤਹਿ ਸਿੰਘ ਮੁਗ਼ਲ ਜ਼ਾਲਮਾਂ ਦੇ ਅਣਕਿਆਸੇ ਤਸੀਹੇ, ਮਾਨਸਿਕ ਤਸ਼ੱਦਦ ਅਤੇ ਲੋਭ-ਲਾਲਚ ਸਭ ਕੁਝ ਦਾ ਪੂਰੀ ਬੀਰਤਾ, ਨਿਰਭੈਤਾ, ਦਲੇਰੀ ਅਤੇ ਵੱਡੇ ਸੂਰਮਿਆਂ ਵਾਂਗ ਮੁਕਾਬਲਾ ਕਰਦੇ ਹੋਏ ਸ਼ਹੀਦੀਆਂ ਪਾ ਗਏ ਅਤੇ ਸੰਸਾਰ-ਇਤਿਹਾਸ ਵਿਚ ਇਕ ਅਜਿਹਾ ਸੁਨਹਿਰੀ ਪੰਨਾ ਜੋੜ ਗਏ ਜਿਸ ਦੀ ਮਿਸਾਲ ਨਾ ਤਾਂ ਪੁਰਾਤਨ ਇਤਿਹਾਸ ਵਿਚ ਅਤੇ ਨਾ ਹੀ ਵਰਤਮਾਨ ਇਤਿਹਾਸ ਵਿਚ ਮਿਲਦੀ ਹੈ, ਨਾ ਹੀ ਭਵਿੱਖ ਵਿਚ ਕੋਈ ਐਸੀ ਸੰਭਾਵਨਾ ਹੈ। ਇਹ ਸਭ ਕੁਝ ਕਿਵੇਂ ਸੰਭਵ ਹੋਇਆ ? ਬੱਚਾ ਮਾਤਾ ਦੇ ਗਰਭ ਵਿਚ ਬਹੁਤ ਕੁਝ ਗ੍ਰਹਿਣ ਕਰਦਾ ਹੈ। ਜਨਮ ਉਪਰੰਤ ਮਾਤਾ ਦੀ ਗੋਦ ਵਿਚ ਲੇਟ ਕੇ ਦੁੱਧ ਚੁੰਘਦਿਆਂ 'ਜੈਸਾ ਦੁੱਧ ਤੈਸੀ ਬੁੱਧ' ਅਨੁਸਾਰ ਹੋਰ ਬਹੁਤ ਕੁਝ ਗ੍ਰਹਿਣ ਕਰਦਾ ਹੈ ਅਤੇ ਫਿਰ ਪੰਜ ਸਾਲ ਦੀ ਉਮਰ ਤਕ ਵੀ ਜ਼ਿਆਦਾ ਸਮਾਂ ਮਾਤਾ ਦੇ ਸੰਗ-ਸਾਥ ਵਿਚ ਹੀ ਗੁਜ਼ਾਰਦਾ ਹੈ ਅਤੇ ਇਸ ਸਮੇਂ ਦੌਰਾਨ ਉਹ ਕੇਵਲ ਬੋਲਣਾ-ਤੁਰਨਾ ਹੀ ਨਹੀਂ ਸਗੋਂ ਹੋਰ ਬਹੁਤ ਕੁਝ ਸਿੱਖਦਾ ਹੈ। ਇਹ ਤਿੰਨੇ ਹਿੱਸੇ ਮਨੁੱਖ ਦੀ ਸ਼ਖ਼ਸੀਅਤ ਦੀ ਘਾੜਤ ਘੜਨ ਵਿਚ ਇਕ ਠੋਸ ਆਧਾਰ ਦਾ ਕਾਰਜ ਕਰਦੇ ਹਨ। ਉਨ੍ਹਾਂ ਅਣਗਿਣਤ ਵੈਰੀ ਦਲਾਂ ਨਾਲ ਲੋਹਾ ਲੈਂਦਿਆਂ ਸ਼ਹੀਦੀ ਪਾਉਣ ਵਾਲੇ ਅਤੇ 'ਨਿੱਕੀਆਂ ਜਿੰਦਾਂ ਵੱਡੇ ਸਾਕੇ' ਕਰਨ ਵਾਲੇ ਬੱਚਿਆਂ ਦੀਆਂ ਮਾਤਾਵਾਂ ਦੀ ਸ਼ਖ਼ਸੀਅਤ ਬਾਰੇ ਸਹਿਜੇ ਹੀ ਅੰਦਾਜ਼ਾ ਲਾਇਆ ਜਾ ਸਕਦਾ ਹੈ। ਉਹ ਮਹਾਨ ਮਾਤਾਵਾਂ

ਨਿਰਸੰਦੇਹ ਸਾਰਿਆਂ ਸਮਿਆਂ ਦੀਆਂ ਮਾਤਾਵਾਂ ਲਈ ਇਕ ਰੌਸ਼ਨ ਮਿਨਾਰ ਦਾ ਕਾਰਜ ਕਰਦੀਆਂ ਰਹਿਣਗੀਆਂ ਅਤੇ ਉਹ 'ਗੁਰੂ ਕੇ ਮਹਾਨ ਲਾਲ' ਸਾਡੀ ਨੌਜੁਆਨ ਪੀੜ੍ਹੀ ਲਈ ਹਮੇਸ਼ਾਂ ਲਈ ਪ੍ਰੇਰਨਾਦਾਇਕ ਬਣੇ ਰਹਿਣਗੇ।

ਮਾਤਾ ਜੀਤੋ ਜੀ ਦਾ ਬਹੁਤਾ ਸਮਾਂ ਗੁਰੂ ਪਤੀ ਦੇ ਸ਼ਰਧਾ, ਸੇਵਾ, ਘਰ ਗ੍ਰਿਹਸਥੀ ਦੀ ਸੰਭਾਲ, ਸਾਧ ਸੰਗਤ ਦੀ ਸੇਵਾ ਅਤੇ ਨਾਮ ਸਿਮਰਨ ਵਿਚ ਬਤੀਤ ਹੁੰਦਾ ਸੀ। ਪ੍ਰਸਿੱਧ ਵਿਦਵਾਨ ਬੀਬੀ ਮਹਿੰਦਰ ਕੌਰ ਗਿੱਲ ਦਿੱਲੀ ਅਨੁਸਾਰ "ਮਾਤਾ ਜੀਤੋ ਜੀ ਸਿਮਰਨ ਦੇ ਇਤਨੇ ਪ੍ਰੇਮੀ ਹੋਏ ਹਨ ਕਿ ਹਰ ਵੇਲੇ ਸਿਮਰਨ ਵਿਚ ਲੱਗੇ ਰਹਿੰਦੇ ਸਨ ਤੇ ਅਕਸਰ ਉਨ੍ਹਾਂ ਨੂੰ ਲੋਕੀਂ 'ਜੋਗੀ ਜੀ' ਆਖਿਆ ਕਰਦੇ ਸਨ।" ਨਿਸਚੇ ਹੀ ਮਾਤਾ ਜੀਤੋ ਜੀ ਸੰਤ-ਸਰੂਪ ਹੀ ਸਨ। ਗੁਰਵਾਕ ਹੈ:

**ਜਿਨਾ ਸਾਸਿ ਗਿਰਾਸਿ ਨ ਵਿਸਰੈ ਹਰਿ ਨਾਮਾਂ ਮਨਿ ਮੰਤੁ ॥**
**ਧੰਨੁ ਸਿ ਸੇਈ ਨਾਨਕਾ ਪੂਰਨੁ ਸੋਈ ਸੰਤੁ ॥** *(ਵਾਰ ਗਉੜੀ ਮ: ੫, ਪੰਨਾ 319)*

ਭਾਈ ਵੀਰ ਸਿੰਘ ਜੀ ਨੇ ਵੀ *ਕਲਗੀਧਰ ਚਮਤਕਾਰ* ਵਿਚ ਲਿਖਿਆ ਹੈ ਕਿ "ਮਾਤਾ ਜੀਤੋ ਜੀ ਦੀ ਸ਼ਖ਼ਸੀਅਤ ਵਿਚ ਰੂਹਾਨੀਅਤ ਦੇ ਪ੍ਰਤੱਖ ਝਲਕਾਰੇ ਸਨ। ਗੁਰੂ ਸਾਹਿਬ ਜੀ ਦੇ ਸਾਹਿਬਜ਼ਾਦਿਆਂ ਵਿੱਚੋਂ ਤਿੰਨ ਪੁੱਤਰਾਂ ਦੀ ਮਾਤਾ ਜੀਤੋ ਜੀ ਸਨ। ਸਾਹਿਬਜ਼ਾਦਾ ਅਜੀਤ ਸਿੰਘ ਜੀ ਮਾਤਾ ਸੁੰਦਰੀ ਜੀ ਦੇ ਪੁੱਤਰ ਸਨ ਜਿਨ੍ਹਾਂ ਦਾ ਜਨਮ 9 ਨਵੰਬਰ 1686 ਵਿਚ ਪਾਉਂਟਾ ਸਾਹਿਬ ਵਿਖੇ ਹੋਇਆ। ਸਾਹਿਬਜ਼ਾਦਾ ਜੁਝਾਰ ਸਿੰਘ ਜੀ ਦਾ ਜਨਮ 14 ਮਾਰਚ, 1690 ਈ. ਵਿਚ ਹੋਇਆ। ਸਾਹਿਬਜ਼ਾਦਾ ਜ਼ੋਰਾਵਰ ਸਿੰਘ ਦਾ ਜਨਮ 17 ਨਵੰਬਰ, 1696 ਵਿਚ ਅਤੇ ਸਾਹਿਬਜ਼ਾਦਾ ਫ਼ਤਹਿ ਸਿੰਘ ਦਾ ਜਨਮ 25 ਫ਼ਰਵਰੀ 1699 ਵਿਚ ਹੋਇਆ। ਇਨ੍ਹਾਂ ਤਿੰਨਾਂ ਸਾਹਿਬਜ਼ਾਦਿਆਂ ਦਾ ਜਨਮ ਸ੍ਰੀ ਅਨੰਦਪੁਰ ਸਾਹਿਬ ਵਿਖੇ ਹੀ ਹੋਇਆ ਅਤੇ ਉਥੇ ਹੀ ਇਨ੍ਹਾਂ ਦਾ ਪਾਲਣ-ਪੋਸ਼ਣ ਹੋਇਆ। ਸਤਿਗੁਰਾਂ ਨੇ ਸੰਨ 1699 ਨੂੰ ਵਿਸਾਖੀ ਦੇ ਦਿਹਾੜੇ ਖ਼ਾਲਸਾ ਪੰਥ ਦੀ ਸਿਰਜਣਾ ਕੀਤੀ। ਖ਼ਾਲਸਾ ਸਿਰਜਣਾ ਤੋਂ ਪਿੱਛੋਂ ਜੰਗਾਂ-ਯੁੱਧਾਂ ਦਾ ਵਾਤਾਵਰਣ ਛਾ ਗਿਆ। ਸਾਹਿਬਜ਼ਾਦਾ ਅਜੀਤ ਸਿੰਘ ਜੀ, ਸਾਹਿਬਜ਼ਾਦਾ ਜੁਝਾਰ ਸਿੰਘ ਜੀ ਚਮਕੌਰ ਦੀ ਗੜ੍ਹੀ ਵਿਚ ਸ਼ਹੀਦ ਹੋ ਗਏ। ਬਾਬਾ ਜ਼ੋਰਾਵਰ ਸਿੰਘ ਅਤੇ ਬਾਬਾ ਫ਼ਤਹਿ ਸਿੰਘ ਜੋ ਤਕਰੀਬਨ 9 ਅਤੇ 6 ਸਾਲਾਂ ਦੇ ਸਨ, ਉਨ੍ਹਾਂ ਨੂੰ ਸੂਬਾ ਸਰਹੰਦ ਨੇ ਪਕੜ ਕੇ ਸ਼ਹੀਦ ਕਰ ਦਿੱਤਾ।"

ਮਾਤਾ ਜੀਤੋ ਜੀ ਬਾਰੇ ਵਿਦਵਾਨਾਂ ਵਿਚ ਦੋ ਨੁਕਤਿਆਂ 'ਤੇ ਮਤ-ਭੇਦ ਹੈ। ਇਕ ਤਾਂ ਇਹ ਮਤ-ਭੇਦ ਉਨ੍ਹਾਂ ਦਾ ਅਨੰਦ ਕਾਰਜ ਬਾਰੇ ਹੈ ਕਿ ਉਨ੍ਹਾਂ ਦੀ ਸ਼ਾਦੀ 1673 ਈ. ਵਿਚ ਹੋਈ ਜਾਂ 1677 ਈ. ਵਿਚ। ਕਈ ਵਿਦਵਾਨਾਂ ਦਾ ਵਿਚਾਰ ਹੈ ਕਿ ਪਹਿਲਾਂ ਕੁੜਮਾਈ ਹੋਈ, ਫੇਰ ਵਿਆਹ ਹੋਇਆ। ਕਈਆਂ ਅਨੁਸਾਰ ਗੁਰੂ ਕਾ ਲਾਹੌਰ ਗੁਰੂ ਤੇਗ਼ ਬਹਾਦਰ ਜੀ ਨੇ ਵਸਾਇਆ ਤੇ ਕਈ ਇਹ ਲਿਖਦੇ ਹਨ ਕਿ ਗੁਰੂ ਗੋਬਿੰਦ ਸਿੰਘ ਜੀ ਨੇ ਆਪ ਆਪਣੇ ਵਿਆਹ ਲਈ ਖ਼ੁਦ ਆਪਣੇ ਮਾਮਾ ਕ੍ਰਿਪਾਲ ਚੰਦ ਆਦਿ ਸੰਬੰਧੀਆਂ ਸਮੇਤ ਗੁਰੂ ਕਾ ਲਾਹੌਰ ਵਸਾਇਆ। ਦੋਹਾਂ ਮਤ-ਭੇਦਾਂ ਵਿੱਚੋਂ ਇਕ ਗੱਲ ਤਾਂ ਸਪੱਸ਼ਟ ਹੈ ਕਿ ਮਾਤਾ ਜੀਤੋ ਜੀ ਦਾ ਸੰਬੰਧ ਗੁਰੂ-ਘਰ ਨਾਲ ਗੁਰੂ

ਤੇਗ਼ ਬਹਾਦਰ ਸਾਹਿਬ ਜੀ ਦੇ ਸਮੇਂ ਹੀ ਹੋ ਗਿਆ ਸੀ ਅਤੇ ਉਨ੍ਹਾਂ ਦਾ ਅਨੰਦ ਕਾਰਜ 'ਗੁਰੂ ਕਾ ਲਾਹੌਰ' ਵਿਖੇ ਹੀ ਹੋਇਆ ਸੀ। ਇਸ ਸੰਬੰਧ ਵਿਚ ਇਹ ਕਿਹਾ ਜਾ ਸਕਦਾ ਹੈ ਕਿ ਗੁਰੂ-ਘਰ ਉਨ੍ਹਾਂ ਦਿਨਾਂ ਵਿਚ ਬੜੇ ਸੰਘਰਸ਼ ਵਿੱਚੋਂ ਲੰਘ ਰਿਹਾ ਸੀ। 1675 ਈ. ਵਿਚ ਗੁਰੂ ਤੇਗ਼ ਬਹਾਦਰ ਜੀ ਦੀ ਸ਼ਹੀਦੀ ਹੋ ਗਈ। ਗੁਰੂ-ਘਰ ਕੋਲ ਦੋ-ਦੋ ਸਮਾਗਮਾਂ ਤੇ ਸਮਾਂ ਖ਼ਰਚਣ ਦਾ ਵਿਹਲ ਨਹੀਂ ਸੀ। ਇਸ ਤੋਂ ਇਲਾਵਾ ਉਦੋਂ ਇਹ ਰਿਵਾਜ ਹੀ ਨਹੀਂ ਸੀ। ਮਾਤਾ ਸੁੰਦਰੀ ਜੀ ਦਾ ਵਿਆਹ ਵੀ ਇੱਕੋ ਸਮੇਂ 'ਤੇ ਹੋਇਆ ਸੀ, ਉਨ੍ਹਾਂ ਨਾਲ ਵੀ ਪਹਿਲਾਂ ਮੰਗਣੀ ਨਹੀਂ ਹੋਈ ਸੀ। ਇਸ ਤੋਂ ਇਲਾਵਾ ਇਕ ਨਵਾਂ ਸ਼ਹਿਰ ਵਸਾ ਕੇ ਅਨੰਦ ਕਾਰਜ ਕਰਨ ਦਾ ਚਾਅ ਮਾਂ-ਬਾਪ ਦੇ ਹੁੰਦਿਆਂ ਹੀ ਹੋ ਸਕਦਾ ਹੈ, ਬਾਅਦ ਵਿਚ ਨਹੀਂ। ਗੁਰੂ ਤੇਗ਼ ਬਹਾਦਰ ਸਾਹਿਬ ਜੀ ਦੀ ਸ਼ਹੀਦੀ ਤੋਂ ਬਾਅਦ ਸ੍ਰੀ ਅਨੰਦਪੁਰ ਸਾਹਿਬ ਦੇ ਮਹੌਲ ਵਿਚ ਅਜਿਹੀ ਸਜ-ਧਜ ਤੇ ਠਾਠ-ਬਾਠ ਹੋਣੀ, ਜਿਵੇਂ ਕਿ ਕਈਆਂ ਨੇ ਗੁਰੂ ਕੇ ਲਾਹੌਰ ਦੀ ਲਿਖੀ ਹੈ, ਗੱਲ ਜਚਦੀ ਨਹੀਂ। ਹਰ ਇਤਿਹਾਸਕਾਰ ਆਪਣੀ ਜਾਣਕਾਰੀ, ਸੋਚ ਅਤੇ ਖੋਜ ਅਨੁਸਾਰ ਆਪਣੀ ਲਿਖਤ ਨੂੰ ਹੋਂਦ ਵਿਚ ਲਿਆਉਂਦਾ ਹੈ। ਇਸ ਦੇ ਨਾਲ ਹੀ ਇਹ ਗੱਲ ਵੀ ਅਤਿ ਮਹੱਤਵਪੂਰਨ ਹੈ ਕਿ ਗੁਰੂ-ਘਰ ਸ੍ਰੀ ਗੁਰੂ ਨਾਨਕ ਦੇਵ ਤੋਂ ਲੈ ਕੇ ਹੀ ਧਰਮ ਦੀ ਰੱਖਿਆ, ਜ਼ਮੀਰ ਦੀ ਅਜ਼ਾਦੀ, ਮਨੁੱਖੀ ਬਰਾਬਰੀ, ਮਨੁੱਖੀ ਅਧਿਕਾਰਾਂ, ਹੱਕ ਅਤੇ ਸੱਚ ਦੀ ਖ਼ਾਤਿਰ ਅਤੇ ਜਬਰ, ਜ਼ੁਲਮ, ਬੇਇਨਸਾਫ਼ੀ, ਨਾ ਬਰਾਬਰੀ, ਧਾਰਮਿਕ ਕੱਟੜਵਾਦ ਵਿਰੁੱਧ ਸੰਘਰਸ਼ਸ਼ੀਲ ਰਿਹਾ ਹੈ ਅਤੇ ਇਹ ਸੰਘਰਸ਼ ਸ੍ਰੀ ਗੁਰੂ ਗੋਬਿੰਦ ਸਿੰਘ ਤਕ ਅਤੇ ਉਨ੍ਹਾਂ ਤੋਂ ਮਗਰੋਂ ਵੀ ਨਿਰੰਤਰ ਜਾਰੀ ਹੈ। ਇਹ ਨੇਕੀ ਅਤੇ ਬਦੀ ਦਰਮਿਆਨ, ਹੱਕ-ਸੱਚ ਅਤੇ ਜਬਰ-ਜ਼ੁਲਮ ਵਿਚਕਾਰ, ਸਤਿਆਚਾਰ ਅਤੇ ਅਤਿਆਚਾਰ ਵਿਚਕਾਰ ਬਾਬੇਕਿਆਂ ਅਤੇ ਬਾਬਰਕਿਆਂ ਦਰਮਿਆਨ ਦੁਨੀਆਂ ਦਾ ਬੇਜੋੜ ਅਤੇ ਲੰਮਾ ਲਾਸਾਨੀ ਸੰਘਰਸ਼ ਸੀ, ਜਿਸ ਦੌਰਾਨ ਅਣਗਿਣਤ ਸ਼ਹੀਦੀਆਂ ਅਤੇ ਕੁਰਬਾਨੀਆਂ ਹੋਈਆਂ ਅਤੇ ਅਜਿਹੇ ਬਿਖੜੇ ਸਮੇਂ ਇਤਿਹਾਸ ਲਿਖਣ ਅਤੇ ਸਾਂਭਣ ਦਾ ਸਮਾਂ ਹੀ ਨਹੀਂ ਸੀ। ਇਸ ਕਾਰਨ ਵੀ ਸਿੱਖ ਇਤਿਹਾਸ ਵਿਚ ਕਾਫ਼ੀ ਮਤਭੇਦ ਪਾਏ ਜਾਂਦੇ ਹਨ। ਜਿਹੜਾ ਇਤਿਹਾਸ ਵਿਰੋਧੀ ਵਿਚਾਰਾਂ ਵਾਲੇ ਜਾਂ ਸਰਕਾਰੀ ਸਰਪ੍ਰਸਤੀ ਵਾਲੇ ਅਤੇ ਧਾਰਮਿਕ ਕੱਟੜਵਾਦ ਵਿਚ ਰੰਗੇ ਹੋਏ ਸਮਕਾਲੀ ਇਤਿਹਾਸਕਾਰਾਂ ਨੇ ਲਿਖਿਆ, ਉਨ੍ਹਾਂ ਤੋਂ ਤਾਂ ਇਤਿਹਾਸਿਕ ਇਨਸਾਫ਼ ਦੀ ਆਸ ਹੀ ਨਹੀਂ ਕੀਤੀ ਜਾ ਸਕਦੀ। ਉਨ੍ਹਾਂ ਨੇ ਤਾਂ ਹੱਕ-ਸੱਚ, ਨੇਕੀ-ਪਰਉਪਕਾਰ, ਮਨੁੱਖੀ ਬਰਾਬਰੀ ਅਤੇ ਜ਼ਮੀਰ ਦੀ ਅਜ਼ਾਦੀ ਉੱਤੇ ਆਧਾਰਿਤ ਲਾਸਾਨੀ ਲੋਕ ਸੰਘਰਸ਼ ਨੂੰ ਕਰੂਪ ਰੂਪ ਵਿਚ ਪੇਸ਼ ਕਰਨਾ ਹੀ ਸੀ ਅਤੇ ਮਗਰੋਂ ਇਤਿਹਾਸ ਦੇ ਖੋਜਾਰਥੀਆਂ ਨੇ ਵੀ ਸਾਰੇ ਮਾਮਲੇ ਨੂੰ ਸਪੱਸ਼ਟ ਕਰਨ ਅਤੇ ਸੱਚਾਈ ਨੂੰ ਸਾਹਮਣੇ ਲਿਆਉਣ ਦੀ ਥਾਂ ਅਨੇਕ ਭੰਬਲ ਭੂਸੇ ਖੜੇ ਕਰ ਦਿੱਤੇ। ਇਨ੍ਹਾਂ ਵਿੱਚੋਂ ਕੁਝ ਸ਼ਰਧਾਵਾਨ ਸਿੱਖ ਲੇਖਕਾਂ ਨੇ ਇਤਿਹਾਸ ਦੀ ਵਿਗਿਆਨਕ ਖੋਜ ਕਰਨ ਦੀ ਥਾਂ ਸ਼ਰਧਾਵਸ ਅਨੇਕ ਕਥਾ-ਕਹਾਣੀਆਂ ਜੋੜ ਦਿੱਤੀਆਂ ਅਤੇ ਦੂਜਿਆਂ ਨੇ, ਜਿਨ੍ਹਾਂ ਗੁਰੂਕਿਆਂ ਨੂੰ ਕਦੀ ਸਤਿਕਾਰਿਆ ਹੀ ਨਹੀਂ ਅਤੇ ਅਕਾਲ ਪੁਰਖ ਦੀ ਹੋਂਦ ਹਸਤੀ

ਤੋਂ ਮੁਨਕਰ ਹਨ, ਉਨ੍ਹਾਂ ਨੇ ਇਸ ਸਾਰੇ ਮਾਮਲੇ ਨੂੰ ਹੋਰ ਧੁੰਦਲਾ ਕਰ ਦਿੱਤਾ ਹੈ ਅਤੇ ਸੱਚਾਈ ਤੋਂ ਕੋਹਾਂ ਦੂਰ ਜਾ ਕੇ ਖ਼ੁਦ ਹੀ ਮਨਘੜਤ ਇਤਿਹਾਸ ਪੈਦਾ ਕਰ ਦਿੱਤਾ ਹੈ।

ਜਿਹੜੇ ਵਿਦਵਾਨ ਇਹ ਕਿਆਸ ਕਰਦੇ ਹਨ ਕਿ ਗੁਰੂ ਜੀ ਨੇ ਇਕ ਹੀ ਅਨੰਦ ਕਾਰਜ ਕੀਤਾ ਸੀ, ਉਨ੍ਹਾਂ ਅਨੁਸਾਰ ਮਾਤਾ ਜੀਤੋ ਜੀ ਅਤੇ ਸੁੰਦਰੀ ਜੀ ਇੱਕੋ ਧਰਮ ਪਤਨੀ ਦੇ ਦੋ ਨਾਂ ਹਨ ਪਰ ਇਹ ਸ਼ਾਇਦ ਉਨ੍ਹਾਂ ਦੇ ਮਨ ਦਾ ਭਰਮ ਹੈ ਜਾਂ ਉਹ ਗੁਰੂ ਸਾਹਿਬ ਨੂੰ ਦੋ ਸ਼ਾਦੀਆਂ ਕਰਨ ਵਿਚ ਕੋਈ ਤਥਾ ਕਥਿਤ ਗੁਰਮਤਿ ਵਿਰੋਧੀ ਗੱਲ ਸਮਝ ਕੇ ਖੰਡਨ ਕਰਨ ਦਾ ਯਤਨ ਕਰਦੇ ਹਨ। ਪ੍ਰੰਤੂ ਇਤਿਹਾਸਕ ਤੱਥ ਇਸ ਦੇ ਉਲਟ ਹੈ। ਦੋਵੇਂ ਮਾਤਾਵਾਂ ਦੇ ਮਾਤਾ-ਪਿਤਾ ਅਤੇ ਪੇਕਿਆਂ ਦੇ ਨਗਰਾਂ ਦਾ ਨਾਂ ਵੱਖ-ਵੱਖ ਹੈ। ਦੋਹਾਂ ਦੇ ਗੋਤ ਵੱਖੋ-ਵੱਖਰੇ ਹਨ। ਦੋਹਾਂ ਦੇ ਅਨੰਦ ਕਾਰਜਾਂ ਦੀਆਂ ਤਾਰੀਖ਼ਾਂ ਅਤੇ ਥਾਵਾਂ ਵਿਚ ਅੰਤਰ ਹੈ। ਦੋਵਾਂ ਦੇ ਅੰਗੀਠੇ ਵੱਖਰੇ-ਵੱਖਰੇ ਹਨ। ਮਾਤਾ ਜੀਤੋ ਜੀ ਦਾ ਅੰਗੀਠਾ ਸ੍ਰੀ ਅਨੰਦਪੁਰ ਸਾਹਿਬ ਵਿਚ ਅਗੰਮਪੁਰ ਦੇ ਸਥਾਨ 'ਤੇ ਹੈ। ਮਾਤਾ ਜੀਤੋ ਜੀ ਦਾ ਸਸਕਾਰ ਖ਼ੁਦ ਦਸਮੇਸ਼ ਪਿਤਾ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਆਪਣੇ ਹੱਥੀਂ ਕੀਤਾ। ਸਰਸਾ ਨਦੀ ਕਿਨਾਰੇ ਹੋਏ ਯੁੱਧ ਸਮੇਂ ਗੁਰੂ ਜੀ ਦਾ ਪਰਿਵਾਰ ਤਿੰਨ ਹਿੱਸਿਆਂ ਵਿਚ ਵੰਡਿਆ ਗਿਆ ਸੀ ਅਤੇ ਆਪਸ ਵਿਚ ਵਿਛੜ ਗਿਆ ਸੀ। ਉਦੋਂ ਮਾਤਾ ਸੁੰਦਰੀ ਜੀ ਅਤੇ ਮਾਤਾ ਸਾਹਿਬ ਕੌਰ ਜੀ (ਕੁਆਰਾ ਡੋਲਾ) ਦਿੱਲੀ ਚਲੇ ਗਏ ਸਨ। ਇਥੇ ਗੁਰਦੁਆਰਾ 'ਪਰਿਵਾਰ ਵਿਛੋੜਾ ਸਾਹਿਬ' ਉਸ ਭਿਆਨਕ ਯਾਦ ਨੂੰ ਸੰਭਾਲੇ ਹੋਇਆ ਹੈ। ਮਾਤਾ ਜੀਤੋ ਜੀ ਅਤੇ ਮਾਤਾ ਸੁੰਦਰੀ ਜੀ ਦੇ ਅਕਾਲ ਚਲਾਣੇ ਵਿਚ ਸਮੇਂ ਦੀ ਬਹੁਤ ਵਿੱਥ ਹੈ। ਗੁਰੂ ਸਾਹਿਬ ਤੋਂ ਬਾਅਦ ਮਾਤਾ ਸੁੰਦਰੀ ਜੀ ਕਈ ਵਰ੍ਹੇ ਪੰਥ ਦੀ ਅਗਵਾਈ ਕਰਦੇ ਰਹੇ ਹਨ ਅਤੇ ਉਨ੍ਹਾਂ ਨੇ ਕਈ ਇਤਿਹਾਸਿਕ ਕਾਰਜ ਕੀਤੇ। ਪੰਥਕ ਸਫਾਂ ਵਿਚ ਮੁਕੰਮਲ ਏਕਤਾ ਕਾਇਮ ਰੱਖਣ ਅਤੇ ਗੁਰੂ ਮਰਯਾਦਾ ਦੀ ਪਾਲਣਾ ਨੂੰ ਯਕੀਨੀ ਬਣਾਉਣ ਹਿੱਤ ਮਹੱਤਵਪੂਰਨ ਯੋਗਦਾਨ ਪਾਇਆ। ਸਗੋਂ ਮਾਤਾ ਸਾਹਿਬ ਕੌਰ ਜੀ ਦਾ ਸਸਕਾਰ ਵੀ ਮਾਤਾ ਸੁੰਦਰੀ ਜੀ ਨੇ ਖ਼ੁਦ ਆਪ ਕੀਤਾ ਅਤੇ ਉਨ੍ਹਾਂ ਦੀ ਯਾਦ ਵਿਚ ਦਿੱਲੀ ਵਿਖੇ ਗੁਰਦੁਆਰਾ ਸਾਹਿਬ ਸੁਸ਼ੋਭਿਤ ਹੈ। ਮਾਤਾ ਸੁੰਦਰੀ ਜੀ ਦਾ ਅੰਗੀਠਾ ਸਾਹਿਬ ਗੁਰਦੁਆਰਾ ਬਾਲਾ ਸਾਹਿਬ ਦਿੱਲੀ ਵਿਖੇ ਹੈ।

ਖ਼ਾਲਸਾ ਪੰਥ ਵੱਲੋਂ ਕੀਤੇ ਗਏ ਲੰਮੇ ਸੰਘਰਸ਼ 'ਗੁਰਦੁਆਰਾ ਸੁਧਾਰ ਲਹਿਰ' ਜਿਸ ਦੌਰਾਨ ਗੁਰਦੁਆਰਾ 'ਬਾਬਾ ਦੀ ਬੇਰ' ਜ਼ਿਲ੍ਹਾ ਸਿਆਲਕੋਟ (ਹੁਣ ਪਾਕਿਸਤਾਨ) ਤੋਂ ਲੈ ਕੇ ਗੁਰਦੁਆਰਾ ਗੰਗਸਰ (ਜੈਤੋ), ਜ਼ਿਲ੍ਹਾ ਫ਼ਰੀਦਕੋਟ ਤਕ ਗਿਆਰਾਂ ਮੋਰਚੇ ਲਾਏ ਗਏ ਅਤੇ ਖ਼ਾਲਸਾ ਪੰਥ ਦਾ ਭਾਰੀ ਜਾਨੀ ਅਤੇ ਮਾਲੀ ਨੁਕਸਾਨ ਹੋਇਆ, ਜਿਸ ਨੂੰ ਹਰ ਰੋਜ਼ ਦੋਵੇਂ ਸਮੇਂ ਸਮੁੱਚਾ ਖ਼ਾਲਸਾ ਪੰਥ 'ਅਰਦਾਸ' ਦੌਰਾਨ ਸ਼ਰਧਾ, ਸਤਿਕਾਰ ਅਤੇ ਧਾਰਮਿਕ ਗੌਰਵ ਨਾਲ ਯਾਦ ਕਰਦਾ ਹੈ, ਦੇ ਨਤੀਜੇ ਵਜੋਂ 14 ਨਵੰਬਰ 1920 ਈ. ਨੂੰ ਹੋਂਦ ਵਿਚ ਆਈ ਖ਼ਾਲਸਾ ਪੰਥ ਦੀ ਸਿਰਮੌਰ ਧਾਰਮਿਕ ਸੰਸਥਾ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੀ ਧਰਮ ਪ੍ਰਚਾਰ ਕਮੇਟੀ ਵੱਲੋਂ ਤਿਆਰ ਕੀਤੇ *ਗੁਰਦੁਆਰਾ ਕੋਸ਼* ਵਿਚ ਇਤਿਹਾਸਕ ਗੁਰਦੁਆਰਾ ਸਾਹਿਬਾਨ ਬਾਰੇ ਦਿੱਤੀ ਮਹੱਤਵਪੂਰਨ ਜਾਣਕਾਰੀ ਬਾਰੇ ਵੀ ਇਥੇ ਵਿਚਾਰਨਾ ਯੋਗ ਹੋਵੇਗਾ ਤਾਂ ਜੋ ਸਥਿਤੀ ਹੋਰ ਵੀ ਸਪੱਸ਼ਟ ਹੋ ਸਕੇ। ਇਹ ਇਸ ਤਰ੍ਹਾਂ ਹੈ :

## 1. ਗੁਰਦੁਆਰਾ ਮਾਤਾ ਜੀਤ ਕੌਰ ਜੀ

ਇਹ ਗੁਰਦੁਆਰਾ ਗੁਰੂ ਗੋਬਿੰਦ ਸਿੰਘ ਜੀ ਦੇ ਪਹਿਲੇ ਮਹਿਲ ਮਾਤਾ ਜੀਤ ਕੌਰ ਜੀ ਦੀ ਯਾਦ ਵਿਚ ਬਣਿਆ ਹੈ, ਜੋ 5 ਦਸੰਬਰ 1700 ਈ. ਦੇ ਦਿਨ ਚੜ੍ਹਾਈ ਕਰ ਗਏ ਸਨ। *ਗੁਰ ਸ਼ਬਦ ਰਤਨਾਕਰ ਮਹਾਨ ਕੋਸ਼* ਅਤੇ ਦ *ਸਿੱਖ ਰੈਫ਼ਰੈਂਸ ਬੁੱਕ* ਵਿਚੋਂ ਪ੍ਰਾਪਤ ਜਾਣਕਾਰੀ ਦੇ ਆਧਾਰ 'ਤੇ ਕਿਹਾ ਜਾਂਦਾ ਹੈ ਕਿ ਮਾਤਾ ਜੀ ਦਾ ਸਸਕਾਰ ਉਸੇ ਸ਼ਾਮ ਨੂੰ ਚਰਨ ਗੰਗਾ ਦੇ ਦੂਜੇ ਬੰਨੇ ਪਿੰਡ ਅਗੰਮਪੁਰ ਦੇ ਬਾਹਰ ਕੀਤਾ ਗਿਆ ਸੀ। ਇਥੇ ਇਕ ਪੁਰਾਤਨ ਪਿੱਪਲ ਬਿਰਛ ਅਤੇ ਦੇਹਰਾ ਵੀ ਵਿਦਯਮਾਨ ਹੈ। ਕਾਫ਼ੀ ਸਮੇਂ ਬਾਅਦ ਇਸੇ ਜਗ੍ਹਾ ਦੇ ਨੇੜੇ 'ਗੁਰਦੁਆਰਾ ਮਾਤਾ ਜੀਤ ਕੌਰ' ਬਣਾਇਆ ਗਿਆ ਸੀ। ਮਾਤਾ ਜੀਤ ਕੌਰ ਤੋਂ ਇਲਾਵਾ ਚੱਕ-ਨਾਨਕੀ-ਅਨੰਦਪੁਰ ਦੇ ਹੋਰ ਸਾਰੇ ਵਾਸੀਆਂ ਅਤੇ ਸੋਢੀ ਪਰਿਵਾਰ ਦੇ ਸਸਕਾਰ ਇਸੇ ਥਾਂ ਹੁੰਦੇ ਰਹੇ ਸਨ। ਸਮੇਂ-ਸਮੇਂ ਇਸ ਗੁਰਦੁਆਰੇ ਨਾਲ ਕਈ ਜਗੀਰਾਂ ਲਗਾਈਆਂ ਗਈਆਂ ਹਨ।

## 2. ਗੁਰੂ ਕਾ ਲਾਹੌਰ

ਹਿਮਾਚਲ ਪ੍ਰਦੇਸ਼ ਰਿਆਸਤ ਦੇ ਬਿਲਾਸਪੁਰ ਜ਼ਿਲ੍ਹੇ ਦਾ ਇਕ ਨਗਰ 'ਗੁਰੂ ਕਾ ਲਾਹੌਰ' ਹੈ, ਜੋ ਅਨੰਦਪੁਰ ਸਾਹਿਬ ਦੇ ਉੱਤਰ ਵੱਲ 12 ਕਿਲੋਮੀਟਰ ਦੂਰ ਹੈ। ਇਸ ਥਾਂ ਗੁਰੂ ਗੋਬਿੰਦ ਸਿੰਘ ਸਾਹਿਬ ਦਾ ਵਿਆਹ ਹੋਇਆ ਸੀ। 1673 ਈ. ਵਿਚ ਭਾਈ ਹਰੀ ਜਸ, ਲਾਹੌਰ ਦਾ ਇਕ ਸੁਭਿੱਖੀ ਖੱਤਰੀ, ਜਦੋਂ ਅਨੰਦਪੁਰ ਸਾਹਿਬ ਆਇਆ ਤਾਂ ਆਪਣੀ ਬੇਟੀ (ਮਾਤਾ) ਜੀਤੋ ਜੀ ਦੀ ਮੰਗਣੀ ਗੁਰੂ ਗੋਬਿੰਦ ਸਿੰਘ ਸਾਹਿਬ ਨਾਲ ਕੀਤੀ ਅਤੇ ਇੱਛਾ ਜ਼ਾਹਿਰ ਕੀਤੀ ਕਿ ਗੁਰੂ ਸਾਹਿਬ ਜੰਞ ਲੈ ਕੇ ਲਾਹੌਰ ਆਉਣ। ਸਮੇਂ ਦੀ ਨਜ਼ਾਕਤ ਨੂੰ ਪਛਾਣਦਿਆਂ ਹੋਇਆਂ, ਗੁਰੂ ਸਾਹਿਬ ਨੇ ਲਾਹੌਰ ਜਾਣਾ ਚੰਗਾ ਨਾ ਸਮਝਿਆ। ਗੁਰੂ ਸਾਹਿਬ ਨੇ ਉਸ ਦੀ ਪ੍ਰਸੰਨਤਾ ਲਈ ਸਿੱਖਾਂ ਨੂੰ ਹੁਕਮ ਦੇ ਕੇ ਉਸ ਸਮੇਂ ਵਾਸਤੇ ਅਦਭੁੱਤ ਸ਼ਹਿਰ 'ਗੁਰੂ ਕਾ ਲਾਹੌਰ', ਪਿੰਡ ਬਸੰਤਗੜ੍ਹ ਨੇੜੇ ਹੀ ਸ਼ਹਿਰ ਰਚ ਦਿੱਤਾ। ਭਾਈ ਹਰੀ ਜਸ ਅਤੇ ਉਨ੍ਹਾਂ ਦੇ ਪਰਿਵਾਰ ਅਤੇ ਸੰਬੰਧੀਆਂ ਨੇ ਇਸੇ ਥਾਂ ਆਪਣਾ ਨਿਵਾਸ ਰੱਖਿਆ। ਗੁਰੂ ਗੋਬਿੰਦ ਸਿੰਘ ਸਾਹਿਬ ਦਾ 21 ਜੂਨ 1677 ਨੂੰ ਅਨੰਦ ਕਾਰਜ ਸੰਪੂਰਣ ਹੋਇਆ। ਇਹ ਥਾਂ ਗੜ੍ਹਸ਼ੰਕਰ ਰੇਲਵੇ ਸਟੇਸ਼ਨ ਦੇ ਪੂਰਬ ਵੱਲ 42 ਕਿਲੋਮੀਟਰ ਦੂਰ ਹੈ। 18 ਏਕੜ ਜ਼ਮੀਨ ਸਿੱਖ ਰਾਜ ਸਮੇਂ ਦੀ ਮਾਫ਼ ਹੈ। ਇਥੇ ਹੁਣ ਤਿੰਨ ਗੁਰਦੁਆਰਾ ਸਾਹਿਬ ਬਣੇ ਹੋਏ ਹਨ।

### *(ੳ) ਗੁਰਦੁਆਰਾ ਅਨੰਦ ਕਾਰਜ ਅਸਥਾਨ ਪਾਤਸ਼ਾਹੀ ਦਸਵੀਂ*

ਇਹ ਉਹ ਥਾਂ ਹੈ ਜਿਥੇ ਅਨੰਦ ਕਾਰਜ ਸੰਪੂਰਣ ਹੋਇਆ ਸੀ। ਅਜੋਕੀ ਇਮਾਰਤ 1960 ਵਿਚ ਸੰਤ ਸੇਵਾ ਸਿੰਘ ਕਾਰ ਸੇਵਾ ਅਨੰਦਪੁਰ ਸਾਹਿਬ ਦੀ ਨਿਗਰਾਨੀ ਹੇਠ ਬਣੀ ਹੈ। ਇਸ ਵਿਚ ਇਕ ਵੱਡਾ ਸੰਗਮਰਮਰ ਦਾ ਹਾਲ, ਜਿਸ ਦੇ ਵਿਚਕਾਰ ਪ੍ਰਕਾਸ਼ ਅਸਥਾਨ ਬਣਿਆ ਹੋਇਆ ਹੈ। 'ਗੁਰੂ ਕਾ ਲੰਗਰ' ਦੀਵਾਨ ਹਾਲ ਦੇ ਪੂਰਬ ਵੱਲ ਹੈ।

### *(ਅ) ਗੁਰਦੁਆਰਾ ਪੈੜ ਸਾਹਿਬ*

ਇਹ ਗੁਰਦੁਆਰਾ ਅਨੰਦ ਕਾਰਜ ਸਥਾਨ ਤੋਂ 200 ਮੀਟਰ ਦੂਰ ਹੈ। ਇਹ ਗੁਰਦੁਆਰਾ ਪਾਣੀ ਦੇ ਚਸ਼ਮੇ ਕੋਲ ਹੈ ਜੋ ਮਕਬੂਲ ਰਵਾਇਤ ਅਨੁਸਾਰ ਗੁਰੂ ਗੋਬਿੰਦ ਸਿੰਘ ਜੀ ਦੇ ਘੋੜੇ ਦੀ ਪੈੜ ਦੇ ਨਾਲ ਚਸ਼ਮਾ ਫੁੱਟ ਪਿਆ। ਇਹ ਗੁਰਦੁਆਰਾ ਛੋਟਾ ਜਿਹਾ ਗੁੰਬਦਨੁਮਾ ਹੈ ਜੋ ਸੰਤ ਸੇਵਾ ਸਿੰਘ ਨੇ ਬਣਾਇਆ ਹੈ।

### *(ੲ) ਗੁਰਦੁਆਰਾ ਤ੍ਰਿਵੈਣੀ ਸਾਹਿਬ*

ਇਹ ਗੁਰਦੁਆਰਾ ਵੀ ਪਹਿਲੇ ਚਸ਼ਮੇ ਤੋਂ 250 ਮੀਟਰ ਦੂਰ ਪੈੜ ਸਾਹਿਬ ਕੋਲ ਹੈ। ਗੁਰੂ ਗੋਬਿੰਦ ਸਿੰਘ ਜੀ ਨੇ ਆਪਣੇ ਬਰਛੇ ਨਾਲ ਇਹ ਚਸ਼ਮਾ ਕੱਢਿਆ ਸੀ, ਜਿਸ ਨੂੰ ਪਹਿਲਾਂ 'ਕਰਪਾ ਬਾਉਲੀ' ਆਖਿਆ ਜਾਂਦਾ ਸੀ। ਬਹੁਤ ਸਾਰੇ ਵਿਦਵਾਨਾਂ ਨੇ ਇਸ ਗੁਰਦੁਆਰਾ ਸਾਹਿਬ ਸੰਬੰਧੀ ਆਪਣੇ ਵਿਚਾਰ ਪੇਸ਼ ਕੀਤੇ ਹਨ। ਉਹ ਦੱਸਦੇ ਹਨ ਕਿ ਗੁਰਦੁਆਰਾ ਇਮਾਰਤ ਸੰਗਮਰਮਰ ਦੀ ਸਮਕੋਣ ਸ਼ਕਲ ਦੀ ਹੈ। ਇਸ ਦੀ ਹਦੂਦ ਅੰਦਰ ਚਸ਼ਮਾ ਹੈ, ਜੋ ਨਾਲ ਵਾਲੇ ਸਰੋਵਰ ਦਾ ਪ੍ਰਮੁੱਖ ਸੋਮਾ ਹੈ। ਇਹ ਤਿੰਨ ਗੁਰਦੁਆਰੇ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਪ੍ਰਬੰਧ ਹੇਠ ਹਨ। ਬਸੰਤ ਪੰਚਮੀ ਨੂੰ ਹਰ ਸਾਲ ਭਾਰੀ ਜੋੜ ਮੇਲਾ ਲੱਗਦਾ ਹੈ।

## 3. ਗੁਰਦੁਆਰਾ ਮਾਤਾ ਸੁੰਦਰੀ ਜੀ ਅਤੇ ਮਾਤਾ ਸਾਹਿਬ ਦੇਵਾਂ ਜੀ



ਇਹ ਗੁਰਦੁਆਰਾ ਤਖ਼ਤ ਸ੍ਰੀ ਦਮਦਮਾ ਸਾਹਿਬ ਦੇ ਦੱਖਣ-ਪੂਰਬ ਵੱਲ ਹੈ। ਇਹ ਉਹ ਥਾਂ ਹੈ, ਜਿਥੇ ਮਾਤਾ ਸੁੰਦਰੀ ਜੀ ਅਤੇ ਮਾਤਾ ਸਾਹਿਬ ਦੇਵਾਂ ਜੀ 1706 ਈ: ਵਿਚ ਤਲਵੰਡੀ ਸਾਬੋ ਵਿਖੇ ਠਹਿਰੇ ਸਨ। ਗੁਰਦੁਆਰਾ ਸਾਹਿਬ ਵਿਚ ਇਕ ਮੁਰੱਬਾ ਕਮਰਾ ਹੈ, ਜਿਸ ਵਿਚਕਾਰ ਪ੍ਰਕਾਸ਼ ਅਸਥਾਨ ਲਈ ਥੜ੍ਹਾ ਬਣਿਆ ਹੈ, ਜਿਥੇ ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਪ੍ਰਕਾਸ਼ ਕੀਤਾ ਜਾਂਦਾ ਹੈ।

## 4. ਗੁਰਦੁਆਰਾ ਬਾਲਾ ਸਾਹਿਬ

ਇਹ ਗੁਰਦੁਆਰਾ ਦਿੱਲੀ ਦੇ ਰਿੰਗ ਰੋਡ ਦੇ ਬਾਹਰਵਾਰ, ਸੰਨ ਲਾਈਨ ਕਾਲੋਨੀ ਕੋਲ ਸੁਸ਼ੋਭਿਤ ਹੈ। ਇਸ ਥਾਂ 'ਤੇ ਗੁਰੂ ਹਰਿਕ੍ਰਿਸ਼ਨ ਸਾਹਿਬ ਦਾ ਸਸਕਾਰ ਕੀਤਾ ਗਿਆ ਸੀ। ਇਹ ਥਾਂ ਉਸ ਸਮੇਂ ਦਰਿਆ ਯਮੁਨਾ ਦੇ ਕੰਢੇ ਹੁੰਦੀ ਸੀ, ਪਰ ਹੁਣ ਦਰਿਆ ਯਮੁਨਾ ਨੇ ਆਪਣਾ ਰੁਖ਼ ਮੋੜ ਦਿੱਤਾ ਹੈ। ਜਦੋਂ ਗੁਰੂ ਸਾਹਿਬ ਦਿੱਲੀ ਆਏ ਸਨ, ਉਸ ਸਮੇਂ ਗੁਰੂ ਜੀ ਦੀ ਆਯੂ ਅੱਠ ਵਰ੍ਹਿਆਂ ਦੀ ਸੀ। ਉਸ ਸਮੇਂ ਗੁਰੂ ਸਾਹਿਬ ਲੋਕਾਂ ਵਿਚ ਬਹੁਤ ਪ੍ਰਸਿੱਧ ਹੋਏ ਅਤੇ 'ਬਾਲਾ ਪੀਰ' ਕਰ ਕੇ ਮਸ਼ਹੂਰ ਹੋਏ। ਇਸੇ ਲਈ ਗੁਰਦੁਆਰੇ ਦਾ ਨਾਂ ਵੀ 'ਬਾਲਾ ਸਾਹਿਬ' ਪ੍ਰਸਿੱਧ ਹੈ। ਮਾਤਾ ਸੁੰਦਰੀ ਜੀ ਅਤੇ ਮਾਤਾ ਸਾਹਿਬ ਦੇਵਾਂ ਜੀ (ਗੁਰੂ ਗੋਬਿੰਦ ਸਿੰਘ ਸਾਹਿਬ ਦੇ ਦੋ ਮਹਿਲਾਂ) ਦਾ ਸਸਕਾਰ ਵੀ ਇਸੇ ਕੰਢੇ 'ਤੇ ਹੋਇਆ ਸੀ। ਜਦੋਂ ਸਰਦਾਰ ਬਘੇਲ ਸਿੰਘ ਨੇ ਵੱਡਾ ਗੁਰਦੁਆਰਾ ਇਥੇ 1783 ਈ. ਨੂੰ ਬਣਾਇਆ ਤਾਂ ਉਸ ਸਮੇਂ ਮਾਤਾਵਾਂ ਦੀ ਯਾਦ ਵਿਚ ਗੁਰਦੁਆਰਾ ਮੌਜੂਦ

ਸੀ। ਗੁਰਦੁਆਰਾ ਬਾਲਾ ਸਾਹਿਬ ਨਾਲ 18 ਏਕੜ ਅਹਾਤਾ ਹੈ ਜੋ 1955 ਵਿਚ ਬਣਾਇਆ ਗਿਆ ਹੈ।

ਇਸ ਗੁਰਦੁਆਰੇ ਵਿਚ ਇਕ ਵੱਡਾ ਹਾਲ 30x25 ਮੀਟਰ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਪ੍ਰਕਾਸ਼ ਇਕ ਗੁੰਬਦਨੁਮਾ ਪਾਲਕੀ ਵਿਚ ਕੀਤਾ ਜਾਂਦਾ ਹੈ। ਮਾਤਾ ਸਾਹਿਬ ਦੇਵਾਂ ਜੀ ਦੀ ਸਮਾਧ ਇਸੇ ਅਸਥਾਨ ਵਿਚ ਹੈ। ਕੇਵਲ ਲੱਕੜੀ ਦੀ ਦੀਵਾਰ ਹੀ ਪ੍ਰਕਾਸ਼ ਅਸਥਾਨ ਅਤੇ ਸਮਾਧ ਨੂੰ ਵੱਖ ਕਰਦੀ ਹੈ। ਇਸ ਨੂੰ 'ਅੰਗੀਠਾ ਮਾਤਾ ਸਾਹਿਬ ਕੌਰ' ਵੀ ਆਖਿਆ ਜਾਂਦਾ ਹੈ। ਮਾਤਾ ਸੁੰਦਰ ਕੌਰ ਜੀ ਦੀ ਸਮਾਧੀ ਵੱਖਰੇ ਕਮਰੇ ਵਿਚ ਹੈ, ਜੋ 8-8 ਮੀਟਰ ਕਮਰੇ ਵਿਚ ਅਤੇ ਆਸ-ਪਾਸ ਵਰਾਂਡਾ ਹੈ। 'ਪ੍ਰਕਾਸ਼ ਅਸਥਾਨ' ਸੰਗਮਰਮਰ ਦਾ ਬਨਿਆ ਹੋਇਆ ਹੈ। ਸਵੇਰ-ਸ਼ਾਮ ਗੁਰਬਾਣੀ ਅਤੇ ਕੀਰਤਨ ਦਾ ਪ੍ਰਵਾਹ ਚੱਲਦਾ ਹੈ। ਗੁਰੂ ਹਰਿਕ੍ਰਿਸ਼ਨ ਸਾਹਿਬ ਦਾ ਜੋਤੀ ਜੋਤਿ ਦਿਵਸ ਮਾਰਚ-ਅਪ੍ਰੈਲ ਵਿਚ ਭਾਰੀ ਜੋੜ-ਮੇਲਾ ਕਰ ਕੇ ਮਨਾਇਆ ਜਾਂਦਾ ਹੈ।

## 5. ਗੁਰਦੁਆਰਾ ਮਾਤਾ ਸੁੰਦਰੀ ਜੀ

ਇਹ ਅਸਥਾਨ ਜੇ.ਪੀ. ਹਸਪਤਾਲ, ਨੇੜੇ ਗਾਲਿਬ ਉਰਦੂ ਅਕੈਡਮੀ, ਨਵੀਂ ਦਿੱਲੀ ਕੋਲ ਸਥਿਤ ਹੈ। ਇਹ ਉਹ ਥਾਂ ਹੈ, ਜਿਥੇ ਮਾਤਾ ਸੁੰਦਰੀ ਜੀ ਅਤੇ ਮਾਤਾ ਸਾਹਿਬ ਦੇਵਾਂ ਜੀ ਜੋਤੀ ਜੋਤਿ ਸਮਾਉਣ ਤੀਕ ਨਿਵਾਸ ਕਰਦੇ ਰਹੇ। ਮਾਤਾ ਸਾਹਿਬ ਕੌਰ ਜੀ 1727 ਈ. ਨੂੰ ਜੋਤੀ ਜੋਤਿ ਸਮਾਏ। ਪਹਿਲਾਂ ਪਵਿੱਤਰ ਮਾਤਾਵਾਂ ਕੂਚਾ ਦਿੱਲਵਾਲੀ ਸਿੰਘਾਂ (ਪੁਰਾਣੀ ਦਿੱਲੀ) ਰਹਿੰਦੀਆਂ ਸਨ, ਪਰ ਜਦੋਂ ਅਜੀਤ ਸਿੰਘ ਪਾਲਿਤ (ਪਾਲਤ ਬੇਟਾ ਮਾਤਾ ਸੁੰਦਰੀ ਜੀ) ਨੂੰ 1725 ਵਿਚ ਕਤਲ ਕੀਤਾ ਗਿਆ ਤਾਂ ਮਾਤਾਵਾਂ ਕੁਝ ਦੇਰ ਲਈ ਮਥੁਰਾ ਚਲੀਆਂ ਗਈਆਂ। ਜਦੋਂ ਦੋ ਸਾਲ ਬਾਅਦ ਵਾਪਸ ਆਈਆਂ ਤਾਂ ਉਸ ਥਾਂ ਠਹਿਰੀਆਂ, ਜਿਸ ਨੂੰ 'ਹਵੇਲੀ ਮਾਤਾ ਸੁੰਦਰੀ ਕੀ' ਆਖਿਆ ਜਾਂਦਾ ਸੀ, ਜਿਥੇ ਹੁਣ 'ਗੁਰਦੁਆਰਾ ਮਾਤਾ ਸੁੰਦਰੀ ਜੀ' ਬਣਿਆ ਹੋਇਆ ਹੈ। ਡਾ. ਤ੍ਰਿਲੋਚਨ ਸਿੰਘ ਆਪਣੀ ਪੁਸਤਕ *ਦਿੱਲੀ ਦੇ ਇਤਿਹਾਸਕ ਗੁਰਦੁਆਰੇ* ਦੇ ਪੰਨੇ 27 ਉੱਤੇ ਲਿਖਦੇ ਹਨ ਕਿ "ਮਾਤਾ ਸੁੰਦਰੀ ਜੀ ਖ਼ਾਲਸਾ ਪੰਥ ਦੀ ਅਗਵਾਈ ਕਰਦਿਆਂ 1804 ਸੰਮਤ ਮੁਤਾਬਿਕ 1747 ਈ. ਨੂੰ ਜੋਤੀ ਜੋਤਿ ਸਮਾ ਗਏ।"

ਵੱਖ-ਵੱਖ ਪ੍ਰਸਿੱਧ ਵਿਦਵਾਨਾਂ/ਇਤਿਹਾਸਕਾਰਾਂ ਵੱਲੋਂ ਕੀਤੀ ਖੋਜ ਦੀ ਰੋਸ਼ਨੀ ਵਿਚ ਉਪਰੋਕਤ ਸੰਖੇਪ ਚਰਚਾ ਉਪਰੰਤ ਗੁਰੂ ਜੀ ਵੱਲੋਂ ਬਖ਼ਸ਼ੇ ਮਹਾਨ ਉਪਦੇਸ਼ ਨੂੰ ਸਾਹਮਣੇ ਰੱਖ ਕੇ ਹੀ ਭਰਮ/ਭੁਲੇਖਿਆਂ ਨੂੰ ਮਿਟਾ ਕੇ ਤਸੱਲੀ ਹੋ ਸਕਦੀ ਹੈ। ਗੁਰਵਾਕ ਹੈ:

**ਗੁਰਿ ਕਹਿਆ ਸਾ ਕਾਰ ਕਮਾਵਹੁ ॥**
**ਗੁਰ ਕੀ ਕਰਣੀ ਕਾਹੇ ਧਾਵਹੁ ॥** *(ਰਾਮਕਲੀ ਮ: ੧, ਪੰਨਾ 933)*

ਗੁਰੂ ਮਹਿਲਾਂ ਉਨ੍ਹਾਂ ਮਹਾਨ ਮਾਤਾਵਾਂ ਸੰਬੰਧੀ ਉਕਤ ਸੰਖੇਪ ਚਰਚਾ ਉਪਰੰਤ ਅੱਜ ਲੋੜ ਹੈ ਕਿ ਆਪਾਂ ਆਪਣੇ ਮੌਜੂਦਾ ਸਮਾਜਿਕ ਹਾਲਾਤ ਬਾਰੇ ਵਿਚਾਰ ਕਰੀਏ। ਅਜੋਕੇ ਸਿਖਰ ਦੇ ਪਦਾਰਥਵਾਦੀ ਸੋਚ ਵਾਲੇ ਸਮੇਂ ਮਾਤਾ-ਪਿਤਾ ਅਤੇ ਉਨ੍ਹਾਂ ਦੀ ਸੰਤਾਨ

ਦਾ ਪਾਕ-ਪਵਿੱਤਰ ਰਿਸ਼ਤਾ ਪਿਆਰ, ਸਨੇਹ ਅਤੇ ਸਤਿਕਾਰ, ਲਾਡ-ਪਿਆਰ ਤੋਂ ਸੱਖਣਾ ਹੁੰਦਾ ਜਾ ਰਿਹਾ ਹੈ ਸਗੋਂ ਇਹ ਬਹੁਤ ਹੀ ਪਵਿੱਤਰ ਰਿਸ਼ਤਾ ਵੀ ਧਨ-ਦੌਲਤ ਅਤੇ ਮਤਲਬ-ਪ੍ਰਸਤੀ ਨਾਲ ਜੁੜ ਗਿਆ ਹੈ। ਇਸ ਵਰਤਾਰੇ ਦੇ ਅਨੇਕ ਹੀ ਕਾਰਨ ਹਨ। ਇਕ ਤਾਂ ਸਾਡੇ ਆਲੇ-ਦੁਆਲੇ ਦੇਸ਼ ਵਿਦੇਸ਼ ਵਿਚ ਹਰ ਵਿਅਕਤੀ ਵੱਧ ਤੋਂ ਵੱਧ ਧਨ ਅਤੇ ਤਾਕਤ ਪ੍ਰਾਪਤੀ ਦੀ ਅੰਨ੍ਹੀ ਦੌੜ ਤੇ ਹੋੜ "ਦੇਸੁ ਕਮਾਵਨ ਧਨ ਜੋਰਨ ਕੀ ਮਨਸਾ ਬੀਚੇ ਨਿਕਸੇ ਸਾਸ"[8] ਵਿਚ ਲੱਗਾ ਹੋਇਆ ਹੈ; ਦੂਸਰਾ ਮਾਤਾ-ਪਿਤਾ ਵੀ ਆਪਣੀ ਨੈਤਿਕ ਜ਼ਿੰਮੇਵਾਰੀ ਤੋਂ ਬੇਰੁਖ਼ੀ ਅਖ਼ਤਿਆਰ ਕਰ ਰਹੇ ਹਨ। ਉਨ੍ਹਾਂ ਨੂੰ ਆਪਣੇ ਬੱਚਿਆਂ ਨੂੰ ਨੈਤਿਕਤਾ, ਆਪਣਾ ਕੌਮੀ ਵਿਰਸਾ, ਆਪਣਾ ਧਰਮ ਸਿਧਾਂਤ, ਸਦਾਚਾਰ ਅਤੇ ਪਰਿਵਾਰਕ ਅਤੇ ਧਾਰਮਿਕ ਸਭਿਆਚਾਰ ਬਾਰੇ ਦੱਸਣ ਦਾ ਸਮਾਂ ਹੀ ਨਹੀਂ ਹੈ ਜਾਂ ਉਹ ਇਸ ਦੀ ਲੋੜ ਹੀ ਨਹੀਂ ਸਮਝ ਰਹੇ ਅਤੇ ਸਾਡੀ ਨੌਜੁਆਨ ਪੀੜ੍ਹੀ ਰਸਤੇ ਤੋਂ ਭਟਕੇ ਹੋਏ ਮੁਸਾਫ਼ਰ ਵਾਂਗ ਅੰਧੇਰੇ ਵਿਚ ਹੀ ਟੱਕਰਾਂ ਮਾਰ ਰਹੀ ਹੈ ਅਤੇ ਆਮ ਕਰਕੇ ਕੁਰਾਹੇ ਹੀ ਪੈ ਰਹੀ ਹੈ। ਮਾਪੇ ਆਪਣੇ ਨਿੱਜੀ ਜੀਵਨ ਨੂੰ 'ਇਕ ਰੋਲ ਮਾਡਲ' ਤਥਾ 'ਮਿਸਾਲੀ ਜੀਵਨ' ਦੇ ਤੌਰ ਉੱਤੇ ਪੇਸ਼ ਨਹੀਂ ਕਰ ਰਹੇ। ਸਾਡਾ ਵਿਦਿਅਕ ਢਾਂਚਾ ਵੀ ਅਜਿਹਾ ਬਣ ਗਿਆ ਹੈ, ਜਿਸ ਨਾਲ ਵਿਦਿਆਰਥੀ ਨੂੰ ਇਨਸਾਨੀਅਤ ਦੇ ਉੱਚੇ ਗੁਣ ਦੇਣ ਅਤੇ ਉਨ੍ਹਾਂ ਦੀ ਸ਼ਖ਼ਸੀਅਤ ਸਰਬਪੱਖੀ ਘਾੜਤ ਘੜਨ ਦੀ ਥਾਂ ਉਸ ਨੂੰ ਇਕ ਤਰ੍ਹਾਂ ਦੀ ਪੈਸੇ ਕਮਾਉਣ ਦੀ ਮਸ਼ੀਨ ਹੀ ਬਣਾਇਆ ਜਾ ਰਿਹਾ ਹੈ, ਜੋ ਵਿਸ਼ਵੀਕਰਨ ਦੇ ਇਸ ਯੁੱਗ ਵਿਚ ਆਪਣੇ ਆਪ ਵਿਚ ਇਕੱਲਾ ਮਹਿਸੂਸ ਹੀ ਨਹੀਂ ਕਰ ਰਿਹਾ ਸਗੋਂ ਉਹ ਆਪਣੇ ਅੰਦਰੋਂ ਵੀ ਦੋਫਾੜ ਹੋਇਆ ਪਿਆ ਹੈ। ਬਾਹਰੀ ਤੌਰ ਉੱਤੇ ਮਨੁੱਖ ਨੇ ਪਦਾਰਥਕ ਤਰੱਕੀ ਬਹੁਤ ਕਰ ਲਈ ਹੈ ਪ੍ਰੰਤੂ ਮਨੁੱਖ ਇਨਸਾਨੀਅਤ ਤੋਂ ਕੋਰਾ ਹੋ ਗਿਆ ਹੈ। ਉਂਜ ਵੀ ਪਦਾਰਥਵਾਦ ਦਾ ਸਦਾਚਾਰ ਹੀ ਇਹ ਹੈ ਕਿ ਗ਼ਰੀਬ ਅਤਿ ਦਾ ਗ਼ਰੀਬ ਹੁੰਦਾ ਜਾ ਰਿਹਾ ਹੈ ਅਤੇ ਅਮੀਰ ਹੋਰ ਅਮੀਰ ਹੋ ਰਿਹਾ ਹੈ। ਸਮਾਜ ਅੰਦਰ ਜਾਤ-ਪਾਤ, ਧਾਰਮਿਕ ਕੱਟੜਵਾਦ ਨੇ ਤਾਂ ਵੰਡੀਆਂ ਪਾਈਆਂ ਹੀ ਹੋਈਆਂ ਹਨ ਪ੍ਰੰਤੂ ਆਰਥਿਕ ਪਾੜੇ ਨੇ ਬਲਦੀ ਉੱਤੇ ਤੇਲ ਪਾਉਣ ਦਾ ਕੰਮ ਕੀਤਾ ਹੈ, ਅਜੋਕਾ ਮਨੁੱਖ ਤਰਸ, ਰਹਿਮ, ਹਮਦਰਦੀ ਸਦਭਾਵਨਾ, ਪਰਉਪਕਾਰ, ਸਾਂਝੀਵਾਲਤਾ ਅਤੇ ਸਹਿਨਸ਼ੀਲਤਾ ਦੀ ਭਾਵਨਾ ਤੋਂ ਬਿਲਕੁਲ ਸੱਖਣਾ ਹੈ। ਬਸ! ਨਿਜ-ਪ੍ਰਸਤੀ, ਮੌਕਾ-ਪ੍ਰਸਤੀ, ਮਤਲਬ-ਪ੍ਰਸਤੀ, ਕੂੜ, ਕਪਟ, ਧੋਖਾ ਅਤੇ ਬੇਈਮਾਨੀ ਦਾ ਹੀ ਬੋਲ-ਬਾਲਾ ਹੈ। ਪਾਕ-ਪਵਿੱਤਰ ਸਮਾਜਿਕ ਤੇ ਪਰਿਵਾਰਕ ਰਿਸ਼ਤੇ ਤਾਰ ਤਾਰ ਹੋ ਰਹੇ ਹਨ। ਭਰੂਣ ਹੱਤਿਆ, ਬਲਾਤਕਾਰ, ਨਸ਼ੇ, ਦਾਜ-ਦਹੇਜ, ਬਾਲੜੀਆਂ ਦਾ ਨਿਤ ਹੋ ਰਿਹਾ ਸਰੀਰਕ ਸ਼ੋਸ਼ਣ, ਈਰਖਾ, ਦਵੈਸ਼, ਹਉਮੈ ਆਦਿ ਘ੍ਰਿਣਤ ਸਮਾਜਿਕ ਬੁਰਾਈਆਂ ਦਾ ਖ਼ੂਬ ਬੋਲ-ਬਾਲਾ ਹੈ। ਅਜਿਹੇ ਵਰਤਾਰੇ ਕਾਰਨ ਦੋਵੇਂ ਮਾਤਾ-ਪਿਤਾ (ਮਾਪੇ) ਅਤੇ ਬੱਚੇ ਪੀੜਤ ਹਨ ਅਤੇ ਤਣਾਅ ਭਰੀ ਜ਼ਿੰਦਗੀ ਬਤੀਤ ਕਰ ਰਹੇ ਹਨ। ਬਿਰਧ ਮਾਪਿਆਂ ਨੂੰ ਘਰ-ਪਰਿਵਾਰ ਵਿਚ ਮਾਨ-ਸਨਮਾਨ ਅਤੇ ਸਤਿਕਾਰ ਨਹੀਂ ਮਿਲ ਰਿਹਾ ਸਗੋਂ ਉਨ੍ਹਾਂ

8. ਗੂਜਰੀ ਮਃ ੫, ਪੰਨਾ 496.

ਲਈ ਤਾਂ ਰਹਿਣ ਲਈ ਥਾਂ ਹੁਣ ਘਰ ਦੀ ਬਜਾਏ 'ਬਿਰਧ ਆਸ਼ਰਮ' ਵਿਚ ਹੀ ਹੈ ਅਤੇ ਉਹ ਘੋਰ ਲਾਚਾਰੀ ਅਤੇ ਮਾਯੂਸੀ ਦੀ ਹਾਲਤ ਵਿਚ ਮੌਤ ਨੂੰ ਉਡੀਕਦੇ ਰਹਿੰਦੇ ਹਨ। ਅਜਿਹੇ ਭਿਆਨਕ ਸਮੇਂ ਮਾਤਾਵਾਂ ਨੂੰ ਵੀ ਮਾਤਾ ਜੀਤੋ ਜੀ ਮਾਤਾ ਸੁੰਦਰੀ ਜੀ ਤੋਂ ਸਬਕ ਲੈਣ ਦੀ ਲੋੜ ਹੈ ਕਿ ਉਨ੍ਹਾਂ ਮਹਾਨ ਮਾਤਾਵਾਂ ਨੇ ਆਪਣੇ ਬੱਚਿਆਂ ਨੂੰ ਐਸੀ ਸ਼ਿਖਸ਼ਾ (ਸਿੱਖਿਆ) ਦਿੱਤੀ ਕਿ ਉਹ ਸੰਸਾਰ ਇਤਿਹਾਸ ਵਿਚ ਇਕ ਐਸਾ ਸੁਨਹਿਰੀ ਪੰਨਾ ਜੋੜ ਗਏ ਜੋ ਲਾਸਾਨੀ ਹੈ, ਬੇਜੋੜ ਹੈ ਅਤੇ ਹਮੇਸ਼ਾ ਲਈ ਸਾਡੀ ਨੌਜੁਆਨ ਪੀੜ੍ਹੀ ਲਈ ਇਕ ਰੋਸ਼ਨ-ਮਿਨਾਰ ਦਾ ਕਾਰਜ ਕਰਦਾ ਰਹੇਗਾ ਅਤੇ ਉਨ੍ਹਾਂ ਮਹਾਨ ਮਾਤਾਵਾਂ ਦਾ ਆਦਰਸ਼ਕ, ਅਦੁੱਤੀ ਜੀਵਨ ਸਾਰਿਆਂ ਸਮਿਆਂ ਦੀਆਂ ਸਾਰੀਆਂ ਮਾਤਾਵਾਂ ਲਈ ਪ੍ਰੇਰਨਾਦਾਇਕ ਰਹੇਗਾ। ਆਉ ਆਪਣੇ ਸਿਧਾਂਤ, ਵਿਰਸੇ, ਲਾਸਾਨੀ ਇਤਿਹਾਸ ਨਾਲ ਜੁੜੀਏ ਤਾਂ ਜੋ ਆਪਣੇ ਅਤੇ ਆਪਣੇ ਬੱਚਿਆਂ ਦਾ ਭਵਿੱਖ ਉੱਜਲ ਕਰ ਸਕੀਏ ਅਤੇ ਆਪਣੇ ਬੁਢਾਪੇ ਦੇ ਜੀਵਨ ਨੂੰ ਸੁਖਦ ਕਰਨ ਦਾ ਰਾਹ ਪੱਧਰਾ ਕਰ ਸਕੀਏ। ਇਹ ਤਾਂ ਹੀ ਸੰਭਵ ਹੋ ਸਕੇਗਾ ਜੇਕਰ ਅਸੀਂ ਆਪਣੇ ਲਾਸਾਨੀ ਸਿਧਾਂਤ, ਅਦੁੱਤੀ ਵਿਰਸੇ, ਗੁਰ ਇਤਿਹਾਸ, ਸਿੱਖ ਇਤਿਹਾਸ ਅਤੇ ਗੁਰਮਤਿ ਸਭਿਆਚਾਰ ਨਾਲ ਜੁੜਾਂਗੇ ਅਤੇ ਆਪਣੀ ਔਲਾਦ ਨੂੰ ਇਸ ਸਭ ਕੁਝ ਬਾਰੇ ਨਿਯਮਤ ਰੂਪ ਵਿਚ ਸਿਖਿਅਤ ਕਰਾਂਗੇ। ਮਾਤਾ ਗੁਜਰੀ ਜੀ, ਮਾਤਾ ਜੀਤੋ ਜੀ, ਮਾਤਾ ਸੁੰਦਰੀ ਜੀ ਅਤੇ ਖ਼ਾਲਸਾ ਪੰਥ ਦੀ ਮਾਤਾ, ਮਾਤਾ ਸਾਹਿਬ ਕੌਰ ਜੀ ਦੇ ਆਦਰਸ਼ਕ ਅਤੇ ਮਿਸਾਲੀ ਜੀਵਨ ਤੋਂ ਅਜੋਕੇ 'ਇਸਤਰੀ ਸਮਾਜ' ਨੂੰ ਸੇਧ ਅਤੇ ਸਿੱਖਿਆ ਗ੍ਰਹਿਣ ਕਰਨ ਦੀ ਲੋੜ ਹੈ ਤਾਂ ਜੋ ਅਸੀਂ ਆਪਣੀ ਨੌਜੁਆਨ ਪੀੜ੍ਹੀ ਨੂੰ ਸਹੀ ਸੇਧ ਦੇ ਕੇ ਮਾਰਗ-ਦਰਸ਼ਨ ਕਰ ਸਕੀਏ ਅਤੇ ਵਧੀਆ ਤੇ ਸਲਾਹੁਣਯੋਗ ਸਮਾਜਿਕ ਤਾਣਾ-ਬਾਣਾ ਸਿਰਜ ਸਕੀਏ। ਇਸੇ ਵਿਚ ਹੀ ਸਾਡਾ ਸਭ ਦਾ ਭਲਾ ਹੈ। ਦੇਸ਼ ਅਤੇ ਕੌਮ ਦਾ ਭਲਾ ਹੈ।

# ਸਬਰ ਅਤੇ ਸੰਜਮ ਦੀ ਮੂਰਤ ਮਾਤਾ ਸਾਹਿਬ ਦੇਵਾਂ ਜੀ

**ਸਬਰੁ ਏਹੁ ਸੁਆਉ ਜੇ ਤੂੰ ਬੰਦਾ ਦਿੜੁ ਕਰਹਿ ॥**
**ਵਧਿ ਥੀਵਹਿ ਦਰੀਆਉ ਟੁਟਿ ਨ ਥੀਵਹਿ ਵਾਹੜਾ ॥**

*(ਸਲੋਕ ਫਰੀਦ ਜੀ, ਪੰਨਾ 1384)*

ਇਹ ਇਕ ਅਟੱਲ ਸੱਚਾਈ ਹੈ ਕਿ ਗੁਰੂ ਨਾਨਕ ਸਾਹਿਬ ਦੇ ਘਰ ਵਿਚ ਜਗਤ ਜਨਨੀ-ਔਰਤ ਦਾ ਮਾਣ, ਸਨਮਾਨ ਅਤੇ ਸਥਾਨ ਮਹੱਤਵਪੂਰਨ ਅਤੇ ਸਤਿਕਾਰਤ ਰਿਹਾ ਹੈ। ਭਾਰਤ ਦੇਸ਼ ਅੰਦਰ ਔਰਤ ਦੀ ਅਤਿ ਨਿਘਰ ਚੁੱਕੀ ਹਾਲਤ ਸਮੇਂ ਇਸਤਰੀ ਦੇ ਮਾਨ, ਸਨਮਾਨ ਅਤੇ ਉਥਾਨ ਲਈ ਜੇਕਰ ਕੋਈ ਅਵਾਜ਼ ਬੁਲੰਦ ਹੋਈ ਤਾਂ ਉਹ ਗੁਰੂ ਨਾਨਕ ਦੇਵ ਜੀ ਵੱਲੋਂ ਹੀ ਬੜੇ ਜ਼ੋਰਦਾਰ ਢੰਗ ਨਾਲ ਉਠਾਈ ਗਈ ਅਤੇ ਗੁਰੂ ਸਾਹਿਬਾਨ ਨੇ ਆਪਣੇ ਅਮਲੀ ਜੀਵਨ ਵਿਚ ਇਸ ਸਿਧਾਂਤ ਅਤੇ ਸੋਚ ਨੂੰ ਪੂਰੀ ਤਰ੍ਹਾਂ ਨਿਭਾਇਆ। ਇਤਿਹਾਸ ਗਵਾਹ ਹੈ ਕਿ ਗੁਰੂ ਨਾਨਕ ਦੇਵ ਜੀ ਦੇ ਰੱਬ ਰੂਪ ਹੋਣ ਬਾਰੇ ਜੇਕਰ ਸਭ ਤੋਂ ਪਹਿਲਾਂ ਕਿਸੇ ਨੇ ਪਛਾਣ ਕੀਤੀ ਤਾਂ ਉਹ ਉਨ੍ਹਾਂ ਦੀ ਵੱਡੀ ਭੈਣ ਬੇਬੇ ਨਾਨਕੀ ਅਤੇ ਦਾਈ ਦੌਲਤਾਂ ਬਾਈ ਇਕ ਔਰਤ ਹੀ ਸੀ। ਗੁਰਬਾਣੀ ਕੀਰਤਨ ਸਮੇਂ ਸੰਗੀਤ (ਸੰ-ਗੀਤ) ਦਾ ਸਦੀਵੀ ਸੰਗ ਯਕੀਨੀ ਬਣਾਉਣ ਲਈ ਗੁਰੂ ਨਾਨਕ ਦੇਵ ਜੀ ਦੇ ਸੰਗੀ-ਸਾਥੀ ਭਾਈ ਮਰਦਾਨਾ ਨੂੰ 'ਛੇ ਤਾਰਾ ਰਬਾਬ' ਦੇਣ ਵਾਲੀ ਵੀ ਬੇਬੇ ਨਾਨਕੀ ਹੀ ਸੀ ਅਤੇ ਇਸ ਤਰ੍ਹਾਂ ਗੁਰੂ ਨਾਨਕ ਦੇਵ ਜੀ ਅਤੇ ਭੈਣ ਬੇਬੇ ਨਾਨਕੀ ਜੀ 'ਗੁਰਮਤਿ ਸੰਗੀਤ' ਅਤੇ "ਕਲਜੁਗ ਮਹਿ ਕੀਰਤਨੁ ਪਰਧਾਨਾ"[1] ਦੇ ਬਾਨੀ ਬਣੇ।

ਗੁਰਮਤਿ ਫਲਸਫੇ ਅਨੁਸਾਰ ਸਾਰੇ ਜੀਵਾਂ ਅੰਦਰ ਪ੍ਰਜਵਲਿਤ ਜੋਤ-ਜੀਵ-ਆਤਮਾ-ਇਸਤਰੀ ਰੂਪ ਹੀ ਹੈ ਅਤੇ ਪੁਰਖ ਕੇਵਲ ਤੇ ਕੇਵਲ ਇੱਕੋ ਪ੍ਰਭੂ-ਪਰਮਾਤਮਾ ਹੈ, "ਇਸੁ ਜਗ ਮਹਿ ਪੁਰਖੁ ਏਕੁ ਹੈ ਹੋਰ ਸਗਲੀ ਨਾਰਿ ਸਬਾਈ ॥"[2] ਗੁਰੂ ਨਾਨਕ ਦੇਵ ਜੀ ਨੇ ਸਾਰੇ ਜਗਤ ਨੂੰ ਇਸਤਰੀ ਦੀ ਮਹੱਤਤਾ, ਮਾਣ ਅਤੇ ਸਮਾਜਕ ਕੇਂਦਰੀ ਯੋਗਦਾਨ ਅਤੇ ਸ੍ਰਿਸ਼ਟੀ ਸਿਰਜਣਾ ਵਿਚ ਉਸਦੇ ਅਤਿ ਲੋੜੀਂਦੇ ਕਿਰਦਾਰ ਬਾਰੇ ਸਮਝਾਇਆ ਅਤੇ ਸਪੱਸ਼ਟ ਕੀਤਾ ਕਿ ਔਰਤ ਜਾਂ ਮਰਦ ਦਾ ਇਸ ਸੰਸਾਰ ਵਿਚ ਦੋਹਾਂ

1. ਮਾਰੂ ਮ: ੫, ਪੰਨਾ 1075.
2. ਵਾਰ ਵਡਹੰਸ, ਮ: ੩, ਪੰਨਾ 591.

ਦੇ ਸਹਿਯੋਗ ਤੋਂ ਬਗ਼ੈਰ ਆਉਣਾ ਅਸੰਭਵ ਹੈ। ਗੁਰੂ ਸਾਹਿਬ ਵੱਲੋਂ ਉਚਾਰੇ ਗਏ ਨਿਮਨ ਸ਼ਬਦ ਇਸ ਤੱਥ ਤੇ ਸੱਚ ਨੂੰ ਸਪੱਸ਼ਟ ਕਰਦੇ ਹਨ:

**ਭੰਡਿ ਜੰਮੀਐ ਭੰਡਿ ਨਿੰਮੀਐ ਭੰਡਿ ਮੰਗਣੁ ਵੀਆਹੁ ॥**
**ਭੰਡਹੁ ਹੋਵੈ ਦੋਸਤੀ ਭੰਡਹੁ ਚਲੈ ਰਾਹੁ ॥**
**ਭੰਡੁ ਮੁਆ ਭੰਡੁ ਭਾਲੀਐ ਭੰਡਿ ਹੋਵੈ ਬੰਧਾਨੁ ॥**
**ਸੋ ਕਿਉ ਮੰਦਾ ਆਖੀਐ ਜਿਤੁ ਜੰਮਹਿ ਰਾਜਾਨ ॥**

*(ਵਾਰ ਆਸਾ ਮ: ੧, ਪੰਨਾ 473)*

ਤਥਾ:

**ਬਤੀਹ ਸੁਲਖਣੀ ਸਚੁ ਸੰਤਤਿ ਪੂਤ ॥**
**ਆਗਿਆਕਾਰੀ ਸੁਘੜ ਸਰੂਪ ॥**
**ਇਛ ਪੂਰੇ ਮਨ ਕੰਤ ਸੁਆਮੀ ॥**
**ਸਗਲ ਸੰਤੋਖੀ ਦੇਰ ਜੇਠਾਨੀ ॥**
**ਸਭ ਪਰਵਾਰੈ ਮਾਹਿ ਸਰੇਸਟ ॥**
**ਮਤੀ ਦੇਵੀ ਦੇਵਰ ਜੇਸਟ ॥**
**ਧੰਨੁ ਸੁ ਗ੍ਰਿਹੁ ਜਿਤੁ ਪ੍ਰਗਟੀ ਆਇ ॥**
**ਜਨ ਨਾਨਕ ਸੁਖੇ ਸੁਖਿ ਵਿਹਾਇ ॥** *(ਆਸਾ ਮ: ੫, ਪੰਨਾ 371)*

ਗੁਰੂ ਨਾਨਕ ਦੇਵ ਜੀ ਇਹ ਵੀ ਸਪੱਸ਼ਟ ਕਰਦੇ ਹਨ ਕਿ ਜੇਕਰ 'ਇਸਤਰੀ' ਨੇ ਵੀ ਜਨਮ ਲੈਣਾ ਹੈ ਤਾਂ ਉਸ ਨੂੰ ਵੀ ਮਾਤਾ ਇਕ ਔਰਤ ਹੀ ਜਨਮ ਦਿੰਦੀ ਹੈ। ਗੁਰਵਾਕ ਹੈ:



**ਭੰਡਹੁ ਹੀ ਭੰਡੁ ਊਪਜੈ ਭੰਡੈ ਬਾਝੁ ਨ ਕੋਇ ॥**

*(ਵਾਰ ਆਸਾ ਮ: ੧, ਪੰਨਾ 473)*

ਪ੍ਰੰਤੂ ਇਹ ਵੀ ਕੁਦਰਤ ਦਾ ਅਟੱਲ ਕਾਨੂੰਨ ਹੈ ਕਿ ਇਸ ਸੰਸਾਰ ਸਿਰਜਣਾ ਦੇ ਕਾਰਜ ਦੀ ਅਗੰਮੀ ਖੇਡ ਵਿਚ ਮਰਦ ਅਤੇ ਔਰਤ ਤਥਾ ਨਰ ਅਤੇ ਮਦੀਨ ਦੀ ਲੋੜ ਹੈ ਅਤੇ ਦੋਹਾਂ ਦੇ ਮੇਲ ਤੇ ਆਪਸੀ ਸਹਿਯੋਗ ਤੋਂ ਬਿਨਾਂ ਬੱਚਾ ਪੈਦਾ ਕਰਨਾ ਸੰਭਵ ਹੀ ਨਹੀਂ ਹੈ। ਪੁਰਸ਼ ਅਤੇ ਨਾਰੀ ਦੋਵੇਂ ਇਕ-ਦੂਜੇ ਦੇ ਪੂਰਕ ਹਨ। ਸੰਸਾਰ ਦੀ ਸਿਰਜਣਾ ਅਤੇ ਵਿਕਾਸ ਦੇ ਕਾਰਜ ਵਿਚ ਦੋਵੇਂ ਇਕ ਦੂਸਰੇ ਉੱਤੇ ਨਿਰਭਰ ਕਰਦੇ ਹਨ। ਅਕਾਲ ਪੁਰਖ ਦੀ ਅਗੰਮੀ ਖੇਡ ਬਾਰੇ ਗੁਰੂ ਸਾਹਿਬ ਇਉਂ ਸਮਝਾਉਂਦੇ ਹਨ। ਗੁਰਵਾਕ ਹੈ:

**ਨਾਰੀ ਤੇ ਜੋ ਪੁਰਖੁ ਕਰਾਵੈ ਪੁਰਖਨ ਤੇ ਜੋ ਨਾਰੀ ॥**

*(ਸਾਰੰਗ ਕਬੀਰ ਜੀ, ਪੰਨਾ 1252)*

ਤਥਾ:

**ਪੁਰਖ ਮਹਿ ਨਾਰਿ ਨਾਰਿ ਮਹਿ ਪੁਰਖਾ ਬੂਝਹੁ ਬ੍ਰਹਮ ਗਿਆਨੀ ॥**

*(ਰਾਮਕਲੀ ਮ: ੧, ਪੰਨਾ 879)*

ਗੁਰੂ ਸਾਹਿਬ ਨੇ ਮਰਦ ਅਤੇ ਇਸਤਰੀ ਦੀ ਬਰਾਬਰੀ ਦਾ ਫਲਸਫਾ ਪੇਸ਼ ਕੀਤਾ

ਅਤੇ ਗੁਰੂ ਕਾਲ ਤੋਂ ਪਹਿਲਾਂ ਜੋ ਮਾਨਸਿਕਤਾ ਅਤੇ ਵਿਚਾਰ ਭਾਰਤ ਵਿਚ ਔਰਤ ਬਾਰੇ ਪ੍ਰਚੱਲਤ ਸਨ, ਉਨ੍ਹਾਂ ਨੂੰ ਰੱਦ ਕਰਦਿਆਂ ਕਿਹਾ ਕਿ ਗੁਣ ਅਤੇ ਔਗੁਣ ਹਰ ਮਰਦ ਅਤੇ ਔਰਤ ਵਿਚ ਹਨ। ਅਵਗੁਣ ਰਹਿਤ ਤਾਂ ਕੇਵਲ ਤੇ ਕੇਵਲ ਅਕਾਲ ਪੁਰਖ ਹੀ ਹੈ। ਗੁਰੂ ਸਾਹਿਬਾਨ ਨੇ ਇਸਤਰੀ ਤੇ ਮਰਦ ਦੋਹਾਂ ਦੇ ਸੰਸਾਰ ਸਮਾਜ ਅੰਦਰ ਮਹੱਤਵ ਨੂੰ ਮੁੱਖ ਰੱਖਦਿਆਂ ਦੋਹਾਂ ਨੂੰ ਬਰਾਬਰ ਦਾ ਸਨਮਾਨ ਨਿਸਚਿਤ ਕਰਨ ਲਈ ਪ੍ਰੇਰਿਆ ਭਾਵੇਂ ਸੰਯੁਕਤ ਰਾਸਟਰ (ਯੂ.ਐਨ.ਓ.) ਨੇ 10 ਦਸੰਬਰ, 1948 ਈ. ਨੂੰ ਮਨੁੱਖੀ ਅਧਿਕਾਰਾਂ ਸੰਬੰਧੀ ਫ਼ੈਸਲਾ ਲਿਆ, ਪ੍ਰੰਤੂ ਗੁਰੂ ਸਾਹਿਬਾਨ ਨੇ ਤਾਂ ਪੰਜ ਸਦੀਆਂ ਪਹਿਲਾਂ ਹੀ ਇਸ ਸੰਬੰਧੀ ਜ਼ੋਰਦਾਰ ਅਵਾਜ਼ ਬੁਲੰਦ ਕੀਤੀ ਅਤੇ ਉਨ੍ਹਾਂ ਨੇ ਪੰਥਕ ਸਮਾਜ ਅੰਦਰ ਇਸ ਸਿਧਾਂਤ ਨੂੰ ਯਕੀਨੀ ਵੀ ਬਣਾਇਆ, ਜੋ ਲਾ-ਮਿਸਾਲ ਹੈ। ਗੁਰੂ ਸਾਹਿਬ ਨੇ ਫ਼ੁਰਮਾਇਆ :

**ਗੁਣ ਅਵਗੁਣ ਸਮਾਨਿ ਹਹਿ ਜਿ ਆਪਿ ਕੀਤੇ ਕਰਤਾਰਿ ॥**
**ਨਾਨਕ ਹੁਕਮਿ ਮੰਨਿਐ ਸੁਖੁ ਪਾਈਐ ਗੁਰ ਸਬਦੀ ਵੀਚਾਰਿ ॥**

*(ਮਾਰੂ ਵਾਰ ਮ: ੩, ਪੰਨਾ 1092)*

ਸਤਿਗੁਰਾਂ ਨੇ ਇਸ ਜੀਵਨ ਦੌਰਾਨ ਆਤਮਾ ਦੇ ਪਰਮਸਤਿ-ਪਰਮਤੱਤ (ਪਰਮਾਤਮਾ) ਨਾਲ ਓਤ ਪੋਤ ਹੋਣ ਜਾਂ ਅਭੇਦ ਹੋਣ ਅਤੇ ਇਸੇ ਤਰ੍ਹਾਂ "ਗੁਰੂ ਸਿਖੁ ਸਿਖੁ ਗੁਰੂ ਹੈ ਏਕੋ ਗੁਰ ਉਪਦੇਸੁ ਚਲਾਏ ॥"[3] ਗੁਰਸਿੱਖ ਬੀਬੀ ਜਾਂ ਗੁਰਸਿੱਖ ਭਾਈ ਲਈ ਆਪਣੇ ਸਤਿਗੁਰਾਂ ਨਾਲ ਇਕ ਰੂਪ ਹੋਣ ਬਾਰੇ ਬੜੀ ਸਪੱਸ਼ਟਤਾ ਨਾਲ ਸਮਝਾਇਆ ਹੈ। ਸਤਿਗੁਰੂ ਜੀ ਨੇ ਆਪ ਹੀ ਇਕ ਸੁਆਲ ਖੜਾ ਕਰ ਕੇ ਉਸ ਦਾ ਜੁਆਬ ਵੀ ਆਪ ਹੀ ਦਿੱਤਾ ਹੈ ਤਾਂ ਜੋ ਮਾਨਵ ਨੂੰ ਉਹ ਕਲਾ ਤਥਾ ਮਾਰਗ ਸਮਝ ਆ ਜਾਵੇ, ਜੋ ਸਤਿਗੁਰਾਂ ਨਾਲ ਮਿਲਾਪ ਕਰਾਉਣ ਵਿਚ ਪੂਰਾ ਸਹਾਈ ਹੁੰਦਾ ਹੈ। ਗੁਰਵਾਕ ਹੈ :

**ਲਾਲੁ ਚੋਲਨਾ ਤੈ ਤਨਿ ਸੋਹਿਆ ॥**
**ਸੁਰਿਜਨ ਭਾਨੀ ਤਾਂ ਮਨੁ ਮੋਹਿਆ ॥**
**ਕਵਨ ਬਨੀ ਰੀ ਤੇਰੀ ਲਾਲੀ ॥**
**ਕਵਨ ਰੰਗਿ ਤੂੰ ਭਈ ਗੁਲਾਲੀ ॥**
**ਤੁਮ ਹੀ ਸੁੰਦਰਿ ਤੁਮਹਿ ਸੁਹਾਗੁ ॥**
**ਤੁਮ ਘਰਿ ਲਾਲਨੁ ਤੁਮ ਘਰਿ ਭਾਗੁ ॥**
**ਤੂੰ ਸਤਵੰਤੀ ਤੂੰ ਪਰਧਾਨਿ ॥**
**ਤੂੰ ਪ੍ਰੀਤਮ ਭਾਨੀ ਤੁਹੀ ਸੁਰ ਗਿਆਨਿ ॥**
**ਪ੍ਰੀਤਮ ਭਾਨੀ ਤਾਂ ਰੰਗਿ ਗੁਲਾਲ ॥**
**ਕਹੁ ਨਾਨਕ ਸੁਭ ਦ੍ਰਿਸਟਿ ਨਿਹਾਲ ॥**
**ਸੁਨਿ ਰੀ ਸਖੀ ਇਹ ਹਮਰੀ ਘਾਲ ॥**
**ਪ੍ਰਭ ਆਪਿ ਸੀਗਾਰਿ ਸਵਾਰਨਹਾਰ ॥**

*(ਆਸਾ ਮ: ੫, ਪੰਨਾ 384)*

---

3. ਆਸਾ ਮ: ੪, ਪੰਨਾ 444.

ਗੁਰੂ ਸਾਹਿਬਾਨ ਨੇ ਭਾਰਤੀ ਸਮਾਜ ਅਤੇ ਉਸੇ ਤਰ੍ਹਾਂ ਸੰਸਾਰ ਨੂੰ ਸੁੰਦਰ, ਜਿਊਣਯੋਗ, ਮਾਨ, ਸਨਮਾਨ, ਸਵੈਮਾਨ, ਮਨੁੱਖੀ ਬਰਾਬਰੀ, ਮਨੁੱਖੀ ਅਧਿਕਾਰਾਂ ਵਾਲਾ ਬਣਾਉਣ ਹਿਤ 'ਸਚਿਆਰ' ਮਨੁੱਖ ਦੀ ਸਿਰਜਣਾ ਕਰਨ ਦਾ ਫਲਸਫਾ ਪੇਸ਼ ਕੀਤਾ। ਸ੍ਰੀ ਗੁਰੂ ਗ੍ਰੰਥ ਸਾਹਿਬ ਇਸ ਅਦੁੱਤੀ ਫਲਸਫੇ ਦਾ ਮੂਲ ਆਧਾਰ ਹੈ। ਨਿਸਚੇ ਹੀ ਸ੍ਰੀ ਗੁਰੂ ਗ੍ਰੰਥ ਸਾਹਿਬ ਸ਼ਬਦ ਰੂਪ ਵਿਚ ਸਤਿ ਦਾ ਪ੍ਰਕਾਸ਼ ਹੈ। ਗੁਰਵਾਕ ਹੈ: "ਸਤਿਗੁਰ ਕੀ ਬਾਣੀ ਸਤਿ ਸਰੂਪੁ ਹੈ ਗੁਰਬਾਣੀ ਬਣੀਐ ॥"[4] ਗੁਰਮਤਿ ਮਾਰਗ ਤਥਾ ਨਿਰਮਲ ਪੰਥ ਪਤਿ ਤੇ ਸਤਿ ਦਾ ਮਾਰਗ ਹੈ। ਇਹ ਤਾਂ ਅਕਾਲ ਪੁਰਖ ਦੀ ਅਖੰਡ ਤੇ ਅਕੱਥ ਕਥਾ ਤੇ ਕੀਰਤੀ ਹੈ। ਇਹ ਨਾਮ ਧਰਮ ਹੈ। ਇਹ ਗੁਰਮਤਿ ਮਾਰਗ ਸੱਚਮੁੱਚ ਹੀ ਮਾਨਵੀ ਜੀਵਨ ਦਾ ਸੱਚਾ-ਸੁੱਚਾ ਅਤੇ ਉੱਚਾ ਆਚਾਰ ਘੜਨ ਦੀ ਅਗੰਮੀ ਟਕਸਾਲ ਹੈ। "ਸਚਹੁ ਓਰੈ ਸਭੁ ਕੋ ਉਪਰਿ ਸਚੁ ਆਚਾਰੁ"[5] ਦੇ ਸਿਧਾਂਤ ਵਾਲੇ ਮਨੁੱਖ ਨੂੰ ਬੰਧਨ ਮੁਕਤਿ ਅਤੇ ਜੀਵਨ ਮੁਕਤਿ ਹੋਣ ਦਾ ਆਧਾਰ ਹੈ। ਗੁਰੂ ਸਾਹਿਬਾਨ ਨੇ ਆਪਣੇ ਫਲਸਫੇ, ਸਿਧਾਂਤ ਅਤੇ ਅਮਲੀ ਜੀਵਨ ਦੁਆਰਾ 200 ਸਾਲਾਂ ਤੋਂ ਵੱਧ ਸਮੇਂ ਦੀ ਇਕ ਲੰਮੀ ਘਾਲਣਾ ਘਾਲ ਕੇ 30 ਮਾਰਚ 1699 ਈ. ਨੂੰ ਸ੍ਰੀ ਅਨੰਦਪੁਰ ਸਾਹਿਬ ਦੀ ਪਵਿੱਤਰ ਧਰਤੀ ਉੱਤੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ 'ਖ਼ਾਲਸਾ' (ਸਚਿਆਰ) ਦੇ ਰੂਪ ਵਿਚ ਪ੍ਰਗਟ ਕੀਤਾ। ਇਹ "ਸਤਗੁਰ ਕੀ ਸੇਵਾ ਗਾਖੜੀ ਸਿਰੁ ਦੀਜੈ ਆਪੁ ਗਵਾਇ ॥"[6] ਅਤੇ "ਜੇ ਜੀਵੈ ਪਤਿ ਲਥੀ ਜਾਇ ॥ ਸਭੁ ਹਰਾਮੁ ਜੇਤਾ ਕਿਛੁ ਖਾਇ ॥"[7] ਦੇ ਸਿਧਾਂਤ ਦਾ ਧਾਰਨੀ ਖ਼ਾਲਸਾ ਤਥਾ ਸਚਿਆਰ ਮਨੁੱਖ ਸੀ। ਸਤਿਗੁਰਾਂ ਨੇ ਕਿਸੇ ਨਾਲ ਵੈਰ-ਵਿਰੋਧ ਕਰਨ ਲਈ ਨਹੀਂ ਸਗੋਂ ਸੱਚ ਧਰਮ ਦੀ ਰੱਖਿਆ ਕਰਨ ਅਤੇ ਜਬਰ, ਜਾਬਰ ਤੇ ਜ਼ੁਲਮ ਦੇ ਟਾਕਰੇ ਲਈ ਇਹ ਮਹਾਨ ਫਲਸਫਾ ਬਖ਼ਸ਼ਿਆ। ਗੁਰ ਫ਼ੁਰਮਾਨ ਹੈ: "ਯਾਹੀ ਕਾਜ ਧਰਾ ਹਮ ਜਨਮੰ ॥ ਸਮਝ ਲੇਹੁ ਸਾਧੂ ਸਭ ਮਨ ਮੰ ॥ ਧਰਮ ਚਲਾਵਨ ਸੰਤ ਉਬਾਰਨ ॥ ਦੁਸਟ ਸਭਨ ਕੋ ਮੂਲ ਉਪਾਰਨ ॥"[8] ਇਹ ਅੰਮ੍ਰਿਤ ਦੀ ਦਾਤ ਕੋਈ ਰਸਮੀ ਪ੍ਰਕ੍ਰਿਆ ਨਹੀਂ ਹੈ। ਇਹ ਤਾਂ "ਵਹ ਪ੍ਰਗਟਿਓ ਮਰਦ ਅਗੰਮੜਾ ਵਰੀਆਮ ਇਕੇਲਾ ॥ ਵਾਹ ਵਾਹ ਗੋਬਿੰਦ ਸਿੰਘ ਆਪੇ ਗੁਰੁ ਚੇਲਾ ॥"[9] ਤਥਾ "ਪੀਵਹੁ ਪਾਹੁਲ ਖੰਡੇਧਾਰ ਹੁਇ ਜਨਮ ਸੁਹੇਲਾ ॥ ਗੁਰ ਸੰਗਤਿ ਕੀਨੀ ਖ਼ਾਲਸਾ ਮਨਮੁਖੀ ਦੁਹੇਲਾ ॥"[10] ਦੀ ਅਦੁੱਤੀ, ਅਦਭੁੱਤ ਅਤੇ ਅਗੰਮੀ "ਪ੍ਰੇਮ ਖੇਲਣ ਕਾ ਚਾਉ" ਅਤੇ ਆਪਾ ਵਾਰ ਦੇਣ ਦੀ ਖੇਡ ਹੈ। ਜੋ ਸਾਰੇ ਸੰਸਾਰ ਧਰਮਾਂ ਵਿੱਚੋਂ ਆਪਣੇ ਆਪ ਵਿਚ ਹੀ ਇਕ ਨਿਵੇਕਲੀ ਅਤੇ ਨਿਰਾਲੀ ਖੇਡ ਹੈ। ਜਿਥੇ ਗੁਰੂ ਤੇ ਚੇਲਾ ਤਥਾ ਚੇਲਾ ਅਤੇ ਗੁਰੂ ਇਕ ਰੂਪ ਹੀ ਹੋ ਜਾਂਦੇ ਹਨ ਅਤੇ "ਗੁਰੁ ਪਰਮੇਸਰੁ ਏਕੋ ਜਾਣੁ" ਦਾ ਰਹੱਸਮਈ ਸਿਧਾਂਤ



---

4. ਵਾਰ ਗਉੜੀ ਮ: ੪, ਪੰਨਾ 304.
5. ਸਿਰੀਰਾਗ ਮ: ੧, ਪੰਨਾ 62.
6. ਸਿਰੀਰਾਗ ਮ: ੩, ਪੰਨਾ 27.
7. ਵਾਰ ਮਾਝ ਮ: ੧, ਪੰਨਾ 142.
8. ਬਚਿੱਤ੍ਰ ਨਾਟਕ, ਅਧਿਆਇ ਛੇਵਾਂ।
9. ਭਾਈ ਗੁਰਦਾਸ ਜੀ, ਵਾਰ 41, ਪਉੜੀ 17.
10. *ਉਹੀ*, ਵਾਰ 41, ਪਉੜੀ 1.

ਹੈ। ਗੁਰੂ 'ਸ਼ਬਦ' ਰੂਪ ਵਿਚ "ਅਕਾਲ ਜੋਤਿ ਸਰੂਪ" ਹੀ ਹੈ। ਜਿਸ ਦੀ ਪ੍ਰਾਪਤੀ "ਗੁਰ ਪ੍ਰਸਾਦਿ" ਤਥਾ "ਸਾਚੁ ਕਹੌਂ ਸੁਨ ਲੇਹੁ ਸਭੈ ਜਿਨ ਪ੍ਰੇਮ ਕੀਓ ਤਿਨ ਹੀ ਪ੍ਰਭ ਪਾਇਓ" ਦੁਆਰਾ ਹੀ ਸੰਭਵ ਹੈ।

ਪੂਰੇ ਗੁਰ ਇਤਿਹਾਸ ਉੱਤੇ ਝਾਤੀ ਮਾਰਦਿਆਂ ਸਹਿਜੇ ਹੀ ਪਤਾ ਲੱਗ ਜਾਂਦਾ ਹੈ ਕਿ 'ਸਚਿਆਰ' ਤਥਾ 'ਖ਼ਾਲਸਾ' ਤਥਾ 'ਖ਼ਾਲਸਾ ਪੰਥ' ਦੀ ਸਿਰਜਣਾ, ਸਾਜਨਾ, ਵਿਕਾਸ ਅਤੇ ਸੰਪੂਰਨਤਾ ਦੀ ਅਗੰਮੀ ਖੇਡ ਵਿਚ ਦੋਵਾਂ ਗੁਰੂ ਸਾਹਿਬਾਨ ਅਤੇ ਗੁਰੂ ਮਾਤਾਵਾਂ, ਗੁਰੂ ਭੈਣਾਂ, ਗੁਰੂ ਪਤਨੀਆਂ (ਮਹਿਲਾ) ਦਾ ਯੋਗਦਾਨ ਬਰਾਬਰ ਅਤੇ ਬਹੁਤ ਮਹੱਤਵਪੂਰਨ ਰਿਹਾ ਹੈ।

ਇਸ ਲੇਖ ਵਿਚ ਖ਼ਾਲਸਾ ਪੰਥ ਦੀ ਮਾਤਾ, ਦਸਮੇਸ਼ ਜੀ ਦੇ ਮਹਿਲ, ਮਾਤਾ ਸਾਹਿਬ ਦੇਵਾਂ (ਮਾਤਾ ਸਾਹਿਬ ਕੌਰ) ਦੇ ਜੀਵਨ ਬਾਰੇ ਸੰਖੇਪ ਰੂਪ ਵਿਚ ਵਿਚਾਰਨ ਦਾ ਯਤਨ ਕਰ ਰਹੇ ਹਾਂ। ਭਾਵੇਂ ਜਗਤ ਗੁਰੂ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਰੱਬ ਰੂਪ ਹੋਣ ਦੀ ਪਛਾਣ ਕਰਨ ਵਾਲੀ ਉਨ੍ਹਾਂ ਦੀ ਭੈਣ ਬੇਬੇ ਨਾਨਕੀ ਹੀ ਸੀ। ਗੁਰੂ ਨਾਨਕ ਦੇਵ ਜੀ ਬਿਨਾਂ ਸ਼ੱਕ ਰੱਬ ਰੂਪ, "ਇਕ ਬਾਬਾ ਅਕਾਲ ਰੂਪ" ਅਤੇ "ਨਿਰੰਕਾਰ ਅਕਾਰ ਮੰਡਲ ਕਰਿਓ" ਤਥਾ "ਜੋਤਿ ਰੂਪਿ ਹਰਿ ਆਪਿ ਗੁਰੂ ਨਾਨਕੁ ਕਹਾਯਉ"[11] ਸਨ, ਪ੍ਰੰਤੂ ਦੁਨਿਆਵੀ ਤੌਰ 'ਤੇ ਉਨ੍ਹਾਂ ਨੇ ਆਪਣੇ ਮੁੱਢਲੇ ਸਮਾਜਿਕ ਸੰਸਕਾਰ ਆਪਣੀ ਸਤਿਕਾਰਯੋਗ ਮਾਤਾ ਜੀ ਮਾਤਾ ਤ੍ਰਿਪਤਾ ਜੀ ਪਾਸੋਂ ਹੀ ਗ੍ਰਹਿਣ ਕੀਤੇ ਸਨ ਜਿਵੇਂ ਕਿ ਹਰ ਬੱਚਾ ਆਪਣੇ ਮੁੱਢਲੇ ਸੰਸਕਾਰ ਆਪਣੀ ਮਾਤਾ ਦੇ ਗਰਭ, ਗੋਦ ਅਤੇ ਬਚਪਨ ਦੇ ਸਾਥ ਵਿਚੋਂ ਹੀ ਗ੍ਰਹਿਣ ਕਰਦਾ ਹੈ। ਗੁਰਮਤਿ ਫਲਸਫੇ ਅਤੇ ਸਭਿਆਚਾਰ ਦੇ ਅਹਿਮ ਅੰਗ 'ਸੰਗਤ ਅਤੇ ਪੰਗਤ' ਦੇ ਸਿਧਾਂਤ ਨੂੰ ਅਮਲੀ ਰੂਪ ਵਿਚ ਖਡੂਰ ਸਾਹਿਬ ਦੀ ਪਵਿੱਤਰ ਧਰਤੀ ਉੱਤੇ ਮਾਤਾ ਖੀਵੀ ਜੀ ਨੇ, "ਬਲਵੰਡ ਖੀਵੀ ਨੇਕ ਜਨ ਜਿਸੁ ਬਹੁਤੀ ਛਾਉ ਪਤ੍ਰਾਲੀ॥ ਲੰਗਰਿ ਦਉਲਤਿ ਵੰਡੀਐ ਰਸੁ ਅੰਮ੍ਰਿਤੁ ਖੀਰਿ ਘਿਆਲੀ॥"[12] ਹੀ ਲਾਗੂ ਕਰ ਕੇ ਗੁਰੂ ਸਾਹਿਬ ਦਾ ਪੂਰਾ ਸਹਿਯੋਗ ਕੀਤਾ। ਇਸੇ ਤਰ੍ਹਾਂ ਗੁਰੂ ਅਮਰ ਦਾਸ ਜੀ ਦੇ ਮਹਿਲ ਮਾਤਾ ਰਾਮ ਕੌਰ ਉਰਫ਼ ਮਨਸਾ ਦੇਈ ਨੇ "ਪਹਿਲੇ ਪੰਗਤ ਪਾਛੈ ਸੰਗਤ" ਨੂੰ ਦ੍ਰਿੜ੍ਹ ਕਰਾਇਆ ਅਤੇ ਸਿਧਾਂਤ ਨੂੰ ਗੁਰੂ-ਘਰ ਵਿਚ ਯਕੀਨੀ ਬਣਾਇਆ ਅਤੇ ਅਕਬਰ ਬਾਦਸ਼ਾਹ ਨੂੰ ਇਸ ਸਿਧਾਂਤ ਅਨੁਸਾਰ ਪਹਿਲਾਂ ਪੰਗਤ ਵਿਚ ਬੈਠ ਕੇ ਲੰਗਰ ਛਕਣ ਅਤੇ ਉਪਰੰਤ ਗੁਰੂ ਸਾਹਿਬ ਦੇ ਦਰਸ਼ਨ ਕਰਨ ਦੀ ਆਗਿਆ ਮਿਲੀ ਅਤੇ ਉਨ੍ਹਾਂ ਦੀ ਸਪੁੱਤਰੀ ਬੀਬੀ ਭਾਨੀ ਨੇ ਮਾਪਿਆਂ ਦੀ ਵਫ਼ਾਦਾਰੀ, ਸੇਵਾ ਅਤੇ ਸਿਮਰਨ ਦੀ ਮੂਰਤ ਬਣ ਕੇ ਅਤੇ ਫਿਰ ਸੋਢੀ ਸੁਲਤਾਨ ਗੁਰੂ ਰਾਮਦਾਸ ਜੀ ਦੀ ਧਰਮ ਸੁਪਤਨੀ ਦੇ ਤੌਰ ਉੱਤੇ ਸਤਿਗੁਰਾਂ ਦਾ ਹਰ ਕਾਰਜ ਵਿਚ ਪੂਰਾ ਸਾਥ ਨਿਭਾਇਆ। ਮਾਤਾ ਗੰਗਾ ਜੀ ਨੇ ਸਤਿਗੁਰਾਂ ਗੁਰੂ ਅਰਜਨ ਦੇਵ ਜੀ ਦੇ ਬਾਣੀ ਰਚਣ, ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਸੰਪਾਦਨ, ਦਰਬਾਰ ਸਾਹਿਬ ਹਰਿਮੰਦਰ ਸਾਹਿਬ ਦੀ ਸਥਾਪਨਾ ਅਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ 1 ਸਤੰਬਰ 1604 ਈ. ਨੂੰ ਪਹਿਲੇ ਪ੍ਰਕਾਸ਼ ਅਤੇ ਉਨ੍ਹਾਂ

11. ਸਵਈਏ ਮਹਲੇ ਪੰਜਵੇ ਕੇ, ਪੰਨਾ 1408.
12. ਵਾਰ ਰਾਮਕਲੀ ਰਾਇ ਬਲਵੰਡਿ, ਪੰਨਾ 967.

ਦੀ ਸ਼ਹੀਦੀ ਉਪਰੰਤ ਗੁਰੂ ਹਰਿਗੋਬਿੰਦ ਸਾਹਿਬ ਦੇ ਪਾਲਣ ਪੋਸ਼ਣ, ਉਨ੍ਹਾਂ ਦੇ ਮੀਰੀ-ਪੀਰੀ ਦੀਆਂ ਦੋ ਕਿਰਪਾਨਾਂ ਪਹਿਨ ਕੇ ਸ਼ਸਤਰਬੱਧ ਹੋਣ ਅਤੇ ਸ੍ਰੀ ਅਕਾਲ ਤਖ਼ਤ ਦੀ ਸਥਾਪਨਾ ਆਦਿ ਕਾਰਜਾਂ ਵਿਚ ਪੂਰੀ ਸਹਾਇਤਾ ਕੀਤੀ। ਇਸੇ ਤਰ੍ਹਾਂ ਛੇਵੇਂ ਪਾਤਸ਼ਾਹ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਦੇ ਮਹਿਲ-ਧਰਮ ਸੁਪਤਨੀ ਮਾਤਾ ਨਾਨਕੀ ਜੀ ਨੇ ਆਪਣਾ ਵਡਮੁੱਲਾ ਯੋਗਦਾਨ ਪਾਇਆ ਅਤੇ ਸੱਤਵੇਂ ਪਾਤਸ਼ਾਹ ਸ੍ਰੀ ਗੁਰੂ ਹਰਿ ਰਾਇ ਸਾਹਿਬ ਦੇ ਗੁਰਤਾਗੱਦੀ ਉੱਤੇ ਬਿਰਾਜਮਾਨ ਹੋ ਜਾਣ ਉਪਰੰਤ ਮਾਤਾ ਨਾਨਕੀ ਜੀ ਅਪਣੇ ਸਪੁੱਤਰ (ਗੁਰੂ) ਤੇਗ਼ ਬਹਾਦਰ ਜੀ ਨਾਲ ਆਪਣੇ ਪੇਕੇ ਘਰ ਬਾਬਾ ਬਕਾਲੇ ਚਲੇ ਗਏ ਅਤੇ ਲੰਮਾ ਸਮਾਂ ਭਗਤੀ ਵਿਚ ਲੀਨ ਰਹਿਣ ਕਾਰਨ ਆਪਣੇ ਸਪੁੱਤਰ ਅਤੇ ਗੁਰੂ (ਤੇਗ਼ ਬਹਾਦਰ ਜੀ) ਦੀ ਧਰਮ ਸੁਪਤਨੀ ਮਾਤਾ ਗੁਜਰੀ ਜੀ ਨੇ ਹਰ ਪੱਖੋਂ ਉਨ੍ਹਾਂ ਦੀ ਦੇਖ-ਰੇਖ ਕੀਤੀ। ਗੁਰੂ ਹਰਿਰਾਇ ਜੀ ਦੇ ਜੋਤੀ ਜੋਤਿ ਸਮਾਉਣ ਉਪਰੰਤ ਉਨ੍ਹਾਂ ਦੀ ਧਰਮ ਸੁਪਤਨੀ ਮਾਤਾ ਕ੍ਰਿਸ਼ਨ ਕੌਰ ਜੀ ਨੇ ਆਪਣੇ ਗੁਰੂ ਸਪੁੱਤਰ ਅੱਠਵੇਂ ਪਾਤਸ਼ਾਹ ਸ੍ਰੀ ਗੁਰੂ ਹਰਿਕ੍ਰਿਸ਼ਨ ਸਾਹਿਬ ਜੀ ਦੀ ਹਰ ਕਾਰਜ ਵਿਚ ਸਹਾਇਤਾ ਕੀਤੀ ਅਤੇ ਆਪਣੇ ਧਰਮ ਸਿਧਾਂਤ ਉੱਤੇ ਦ੍ਰਿੜ੍ਹ ਸੰਕਲਪ ਹੋ ਕੇ ਪ੍ਰਪੱਕ ਰਹਿਣ ਲਈ ਪ੍ਰੇਰਨਾ ਹੀ ਨਹੀਂ ਕੀਤੀ ਸਗੋਂ ਗੁਰੂ-ਘਰ, ਪੰਗਤ (ਗੁਰੂ ਕੇ ਲੰਗਰ) ਅਤੇ ਗੁਰੂ ਸੰਗਤ ਦਾ ਪੂਰਾ ਕਾਰਜ ਭਾਰ ਆਪਣੇ ਉੱਤੇ ਲਿਆ। ਗੁਰੂ ਅੱਠਵੇਂ ਪਾਤਸ਼ਾਹ ਸ੍ਰੀ ਗੁਰੂ ਹਰਿਕ੍ਰਿਸ਼ਨ ਜੀ ਦੇ ਜੋਤੀ ਜੋਤਿ ਸਮਾਉਣ ਅਤੇ ਗੁਰੂ ਤੇਗ਼ ਬਹਾਦਰ ਸਾਹਿਬ ਦੇ ਗੁਰਤਾਗੱਦੀ ਉੱਤੇ ਬਿਰਾਜਮਾਨ ਹੋਣ ਅਤੇ ਉਸ ਮਗਰੋਂ ਗੁਰੂ ਸਾਹਿਬ ਦੀਆਂ ਲੰਮੀਆਂ ਯਾਤਰਾਵਾਂ ਸਮੇਂ ਗੁਰੂ ਮਾਤਾ, ਮਾਤਾ ਨਾਨਕੀ ਜੀ ਅਤੇ ਗੁਰੂ ਕੇ ਮਹਿਲ ਮਾਤਾ ਗੁਜਰੀ ਜੀ ਨੇ ਗੁਰੂ-ਘਰ ਅਤੇ ਬਾਲ ਗੁਰੂ (ਗੋਬਿੰਦ ਰਾਏ) ਗੋਬਿੰਦ ਸਿੰਘ ਜੀ ਦੇ ਪਾਲਣ ਪੋਸ਼ਣ ਦੀ ਜ਼ਿੰਮੇਵਾਰੀ ਪੂਰੀ ਨਿਸ਼ਠਾ ਅਤੇ ਸ੍ਰੇਸ਼ਟਤਾ ਨਾਲ ਨਿਭਾਈ ਅਤੇ ਗੁਰੂ ਤੇਗ਼ ਬਹਾਦਰ ਸਾਹਿਬ ਦੇ ਸ਼ਹੀਦੀ ਪਾ ਜਾਣ ਉਪਰੰਤ ਮਾਤਾ ਗੁਜਰੀ ਜੀ ਨੇ ਆਪਣੇ ਬਾਲ ਸਪੁੱਤਰ ਅਤੇ ਮਾਤਾ ਨਾਨਕੀ ਜੀ ਨੇ ਆਪਣੇ ਪੋਤਰੇ ਗੋਬਿੰਦ ਰਾਏ ਜੀ ਦੀ ਹਰ ਪੱਖੋਂ ਦੇਖ-ਰੇਖ ਅਤੇ ਸਹਿਯੋਗ ਕੀਤਾ ਅਤੇ ਮਾਤਾ ਨਾਨਕੀ ਜੀ ਅਤੇ ਮਾਤਾ ਜੀਤੋ ਜੀ ਦੇ ਅਕਾਲ ਚਲਾਣਾ ਕਰ ਜਾਣ ਉਪਰੰਤ ਆਪਣੇ ਪੋਤਰਿਆਂ ਬਾਬਾ ਜੁਝਾਰ ਸਿੰਘ, ਬਾਬਾ ਜ਼ੋਰਾਵਰ ਸਿੰਘ, ਬਾਬਾ ਫ਼ਤਹਿ ਸਿੰਘ ਦੇ ਪਾਲਣ ਪੋਸ਼ਣ ਦੀ ਜ਼ਿੰਮੇਵਾਰੀ ਵੀ ਬਾਖ਼ੂਬੀ ਨਿਭਾਈ ਅਤੇ ਨਵੀਂ ਨੂੰਹ 'ਕੁਆਰਾ ਡੋਲਾ' ਸਾਹਿਬ ਦੇਵਾਂ ਜੀ ਨੂੰ ਸੱਸ ਮਾਤਾ ਦਾ ਨਿੱਘ ਅਤੇ ਪਿਆਰ ਦਿੱਤਾ। ਸ੍ਰੀ ਅਨੰਦਪੁਰ ਸਾਹਿਬ ਨੂੰ ਛੱਡਣ ਉਪਰੰਤ ਸਿਰਸਾ ਨਦੀ ਉੱਤੇ ਹੋਏ ਯੁੱਧ ਸਮੇਂ ਮਾਤਾ ਗੁਜਰੀ ਜੀ ਅਤੇ ਛੋਟੇ ਸਾਹਿਬਜ਼ਾਦੇ ਬਾਬਾ ਜ਼ੋਰਾਵਰ ਸਿੰਘ ਅਤੇ ਬਾਬਾ ਫ਼ਤਹਿ ਸਿੰਘ ਜੀ ਨਾਲ ਇਕ ਪਾਸੇ ਨੂੰ ਜਾਂਦਿਆਂ ਗੰਗੂ ਬ੍ਰਾਹਮਣ ਦੀ ਬੇਈਮਾਨੀ ਕਾਰਨ ਗ੍ਰਿਫ਼ਤਾਰੀ ਉਪਰੰਤ ਨੰਨ੍ਹੇ ਬੱਚਿਆਂ (ਨਿੱਕੀਆਂ ਜਿੰਦਾਂ) ਨੂੰ ਆਪਣੇ ਧਰਮ ਸਿਧਾਂਤ ਵਿਚ ਪ੍ਰਪੱਕ ਰਹਿਣ ਅਤੇ ਸ਼ਹੀਦੀਆਂ ਦੇ ਸ਼ਾਨਾਮੱਤੇ ਵਿਰਸੇ ਉੱਤੇ ਸਾਬਤ-ਕਦਮੀਂ ਸਿਦਕਦਿਲੀ ਅਤੇ ਦ੍ਰਿੜ੍ਹਤਾ ਨਾਲ ਪਹਿਰਾ ਦੇਣ ਲਈ ਦ੍ਰਿੜ੍ਹ ਸੰਕਲਪ, ਸੁਜੱਗ ਤੇ ਸੁਚੇਤ ਕਰੀ ਰੱਖਿਆ ਅਤੇ ਇਹੋ ਕਾਰਨ ਸੀ ਕਿ ਇਤਨੀ ਛੋਟੀ ਉਮਰ ਵਿਚ ਹੋਣ ਦੇ ਬਾਵਜੂਦ ਉਨ੍ਹਾਂ ਨਿੱਕੀਆਂ ਜਿੰਦਾਂ ਨੇ ਇਕ ਲਾਸਾਨੀ ਵੱਡਾ ਸਾਕਾ

ਕਰ ਕੇ ਇਕ ਮਹਾਨ ਅਤੇ ਲਾ-ਮਿਸਾਲ ਇਤਿਹਾਸ ਸਿਰਜ ਦਿੱਤਾ। ਅਜੋਕੇ ਸਮੇਂ ਇਹ ਮਿਸਾਲੀ ਕਿਰਦਾਰ ਸਾਰੀਆਂ ਹੀ ਮਾਵਾਂ, ਸੱਸਾਂ ਅਤੇ ਦਾਦੀਆਂ ਲਈ ਇਕ ਪ੍ਰੇਰਨਾ ਸਰੋਤ ਤੇ ਰੋਸ਼ਨ ਮਿਨਾਰ ਦਾ ਕਾਰਜ ਕਰਦਾ ਰਹੇਗਾ। ਜਿਸ ਤਰ੍ਹਾਂ ਕਿ ਮਾਤਾ ਗੁਜਰੀ ਜੀ ਨੇ ਆਪਣੇ ਪੋਤਰਿਆਂ ਨੂੰ ਚੜ੍ਹਦੀ ਕਲਾ ਵਿਚ ਰੱਖਣ ਦੀ ਲਾ-ਮਿਸਾਲ ਜ਼ਿੰਮੇਵਾਰੀ ਨਿਭਾਈ ਅਤੇ ਸਰਹੰਦ ਦੇ ਠੰਡੇ ਬੁਰਜ ਵਿਖੇ ਹੀ ਸ਼ਹੀਦੀ ਪਾਈ ਅਤੇ ਭਾਰਤ ਦੀ ਪਹਿਲੀ 'ਇਸਤਰੀ ਸ਼ਹੀਦ' ਹੋਣ ਦਾ ਮਾਣ ਪ੍ਰਾਪਤ ਕੀਤਾ ਅਤੇ ਇਕ ਨਵਾਂ ਇਤਿਹਾਸ ਹੀ ਸਿਰਜ ਦਿੱਤਾ। ਗੁਰੂ ਗੋਬਿੰਦ ਸਿੰਘ ਜੀ ਦੇ 30 ਮਾਰਚ 1699 ਈ. ਨੂੰ ਸ੍ਰੀ ਅਨੰਦਪੁਰ ਸਾਹਿਬ ਦੀ ਪਵਿੱਤਰ ਧਰਤੀ ਉੱਤੇ 'ਖੰਡੇ ਦੀ ਪਾਹੁਲ' ਤਿਆਰ ਕਰਨ ਸਮੇਂ ਮਾਤਾ ਜੀਤੋ ਜੀ ਨੇ ਪਵਿੱਤਰ ਜਲ ਵਿਚ ਪਤਾਸੇ ਪਾ ਕੇ "ਮਿਠਤੁ ਨੀਵੀ ਨਾਨਕਾ ਗੁਣ ਚੰਗਿਆਈਆ ਤਤੁ"[13] ਅਨੁਸਾਰ ਖ਼ਾਲਸਾ ਪੰਥ ਦੇ ਦਿਲ ਹਿਰਦੇ ਵਿਚ ਸਦਾ ਸਦਾ ਲਈ ਨਿਮਰਤਾ, ਹਲੀਮੀ ਅਤੇ ਮਿਠਾਸ ਯਕੀਨੀ ਬਣਾ ਦਿੱਤੀ ਅਤੇ ਖ਼ਾਲਸਾ ਪੰਥ ਦੀ ਸਿਰਜਣਾ ਤੇ ਸਾਜਨਾ ਵਿਚ ਦੋਵੇਂ 'ਨਾਰੀ ਅਤੇ ਪੁਰਖ' ਦੇ ਕਾਨੂੰਨ-ਏ-ਕੁਦਰਤ ਨੂੰ ਅਮਲੀ ਜਾਮਾ ਪਹਿਨਾ ਦਿੱਤਾ ਅਤੇ ਇਸ ਤਰ੍ਹਾਂ ਗੁਰੂ-ਘਰ ਨਾਲ ਸਾਰੀਆਂ ਹੀ ਸਤਿਕਾਰਯੋਗ ਮਾਤਾਵਾਂ, ਭੈਣਾਂ ਅਤੇ ਗੁਰੂ ਪਤਨੀਆਂ ਨੇ ਖ਼ਾਲਸਾ ਪੰਥ ਦੀ ਸਿਰਜਣਾ, ਸਾਜਨਾ ਅਤੇ ਸੰਪੂਰਨਤਾ ਵਿਚ ਪੂਰਾ-ਪੂਰਾ ਯੋਗਦਾਨ ਪਾਇਆ। ਗੁਰੂ ਗੋਬਿੰਦ ਸਿੰਘ ਜੀ ਦੇ ਨੰਦੇੜ (ਹਜ਼ੂਰ ਸਾਹਿਬ) ਵਿਖੇ ਜੋਤੀ ਜੋਤਿ ਸਮਾਉਣ ਉਪਰੰਤ ਮਾਤਾ ਸੁੰਦਰੀ ਜੀ ਅਤੇ ਮਾਤਾ ਸਾਹਿਬ ਕੌਰ ਜੀ ਨੇ ਲੰਮਾ ਸਮਾਂ ਪੰਥ ਦੀਆਂ ਸਾਰੀਆਂ ਜ਼ਿੰਮੇਵਾਰੀਆਂ ਬਾਖ਼ੂਬੀ, ਨਿਸ਼ਠਾ, ਨਿਮਰਤਾ, ਦ੍ਰਿੜ੍ਹਤਾ, ਸਿਦਕਦਿਲੀ ਅਤੇ ਸਾਬਤ-ਕਦਮੀਂ ਨਾਲ ਨਿਭਾਇਆ। ਇਸ ਬਿਖੜੇ ਸਮੇਂ ਗੁਰੂ ਪੰਥ, ਗੁਰੂ ਗ੍ਰੰਥ, ਗੁਰੂ ਮਰਯਾਦਾ ਅਤੇ ਗੁਰੂ-ਘਰ ਦੀ ਜ਼ਿੰਮੇਵਾਰੀ ਇਤਨੇ ਲਾ-ਮਿਸਾਲ ਤਰੀਕੇ ਨਾਲ ਨਿਭਾਉਣਾ ਨਿਸਚੇ ਹੀ ਬੜਾ ਬਿਖਮ, ਸੰਕਟਾਂ ਭਰਿਆ, ਮੁਸ਼ਕਲਾਂ ਅਤੇ ਔਕੜਾਂ ਭਰਪੂਰ ਕਾਰਜ ਸੀ ਜੋ ਮਾਤਾ ਸੁੰਦਰੀ ਜੀ ਅਤੇ ਮਾਤਾ ਸਾਹਿਬ ਕੌਰ ਜੀ ਨੇ ਇਕ-ਮੱਤ, ਇਕ-ਜੁੱਟ ਅਤੇ ਇਕ-ਜਾਨ ਹੋ ਕੇ ਪੂਰੀ ਯੋਗਤਾ ਅਤੇ ਗੁਰਮਤਿ ਜੁਗਤ ਅਤੇ ਗੁਰੂ ਦੀ ਭੈ-ਭਾਵਨੀ ਨਾਲ ਨਿਭਾਇਆ। ਖ਼ਾਲਸਾ ਪੰਥ ਨੂੰ ਜਥੇਬੰਦਕ ਤੇ ਧਾਰਮਿਕ ਤੌਰ ਉੱਤੇ ਮਜ਼ਬੂਤ ਕਰਨਾ ਅਤੇ ਪੰਥ ਵਿਰੋਧੀ ਸ਼ਕਤੀਆਂ ਦਾ ਸਿਦਕਦਿਲੀ ਨਾਲ ਟਾਕਰਾ ਕਰਨਾ ਅਤੇ ਖ਼ਾਲਸਾ ਪੰਥ ਨੂੰ ਹਮੇਸ਼ਾ ਹੀ ਚੜ੍ਹਦੀ ਕਲਾ ਵਿਚ ਰੱਖਣਾ ਇਹ ਅਤਿ ਕਠਿਨ ਸੀ ਜੋ ਦੋਵੇਂ ਮਾਤਾਵਾਂ ਨੇ ਬੜੀ ਸਿਆਣਪ ਅਤੇ ਪ੍ਰਪੱਕਤਾ ਨਾਲ ਨਿਭਾਇਆ। ਸੰਸਾਰ ਦੇ ਵੱਡੇ-ਵੱਡੇ ਨੇਤਾ ਵੀ ਸੰਕਟ ਸਮੇਂ ਆਪਣੀਆਂ ਜਥੇਬੰਦੀਆਂ ਦੀਆਂ ਸਫਾਂ ਵਿਚ ਏਕਤਾ, ਪੂਰਾ ਜਜ਼ਬਾ, ਜ਼ਾਬਤਾ, ਜੋਸ਼ ਅਤੇ ਮਜ਼ਬੂਤੀ ਕਾਇਮ ਰੱਖਣ ਵਿਚ ਕਾਮਯਾਬ ਨਹੀਂ ਹੁੰਦੇ ਅਤੇ ਵੱਡੀਆਂ-ਵੱਡੀਆਂ ਪੁਰਾਣੀਆਂ ਜਥੇਬੰਦੀਆਂ ਅਤੇ ਸੰਸਥਾਵਾਂ ਟੁੱਟ-ਫੁੱਟ ਹੋ ਕੇ ਖਿੰਡ-ਪੁੰਡ ਜਾਂਦੀਆਂ ਰਹੀਆਂ ਹਨ। ਪ੍ਰੰਤੂ ਇਹ ਅਲੌਕਾਰੀ ਕਾਰਜ ਮਾਤਾ ਸੁੰਦਰੀ ਜੀ ਅਤੇ ਮਾਤਾ ਸਾਹਿਬ ਕੌਰ ਅਤੇ ਮਾਤਾ ਸਾਹਿਬ ਕੌਰ ਦੇ ਅਕਾਲ ਚਲਾਣਾ ਕਰ ਜਾਣ ਉਪਰੰਤ ਮਾਤਾ ਸੁੰਦਰੀ ਜੀ ਨੇ ਇਕੱਲਿਆਂ ਹੀ ਪੂਰੀ ਨਿਪੁੰਨਤਾ ਨਾਲ ਸ਼ਰ੍ਹੇ-ਅੰਜਾਮ ਦਿੱਤਾ; ਜੋ ਲਾ-

13. ਵਾਰ ਆਸਾ ਮ: ੧, ਪੰਨਾ 470.

ਮਿਸਾਲ ਹੈ। ਜਿਥੋਂ ਤੀਕ ਮਾਤਾ ਸਾਹਿਬ ਦੇਵਾਂ (ਮਾਤਾ ਸਾਹਿਬ ਕੌਰ ਜੀ) ਦਾ ਸੰਬੰਧ ਹੈ, ਵੱਖ-ਵੱਖ ਇਤਿਹਾਸਕ ਸਰੋਤਾਂ ਅਨੁਸਾਰ ਮਾਤਾ ਸਾਹਿਬ ਦੇਵਾਂ, ਜਿਨ੍ਹਾਂ ਨੂੰ 'ਕੁਆਰਾ ਡੋਲਾ' ਵੀ ਕਿਹਾ ਜਾਂਦਾ ਹੈ, ਦਾ ਜਨਮ ਸੰਨ 1681 ਈ. (18 ਕੱਤਕ, 1738 ਬਿ.) ਨੂੰ ਭਾਈ ਰਾਮਾ/ਰਾਮੂ (ਭਾਈ ਹਰਭਗਵਾਨ) ਨਾਂ ਦੇ ਬੱਸੀ ਗੋਤ ਦੇ ਖੱਤਰੀ ਦੇ ਘਰ ਮਾਤਾ ਜਸਦੇਵੀ ਦੀ ਕੁੱਖੋਂ ਰਹੁਤਾਸ ਨਗਰ ਵਿਖੇ ਹੋਇਆ ਜੋ ਪੱਛਮੀ ਪੰਜਾਬ (ਹੁਣ ਪਾਕਿਸਤਾਨ) ਦੇ ਜੇਹਲਮ ਜ਼ਿਲ੍ਹੇ ਵਿਚ ਹੈ। ਰੁਹਤਾਸ ਨਗਰ ਤਥਾ ਜ਼ਿਲ੍ਹਾ ਜੇਹਲਮ ਦੇ ਇਲਾਕੇ ਨੂੰ ਦੇਸ਼ ਪੰਜਾਬ ਕਰਕੇ ਵੀ ਜਾਣਿਆ ਜਾਂਦਾ ਸੀ। ਗੁਰੂ ਨਾਨਕ ਦੇਵ ਜੀ ਨੇ ਆਪਣੀ ਉਦਾਸੀ ਸਮੇਂ ਕੁਝ ਸਮਾਂ ਇਥੇ ਬਤੀਤ ਕੀਤਾ ਅਤੇ ਉਨ੍ਹਾਂ ਦੇ ਧਰਮ ਪ੍ਰਚਾਰ ਸਦਕਾ ਹੀ ਇਥੋਂ ਦੀ ਗੁਰੂ ਕੀ ਸੰਗਤ ਹੋਂਦ ਵਿਚ ਆਈ। ਇਥੋਂ ਦੀ ਸਮੁੱਚੀ ਆਬਾਦੀ ਹੀ ਗੁਰੂ-ਘਰ ਦੀ ਪੱਕੀ ਸ਼ਰਧਾਲੂ ਸੀ ਅਤੇ ਇਹ ਇਲਾਕਾ ਉਪਜਾਊ ਵੀ ਸੀ। ਲੋਕ ਸੁਖਾਲੇ ਵੱਸਦੇ ਸਨ। ਇਸ ਤਰ੍ਹਾਂ ਇਹ ਇਲਾਕਾ ਧਾਰਮਿਕ ਅਤੇ ਆਰਥਿਕ ਤੌਰ 'ਤੇ ਹਰਿਆ-ਭਰਿਆ ਖ਼ੁਸ਼ਹਾਲ ਇਲਾਕਾ ਸੀ ਭਾਵ ਅਧਿਆਤਮਕ ਅਤੇ ਸੰਸਾਰਕ ਤੌਰ ਉੱਤੇ ਹਰਿਆ-ਭਰਿਆ ਸੀ। ਭਰਾਤਰੀ-ਭਾਵ, ਸਹਿਨਸ਼ੀਲਤਾ, ਧਾਰਮਿਕਤਾ, ਪਰਉਪਕਾਰ, ਨੇਕੀ, ਸੱਚਾਈ ਅਤੇ ਸੁਕ੍ਰਿਤ ਕਰਨਾ ਇਨ੍ਹਾਂ ਲੋਕਾਂ ਦੇ ਮਹੱਤਵਪੂਰਨ ਗੁਣ ਸਨ। ਇਸ ਇਲਾਕੇ ਨੂੰ ਪੋਠੋਹਾਰ ਕਰਕੇ ਜਾਣਿਆ ਜਾਂਦਾ ਸੀ। ਨਗਰ ਵਿਚ (ਗੁਰੂ-ਘਰ) ਗੁਰੂ ਨਾਨਕ ਦੇਵ ਜੀ ਦੇ ਆਗਮਨ ਸਮੇਂ ਤੋਂ ਹੀ ਇਕ ਧਰਮਸ਼ਾਲ ਮੌਜੂਦ ਸੀ ਜਿਥੋਂ ਨਗਰ ਨਿਵਾਸੀ ਗੁਰਬਾਣੀ ਦਾ ਪਾਠ, ਕਥਾ ਅਤੇ ਕੀਰਤਨ ਸ੍ਰਵਣ ਕਰਨ ਦੇ ਨਾਲ-ਨਾਲ ਲੋੜਵੰਦਾਂ ਨੂੰ ਗੁਰਮੁਖੀ ਵੀ ਪੜ੍ਹਾਈ ਜਾਂਦੀ ਸੀ। ਆਪ ਦੇ ਬਚਪਨ ਦਾ ਨਾਂ ਸਾਹਿਬ ਦੇਵਾਂ ਸੀ। ਸੁਰਤ ਸੰਭਾਲਦਿਆਂ ਹੀ ਬਾਲ ਸਾਹਿਬ ਦੇਵਾਂ ਨੂੰ ਮਾਤਾ-ਪਿਤਾ ਨਿਤ ਧਰਮਸ਼ਾਲ ਨਾਲ ਲੈ ਕੇ ਜਾਂਦੇ ਜਿਥੇ ਬਾਲੜੀ ਨੇ ਗੁਰਮੁਖੀ ਸਿੱਖ ਲਈ ਅਤੇ ਉਹ ਬੜੀ ਸ਼ਰਧਾ ਅਤੇ ਸਹਿਜ ਨਾਲ ਗੁਰਬਾਣੀ ਸਰਵਣ ਕਰਦੀ ਅਤੇ ਕਥਾ ਸੁਣਦੀ, ਇਸ ਤਰ੍ਹਾਂ ਉਸ ਦੇ ਮਨ ਉੱਤੇ ਡੂੰਘਾ ਪ੍ਰਭਾਵ ਪਿਆ ਅਤੇ ਖ਼ੁਦ ਬੜੀ ਰਸੀਲੀ ਜ਼ੁਬਾਨ ਨਾਲ ਪਾਠ ਅਤੇ ਕੀਰਤਨ ਵੀ ਕਰਨ ਲੱਗ ਪਈ। ਇਸ ਤਰ੍ਹਾਂ ਉਹ ਹੌਲੀ-ਹੌਲੀ ਇਕ ਧਾਰਮਿਕ ਸੂਰਤ, ਸੀਰਤ, ਵਿਚਾਰ ਅਤੇ ਵਿਵਹਾਰ ਵਾਲੀ ਸ਼ਖ਼ਸੀਅਤ ਵਜੋਂ ਉਭਰਨ ਲੱਗੀ। ਗੁਰਵਾਕ ਹੈ : "ਪੂਰਬ ਕਰਮ ਅੰਕੁਰ ਜਬ ਪ੍ਰਗਟੇ ਭੇਟਿਓ ਪੁਰਖੁ ਰਸਿਕ ਬੈਰਾਗੀ ॥"[14] ਪੁੰਗਰਦੇ ਬੱਚਿਆਂ ਦਾ ਮਨ ਬੜਾ ਲਚਕੀਲਾ, ਤੁਰੰਤ ਪ੍ਰਭਾਵ ਗ੍ਰਹਿਣ ਕਰਨ ਵਾਲਾ, ਨਾਜ਼ੁਕ, ਸਿੱਧਾ-ਸਾਦਾ ਅਤੇ ਕੋਰੇ ਕੱਪੜੇ ਵਾਂਗ ਵਲ-ਛਲ ਰਹਿਤ ਪੂਰੀ ਤਰ੍ਹਾਂ ਸ਼ੁੱਧ ਹੁੰਦਾ ਹੈ। ਜਿਹੋ ਜਿਹੇ ਪਰਿਵਾਰਕ ਅਤੇ ਸਮਾਜਿਕ ਹਾਲਾਤ, ਸੰਗਤ ਅਤੇ ਵਾਤਾਵਰਨ ਵਿਚ ਬੱਚਾ ਵੱਡਾ ਹੁੰਦਾ ਹੈ, ਉਸ ਤਰ੍ਹਾਂ ਦਾ ਉਸ ਦਾ ਅਹਾਰ, ਵਿਚਾਰ ਅਤੇ ਵਿਹਾਰ ਹੋ ਜਾਂਦਾ ਹੈ। 'ਹੋਣਹਾਰ ਵਿਰਵਾ ਕੇ ਚਿਕਨੇ ਚਿਕਨੇ ਪਾਤ' ਦੇ ਅਖਾਣ ਅਤੇ "ਜੋ ਪਾਵਹਿ ਭਾਂਡੇ ਵਿਚਿ ਵਸਤੁ ਸਾ ਨਿਕਲੈ ਕਿਆ ਕੋਈ ਕਰੇ ਵੇਚਾਰਾ"[15] ਅਨੁਸਾਰ ਭਾਈ ਰਾਮੇ ਅਤੇ ਮਾਤਾ ਜਸਦੇਈ ਦੀ ਸਪੁੱਤਰੀ ਸਾਹਿਬ ਦੇਵਾਂ

14. ਗਉੜੀ ਮ: ੫, ਪੰਨਾ 204.
15. ਆਸਾ ਮ: ੪, ਪੰਨਾ 449.

"ਐਸਾ ਸਤਿਗੁਰੁ ਜੇ ਮਿਲੈ ਤਿਸ ਨੋ ਸਿਰੁ ਸਉਪੀਐ ਵਿਚਹੁ ਆਪੁ ਜਾਇ"[16] ਅਨੁਸਾਰ ਇਕ ਨਿਸ਼ਠਾਵਾਨ ਸ਼ਰਧਾਲੂ ਅਤੇ ਗੁਰੂ ਜੀ ਪ੍ਰਤੀ ਪੂਰੀ ਤਰ੍ਹਾਂ ਸਮਰਪਿਤ "ਬਤੀਹ ਸੁਲਖਣੀ" ਅਤੇ ਨਿਰਮਲ ਮੱਤ ਅਤੇ ਸੱਚੇ-ਸੁੱਚੇ ਅਚਾਰ-ਵਿਹਾਰ ਵਾਲੀ ਮੁਟਿਆਰ ਬਣ ਗਈ। ਗੁਰੂ ਅਮਰਦਾਸ ਜੀ ਅਜਿਹੀ ਰੂਹਾਨੀ ਸ਼ਖ਼ਸੀਅਤ ਬਾਰੇ ਇਉਂ ਫ਼ੁਰਮਾਉਂਦੇ ਹਨ : "ਜੀਅਹੁ ਨਿਰਮਲ ਬਾਹਰਹੁ ਨਿਰਮਲ॥ ਬਾਹਰਹੁ ਤ ਨਿਰਮਲ ਜੀਅਹੁ ਨਿਰਮਲ ਸਤਿਗੁਰ ਤੇ ਕਰਣੀ ਕਮਾਣੀ॥ ਕੂੜ ਕੀ ਸੋਇ ਪਹੁਚੈ ਨਾਹੀ ਮਨਸਾ ਸਚਿ ਸਮਾਣੀ ॥"[17] ਉੱਚੇ-ਸੁੱਚੇ ਗੁਣਾਂ ਵਾਲੀ ਧਾਰਮਿਕ ਸ਼ਖ਼ਸੀਅਤ ਵਜੋਂ ਉਭਰੀ ਇਸ ਮੁਟਿਆਰ ਦੀ "ਕਾਮਿ ਕਰੋਧਿ ਨ ਮੋਹੀਐ ਬਿਨਸੈ ਲੋਭੁ ਸੁਆਨੁ ॥ ਸਚੈ ਮਾਰਗਿ ਚਲਦਿਆ ਉਸਤਤਿ ਕਰੇ ਜਹਾਨੁ ॥"[18] ਅਨੁਸਾਰ ਸਾਰੇ ਨਗਰ ਨਿਵਾਸੀ ਨਿਰਮਲ ਚਿਤ ਸਾਹਿਬ ਦੇਵਾਂ ਦੀ ਸਿਫ਼ਤ ਅਤੇ ਸਤਿਕਾਰ ਕਰਨ ਲੱਗ ਪਏ। ਸੁਸ਼ੀਲ ਅਤੇ ਧਾਰਮਿਕ ਸੁਭਾਅ, ਨਿਮਰਤਾ, ਹਲੀਮੀ ਦਾ ਇਕ ਵਹਿੰਦਾ ਚਸ਼ਮਾ, ਹਸੂੰ-ਹਸੂੰ ਕਰਦਾ ਚਿਹਰਾ, ਇਕ ਉੱਚ ਕੋਟੀ ਦੀ ਧਾਰਮਿਕ ਸ਼ਖ਼ਸੀਅਤ, ਦਗ਼-ਦਗ਼ ਕਰਦੇ ਜਾਹੋ-ਜਲਾਲ ਵਾਲੀ ਇਸ ਜੋਬਨਵੰਤ ਲੜਕੀ ਨੂੰ ਗ੍ਰਿਹਸਥ ਆਸ਼ਰਮ ਵਿਚ ਪ੍ਰਵੇਸ਼ ਕਰਾਉਣ ਸੰਬੰਧੀ ਹਰ ਮਾਤਾ-ਪਿਤਾ ਵਾਂਗ ਭਾਈ ਰਾਮਾ ਜੀ ਅਤੇ ਮਾਤਾ ਜਸਦੇਈ ਵੀ ਸੋਚਣ ਲੱਗ ਪਏ। ਉਨ੍ਹਾਂ ਦੇ ਮਨ ਅੰਦਰ ਆਪਣੀ ਲੜਕੀ ਦੇ ਬੇਹੱਦ ਧਾਰਮਿਕ ਜੀਵਨ, ਜੋਬਨ ਅਤੇ ਸੁੰਦਰਤਾ ਨੂੰ ਵੇਖਦਿਆਂ ਐਸਾ ਖ਼ਿਆਲ ਪੈਦਾ ਹੁੰਦਾ ਸੀ ਕਿ ਉਨ੍ਹਾਂ ਦੀ ਬੇਟੀ ਤਾਂ ਗੁਰੂ-ਘਰ ਵਿਚ ਹੀ ਸ਼ੋਭਾਵੰਤੀ ਬਣੇ; ਪ੍ਰੰਤੂ ਆਪਣੇ ਸਮਾਜਿਕ ਰੁਤਬੇ ਅਤੇ ਸਤਿਗੁਰਾਂ ਦੀ ਮਹਾਨ ਸ਼ਖ਼ਸੀਅਤ ਨੂੰ ਵੇਖਦਿਆਂ ਚੁੱਪ ਹੋ ਜਾਂਦੇ। ਆਮ ਤੌਰ ਉੱਤੇ ਵੇਖਿਆ ਜਾਂਦਾ ਹੈ ਕਿ ਚੰਗੇ ਅਚਾਰ, ਵਿਚਾਰ, ਅਹਾਰ, ਨੇਕ ਦਿਲ, ਪਰਉਪਕਾਰੀ, ਸੰਤ ਸੁਭਾਅ ਵਾਲੀਆਂ ਨੇਕ ਲੜਕੀਆਂ ਨੂੰ ਉਸ ਤਰ੍ਹਾਂ ਦਾ ਵਰ-ਘਰ ਪ੍ਰਾਪਤ ਨਹੀਂ ਹੁੰਦਾ ਜਿਸ ਕਾਰਨ ਉਸਦੇ ਗੁਣ ਅਤੇ ਨੇਕ ਚੱਲਣ ਹੀ ਉਸਦੇ ਦੁਸ਼ਮਨ ਅਤੇ ਜ਼ਿੰਦਗੀ ਦੀ ਤਬਾਹੀ ਦਾ ਕਾਰਨ ਬਣ ਜਾਂਦੇ ਹਨ। ਉਹ 'ਵਿਚਾਰੀਆਂ ਬਣ ਕੇ' ਜ਼ਿੰਦਗੀ ਦੇ ਦਿਨ ਕੱਟਣ ਜੋਗੀਆਂ ਹੀ ਰਹਿ ਜਾਂਦੀਆਂ ਹਨ। ਉਨ੍ਹਾਂ ਦੇ ਸ਼ੁੱਭ ਗੁਣਾਂ ਨਾਲ ਖਿਲਵਾੜ ਹੀ ਕੀਤਾ ਜਾਂਦਾ ਹੈ। ਇਹ ਸਾਡੇ ਸਮਾਜ ਦੀ ਆਮ ਕਹਾਣੀ ਅਤੇ ਇਕ ਦੁਖਾਂਤ ਹੈ ਅਤੇ ਸਮਾਜ ਇਸ ਦੁਖਾਂਤ ਤੋਂ ਹਮੇਸ਼ਾ ਅਭਿੱਜ ਅਤੇ ਅਵੇਸਲਾ ਹੀ ਰਿਹਾ ਹੈ। ਇਸੇ ਕਾਰਨ ਮਾਤਾ-ਪਿਤਾ ਹਮੇਸ਼ਾ ਆਪਣੀ ਲੜਕੀ ਲਈ ਚੰਗਾ ਅਤੇ ਯੋਗ ਵਰ ਤੇ ਘਰ ਲੱਭਣ ਲਈ ਚਿੰਤਤ ਹੁੰਦੇ ਹਨ, ਇਹੋ ਹੀ ਸੋਚ ਅਤੇ ਚਿੰਤਾ ਸਾਹਿਬ ਦੇਵਾਂ ਦੇ ਮਾਪਿਆਂ ਦੀ ਸੀ। ਸਾਹਿਬ ਦੇਵਾਂ ਦੇ ਮਾਪਿਆਂ ਦੀ ਸੋਚ ਤੇ ਵਿਚਾਰ ਹੌਲੀ-ਹੌਲੀ ਸਾਰੇ ਨਗਰ ਵਿਚ ਫੈਲ ਗਈ। ਨਗਰ ਨਿਵਾਸੀ ਤਾਂ ਪਹਿਲਾਂ ਹੀ ਸਾਹਿਬ ਦੇਵਾਂ ਦੇ ਸੱਚੇ-ਸੁੱਚੇ, ਧਾਰਮਿਕ ਮਿਸਾਲੀ ਜੀਵਨ ਤੋਂ ਬਹੁਤ ਪ੍ਰਭਾਵਿਤ ਸਨ। ਅੰਤ ਨੂੰ ਸਲਾਹ ਮਸ਼ਵਰਾ ਕਰਨ ਉਪਰੰਤ ਸਾਰੀ ਸੰਗਤ ਨੇ ਧਰਮਸ਼ਾਲ ਵਿਚ ਇਕੱਤਰ ਹੋ ਕੇ "ਜੀਅ ਕੀ ਬਿਰਥਾ ਹੋਇ ਸੁ ਗੁਰ ਪਹਿ

16. ਰਾਮਕਲੀ ਮ: ੩ ਅਨੰਦੁ, ਪੰਨਾ 921.
17. *ਉਹੀ*, ਪੰਨਾ 919.
18. ਮਾਂਝ ਮ: ੫, ਪੰਨਾ 136.

ਅਰਦਾਸਿ ਕਰਿ ॥ ਛੋਡਿ ਸਿਆਣਪ ਸਗਲ ਮਨੁ ਤਨੁ ਅਰਪਿ ਧਰਿ ॥"[19] ਅਨੁਸਾਰ ਸਤਿਗੁਰਾਂ ਨੂੰ ਹਾਜ਼ਰ-ਨਾਜ਼ਰ ਸਮਝ ਕੇ ਉਨ੍ਹਾਂ ਅੱਗੇ ਅਰਦਾਸ ਕੀਤੀ ਕਿ ਪਾਤਸ਼ਾਹ ਇਹ ਬੇਟੀ ਆਪ ਨੂੰ ਹੀ ਅਰਪਣ ਕਰ ਦਿੱਤੀ ਜਾਂਦੀ ਹੈ। ਸੰਗਤ ਦੇ ਮਨ ਵਿਚ ਇਹ ਵਿਸ਼ਵਾਸ ਸੀ ਕਿ ਸਤਿਗੁਰੂ "ਜੋ ਸਰਣਿ ਆਵੈ ਤਿਸੁ ਕੰਠਿ ਲਾਵੈ ਇਹੁ ਬਿਰਦੁ ਸੁਆਮੀ ਸੰਦਾ"[20] ਅਨੁਸਾਰ ਸੰਗਤ ਦੀ ਬੇਨਤੀ ਪ੍ਰਵਾਨ ਕਰ ਲੈਣਗੇ। ਇਸ ਤਰ੍ਹਾਂ ਸ਼ੁਰੂ ਤੋਂ ਹੀ ਗੁਰਮਤਿ ਤੋਂ ਪ੍ਰਭਾਵਿਤ ਸੱਚੇ ਸੁੱਚੇ ਆਚਾਰ ਵਾਲੀ ਸਰਮ-ਧਰਮ ਦੀ ਮੂਰਤ ਇਸ ਮੁਟਿਆਰ ਨੂੰ ਭਾਈ ਰਾਮਾ ਤੇ ਬੀਬੀ ਜਸਦੇਈ ਨੇ ਤਾਂ ਗੁਰੂ ਗੋਬਿੰਦ ਸਿੰਘ ਜੀ ਦੇ ਅਰਪਿਤ ਕਰਨ ਦਾ ਪਹਿਲਾਂ ਹੀ ਮਤਾ ਪਕਾ ਲਿਆ ਸੀ ਅਤੇ ਹੁਣ ਇਸ ਪਵਿੱਤਰ ਕਾਰਜ ਲਈ ਨਗਰ ਦੀ ਸਮੁੱਚੀ ਸੰਗਤ ਵੀ ਇਕ ਮੱਤ ਸੀ। ਇਸ ਸੰਕਲਪ ਨੂੰ ਸਾਕਾਰ ਕਰਨ ਲਈ ਭਾਈ ਹਰਭਗਵਾਨ ਜੀ (ਭਾਈ ਰਾਮਾ ਜੀ) ਦਾ ਸਾਰਾ ਪਰਿਵਾਰ ਸਮੁੱਚੇ ਨਗਰ ਦੀ ਸੰਗਤ ਸਮੇਤ ਅਨੰਦਪੁਰ ਸਾਹਿਬ ਪਹੁੰਚਿਆ। ਰੁਹਤਾਸ ਦੀ ਸੰਗਤ ਨੂੰ ਵਿਸ਼ਵਾਸ ਸੀ ਕਿ ਜਿਸ ਸਤਿਗੁਰ ਦੀ ਕਿਰਪਾ ਦੁਆਰਾ ਸਾਹਿਬ ਦੇਵਾਂ ਸਤਿਗੁਰੂ ਦੀ ਸੇਵਾ ਵਿਚ ਲੱਗੀ ਹੈ, ਉਹ ਆਪੇ ਹੀ ਮਾਣ ਬਖਸ਼ਣਗੇ। ਗੁਰਵਾਕ ਹੈ: "ਆਪਿ ਨਿਤਾਣਿਆ ਤਾਣੁ ਹੈ ਪਿਆਰਾ ਆਪਿ ਨਿਮਾਣਿਆ ਮਾਣੁ ॥... ਆਪੇ ਸੇਵ ਕਰਾਇਦਾ ਪਿਆਰਾ ਆਪਿ ਦਿਵਾਵੈ ਮਾਣੁ ॥"[21] ਅੰਦਾਜ਼ਾ ਲਾਉਣਾ ਕਠਿਨ ਨਹੀਂ ਕਿ ਆਵਾਜਾਈ ਦੇ ਕੋਈ ਵੀ ਸਾਧਨ ਨਾ ਹੋਣ ਦੇ ਬਾਵਜੂਦ ਪੋਠੋਹਾਰ ਦੀ ਧਰਤੀ ਦੇ ਨਗਰ ਰੁਹਤਾਸ ਜ਼ਿਲ੍ਹਾ ਜੇਹਲਮ ਤੋਂ ਅਨੰਦਪੁਰ ਸਾਹਿਬ ਤੀਕ ਦਾ ਅੰਤਾਂ ਦਾ ਲੰਮਾ ਪੈਂਡਾ ਸੰਗਤਾਂ ਨੇ ਗੁਰੂ ਜਸ ਕਰਦਿਆਂ, ਕੀਰਤਨ ਕਰਦਿਆਂ ਆਪਣੇ ਸਤਿਗੁਰੂ ਪ੍ਰਤੀ ਪੂਰੀ ਸ਼ਰਧਾ, ਨਿਸ਼ਠਾ ਅਤੇ ਭਰੋਸੇ ਨਾਲ ਤਹਿ ਕੀਤਾ। ਜਿਨ੍ਹਾਂ ਦੇ ਨਿਸਚੇ ਅਤੇ ਵਿਸ਼ਵਾਸ ਦ੍ਰਿੜ੍ਹ ਤੇ ਪੱਕੇ ਹੁੰਦੇ ਹਨ ਉਨ੍ਹਾਂ ਲਈ ਲੰਮੇ ਤੇ ਬਿਖੜੇ ਪੈਂਡੇ ਅਤੇ ਵੱਡੇ ਤੋਂ ਵੱਡੇ ਸੰਕਟ ਵੀ ਕੋਈ ਮਹੱਤਵ ਨਹੀਂ ਰੱਖਦੇ, ਉਹ ਤਾਂ ਆਪਣੇ ਪ੍ਰਾਣਾਂ ਦੀ ਵੀ ਆਹੁਤੀ ਦੇਣੋਂ ਗੁਰੇਜ਼ ਨਹੀਂ ਕਰਦੇ, ਇਹ ਧਾਰਮਿਕ ਦ੍ਰਿੜ੍ਹਤਾ, ਵਿਸ਼ਵਾਸ ਅਤੇ ਪੱਕੇ ਭਰੋਸੇ ਦੀ "ਪ੍ਰੇਮ ਖੇਲਣ ਕਾ ਚਾਉ" ਵਾਲੀ ਖੇਡ ਹੀ ਹੁੰਦੀ ਹੈ। ਇਹ ਵਣਜ ਜਾਂ ਸੌਦਾ ਨਹੀਂ ਹੁੰਦਾ ਭਾਵੇਂ ਅਜੋਕੇ ਸਮੇਂ ਧਾਰਮਿਕ ਸਥਾਨਾਂ ਤੇ ਸਮਾਗਮਾਂ ਨੂੰ ਆਪਣੇ ਨਿਜੀ ਪਰਿਵਾਰਕ ਆਰਥਿਕ ਜਾਂ ਰਾਜਨੀਤਕ ਲਾਭਾਂ ਲਈ ਹੀ ਵਰਤਿਆ ਜਾ ਰਿਹਾ ਹੈ। ਇਥੇ ਕੁਰਬਾਨੀ, ਤਿਆਗ ਅਤੇ ਵਿਸ਼ਵਾਸ ਦੀ ਬਾਤ ਨਹੀਂ ਹੁੰਦੀ ਸਗੋਂ ਨਿਜ-ਪ੍ਰਸਤੀ ਅਤੇ ਅਡੰਬਰ ਹੀ ਭਾਰੂ ਹੁੰਦਾ ਹੈ ਅਤੇ ਧਾਰਮਿਕ ਹੋਣ ਦਾ ਸਿਰਫ਼ ਮਖੌਟਾ ਹੀ ਪਹਿਨਿਆ ਹੁੰਦਾ ਹੈ; ਪ੍ਰੰਤੂ ਜਿਥੇ ਸ਼ਰਧਾ ਅਤੇ ਸਿਦਕ ਪੱਕਾ ਅਤੇ ਸੱਚਾ-ਸੁੱਚਾ ਹੋਵੇ, ਉਥੇ ਕੋਈ ਵੀ ਕਠਿਨਾਈ ਮਨੁੱਖ ਨੂੰ ਰੋਕ ਨਹੀਂ ਸਕਦੀ। ਫਿਰ ਸਿਦਕ, ਸਿਰੜ, ਦ੍ਰਿੜ੍ਹਤਾ, ਵਿਸ਼ਵਾਸ ਤਾਂ ਸਿੱਖੀ ਦਾ ਅਨਮੋਲ ਅੰਗ ਹਨ, ਇਨ੍ਹਾਂ ਗੁਣਾਂ ਤੋਂ ਸੱਖਣਾ

---

19. ਵਾਰ ਗੂਜਰੀ ਮ: ੫, ਪੰਨਾ 519.
20. ਬਿਹਾਗੜਾ ਮ: ੫, ਪੰਨਾ 544.
21. ਸੋਰਠਿ ਮ: ੪, ਪੰਨਾ 606.

ਤੇ ਕੋਰਾ ਮਨੁੱਖ ਤਾਂ ਸਿੱਖ ਹੀ ਨਹੀਂ ਹੋ ਸਕਦਾ। ਸ੍ਰੀ ਅਨੰਦਪੁਰ ਸਾਹਿਬ ਪਹੁੰਚ ਕੇ ਸਮੁੱਚੀ ਸੰਗਤ ਨੇ ਭਾਈ ਰਾਮਾ ਜੀ ਅਤੇ ਮਾਤਾ ਜਸਦੇਈ ਦੇ ਸੰਗ ਹੋ ਕੇ ਸਤਿਗੁਰਾਂ ਅੱਗੇ ਆਪਣੇ ਮਨ ਦੀ ਗੱਲ ਬੜੀ ਨਿਮਰਤਾ ਅਤੇ ਸਤਿਕਾਰ ਨਾਲ ਕੀਤੀ ਅਤੇ ਗੁਰੂ ਸਾਹਿਬ ਅੱਗੇ ਆਪਣੀ ਲੜਕੀ ਦੇ ਵਿਆਹ ਸੰਬੰਧੀ ਪੇਸ਼ਕਸ਼ ਕੀਤੀ। ਸਤਿਗੁਰਾਂ ਨੇ ਮਾਤਾ ਜੀਤੋ ਜੀ ਦੇ ਅਕਾਲ ਚਲਾਣੇ ਤੋਂ ਬਾਅਦ ਬ੍ਰਹਮਚਰਜ ਜੀਵਨ ਬਤੀਤ ਕਰਨ ਦਾ ਸੰਕਲਪ ਕਰ ਲਿਆ ਸੀ। ਇਸ ਸੰਕਲਪ ਨੂੰ ਮੁੱਖ ਰੱਖਦਿਆਂ ਗੁਰੂ ਸਾਹਿਬ ਨੇ ਹੋਰ ਵਿਆਹ ਕਰਨ ਤੋਂ ਇਨਕਾਰ ਕਰ ਦਿੱਤਾ। ਪਰ ਸਮੁੱਚੀ ਸੰਗਤ ਨੇ ਭਾਈ ਰਾਮੇ ਸਮੇਤ ਬੜੀ ਨਿਮਰਤਾ ਪ੍ਰੰਤੂ ਠਰੰਮੇ ਨਾਲ ਸਤਿਗੁਰਾਂ ਅੱਗੇ ਮੁੜ ਬੇਨਤੀ ਕੀਤੀ ਅਤੇ ਕਿਹਾ ਕਿ ਉਨ੍ਹਾਂ ਦੀ ਪੁੱਤਰੀ ਤਾਂ ਸ਼ੁਰੂ ਤੋਂ ਹੀ ਗੁਰੂ-ਘਰ ਨੂੰ ਸਮਰਪਿਤ ਕਰ ਦਿੱਤੀ ਹੋਈ ਹੈ ਅਤੇ ਉਨ੍ਹਾਂ ਨੇ ਗੁਰੂ ਜੀ ਸਾਹਮਣੇ ਆਪਣਾ ਸੰਕਲਪ ਪੂਰਾ ਕਰਨ ਲਈ ਬੇਨਤੀ ਕੀਤੀ। ਸੰਗਤ ਨੇ ਬੜੀ ਆਜਿਜ਼ੀ ਨਾਲ ਸਤਿਗੁਰਾਂ ਅੱਗੇ ਇਹ ਭੇਦ ਖੋਲ੍ਹਦਿਆਂ ਬੇਨਤੀ ਕੀਤੀ ਕਿ ਸਾਹਿਬ ਦੇਵਾਂ ਦੇ ਮਾਤਾ-ਪਿਤਾ ਸਮੇਤ ਰੁਹਤਾਸ ਦੀ ਸਾਰੀ ਸੰਗਤ ਨੇ ਧਰਮਸ਼ਾਲ ਵਿਚ ਅਰਦਾਸ ਕਰ ਕੇ ਪਹਿਲਾਂ ਹੀ ਸਾਹਿਬ ਦੇਵਾਂ ਨੂੰ ਸਤਿਗੁਰਾਂ ਦੇ ਅਰਪਿਤ ਕੀਤਾ ਹੋਇਆ ਹੈ ਅਤੇ ਉਸੇ ਦਿਨ ਤੋਂ ਹੀ ਸੰਗਤ ਉਸ ਨੂੰ ਗੁਰੂ-ਘਰ ਅੰਦਰ ਪ੍ਰਚੱਲਿਤ ਰੀਤ ਅਨੁਸਾਰ 'ਮਾਤਾ' ਆਖ ਕੇ ਸੱਦਦੀ ਹੈ। ਸੰਗਤ ਨੇ ਬੇਨਤੀ ਕੀਤੀ ਕਿ ਜੇਕਰ ਉਹ ਗੁਰੂ-ਘਰ ਵਿਚ ਹੁਣ ਪ੍ਰਵਾਨ ਨਹੀਂ ਚੜ੍ਹਦੀ ਤਾਂ ਫਿਰ ਉਸਦਾ ਰਿਸ਼ਤਾ ਕੋਈ ਵੀ ਪ੍ਰਵਾਨ ਨਹੀਂ ਕਰੇਗਾ ਅਤੇ ਇਸ ਤਰ੍ਹਾਂ ਇਹ ਸਦਾ ਲਈ ਅਣਵਿਆਹੀ ਹੀ ਰਹਿ ਜਾਵੇਗੀ। ਸਤਿਗੁਰਾਂ ਨੇ ਪੋਠੋਹਾਰੀ ਸੰਗਤ ਦੀ ਬੇਨਤੀ ਨੂੰ ਬੜੇ ਹੀ ਗਹਿਰ-ਗੰਭੀਰ ਹੋ ਕੇ ਵਿਚਾਰਿਆ। ਸੰਗਤ ਦੀ ਸ਼ਰਧਾ ਅਤੇ ਸੰਕਲਪ ਅਤੇ ਸਤਿਗੁਰਾਂ ਦਾ ਬਾਕੀ ਦਾ ਜੀਵਨ ਬ੍ਰਹਮਚਰਜ ਦੇ ਰੂਪ ਵਿਚ ਬਤੀਤ ਕਰਨ ਦਾ ਫ਼ੈਸਲਾ, ਦੋਵੇਂ ਬਾਤਾਂ ਅਤੀ ਮਹੱਤਵਪੂਰਨ ਸਨ। "ਸਤਿਗੁਰੁ ਹੋਇ ਦਇਆਲੁ ਤ ਸਰਧਾ ਪੂਰੀਐ"[22] ਅਨੁਸਾਰ ਪੂਰੀ ਸੋਚ-ਵਿਚਾਰ ਉਪਰੰਤ ਸਤਿਗੁਰਾਂ ਨੇ ਵਿਚਕਾਰਲਾ ਰਸਤਾ ਅਖ਼ਤਿਆਰ ਕਰਨ ਦਾ ਫ਼ੈਸਲਾ ਲਿਆ। ਗੁਰੂ ਸਾਹਿਬ ਨੇ ਸਾਹਿਬ ਦੇਵਾਂ ਨਾਲ ਅਨੰਦ ਕਾਰਜ ਕਰਾਉਣ ਲਈ ਇਸ ਸ਼ਰਤ ਉੱਤੇ ਹੁੰਗਾਰਾ ਭਰ ਦਿੱਤਾ ਕਿ ਉਹ ਸਾਰੀ ਉਮਰ 'ਇਕ ਕੁਆਰੇ ਡੋਲੇ' ਦੇ ਤੌਰ ਉੱਤੇ ਹੀ ਗੁਰੂ-ਘਰ ਵਿਚ ਰਹਿਣਗੇ। ਬਸ ! ਫਿਰ ਤਾਂ "ਇਛ ਪੁਨੀ ਵਡਭਾਗਣੀ ਵਰੁ ਪਾਇਆ ਹਰਿ ਰਾਇ ॥ ਮਿਲਿ ਸਹੀਆ ਮੰਗਲੁ ਗਾਵਹੀ ਗੀਤ ਗੋਵਿੰਦ ਅਲਾਇ ॥"[23] ਵਾਲਾ ਅਧਿਆਤਮਕ ਕਾਰਜ ਦੁਨਿਆਵੀ ਰੂਪ ਵਿਚ ਸੰਪੰਨ ਹੋਣ ਜਾ ਰਿਹਾ ਸੀ। ਸਾਰੀ ਸੰਗਤ ਸਮੇਤ ਭਾਈ ਰਾਮੇ ਉਨ੍ਹਾਂ ਦੀ ਪਤਨੀ ਜਸਦੇਈ ਅਤੇ ਉਨ੍ਹਾਂ ਦੀ ਸਪੁੱਤਰੀ ਨੇ ਇਹ ਤਜਵੀਜ਼ ਪ੍ਰਵਾਨ ਕਰ ਲਈ, ਅੱਜ ਸਾਹਿਬ ਦੇਵਾਂ ਧੰਨ ਹੋ ਗਈ ਸੀ। ਉਸਨੂੰ ਅੱਜ ਰੱਬ ਰੂਪ ਗੁਰੂ-ਪਤੀ ਦੀ ਪ੍ਰਾਪਤੀ ਹੋ ਗਈ ਸੀ। ਅੱਜ "ਮਨ ਚਿੰਦਿਆ ਫਲੁ ਪਾਇਆ ਸੁਆਮੀ ਹਰਿ ਨਾਮਿ ਵਜੀ ਵਾਧਾਈ ॥ ਹਰਿ ਪ੍ਰਭਿ ਠਾਕੁਰਿ ਕਾਜੁ ਰਚਾਇਆ ਧਨ ਹਿਰਦੈ ਨਾਮਿ

---

22. ਵਾਰ ਮਾਝ ਮ: ੧, ਪੰਨਾ 149.
23. ਮਾਂਝ ਮ: ੫, ਪੰਨਾ 136.

ਵਿਗਾਸੀ ॥"[24] ਵਾਲਾ ਸੱਚ ਪ੍ਰਤੱਖ ਪ੍ਰਗਟ ਹੋ ਗਿਆ। ਸਾਰੀ ਸੰਗਤ ਗੁਰੂ ਦਰਬਾਰ ਵਿਚ ਜੁੜੀ ਅਤੇ ਬਾਬਾ ਬੁੱਢਾ ਜੀ ਦੇ ਵੰਸ਼ ਵਿਚੋਂ ਭਾਈ ਕੁਇਰ ਜੋ ਅੰਮ੍ਰਿਤ ਛਕਣ ਉਪਰੰਤ ਭਾਈ ਗੁਰਬਖ਼ਸ਼ ਸਿੰਘ ਵਜੋਂ ਜਾਣੇ ਜਾਂਦੇ ਰਹੇ, ਨੇ ਲਾਵਾਂ ਦਾ ਪਾਠ, ਅਰਦਾਸ ਅਤੇ ਸਾਰੀ ਮਰਯਾਦਾ ਨਿਭਾਈ। "ਅਕਾਲ ਮੂਰਤਿ ਵਰੁ ਪਾਇਆ ਅਬਿਨਾਸੀ ਨਾ ਕਦੇ ਮਰੈ ਨ ਜਾਇਆ ॥ ਵੀਆਹੁ ਹੋਆ ਮੇਰੇ ਬਾਬੋਲਾ ਗੁਰਮੁਖੇ ਹਰਿ ਪਾਇਆ ॥"[25] ਇਹ ਇਕ ਅਨੋਖਾ ਹੀ ਅਨੰਦ ਕਾਰਜ ਸੀ, ਜਿਸ ਦਾ ਸਾਰਾ ਪ੍ਰਬੰਧ, ਗੁਰੂ ਜੀ ਅਤੇ ਸਾਹਿਬ ਦੇਵਾਂ ਦੇ ਪਰਿਵਾਰਾਂ ਵੱਲੋਂ ਹੀ ਨਹੀਂ ਸਗੋਂ ਅਨੰਦਪੁਰ ਸਾਹਿਬ ਦੀ ਪਵਿੱਤਰ ਧਰਤੀ ਉੱਤੇ ਜੁੜੀ ਸਮੁੱਚੀ ਸੰਗਤ ਵੱਲੋਂ ਹੀ ਕੀਤਾ ਗਿਆ। ਰੁਹਤਾਸ ਨਗਰ ਦੀ ਸੰਗਤ ਅਤੇ ਖ਼ਾਸ ਕਰਕੇ ਮਾਤਾ ਸਾਹਿਬ ਕੌਰ ਜੀ ਦੀ ਪਵਿੱਤਰ ਇੱਛਾ ਪੂਰੀ ਹੋਈ, "ਪੂਰੀ ਆਸਾ ਜੀ ਮਨਸਾ ਮੇਰੇ ਰਾਮ ॥ ਮੋਹਿ ਨਿਰਗੁਣ ਜੀਉ ਸਭਿ ਗੁਣ ਤੇਰੇ ਰਾਮ ॥ ਸਭਿ ਗੁਣ ਤੇਰੇ ਠਾਕੁਰ ਮੇਰੇ ਕਿਤੁ ਮੁਖਿ ਤੁਧੁ ਸਾਲਾਹੀ ॥ ਗੁਣੁ ਅਵਗੁਣੁ ਮੇਰਾ ਕਿਛੁ ਨ ਬੀਚਾਰਿਆ ਬਖਸਿ ਲੀਆ ਖਿਨ ਮਾਹੀ ॥ ਨਉ ਨਿਧਿ ਪਾਈ ਵਜੀ ਵਾਧਾਈ ਵਾਜੇ ਅਨਹਦ ਤੂਰੇ ॥ ਕਹੁ ਨਾਨਕ ਮੈ ਵਰੁ ਘਰਿ ਪਾਇਆ ਮੇਰੇ ਲਾਥੇ ਜੀ ਸਗਲ ਵਿਸੂਰੇ ॥"[26] ਤਥਾ "ਨਾਨਕ ਮੇਲਿ ਲਈ ਗੁਰਿ ਅਪਣੈ ਘਰਿ ਵਰੁ ਪਾਇਆ ਨਾਰੀ ॥"[27] ਇਹ ਅਨੰਦ ਕਾਰਜ ਆਪਣੇ ਆਪ ਵਿਚ ਹੀ ਇਕ ਮਿਸਾਲ ਸੀ। ਇਸ ਤਰ੍ਹਾਂ ਇਹ ਅਨੰਦ ਕਾਰਜ 18 ਵੈਸਾਖ 1757 ਬਿਕ੍ਰਮੀ (1700 ਈ.) ਵਿਚ ਸੰਪੰਨ ਹੋਇਆ। ਇਹ ਤਾਂ "ਧਨ ਪਿਰ ਮੇਲੁ ਭਇਆ ਪ੍ਰਭਿ ਆਪਿ ਮਿਲਾਇਆ ਰਾਮ"[28] ਤਥਾ "ਧਨ ਪਿਰ ਮੇਲਾਵਾ ਹੋਆ ਗੁਰਮਤੀ ਮਨੁ ਮਾਨਿਆ"[29] ਦੀ ਅਗੰਮੀ ਅਤੇ ਅਨੋਖੀ ਖੇਡ ਹੀ ਸੀ। ਅਨੰਦ ਕਾਰਜ ਦੀ ਰਸਮ ਤੋਂ ਪਹਿਲਾਂ ਨਗਰ ਰੁਹਤਾਸ ਦੀ ਸਮੁੱਚੀ ਸੰਗਤ ਸਮੇਤ ਭਾਈ ਰਾਮੇ ਦੇ ਪਰਿਵਾਰ ਨੇ ਅੰਮ੍ਰਿਤ ਛਕਿਆ ਅਤੇ ਸਾਹਿਬ ਦੇਵਾਂ ਹੁਣ 'ਸਾਹਿਬ ਕੌਰ' ਬਣ ਚੁੱਕੇ ਸਨ। ਸੰਸਾਰਕ ਤੌਰ ਉੱਤੇ ਭਾਵੇਂ ਇਹ ਇਕ ਵਿਆਹ-ਅਨੰਦ ਕਾਰਜ ਹੀ ਸੀ ਪ੍ਰੰਤੂ ਇਹ ਤਾਂ ਅਧਿਆਤਮਕ ਮੰਡਲ ਵਿਚ ਦੋ ਰੂਹਾਂ ਦੇ ਇਕ-ਦੂਜੇ ਵਿਚ ਅਭੇਦ ਹੋ ਜਾਣ ਦੀ ਇਕ ਅਗੰਮੀ ਖੇਡ ਸੀ ਜਿਸ ਵਿਚ ਸਰੀਰਕ ਸੰਬੰਧਾਂ ਦਾ ਕੋਈ ਮਹੱਤਵ ਹੀ ਨਹੀਂ ਸੀ ਇਹ ਤਾਂ "ਸਾਧਸੰਗਿ ਹਰਿ ਹਰਿ ਨਾਮੁ ਚਿਤਾਰਾ ॥ ਸਹਜਿ ਅਨੰਦੁ ਹੋਵੈ ਦਿਨੁ ਰਾਤੀ ਅੰਕੁਰੁ ਭਲੋ ਹਮਾਰਾ ॥"[30] ਤਥਾ "ਏਕ ਜੋਤਿ ਦੁਇ ਮੂਰਤੀ" ਵਾਲੀ ਅਦਭੁੱਤ ਅਵਸਥਾ ਹੀ ਸੀ ਜੋ ਅੱਖਰਾਂ ਵਿਚ ਬਿਆਨ ਨਹੀਂ ਕੀਤੀ ਜਾ ਸਕਦੀ ਸਗੋਂ ਸ਼ੁੱਧ ਅੰਤਰ-ਆਤਮੇ ਅਨੁਭਵ ਹੀ ਕੀਤੀ ਜਾ ਸਕਦੀ ਹੈ। ਇਹੋ ਹੀ ਸੁੱਖ, ਸਹਿਜ, ਬਿਸਰਾਮ ਤਥਾ "ਤਿਥੈ ਨਾਦ ਬਿਨੋਦ ਕੋਡ ਅਨੰਦੁ" ਦੀ ਸਹਿਜ ਅਨੰਦ (Supreme Bliss) ਦੀ

24. ਸੂਹੀ ਮ: ੪, ਪੰਨਾ 774.
25. ਸਿਰੀਰਾਗ ਮ: ੪, ਪੰਨਾ 78.
26. ਵਡਹੰਸ ਮ: ੫, ਪੰਨਾ 577.
27. ਬਾਰਹਮਾਹ ਤੁਖਾਰੀ ਮ: ੧, ਪੰਨਾ 1109.
28. ਆਸਾ ਮ: ੩, ਪੰਨਾ 439.
29. ਸੂਹੀ ਮ: ੩, ਪੰਨਾ 770.
30. ਟੋਡੀ ਮ: ੫, ਪੰਨਾ 717.

ਅਵਸਥਾ ਹੈ। ਇਹ ਰੂਹਾਨੀ ਮਿਲਾਪ ਸੀ। ਗੁਰਬਾਣੀ ਅਜਿਹੀ ਅਵਸਥਾ ਬਾਰੇ ਇਉਂ ਸਪੱਸ਼ਟ ਕਰਦੀ ਹੈ: "ਧਨ ਸੋਹਾਗਣਿ ਨਾਰਿ ਜਿਨਿ ਪਿਰੁ ਜਾਨਿਆ ਜੀਉ ॥[31] ਤਥਾ "ਮਨੁ ਤਨੁ ਅਰਪਿ ਤਜਿ ਲਾਜ ਲੋਕਾਨੀ ॥"[32] ਸਤਿਗੁਰਾਂ ਦੇ ਆਦੇਸ਼ ਅਨੁਸਾਰ ਅਨੰਦ ਕਾਰਜ ਉਪਰੰਤ ਮਾਤਾ ਸਾਹਿਬ ਕੌਰ ਨੂੰ ਮਾਤਾ ਗੁਜਰੀ ਜੀ ਪਾਸ ਭੇਜ ਦਿੱਤਾ ਗਿਆ, ਜਿਥੇ ਉਨ੍ਹਾਂ ਆਪਣੀ ਸੱਸ ਮਾਤਾ ਗੁਜਰੀ ਜੀ ਦੀ ਦਿਲ ਲਾ ਕੇ ਸੇਵਾ ਕੀਤੀ। ਸੱਸ ਮਾਤਾ ਗੁਜਰੀ ਜੀ ਨੇ ਵੀ ਸਾਹਿਬ ਕੌਰ ਨੂੰ ਉਸਦੀ ਜਨਮ-ਦਾਤੀ ਮਾਤਾ ਜਸਦੇਈ ਨਾਲੋਂ ਵੀ ਵੱਧ ਪਿਆਰ ਅਤੇ ਸਨੇਹ ਦਿੱਤਾ। ਮਾਤਾ ਜੀਤੋ ਜੀ ਦੇ ਅਕਾਲ ਚਲਾਣਾ ਕਰ ਜਾਣ ਕਾਰਨ ਉਨ੍ਹਾਂ ਦੇ ਨਿੱਕੇ ਬਾਲਾਂ ਗੁਰੂ ਪਤੀ ਦੇ ਲਾਲਾਂ ਬਾਬਾ ਜੁਝਾਰ ਸਿੰਘ, ਬਾਬਾ ਜ਼ੋਰਾਵਰ ਸਿੰਘ ਅਤੇ ਬਾਬਾ ਫ਼ਤਹਿ ਸਿੰਘ ਨੂੰ ਵੀ ਮਾਂ-ਪਿਆਰ ਨਾਲ ਸਰਸ਼ਾਰ ਕਰੀ ਰੱਖਿਆ। ਸ਼ਾਇਦ ਹੀ ਸੰਸਾਰ ਅੰਦਰ ਕਿਸੇ ਮਤਰੇਈ ਮਾਂ ਵੱਲੋਂ ਇਸ ਤਰ੍ਹਾਂ ਦਾ ਅਨੋਖਾ ਨਿਆਰਾ ਤੇ ਨਿਵੇਕਲਾ ਵਿਹਾਰ ਕੀਤਾ ਗਿਆ ਹੋਵੇ। ਵੱਖ-ਵੱਖ ਇਤਿਹਾਸਕਾਰਾਂ ਨੇ ਲਿਖਿਆ ਹੈ ਕਿ ਸਤਿਗੁਰੂ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਹਰ ਰੋਜ਼ ਗੁਰੂ ਦਰਬਾਰ ਦੇ ਨਿਤ ਕਰਮ ਤੋਂ ਵਿਹਲੇ ਹੋ ਕੇ ਮਾਤਾ ਸਾਹਿਬ ਕੌਰ ਦੀ ਰਿਹਾਇਸ਼ ਉੱਤੇ ਜਾਂਦੇ, ਜਿਥੇ ਮਾਤਾ ਜੀ ਬੜੇ ਪ੍ਰੇਮ ਅਤੇ ਸ਼ਰਧਾ ਨਾਲ ਗੁਰੂ-ਪਤੀ ਦੀ ਸੇਵਾ ਕਰਦੇ ਅਤੇ ਧੰਨ ਹੋ ਜਾਂਦੇ। ਮਾਤਾ ਸਾਹਿਬ ਕੌਰ ਜੀ ਲਈ ਤਾਂ ਗੁਰੂ-ਪਤੀ ਦੇ ਦਰਸ਼ਨ ਹੀ ਪ੍ਰਭੂ-ਪਰਮਾਤਮਾ ਦੇ ਦਰਸ਼ਨ ਸਨ। ਗੁਰਵਾਕ ਹੈ: "ਡਿਠੀ ਹਭ ਢੰਢੋਲਿ ਹਿਕਸੁ ਬਾਝੁ ਨ ਕੋਇ ॥ ਆਉ ਸਜਣ ਤੂ ਮੁਖਿ ਲਗੁ ਮੇਰਾ ਤਨੁ ਮਨੁ ਠੰਢਾ ਹੋਇ ॥"[33] ਤਥਾ "ਅੰਦਰਿ ਸਚਾ ਨੇਹੁ ਲਾਇਆ ਪ੍ਰੀਤਮ ਆਪਣੈ ॥ ਤਨੁ ਮਨੁ ਹੋਇ ਨਿਹਾਲੁ ਜਾ ਗੁਰੁ ਦੇਖਾ ਸਾਮ੍ਹਣੇ ॥"[34]



ਸਮੁੱਚਾ ਗੁਰੂ ਇਤਿਹਾਸ ਗਵਾਹ ਹੈ ਕਿ ਸਾਰੇ ਹੀ ਗੁਰੂ ਸਾਹਿਬਾਨ ਅਤੇ ਉਨ੍ਹਾਂ ਦੇ ਪਰਿਵਾਰਾਂ ਨੇ ਸੰਸਾਰ ਅੱਗੇ ਕਿਰਤ, ਗ੍ਰਿਹਸਥ, ਭਗਤੀ, ਸ਼ਕਤੀ, ਤਿਆਗ, ਕੁਰਬਾਨੀ, ਨੇਕੀ, ਪਰਉਪਕਾਰ ਆਦਿ ਸਦਗੁਣਾਂ ਵਾਲਾ ਇਕ ਅਮਲੀ ਮਾਨਵ ਜੀਵਨ ਜੀਵਿਆ। ਕੋਈ ਕੌਤਕ, ਨਾਟਕ, ਚੇਟਕ ਨਹੀਂ ਰਚਿਆ, ਸੰਸਾਰਕ ਜੀਵਨ ਵਿਚ "ਜੈਸੇ ਜਲ ਮਹਿ ਕਮਲੁ ਨਿਰਾਲਮੁ"[35] ਵਾਂਗ ਹੀ ਵਿਚਰੇ ਤਾਂ ਜੋ ਸਾਰੇ ਸੰਸਾਰ ਨੂੰ ਇਕ ਅਧਿਆਤਮਕ ਅਤੇ ਸੰਸਾਰਕ (ਸੰਪੂਰਨ) ਜੀਵਨ ਜਿਉਣ ਲਈ 'ਉਚਤਮ ਜੀਵਨ ਜੁਗਤ' ਮਿਸਾਲ ਪੇਸ਼ ਕੀਤੀ ਜਾ ਸਕੇ। ਇਹ "ਵਿਚੇ ਗ੍ਰਿਹ ਸਦਾ ਰਹੈ ਉਦਾਸੀ ਜਿਉ ਕਮਲੁ ਰਹੈ ਵਿਚਿ ਪਾਣੀ ਹੇ"[36] ਵਾਲੇ ਜੀਵਨ ਦਾ ਪ੍ਰਤੱਖ ਸਬੂਤ ਸੀ। ਇਕ ਦਿਨ ਐਸਾ ਵੀ ਆਇਆ ਜਦੋਂ ਮਾਤਾ ਸਾਹਿਬ ਕੌਰ ਅੰਦਰ ਇਸਤਰੀਤੱਵ ਦੀ ਭਾਵਨਾ

31. ਧਨਾਸਰੀ ਮ: ੧, ਪੰਨਾ 689.
32. ਸੂਹੀ ਮ: ੫, ਪੰਨਾ 737.
33. ਵਾਰ ਮਾਰੂ ਮ: ੫, ਪੰਨਾ 1100.
34. ਸੂਹੀ ਮ: ੪, ਪੰਨਾ 758.
35. ਰਾਮਕਲੀ ਮ: ੧, ਪੰਨਾ 938.
36. ਮਾਰੂ ਮ: ੪, ਪੰਨਾ 1070.

ਪ੍ਰਬਲ ਹੋਈ ਅਤੇ ਉਨ੍ਹਾਂ ਨੇ ਸਤਿਗੁਰਾਂ ਅੱਗੇ ਆਪਣੀ ਖ਼ਾਹਸ਼ ਪੇਸ਼ ਕਰ ਦਿੱਤੀ। ਇਹ ਇੱਛਾ ਅਤੇ ਖ਼ਾਹਸ਼ ਧਰਤੀ ਉੱਤੇ ਪੈਦਾ ਹੋਈ ਹਰ ਬੱਚੀ ਤਥਾ ਔਰਤ ਦੀ ਹੁੰਦੀ ਹੈ। ਮਾਤਾ ਸਾਹਿਬ ਕੌਰ ਜੀ ਨੇ ਬੜੀ ਨਿਮਰਤਾ ਨਾਲ ਬੇਨਤੀ ਕੀਤੀ ਕਿ ਪਾਤਸ਼ਾਹ ਮੈਨੂੰ ਪਤਾ ਹੈ ਕਿ ਆਪ ਨੇ ਬ੍ਰਹਮਚਰਜ ਰਹਿਣ ਦਾ ਸੰਕਲਪ ਕੀਤਾ ਹੋਇਆ ਹੈ; ਪ੍ਰੰਤੂ ਹਰ ਇਸਤਰੀ ਵਾਂਗ ਮੇਰੇ ਵੀ ਮਨ ਦੀ ਇੱਛਾ ਹੈ ਕਿ ਮੇਰੀ ਗੋਦ ਵਿਚ ਵੀ ਬਾਲ ਖੇਡੇ, ਸਤਿਗੁਰੂ ਤਾਂ ਸਰਬ-ਸਮਰੱਥ ਅਤੇ ਘਟਿ ਘਟਿ ਦੀ ਜਾਣਨ ਵਾਲੇ ਸਨ। ਜਿਸ ਤਰ੍ਹਾਂ ਗੁਰੂ ਅਰਜਨ ਦੇਵ ਜੀ ਨੇ ਗੁਰਬਾਣੀ ਵਿਚ ਫ਼ੁਰਮਾਇਆ ਹੈ: "ਬਿਨੁ ਬਕਨੇ ਬਿਨੁ ਕਹਨ ਕਹਾਵਨ ਅੰਤਰਜਾਮੀ ਜਾਨੈ ॥"[37] ਫਿਰ ਵੀ ਸਤਿਗੁਰਾਂ ਨੇ ਬੜੇ ਪਿਆਰ ਅਤੇ ਸਤਿਕਾਰ ਨਾਲ ਕਿਹਾ ਕਿ ਉਨ੍ਹਾਂ ਦੀ ਪਵਿੱਤਰ ਇੱਛਾ ਭਾਵਨਾ ਦੀ ਪੂਰਤੀ ਕੀਤੀ ਜਾਵੇਗੀ ਜੋ ਸਾਰੇ ਸੰਸਾਰ ਤੋਂ ਨਿਰਾਲੀ ਅਤੇ ਵਿਲੱਖਣ ਹੋਵੇਗੀ। ਸਤਿਗੁਰਾਂ ਨੇ ਫ਼ੁਰਮਾਇਆ ਅੱਜ ਤੋਂ ਖ਼ਾਲਸਾ ਪੰਥ ਆਪ ਦੀ ਝੋਲੀ ਵਿਚ ਪਾਉਂਦੇ ਹਾਂ ਅਤੇ ਅੱਜ ਤੋਂ ਤੁਸੀਂ ਖ਼ਾਲਸਾ ਪੰਥ ਦੀ ਮਾਤਾ ਹੋਵੋਗੇ ਜੋ ਹਮੇਸ਼ਾ ਹੀ ਵੱਧਦਾ, ਫੁੱਲਦਾ ਅਤੇ ਚੜ੍ਹਦੀ ਕਲਾ ਵਿਚ ਰਹੇਗਾ ਅਤੇ ਅਣਗਿਣਤ ਹੋਵੇਗਾ। ਮਾਤਾ ਸਾਹਿਬ ਕੌਰ ਨੇ ਇਕ ਸੱਚੀ-ਸੁੱਚੀ ਸੁਹਾਗਣ ਵਾਂਗ ਗੁਰੂ-ਪਤੀ ਦਾ ਹੁਕਮ ਆਪਣੇ ਧੰਨ-ਭਾਗ ਕਰ ਕੇ ਮੰਨਿਆ, "ਜਾਇ ਪੁਛਹੁ ਸੋਹਾਗਣੀ ਵਾਹੈ ਕਿਨੀ ਬਾਤੀ ਸਹੁ ਪਾਈਐ ॥ ਜੋ ਕਿਛੁ ਕਰੇ ਸੋ ਭਲਾ ਕਰਿ ਮਾਨੀਐ ਹਿਕਮਤਿ ਹੁਕਮੁ ਚੁਕਾਈਐ ॥"[38] ਅਨੁਸਾਰ ਮਾਤਾ ਸਾਹਿਬ ਕੌਰ ਗੁਰੂ-ਪਤੀ ਵੱਲੋਂ ਬਖ਼ਸ਼ੀ ਅਨੋਖੀ ਦਾਤ ਪ੍ਰਾਪਤ ਕਰਕੇ ਬੇਹੱਦ ਨਿਹਾਲ ਤੇ ਸੰਤੁਸ਼ਟ ਹੋ ਗਈ। ਉਹ "ਆਪੁ ਗਵਾਈਐ ਤਾ ਸਹੁ ਪਾਈਐ ਅਉਰੁ ਕੈਸੀ ਚਤੁਰਾਈ ॥ ਸਹੁ ਨਦਰਿ ਕਰਿ ਦੇਖੈ ਸੋ ਦਿਨੁ ਲੇਖੈ ਕਾਮਣਿ ਨਉ ਨਿਧਿ ਪਾਈ ॥"[39] ਅਨੁਸਾਰ ਧੰਨ ਸੁਹਾਗਣ ਅਤੇ ਨਾਦੀ ਪੁੱਤਰ 'ਖ਼ਾਲਸਾ' ਦੀ ਮਾਤਾ ਬਣ ਗਈ। ਉਸ ਨੂੰ ਅੱਜ ਸੰਸਾਰ ਦੇ ਸਾਰੇ ਅਮੋਲਕ ਖ਼ਜ਼ਾਨੇ ਪ੍ਰਾਪਤ ਹੋ ਗਏ ਸਨ। ਉਸ ਦਿਨ ਤੋਂ ਮਾਤਾ ਸਾਹਿਬ ਕੌਰ ਜੀ ਹਮੇਸ਼ਾ-ਹਮੇਸ਼ਾ ਲਈ ਖ਼ਾਲਸਾ ਪੰਥ ਦੀ ਮਾਤਾ ਬਣ ਗਏ "ਤੂੰ ਸਤਵੰਤੀ ਤੂੰ ਪਰਧਾਨਿ" ਬਣ ਗਈ ਅਤੇ ਖ਼ਾਲਸਾ ਪੰਥ ਅਨੰਦਪੁਰ ਦਾ ਵਾਸੀ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਅਤੇ ਮਾਤਾ ਸਾਹਿਬ ਕੌਰ ਦਾ 'ਨਾਦੀ ਪੁੱਤਰ' ਬਣ ਗਿਆ। ਅਜਿਹੀ ਮਿਸਾਲ ਸੰਸਾਰ ਇਤਿਹਾਸ ਵਿਚ ਹੋਰ ਕਿਧਰੇ ਨਹੀਂ ਮਿਲਦੀ। ਮਾਤਾ ਸਾਹਿਬ ਕੌਰ ਦੀ ਆਤਮਾ ਅੱਜ ਸੁਤੇ-ਸਿੱਧ ਹੀ ਵਾਹੁ-ਵਾਹੁ ਕਰ ਉੱਠੀ। ਮਾਨੋ ਉਨ੍ਹਾਂ ਦੇ ਅੰਤਰ-ਆਤਮੇ ਤੋਂ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਉਚਾਰੀ ਬਾਣੀ, "ਬਲਿਹਾਰੀ ਗੁਰ ਆਪਣੇ ਦਿਉਹਾੜੀ ਸਦ ਵਾਰ ॥ ਜਿਨਿ ਮਾਣਸ ਤੇ ਦੇਵਤੇ ਕੀਏ ਕਰਤ ਨ ਲਾਗੀ ਵਾਰ ॥"[40] ਆਪ-ਮੁਹਾਰੇ ਗਾਈ ਜਾ ਰਹੀ ਸੀ। ਅੱਜ ਰੁਹਤਾਸ ਨਗਰ ਦੇ ਇਕ ਗ਼ਰੀਬ ਸਾਧਾਰਨ ਕਿਰਤੀ ਪਰਿਵਾਰ ਦੀ ਜੰਮਪਲ ਸਾਹਿਬ ਦੇਵਾਂ ਪਹਿਲਾਂ ਸਾਹਿਬ ਕੌਰ ਬਣੀ, ਫਿਰ ਸ੍ਰੀ ਗੁਰੂ

37. ਸਾਰਗ ਮ: ੫, ਪੰਨਾ 1229.
38. ਤਿਲੰਗ ਮ: ੧, ਪੰਨਾ 722.
39. *ਉਹੀ*।
40. ਵਾਰ ਆਸਾ ਮ: ੧, ਪੰਨਾ 462.

ਗੋਬਿੰਦ ਸਿੰਘ ਜੀ ਦੀ ਧਰਮ ਸੁਪਤਨੀ 'ਗੁਰੂ ਕੇ ਮਹਿਲ' ਬਣੀ ਅਤੇ ਅੰਤ 'ਖ਼ਾਲਸਾ ਪੰਥ ਦੀ ਮਾਤਾ' ਸਦੀਵਕਾਲ ਲਈ ਹੀ ਬਣ ਗਈ ਸੀ। ਸੰਸਾਰ ਦੇ ਇਤਿਹਾਸ ਵਿਚ ਇਸ ਤਰ੍ਹਾਂ ਮਾਣ, ਸਤਿਕਾਰ ਅਤੇ ਸਨਮਾਨ ਕਿਸੇ ਹੋਰ ਵਿਅਕਤੀ ਦੇ ਹਿੱਸੇ ਨਹੀਂ ਆਇਆ। ਇਸ ਤਰ੍ਹਾਂ ਮਾਤਾ ਸਾਹਿਬ ਕੌਰ ਸਦਾ ਲਈ ਹੀ ਇਕ ਨਿਵੇਕਲੀ ਅਤੇ ਮਹਾਨ ਸ਼ਖ਼ਸੀਅਤ ਦੇ ਤੌਰ ਉੱਤੇ ਕਾਇਮ ਰਹੇਗੀ। ਨਿਰਸੰਦੇਹ! ਇਹ ਸਭ ਕੁਝ ਉਸ ਨੂੰ ਮੁੱਢੋਂ ਹੀ ਗੁਰੂ-ਘਰ ਦੀ ਨਿਸ਼ਕਾਮ ਸੇਵਾ "ਸੇਵਾ ਕਰਤ ਹੋਇ ਨਿਹਕਾਮੀ॥ ਤਿਸ ਕਉ ਹੋਤ ਪਰਾਪਤਿ ਸੁਆਮੀ ॥"[41] ਅਤੇ "ਸਤਿਗੁਰ ਕੀ ਸੇਵਾ ਸਫਲ ਹੈ ਜੇ ਕੋ ਕਰੇ ਚਿਤੁ ਲਾਇ"[42] ਕਾਰਨ ਹੀ ਵਾਪਰਿਆ। ਅੱਜ ਵੀ ਅੰਮ੍ਰਿਤ ਸੰਚਾਰ ਉਪਰੰਤ 'ਖੰਡੇ ਬਾਟੇ ਦੀ ਪਾਹੁਲ' ਪ੍ਰਾਪਤ ਕਰਕੇ ਨਵੇਂ ਸਜੇ 'ਖ਼ਾਲਸਾ' ਨੂੰ ਇਹ ਦ੍ਰਿੜ੍ਹ ਕਰਵਾਇਆ ਜਾਂਦਾ ਹੈ ਕਿ ਉਸ ਦੀ ਪਿਛਲੀ ਜਾਤ, ਕੁਲ, ਪਛਾਣ ਸਭ ਖ਼ਤਮ ਅਤੇ ਉਹ ਅਨੰਦਪੁਰ ਦਾ ਵਾਸੀ ਅਤੇ ਮਾਤਾ ਸਾਹਿਬ ਕੌਰ ਤੇ ਗੁਰੂ ਗੋਬਿੰਦ ਸਿੰਘ ਦਾ ਨਾਦੀ ਪੁੱਤਰ ਬਣ ਗਿਆ ਹੈ। ਮਾਤਾ ਸਾਹਿਬ ਕੌਰ ਦਾ ਔਲਾਦ ਦੀ ਦਾਤ ਮੰਗਣ ਵਾਲਾ ਵਤੀਰਾ ਕਿਸੇ ਕਾਮ-ਵਾਸ਼ਨਾ ਕਾਰਨ ਨਹੀਂ ਸਗੋਂ ਉਸਦੇ ਇਸਤਰੀਤਵ ਵਿਚੋਂ ਉਪਜੀ ਇੱਛਾ ਕਾਰਨ ਹੀ ਸੀ। ਮਾਤਾ ਸਾਹਿਬ ਕੌਰ ਤਾਂ ਮੁੱਢੋਂ ਹੀ "ਕਾਮੁ ਕ੍ਰੋਧੁ ਸੰਗਤਿ ਦੁਰਜਨ ਕੀ ਤਾ ਤੇ ਅਹਿਨਿਸਿ ਭਾਗਉ ॥"[43] ਅਤੇ "ਪ੍ਰੇਮ ਭਗਤਿ ਤਿਨ ਪਾਈਆ ਬਿਖਿਆ ਨਾਹਿ ਜਰੇ ॥ ਕੂੜ ਗਏ ਦੁਬਿਧਾ ਨਸੀ ਪੂਰਨ ਸਚਿ ਭਰੇ ॥"[44] ਅਨੁਸਾਰ ਕਾਮ-ਵਾਸ਼ਨਾਵਾਂ ਤਥਾ ਬਿੱਖ ਸੰਸਾਰ ਤੋਂ ਉਪਰ ਉੱਠ ਚੁੱਕੇ ਸਨ। ਮਾਤਾ ਸਾਹਿਬ ਕੌਰ ਦਾ ਜੀਵਨ ਤਾਂ ਗੁਰੂ ਅਮਰਦਾਸ ਜੀ ਵੱਲੋਂ ਬਖ਼ਸ਼ੇ ਸਿਧਾਂਤ ਅਨੁਸਾਰ, "ਤਨੁ ਮਨੁ ਧਨੁ ਸਭੁ ਸਉਪਿ ਗੁਰ ਕਉ ਹੁਕਮਿ ਮੰਨਿਐ ਪਾਈਐ"[45] ਅਨੁਸਾਰ ਹੀ ਸੀ। ਇਹ ਗੁਰੂ ਅਰਜਨ ਸਾਹਿਬ ਜੀ ਦੇ ਫ਼ੁਰਮਾਨ: "ਜੇ ਦੇਹਿ ਵਡਿਆਈ ਤਾ ਤੇਰੀ ਵਡਿਆਈ ਇਤ ਉਤ ਤੁਝਹਿ ਧਿਆਉ"[46] ਵਾਲੀ ਹੀ ਮਾਨਸਿਕਤਾ ਹੀ ਸੀ। ਅਨੰਦਪੁਰ ਸਾਹਿਬ ਛੱਡਣ ਤਕ ਆਪ ਪੂਰੀ ਤਰ੍ਹਾਂ ਗੁਰੂ-ਪਤੀ ਦੀ ਸੇਵਾ ਅਤੇ ਹਰਿ ਕੀ ਭਗਤੀ ਵਿਚ ਲੀਨ ਰਹੇ।

ਇਤਿਹਾਸ ਗਵਾਹ ਹੈ ਕਿ ਗੁਰੂ ਜੀ ਅਤੇ ਉਨ੍ਹਾਂ ਨਾਲ ਸਮੁੱਚੀ ਸੰਗਤ ਵੱਲੋਂ ਅਨੰਦਪੁਰ ਸਾਹਿਬ ਦਾ ਕਿਲ੍ਹਾ ਛੱਡਣ ਉਪਰੰਤ ਮੁਗ਼ਲ ਸਰਕਾਰ ਅਤੇ ਬਾਈਧਾਰ ਦੇ ਰਾਜਿਆਂ ਵੱਲੋਂ ਖਾਧੀਆਂ ਕਸਮਾਂ ਅਤੇ ਦਿੱਤੇ ਵਿਸ਼ਵਾਸ-ਭਰੋਸੇ ਨੂੰ ਤੋੜ ਕੇ ਇਕ ਜ਼ੋਰਦਾਰ ਹਮਲਾ ਗੁਰੂ ਕੇ ਕਾਫ਼ਲੇ ਉੱਤੇ ਕਰ ਦਿੱਤਾ ਗਿਆ ਅਤੇ ਸਿਰਸਾ ਨਦੀ ਦੇ ਕਿਨਾਰੇ ਖ਼ੂਨ-ਡੋਲ੍ਹਵੀਂ ਗਹਿਗਚ ਲੜਾਈ ਹੋਈ। ਜਿਸ ਵਿਚ ਇਕ ਪਾਸੇ ਮੁਗ਼ਲਈ ਅਤੇ ਬਾਈਧਾਰ ਦੇ ਹਿੰਦੂ ਰਾਜਿਆਂ ਦੀ ਸਾਂਝੀ ਕਮਾਨ ਹੇਠ ਬੜੀ ਭਾਰੀ ਫ਼ੌਜ ਅਤੇ

41. ਗਉੜੀ ਸੁਖਮਨੀ ਮ: ੫, ਪੰਨਾ 286.
42. ਵਾਰ ਬਿਹਾਗੜਾ, ਮ: ੩, ਪੰਨਾ 552.
43. ਗਉੜੀ ਮ: ੯, ਪੰਨਾ 219.
44. ਮਾਂਝ ਮ: ੫, ਪੰਨਾ 136.
45. ਰਾਮਕਲੀ ਮ: ੩ ਅਨੰਦੁ, ਪੰਨਾ 918.
46. ਆਸਾ ਮ: ੫, ਪੰਨਾ 382.

ਦੂਜੇ ਪਾਸੇ ਸਤਿਗੁਰਾਂ ਦੇ ਵੱਡੇ ਸਾਹਿਬਜ਼ਾਦੇ ਬਾਬਾ ਅਜੀਤ ਸਿੰਘ ਦੀ ਅਗਵਾਈ ਵਿਚ ਕੋਈ ਪੰਜ ਸੌ ਸਿੰਘਾਂ ਦੀ ਟੁਕੜੀ ਸੀ। ਰਾਤ ਦਾ ਘੁੱਪ ਹਨੇਰਾ, ਸਿਰਸਾ ਦਰਿਆ ਵਿਚ ਜ਼ੋਰਦਾਰ ਹੜ੍ਹ ਆਇਆ ਹੋਇਆ, ਸਖ਼ਤ ਸਰਦੀ ਵਾਲਾ ਪੋਹ ਦਾ ਮਹੀਨਾ ਅਤੇ ਅਸਾਵੀਂ ਲੜਾਈ। ਕੈਸਾ ਕਹਿਰ ਇਥੇ ਸਤਿਗੁਰਾਂ ਦਾ ਪਰਿਵਾਰ ਤਿੰਨ ਹਿੱਸਿਆਂ ਵਿਚ ਵੰਡਿਆ ਗਿਆ ਅਤੇ ਆਪਸ ਵਿਚ ਤਿੰਨੇ ਕਾਫ਼ਲੇ ਵਿਛੜ ਗਏ। ਅੱਜ ਕੱਲ੍ਹ ਇਥੇ ਗੁਰਦੁਆਰਾ ਵਿਛੋੜਾ ਸਾਹਿਬ ਉਸ ਇਤਿਹਾਸਕ ਯਾਦਗਾਰ ਨੂੰ ਸੰਭਾਲੇ ਹੋਏ ਹੈ। ਗੁਰੂ ਸਾਹਿਬ ਵੱਡੇ ਸਾਹਿਬਜ਼ਾਦਿਆਂ ਸਮੇਤ 40 ਕੁ ਸਿੰਘਾਂ ਦੇ, ਚਮਕੌਰ ਸਾਹਿਬ ਵੱਲ ਹੋ ਗਏ। ਮਾਤਾ ਗੁਜਰੀ ਜੀ ਅਤੇ ਛੋਟੇ ਸਾਹਿਬਜ਼ਾਦੇ ਬਾਬਾ ਜ਼ੋਰਾਵਾਰ ਸਿੰਘ ਅਤੇ ਬਾਬਾ ਫ਼ਤਹਿ ਸਿੰਘ ਸਰਹੰਦ ਵੱਲ ਹੋ ਗਏ ਅਤੇ ਮਾਤਾ ਸੁੰਦਰੀ ਜੀ ਅਤੇ ਮਾਤਾ ਸਾਹਿਬ ਕੌਰ ਜੀ ਭਾਈ ਮਨੀ ਸਿੰਘ ਤੇ ਭਾਈ ਸਾਹਿਬ ਸਿੰਘ ਆਦਿ ਕੁਝ ਸਿੰਘਾਂ ਸਮੇਤ ਦਿੱਲੀ ਵੱਲ ਨੂੰ ਹੋ ਗਏ ਅਤੇ ਉਹ ਅੰਤ ਨੂੰ ਲੰਮਾ ਬਿਖੜਾ ਪੈਂਡਾ ਤਹਿ ਕਰਦਿਆਂ ਦਿੱਲੀ ਪੁੱਜ ਗਏ। ਆਪਣੇ ਗੁਰੂ-ਪਤੀ, ਪੁੱਤਰਾਂ, ਪਰਿਵਾਰ ਅਤੇ ਪਿਆਰੇ ਖ਼ਾਲਸਾ ਪੰਥ ਤੋਂ ਵਿਛੜ ਕੇ ਦਿੱਲੀ ਵਿਚ ਕਿਸ ਤਰ੍ਹਾਂ ਦਿਨ ਬਤੀਤ ਕੀਤੇ ਉਨ੍ਹਾਂ ਮਹਾਨ ਮਾਤਾਵਾਂ ਨੇ, ਇਹ ਕਹਿਰ ਅਤੇ ਸਦਮਾ ਅੱਖਰਾਂ ਵਿਚ ਬਿਆਨ ਨਹੀਂ ਕੀਤਾ ਜਾ ਸਕਦਾ। ਉਨ੍ਹਾਂ ਸੰਕਟਮਈ ਹਾਲਾਤ ਦਾ ਆਪਣੇ ਅੰਤਰ-ਆਤਮੇ ਅਨੁਭਵ ਅਤੇ ਅਹਿਸਾਸ ਕਰਨ ਲੱਗਿਆਂ ਹੀ ਮਨ ਕੰਬ ਜਾਂਦਾ ਹੈ। ਧੰਨ ਗੁਰੂ ਪਾਤਸ਼ਾਹ! ਧੰਨ ਉਨ੍ਹਾਂ ਦਾ ਸਮੁੱਚਾ ਪਰਿਵਾਰ ਅਤੇ ਧੰਨ ਉਨ੍ਹਾਂ ਨਾਲ ਬਿਖਮ ਪੈਂਡੇ ਅਤੇ ਬਿਖੜੇ ਸੰਕਟਕਾਲੀਨ ਸਮੇਂ ਪੂਰੀ ਸਿਦਕਦਿਲੀ ਅਤੇ ਦ੍ਰਿੜ੍ਹਤਾ ਨਾਲ ਨਿਭਣ ਵਾਲੇ ਸਿੰਘ! ਸੰਸਾਰ ਵਿਚ ਅਜਿਹੀ ਮਿਸਾਲ ਹੋਰ ਕਿਧਰੇ ਨਹੀਂ ਮਿਲਦੀ। ਨਿਸਚੇ ਹੀ ਇਹ ਸਭ ਕੁਝ "ਗੁਰੁ ਮੇਰੈ ਸੰਗਿ ਸਦਾ ਹੈ ਨਾਲੇ"[47] ਦੀ ਭਾਵਨਾ ਅਤੇ ਅਹਿਸਾਸ ਨਾਲ ਹੀ ਸੰਭਵ ਹੋ ਸਕਿਆ ਹੋਵੇਗਾ। ਅਫ਼ਸੋਸ ਅਤੇ ਦੁਖਦਾਇਕ ਹੈ ਕਿ ਅਸੀਂ ਸਾਰੀਆਂ ਸੁੱਖ ਸਹੂਲਤਾਂ ਹੋਣ ਦੇ ਬਾਵਜੂਦ ਨਿਤ ਆਪਣੇ ਧਰਮ, ਕਰਮ ਅਤੇ ਸ਼ਰਮ ਤੋਂ ਡੋਲ ਰਹੇ ਹਾਂ। ਆਪਣੇ ਮਹਾਨ ਅਤੇ ਅਦੁੱਤੀ ਵਿਰਸੇ ਅਤੇ ਸਿਧਾਂਤ ਤੋਂ ਟੁੱਟ ਰਹੇ ਹਾਂ। ਗੁਰੂ ਪ੍ਰਤੀ ਨਿਸ਼ਠਾ ਤਾਂ ਮਨਫ਼ੀ ਹੀ ਹੁੰਦੀ ਜਾ ਰਹੀ ਹੈ। ਬਸ ! "ਜਿਉ ਕੂਕਰੁ ਹਰਕਾਇਆ ਧਾਵੈ ਦਹ ਦਿਸ ਜਾਇ॥ ਲੋਭੀ ਜੰਤੁ ਨ ਜਾਣਈ ਭਖੁ ਅਭਖੁ ਸਭ ਖਾਇ॥"[48] ਵਾਲੀ ਸਾਡੀ ਹਾਲਤ ਬਣ ਚੁੱਕੀ ਹੈ। ਅਫ਼ਸੋਸ ! ਅਤਿ ਦੁਖਦਾਇਕ।

ਕਾਫ਼ੀ ਸਮਾਂ ਲੰਘ ਜਾਣ ਉਪਰੰਤ ਮਾਤਾਵਾਂ ਨੂੰ ਗੁਰੂ ਸਾਹਿਬ ਦੇ ਸਾਬੋ ਕੀ ਤਲਵੰਡੀ (ਹੁਣ ਦਮਦਮਾ ਸਾਹਿਬ) ਵਿਖੇ ਹੋਣ ਦਾ ਪਤਾ ਲੱਗਾ ਤਾਂ ਦੋਵੇਂ ਹੀ ਭਾਈ ਮਨੀ ਸਿੰਘ, ਭਾਈ ਸਾਹਿਬ ਸਿੰਘ ਅਤੇ ਕੁਝ ਸਿੰਘਾਂ ਸਮੇਤ ਲੰਮਾ ਪੈਂਡਾ ਤਹਿ ਕਰ ਕੇ ਗੁਰੂ ਪਾਤਸ਼ਾਹ ਪਾਸ ਸਾਬੋ ਕੀ ਤਲਵੰਡੀ ਜਾ ਪਹੁੰਚੀਆਂ। ਇਥੇ ਗੁਰੂ ਸਾਹਿਬ ਸੰਗਤ ਵਿਚ ਦਰਬਾਰ ਲਾਈ ਬੈਠੇ ਸਨ। ਮਾਤਾਵਾਂ ਨੇ ਵੇਖਿਆ ਕਿ ਧਰਮ ਦੀ ਮੂਰਤ ਮਾਤਾ ਗੁਜਰੀ ਜੀ ਅਤੇ ਬਹੁਤ ਸਾਰੇ ਸਿੰਘ ਗੁਰੂ ਜੀ ਦੇ ਨਾਲ ਨਹੀਂ ਹਨ ਅਤੇ ਨਾ ਹੀ ਚਾਰੇ

47. ਆਸਾ ਮ: ੫, ਪੰਨਾ 394.
48. ਸਿਰੀਰਾਗੁ ਮ: ੫, ਪੰਨਾ 50.

ਸਾਹਿਬਜ਼ਾਦੇ ਮੌਜੂਦ ਸਨ। ਮਾਤਾਵਾਂ ਦੇ ਪੁੱਛਣ ਉੱਤੇ ਗੁਰੂ ਪਾਤਸ਼ਾਹ ਬੜੇ ਠਰ੍ਹੰਮੇ ਅਤੇ ਚੜ੍ਹਦੀ ਕਲਾ ਦੀ ਭਾਵਨਾ ਨਾਲ ਹਾਜ਼ਰ ਸਿੰਘਾਂ ਵੱਲ ਇਸ਼ਾਰਾ ਕਰ ਕੇ ਕਹਿ ਰਹੇ ਹਨ : "ਇਨ ਪੁਤਰਨ ਕੈ ਸੀਸ ਪੈ ਵਾਰ ਦੀਏ ਸੁਤ ਚਾਰ॥ ਚਾਰ ਮੂਏ ਤੋ ਕਿਆ ਹੂਆ ਜੀਵਤ ਕਈ ਹਜਾਰ॥" ਕੈਸੀ ਦ੍ਰਿੜ੍ਹਤਾ, ਕੈਸੀ ਸਿਦਕਦਿਲੀ ਅਤੇ ਅਡੋਲ ਤੇ ਅਹਿਲ ਵਿਸ਼ਵਾਸ ਚੜ੍ਹਦੀ ਕਲਾ ਦੇ ਮੁਜੱਸਮੇ ਗੁਰੂ ਗੋਬਿੰਦ ਸਿੰਘ ਜੀ ਦਾ ਇਹ ਅਸਚਰਜ, ਅਚੰਭਾ ਅਤੇ ਹੈਰਾਨੀਕੁਨ ਵਰਤਾਰਾ ਸੀ ਜੋ ਮਨੁੱਖੀ ਅਕਲ ਨੂੰ ਅੱਜ ਵੀ ਦੰਗ ਕਰ ਦਿੰਦਾ ਹੈ। ਇਹ ਤਾਂ ਕੇਵਲ ਤੇ ਕੇਵਲ ਸਰਬੰਸਦਾਨੀ, ਅੰਮ੍ਰਿਤ ਕੇ ਦਾਤੇ, ਸਾਹਿਬ-ਏ-ਕਮਾਲ ਅਤੇ ਮਰਦ-ਏ-ਕਾਮਲ ਹੀ ਕਰ ਸਕਦੇ ਸਨ। ਸੰਸਾਰ ਇਤਿਹਾਸ ਵਿਚ ਉਨ੍ਹਾਂ ਦਾ ਕੋਈ ਵੀ ਹੋਰ ਵੱਡੇ ਤੋਂ ਵੱਡਾ ਧਾਰਮਿਕ ਜਾਂ ਰਾਜਨੀਤਕ ਵਿਅਕਤੀ ਸਾਨੀ ਨਹੀਂ ਹੋ ਸਕਿਆ। ਜਿਸ ਸੱਸ ਮਾਤਾ ਨੇ ਸਾਹਿਬ ਦੇਵਾਂ ਨੂੰ ਜਨਮਦਾਤੀ ਮਾਤਾ ਨਾਲੋਂ ਵੀ ਵੱਧ ਪਿਆਰ ਦਿੱਤਾ ਅਤੇ ਜਿਨ੍ਹਾਂ ਨਿੱਕੇ-ਨਿੱਕੇ ਬਾਲਾਂ ਨੂੰ ਅਤਿ ਦੇ ਸਨੇਹ, ਪਿਆਰ ਅਤੇ ਸੱਧਰਾਂ ਨਾਲ ਪਾਲਿਆ-ਪਲੋਸਿਆ ਅਤੇ ਆਪਣੀ ਗੋਦ ਦਾ ਨਿੱਘ ਦਿੱਤਾ ਅਤੇ ਆਪਣੀ ਰੱਬ ਰੂਪੀ ਵੱਡੀ ਭੈਣ ਮਾਤਾ ਸੁੰਦਰੀ ਜੀ ਦੇ ਲਾਲ ਬਾਬਾ ਅਜੀਤ ਸਿੰਘ ਦੀ ਸ਼ਹੀਦੀ ਪਾ ਜਾਣ ਦੀ ਖ਼ਬਰ ਸੁਣ ਕੇ ਮਾਤਾ ਸਾਹਿਬ ਕੌਰ ਦੇ ਦਿਲ ਉੱਤੇ ਕੀ ਵਾਪਰਿਆ ਅਤੇ ਇਸ ਅਸਹਿ ਅਤੇ ਅਕਹਿ ਸਦਮੇ ਨੂੰ ਉਨ੍ਹਾਂ ਨੇ ਕਿਵੇਂ ਸਹਾਰਿਆ, ਇਸ ਦਾ ਅੰਦਾਜ਼ਾ ਨਹੀਂ ਲਾਇਆ ਜਾ ਸਕਦਾ ਅਤੇ ਨਾ ਹੀ ਇਸ ਨੂੰ ਅੱਖਰਾਂ ਵਿਚ ਬਿਆਨ ਹੀ ਕੀਤਾ ਜਾ ਸਕਦਾ ਹੈ। ਇਹ ਤਾਂ ਇਕ ਬਹੁਤ ਹੀ ਡੂੰਘੇ ਅਨੁਭਵ ਅਤੇ ਅਹਿਸਾਸ ਦਾ ਹੀ ਅਜੀਬੋ-ਗ਼ਰੀਬ ਮਾਮਲਾ ਸੀ। ਹੁਣ ਉਨ੍ਹਾਂ ਦੇ ਸਾਹਮਣੇ "ਹਰਿ ਕਾ ਏਕੁ ਅਚੰਭਉ ਦੇਖਿਆ ਮੇਰੇ ਲਾਲ ਜੀਉ ਜੋ ਕਰੇ ਸੁ ਧਰਮ ਨਿਆਏ ਰਾਮ॥"[49] ਦਾ ਗੁਰੂ-ਸਿਧਾਂਤ, ਸ਼ਹੀਦੀਆਂ ਵਾਲਾ ਗੁਰੂ-ਇਤਿਹਾਸ ਅਤੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਵੱਲੋਂ ਦਿੱਤਾ ਜਾਂਦਾ ਢਾਰਸ ਹੀ ਇੱਕੋ-ਇਕ ਸਹਾਰਾ ਸੀ। ਸੰਸਾਰ ਇਤਿਹਾਸ ਗਵਾਹ ਹੈ ਕਿ ਬੜੇ-ਬੜੇ ਮਹਾਂਬਲੀ ਯੋਧੇ ਤੇ ਸੂਰਮੇ ਪੁੱਤਰਾਂ ਦੇ ਮਾਰੇ ਜਾਣ ਉਪਰੰਤ ਬੁਰੀ ਤਰ੍ਹਾਂ ਡੋਲ ਗਏ, ਹਥਿਆਰ ਹੀ ਸੁੱਟ ਦਿੱਤੇ ਅਤੇ ਹੌਂਸਲਾ ਹਾਰ ਗਏ ਸਨ ਪ੍ਰੰਤੂ ਇਥੇ ਤਾਂ "ਜਉ ਤਉ ਪ੍ਰੇਮ ਖੇਲਣ ਕਾ ਚਾਉ॥ ਸਿਰੁ ਧਰਿ ਤਲੀ ਗਲੀ ਮੇਰੀ ਆਉ॥"[50] ਤਥਾ "ਮਰਣੁ ਮੁਣਸਾ ਸੂਰਿਆ ਹਕੁ ਹੈ ਜੋ ਹੋਇ ਮਰਨਿ ਪਰਵਾਣੋ"[51] ਤਥਾ "ਪਹਿਲਾ ਮਰਣੁ ਕਬੂਲਿ ਜੀਵਣ ਕੀ ਛਡਿ ਆਸ"[52] ਅਤੇ "ਕਬੀਰ ਮੇਰਾ ਮੁਝ ਮਹਿ ਕਿਛੁ ਨਹੀ ਜੋ ਕਿਛੁ ਹੈ ਸੋ ਤੇਰਾ॥ ਤੇਰਾ ਤੁਝ ਕਉ ਸਉਪਤੇ ਕਿਆ ਲਾਗੈ ਮੇਰਾ॥"[53] ਦੀ ਹੀ ਅਗੰਮੀ ਖੇਡ ਸੀ। ਸਤਿਗੁਰੂ ਦਰਬਾਰ ਵਿਚ ਮਾਤਾਵਾਂ ਸਮੇਤ ਸਾਰੀ ਸੰਗਤ ਨੂੰ ਗੁਰੂ-ਇਤਿਹਾਸ ਅਤੇ ਪੈਂਡੇ ਦੇ ਸਾਰੇ ਬਿਖੜੇ ਹਾਲਾਤ ਬਾਰੇ ਜਾਣੂੰ ਕਰਵਾਉਂਦੇ ਅਤੇ ਉਨ੍ਹਾਂ ਨੂੰ ਅਕਾਲ



---

49. ਬਿਹਾਗੜਾ ਮ: ੫, ਪੰਨਾ 541.
50. ਸਲੋਕ ਵਾਰਾਂ ਤੇ ਵਧੀਕ ਮ: ੧, ਪੰਨਾ 1412.
51. ਵਡਹੰਸੁ ਮ: ੧, ਪੰਨਾ 579.
52. ਵਾਰ ਮਾਰੂ ਮ: ੫, ਪੰਨਾ 1102.
53. ਸਲੋਕ ਕਬੀਰ ਜੀ, ਪੰਨਾ 1375.

ਪੁਰਖ ਦੇ ਭਾਣੇ ਨੂੰ ਖਿੜੇ ਮੱਥੇ, "ਜਿਉ ਜਿਉ ਤੇਰਾ ਹੁਕਮੁ ਤਿਵੈ ਤਿਉ ਹੋਵਣਾ"[54] ਅਨੁਸਾਰ ਜੀਵਨ ਬਤੀਤ ਕਰਨ ਲਈ ਪ੍ਰੇਰਦੇ। ਸਤਿਗੁਰਾਂ ਪਾਸੋਂ ਸਾਰਾ ਬ੍ਰਿਤਾਂਤ ਸੁਣ ਕੇ ਮਾਤਾਵਾਂ ਅਤੇ ਸੰਗਤ ਦੰਗ, ਪਸ਼ੇਮਾਨ, ਅਸਚਰਜ ਅਤੇ ਹੈਰਾਨ ਹੋ ਜਾਂਦੀਆਂ ਅਤੇ ਸ਼ਰਧਾ ਅਤੇ ਸਤਿਕਾਰ ਨਾਲ ਪੁਕਾਰ ਉੱਠਦੀਆਂ "ਧੰਨ ਸਤਿਗੁਰੂ, ਧੰਨ ਸਤਿਗੁਰੂ !" ਸੱਚਮੁੱਚ ਹੀ ਇਹ ਗੁਰੂ ਅਰਜਨ ਸਾਹਿਬ ਦੇ ਇਲਾਹੀ ਫ਼ੁਰਮਾਨ, "ਸੁਹੇਲਾ ਕਹਨੁ ਕਹਾਵਨੁ ॥ ਤੇਰਾ ਬਿਖਮੁ ਭਾਵਨੁ ॥"[55] ਵਾਲੀ ਅਵਸਥਾ ਹੀ ਸੀ, ਜੋ ਕਲਗ਼ੀਆਂ ਵਾਲਾ ਪਾਤਸ਼ਾਹ ਹੀ ਜਰ ਸਕਣ ਦੇ ਸਮੱਰਥ ਸੀ। ਜਿਸ ਸਰਬੰਸਦਾਨੀ ਗੁਰੂ ਦਾ ਹੋਰ ਕੋਈ ਸਾਨੀ ਨਾ ਹੀ ਹੋਇਆ, ਨਾ ਹੀ ਕਦੀ ਹੋਵੇਗਾ।

ਸਭ ਕੁਝ ਕੁਰਬਾਨ ਕਰ ਦੇਣ ਉਪਰੰਤ ਵੀ ਸਾਬੋ ਕੀ ਤਲਵੰਡੀ ਵਿਖੇ ਹੁਣ ਸਹਿਜ ਚਿਤ ਅਤੇ ਸ਼ਾਂਤ ਸੁਭਾਅ ਹੋ ਕੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਭਾਈ ਮਨੀ ਸਿੰਘ ਪਾਸੋਂ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਸੰਪੂਰਨਤਾ ਕਰਵਾਉਂਦੇ ਸਨ ਅਤੇ ਨਿਤਾਪ੍ਰਤੀ ਹੀ ਗੁਰ-ਸੰਗਤ ਨੂੰ ਗੁਰ-ਇਤਿਹਾਸ ਅਤੇ ਗੁਰਮਤਿ ਵਿਚਾਰਾਂ ਸੁਣਾਉਂਦੇ ਅਤੇ ਮਾਤਾਵਾਂ ਵੀ ਸਾਰੇ ਹਾਲਾਤ ਬਾਰੇ ਸੁਣਦੀਆਂ, ਸਤਿਗੁਰੂ ਸਭ ਨੂੰ ਅਕਾਲ ਪੁਰਖ ਦੇ ਭਾਣੇ ਨੂੰ ਮੰਨਣ ਅਤੇ ਸਦਾ ਚੜ੍ਹਦੀ ਕਲਾ ਵਿਚ ਰਹਿਣ ਦਾ ਉਪਦੇਸ਼ ਕਰਦੇ ਰਹਿੰਦੇ ਸਨ। ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਸੰਪੂਰਨਤਾ ਹੋਣ ਉਪਰੰਤ ਬਾਬਾ ਦੀਪ ਸਿੰਘ ਜੀ ਪਾਸੋਂ ਚਾਰ ਉਤਾਰੇ ਕਰਵਾਏ ਗਏ। ਗੁਰੂ ਗ੍ਰੰਥ ਸਾਹਿਬ ਦਾ ਪ੍ਰਕਾਸ਼ ਕਰਨ ਅਤੇ ਪਾਠ ਕਰਨ ਦੀ ਸੇਵਾ ਬਾਬਾ ਦੀਪ ਸਿੰਘ ਜੀ ਦੇ ਜ਼ਿੰਮੇ ਲਾਈ ਅਤੇ ਭਾਈ ਮਨੀ ਸਿੰਘ ਜੀ ਸਤਿਗੁਰਾਂ ਦੀ ਹਜ਼ੂਰੀ ਵਿਚ ਗੁਰਬਾਣੀ ਅਰਥ ਕਰਦੇ। ਦੇਸ਼ ਦੇ ਬਦਲੇ ਹੋਏ ਰਾਜਨੀਤਕ ਹਾਲਾਤ ਨੂੰ ਮੁੱਖ ਰੱਖਦਿਆਂ ਸਤਿਗੁਰਾਂ ਨੇ ਦੋਹਾਂ ਮਾਤਾਵਾਂ ਨੂੰ ਦਿੱਲੀ ਪਰਤਣ ਲਈ ਆਦੇਸ਼ ਕੀਤਾ ਅਤੇ ਦੋਵੇਂ ਭੈਣਾਂ ਦਿੱਲੀ ਪੁੱਜ ਗਈਆਂ। ਭਾਵੇਂ ਵਿਛੜਨ ਨੂੰ ਦਿਲ ਨਹੀਂ ਸੀ ਕਰਦਾ ਪ੍ਰੰਤੂ ਗੁਰੂ-ਪਤੀ ਦਾ ਹੁਕਮ ਅਟੱਲ ਸੀ, ਉਸ ਨੂੰ ਸਵੀਕਾਰਨਾ ਹੀ ਸਹੀ ਸੀ। ਉਨ੍ਹਾਂ ਲਈ ਗੁਰੂ-ਪਤੀ ਦਾ ਹੁਕਮ ਹੀ ਇਲਾਹੀ ਹੁਕਮ ਸੀ। ਜਿਵੇਂ ਗੁਰਬਾਣੀ ਵਿਚ ਫ਼ੁਰਮਾਇਆ ਹੈ : "ਜਹ ਬੈਸਾਲਹਿ ਤਹ ਬੈਸਾ ਸੁਆਮੀ ਜਹ ਭੇਜਹਿ ਤਹ ਜਾਵਾ ॥ ਸਭ ਨਗਰੀ ਮਹਿ ਏਕੋ ਰਾਜਾ ਸਭੇ ਪਵਿਤੁ ਹਹਿ ਥਾਵਾ ॥"[56]

ਔਰੰਗਜ਼ੇਬ ਦੇ ਮਰਨ ਨਾਲ ਹੀ ਉਸ ਦੇ ਪੁੱਤਰਾਂ ਵਿਚ ਤਖ਼ਤ ਲਈ ਜੰਗ ਸ਼ੁਰੂ ਹੋ ਗਈ ਸੀ ਅਤੇ ਉਸ ਦੇ ਛੋਟੇ ਪੁੱਤਰ ਆਜ਼ਮਸ਼ਾਹ ਨੇ ਬਾਦਸ਼ਾਹ ਹੋਣ ਦਾ ਐਲਾਨ ਕਰ ਦਿੱਤਾ ਜਦੋਂ ਕਿ ਉਨ੍ਹਾਂ ਦਾ ਵੱਡਾ ਪੁੱਤਰ ਬਹਾਦਰ ਸ਼ਾਹ, ਜੋ ਕਾਬਲ ਦਾ ਸੂਬੇਦਾਰ ਸੀ ਅਤੇ ਤਖ਼ਤ ਦਾ ਹੱਕਦਾਰ ਸੀ, ਨੇ ਗੁਰੂ ਸਾਹਿਬ ਨੂੰ ਉਸ ਦੀ ਮਦਦ ਕਰਨ ਲਈ ਬੇਨਤੀ ਕੀਤੀ। ਬਹਾਦਰ ਸ਼ਾਹ ਨੇ ਬੜੀ ਅਧੀਨਗੀ ਨਾਲ ਮਦਦ ਵੀ ਮੰਗੀ ਅਤੇ ਅਨੇਕਾਂ ਵਾਅਦੇ ਵੀ ਕੀਤੇ। ਸਮੇਂ ਦੀ ਨਜ਼ਾਕਤ ਨੂੰ ਵੇਖਦਿਆਂ ਸਤਿਗੁਰਾਂ ਨੇ ਬਹਾਦਰ ਸ਼ਾਹ ਦੀ ਤਖ਼ਤ ਪ੍ਰਾਪਤੀ ਵਿਚ ਮਦਦ ਕੀਤੀ ਅਤੇ ਉਹ ਹਿੰਦੁਸਤਾਨ ਦਾ ਬਾਦਸ਼ਾਹ



---

54. ਵਾਰ ਗੂਜਰੀ ਮ: ੫, ਪੰਨਾ 523.
55. ਸਿਰੀਰਾਗੁ ਮ: ੫, ਪੰਨਾ 51.
56. ਮਾਰੂ ਮ: ੩, ਪੰਨਾ 993.

ਬਣ ਗਿਆ। ਕੁਝ ਸਮੇਂ ਬਾਅਦ ਬਾਦਸ਼ਾਹ ਨੇ ਗੁਰੂ ਜੀ ਨੂੰ ਬਤੌਰ 'ਮਹਿਮਾਨੇ-ਏ-ਖਸੂਸੀ' ਦਿੱਲੀ ਦਰਸ਼ਨ ਦੇਣ ਦੀ ਬੇਨਤੀ ਕੀਤੀ। ਇਸ ਤਰ੍ਹਾਂ ਸਤਿਗੁਰੂ ਜੀ ਸ਼ਾਹੀ ਮਹਿਮਾਨ ਦੇ ਤੌਰ 'ਤੇ ਦਿੱਲੀ ਪੁੱਜ ਗਏ। ਦੋਵੇਂ ਮਾਤਾਵਾਂ ਗੁਰੂ ਜੀ ਨੂੰ ਦਿੱਲੀ ਵਿਖੇ ਮਿਲ ਕੇ ਬਹੁਤ ਪ੍ਰਸੰਨ-ਚਿਤ ਹੋਈਆਂ। ਕੁਝ ਸਮਾਂ ਗੁਰੂ ਜੀ ਦਾ ਸਾਥ ਮਾਨਣ ਦਾ ਸੁਭਾਗ ਪ੍ਰਾਪਤ ਹੋਇਆ; ਪ੍ਰੰਤੂ 1707 ਈ. ਵਿਚ ਬਹਾਦਰ ਸ਼ਾਹ ਦੇ ਛੋਟੇ ਭਰਾ ਕਾਮਬਖ਼ਸ਼ ਨੇ ਦੱਖਣ ਵਿਚ ਬਾਦਸ਼ਾਹ ਵਿਰੁੱਧ ਬਗ਼ਾਵਤ ਕਰ ਦਿੱਤੀ ਅਤੇ ਬਹਾਦਰ ਸ਼ਾਹ ਨੇ ਇਸ ਬਗ਼ਾਵਤ ਨੂੰ ਦਬਾਉਣ ਲਈ ਦੱਖਣ ਵੱਲ ਨੂੰ ਕੂਚ ਕੀਤਾ ਅਤੇ ਬਾਦਸ਼ਾਹ ਦੀ ਬੇਨਤੀ ਉੱਤੇ ਗੁਰੂ ਸਾਹਿਬ ਵੀ ਬਾਦਸ਼ਾਹ ਦੇ ਨਾਲ ਜਾਣ ਲਈ ਤਿਆਰ ਹੋ ਗਏ ਤਾਂ ਮਾਤਾ ਸਾਹਿਬ ਕੌਰ ਜੀ ਨੇ ਨਿਮਰਤਾ ਸਹਿਤ ਗੁਰੂ ਜੀ ਦੇ ਨਾਲ ਜਾਣ ਲਈ ਬੇਨਤੀ ਕੀਤੀ। ਸਤਿਗੁਰਾਂ ਨੇ ਮਾਤਾ ਜੀ ਦੀਆਂ ਪ੍ਰੇਮਾ-ਭਗਤੀ ਦੀਆਂ ਭਾਵਨਾਵਾਂ ਨੂੰ ਮੁੱਖ ਰੱਖਦਿਆਂ ਉਨ੍ਹਾਂ ਨੂੰ ਨਾਲ ਜਾਣ ਦੀ ਆਗਿਆ ਦੇ ਦਿੱਤੀ ਅਤੇ ਮਾਤਾ ਸੁੰਦਰੀ ਜੀ ਦਿੱਲੀ ਵਿਖੇ ਹੀ ਗੁਰੂ ਕੀ ਸੰਗਤ ਅਤੇ ਪੰਗਤ ਦੀ ਸੇਵਾ ਵਿਚ ਲੱਗੇ ਰਹੇ। ਕੁਝ ਦਿਨਾਂ ਦਾ ਪੈਂਡਾ ਤੈਅ ਕਰਨ ਉਪਰੰਤ ਅਚਾਨਕ ਗੁਰੂ ਜੀ ਬਾਦਸ਼ਾਹ ਦੇ ਕਾਫ਼ਲੇ ਤੋਂ ਵੱਖ ਹੋ ਗਏ ਅਤੇ ਉਥੋਂ ਚੱਲ ਕੇ ਆਪ ਜੀ ਗੋਦਾਵਰੀ ਦੇ ਕੰਢੇ ਨੰਦੇੜ ਪਹੁੰਚ ਗਏ ਅਤੇ ਇਥੇ ਹੀ ਮਾਤਾ ਸਾਹਿਬ ਕੌਰ ਜੀ ਦਾ ਗੁਰਦੁਆਰਾ ਹੈ। ਭਾਵੇਂ ਗੁਰੂ ਜੀ ਲੋੜ ਅਨੁਸਾਰ ਵੱਖ-ਵੱਖ ਥਾਵਾਂ ਉੱਤੇ ਜਾਂਦੇ, ਪ੍ਰੰਤੂ ਮਾਤਾ ਸਾਹਿਬ ਕੌਰ ਅਤੇ ਭਾਈ ਸਾਹਿਬ ਸਿੰਘ ਉਸੇ ਥਾਂ ਹੀ ਬਿਰਾਜਦੇ।



ਪ੍ਰਸਿੱਧ ਵਿਦਵਾਨ ਅਤੇ ਸਾਹਿਤਕਾਰ ਡਾ. ਮਹਿੰਦਰ ਕੌਰ ਗਿੱਲ ਅਤੇ ਵੱਖ-ਵੱਖ ਇਤਿਹਾਸਕਾਰਾਂ ਅਨੁਸਾਰ ਮਾਤਾ ਸਾਹਿਬ ਕੌਰ ਦੇ ਨਾਲ ਬਾਲਕ ਸਰਦਾਰ ਜੱਸਾ ਸਿੰਘ ਆਹਲੂਵਾਲੀਆ ਅਤੇ ਉਨ੍ਹਾਂ ਦੀ ਮਾਤਾ ਜੋ ਦਿੱਲੀ ਵਿਖੇ ਦੋਵਾਂ ਮਾਤਾਵਾਂ ਦੀ ਸੇਵਾ ਵਿਚ ਰਹਿੰਦਿਆਂ ਗੁਰਬਾਣੀ ਦਾ ਪਾਠ ਤੇ ਦੁਤਾਰੇ ਨਾਲ ਕੀਰਤਨ ਕਰਦੇ ਸਨ, ਵੀ ਮਾਤਾ ਸਾਹਿਬ ਕੌਰ ਨਾਲ ਹੀ ਨੰਦੇੜ ਵਿਖੇ ਆ ਗਏ। ਇਥੇ ਮਾਤਾ ਸਾਹਿਬ ਕੌਰ ਦੀ ਦੇਖ-ਰੇਖ ਹੇਠ ਗੁਰੂ ਮਰਯਾਦਾ ਅਨੁਸਾਰ ਸੰਗਤ ਤੇ ਪੰਗਤ ਦਾ ਵਰਤਾਰਾ ਪੂਰੀ ਸ਼ਰਧਾ ਅਤੇ ਗੁਰਮਤਿ ਦਸਤੂਰ ਅਨੁਸਾਰ ਚੱਲਦੇ ਸਨ ਭਾਵ 'ਗੁਰੂ ਕਾ ਲੰਗਰ' ਦੇ ਨਾਲ-ਨਾਲ ਗੁਰਬਾਣੀ ਦੇ ਕਥਾ ਕੀਰਤਨ ਦਾ ਪ੍ਰਵਾਹ ਵੀ ਚੱਲਦਾ ਸੀ। ਸਤਿਗੁਰੂ ਵੀ ਬਾਹਰਲੀਆਂ ਸੰਗਤਾਂ ਨੂੰ ਮਿਲ ਕੇ ਗੁਰਮਤਿ ਵਿਚਾਰਾਂ ਕਰ ਕੇ ਨਿਹਾਲ ਕਰਨ ਉਪਰੰਤ ਮਾਤਾ ਸਾਹਿਬ ਕੌਰ ਦੇ ਡੇਰੇ ਪਹੁੰਚ ਜਾਂਦੇ ਅਤੇ ਲੰਗਰ-ਪ੍ਰਸ਼ਾਦ ਛਕਦੇ ਸਨ। ਇਸ ਧਾਰਮਿਕ ਸਥਾਨ ਦਾ ਪ੍ਰਬੰਧ ਚਲਾਉਣ ਦੀ ਜ਼ਿੰਮੇਵਾਰੀ ਭਾਈ ਸਾਹਿਬ ਸਿੰਘ ਦੀ ਸੀ। ਮਾਤਾ ਸਾਹਿਬ ਕੌਰ ਜੀ ਤਕਰੀਬਨ 9 ਮਹੀਨੇ ਇਥੇ ਸਤਿਗੁਰਾਂ ਦੀ ਸੰਗਤ ਵਿਚ ਵਿਚਰੇ, ਉਪਰੰਤ ਗੁਰੂ ਜੀ ਦੇ ਹੁਕਮ ਅਨੁਸਾਰ ਮਾਤਾ ਜੀ ਅਤੇ ਦੋਵੇਂ ਬਾਲਕ ਜੱਸਾ ਸਿੰਘ ਆਹਲੂਵਾਲੀਆ ਤੇ ਉਸ ਦੀ ਮਾਤਾ ਸਮੇਤ ਵਾਪਸ ਦਿੱਲੀ ਪਰਤ ਕੇ ਮਾਤਾ ਸੁੰਦਰੀ ਜੀ ਪਾਸ ਪਹੁੰਚ ਗਏ। ਗੁਰੂ ਰਾਮਦਾਸ ਜੀ ਫ਼ਰਮਾਉਂਦੇ ਹਨ : "ਜੇ ਪਾਸਿ ਬਹਾਲਹਿ ਤਾ ਤੁਝਹਿ ਅਰਾਧੀ ਜੇ ਮਾਰਿ ਕਢਹਿ ਭੀ ਧਿਆਈ॥"[57] ਮਾਤਾ ਜੀ ਦੇ

---

57. ਸੂਹੀ ਮ: 8, ਪੰਨਾ 757.

ਸਾਹਮਣੇ ਇਹ ਅਮੋਲਕ ਵਿਚਾਰ ਸੀ। ਉਨ੍ਹਾਂ ਨੇ ਆਪਣੇ ਗੁਰੂ-ਪਤੀ ਦਾ ਹੁਕਮ ਸਿਰ ਮੱਥੇ ਮੰਨਿਆ।

ਭਾਈ ਰਾਮ ਕੁਇਰ ਸਿੰਘ, ਗੁਰਬਖ਼ਸ਼ ਸਿੰਘ ਅਤੇ ਭਾਈ ਸਾਹਿਬ ਸਿੰਘ ਵੀ ਮਾਤਾ ਜੀ ਨਾਲ ਹੀ ਦਿੱਲੀ ਪਹੁੰਚ ਗਏ। ਵਰਣਨਯੋਗ ਹੈ ਕਿ ਨੰਦੇੜ ਤੋਂ ਰਵਾਨਾ ਹੋਣ ਤੋਂ ਪਹਿਲਾਂ ਮਾਤਾ ਸਾਹਿਬ ਕੌਰ ਜੀ ਦੀ ਸਤਿਗੁਰਾਂ ਦੇ ਸੰਗ ਰਹਿਣ ਦੀ ਪ੍ਰੇਮ-ਭਗਤੀ ਭਰਪੂਰ ਬੇਨਤੀ ਨੂੰ ਸੁਣ ਕੇ ਗੁਰੂ ਜੀ ਨੇ ਮਾਤਾ ਸਾਹਿਬ ਕੌਰ ਨੂੰ ਧਰਵਾਸ ਦਿਵਾਇਆ ਅਤੇ ਉਨ੍ਹਾਂ ਨਿਤਾਪ੍ਰਤੀ ਦਰਸ਼ਨ ਦੀਦਾਰੇ ਕਰਨ ਹਿੱਤ ਗੁਰੂ ਹਰਿਗੋਬਿੰਦ ਜੀ ਦੇ ਪੰਜ ਸ਼ਸਤਰ ਅਤੇ ਗੁਰੂ ਜੀ ਦੀ ਮੋਹਰ ਬਖ਼ਸ਼ ਦਿੱਤੀ ਅਤੇ ਕਿਹਾ ਕਿ ਉਹ ਖ਼ਾਲਸਾ ਪੰਥ ਦੀ ਮਾਤਾ ਹਨ ਅਤੇ ਜਦੋਂ ਵੀ ਖ਼ਾਲਸਾ ਪੰਥ ਨੂੰ ਕੋਈ ਆਦੇਸ਼ ਘੱਲਣ ਦੀ ਲੋੜ ਹੋਵੇ ਤਾਂ ਉਹ ਮੋਹਰ ਹੁਕਮਨਾਮੇ ਉੱਤੇ ਲਗਾ ਦੇਣ। ਸ. ਸਮਸ਼ੇਰ ਸਿੰਘ 'ਅਸ਼ੋਕ' ਅਨੁਸਾਰ ਮਾਤਾ ਜੀ ਨੇ ਅੱਠ ਹੁਕਮਨਾਮੇ ਸਿੱਖ ਸੰਗਤਾਂ ਨੂੰ ਘੱਲੇ, ਜੋ ਬਹੁਤਾ ਕਰਕੇ ਲੰਗਰ-ਸੇਵਾ ਅਤੇ ਖੂਹ ਲਗਵਾਉਣ ਆਦਿ ਲੋਕ-ਸੇਵਾ ਲਈ ਹੀ ਸਨ। ਇਹ ਸ਼ਸਤਰ ਇਕ ਸੋਨੇ ਦੀ ਮੁੱਠ ਵਾਲੀ ਕਿਰਪਾਨ, ਦੋ ਤਲਵਾਰਾਂ ਅਤੇ ਦੋ ਖੰਡੇ ਸਨ, ਜਿਨ੍ਹਾਂ ਨੂੰ ਮਾਤਾ ਜੀ ਇਕ ਵੱਖਰੇ ਕਮਰੇ ਵਿਚ ਇਕ ਵੱਖਰੇ ਪਲੰਘ ਉੱਤੇ ਸਜਾ ਕੇ ਰੱਖਦੇ ਅਤੇ ਹਰ ਰੋਜ਼ ਇਨ੍ਹਾਂ ਸ਼ਸਤਰਾਂ ਦੇ ਦਰਸ਼ਨ ਕਰ ਕੇ ਨਿਹਾਲ ਹੋ ਜਾਂਦੇ।

ਮਾਤਾ ਸੁੰਦਰੀ ਜੀ ਦੇ ਸਥਾਨ ਉੱਤੇ ਸੰਗਤਾਂ ਜੁੜਦੀਆਂ ਅਤੇ ਗੁਰਮਤਿ ਵਿਚਾਰਾਂ ਹੁੰਦੀਆਂ ਅਤੇ ਨਾਲ ਹੀ ਮਾਤਾ ਸਾਹਿਬ ਕੌਰ ਜੀ ਪਾਸੋਂ ਗੁਰੂ ਜੀ ਦੇ ਅਨੇਕਾਂ ਕੌਤਕਾਂ ਬਾਰੇ ਸੁਣ ਕੇ ਨਿਹਾਲ ਹੁੰਦੀਆਂ। ਦੋਵੇਂ ਭੈਣਾਂ ਇਕ ਜਾਨ, ਇਕ ਸੁਰ, ਇਕ ਮੱਤ ਅਤੇ ਇਕ ਜੁੱਟ ਹੋ ਕੇ ਪੰਥਕ ਸੇਵਾਵਾਂ ਵਿਚ ਰੁੱਝੀਆਂ ਰਹਿੰਦੀਆਂ। ਮਾਨੋ ਹੁਣ ਇਹ ਸਥਾਨ ਹੀ ਸਿੱਖੀ ਦਾ ਕੇਂਦਰੀ ਸਥਾਨ ਬਣ ਗਿਆ ਸੀ। ਇਥੇ ਹੀ 1708 ਈ. ਵਿਚ ਦੋਵਾਂ ਮਾਤਾਵਾਂ, ਸਮੇਤ ਸਮੁੱਚੀ ਸੰਗਤ, ਨੂੰ ਦਸਮੇਸ਼ ਜੀ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਜੋਤੀ ਜੋਤਿ ਸਮਾਉਣ ਸੰਬੰਧੀ ਖ਼ਬਰ ਮਿਲੀ। ਦੋਵੇਂ ਮਾਤਾਵਾਂ ਅਤੇ ਗੁਰੂ ਕੀ ਸੰਗਤ ਇਕ ਵਾਰ ਤਾਂ ਬਹੁਤ ਹੀ ਜਜ਼ਬਾਤੀ ਹੋ ਗਈ, ਪ੍ਰੰਤੂ ਗੁਰੂ-ਘਰ ਦੀਆਂ ਸ਼ਹੀਦੀਆਂ, ਕੁਰਬਾਨੀਆਂ, ਅਕਾਲ ਪੁਰਖ ਦੇ ਭਾਣੇ, "ਤੇਰਾ ਕੀਆ ਮੀਠਾ ਲਾਗੈ ॥ ਹਰਿ ਨਾਮੁ ਪਦਾਰਥੁ ਨਾਨਕੁ ਮਾਂਗੈ ॥"[58] ਤਥਾ ਅਕਾਲ ਪੁਰਖ ਦੇ ਭਾਣੇ ਨੂੰ ਗੁਰ ਫ਼ੁਰਮਾਨ, "ਉਲਾਹਨੋ ਮੈ ਕਾਹੂ ਨ ਦੀਓ ॥ ਮਨ ਮੀਠ ਤੁਹਾਰੋ ਕੀਓ ॥"[59] ਦੀ ਰੀਤ ਅਤੇ ਸਿਧਾਂਤ ਨੂੰ ਮੰਨਦਿਆਂ ਸ਼ਾਂਤ ਹੋ ਕੇ ਸਹਿਜ ਵਿਚ ਆ ਗਈਆਂ ਅਤੇ ਦੋਵੇਂ ਮਾਤਾਵਾਂ ਨਿਤ ਆਪਣੇ ਸੇਵਾ ਤੇ ਸਿਮਰਨ ਦੇ ਪਵਿੱਤਰ ਕਾਰਜ ਵਿਚ ਲੀਨ ਹੋ ਗਈਆਂ। ਇਸ ਸਮੇਂ ਮਾਤਾ ਸਾਹਿਬ ਕੌਰ ਜੀ ਦੀ ਬਹਿਬਲਤਾ ਅਤੇ ਭਾਵੁਕਤਾ ਨੂੰ ਸ਼ਾਂਤ ਕਰਨ ਅਤੇ ਭਾਣਾ ਮੰਨਣ ਲਈ ਤਿਆਰ ਕਰਨ ਵਿਚ ਅਤੇ ਗੁਰੂ ਕੀ ਸੰਗਤ ਨੂੰ ਚੜ੍ਹਦੀ ਕਲਾ ਵਿਚ ਰੱਖਣ ਲਈ ਜੋ ਯੋਗਦਾਨ ਮਾਤਾ ਸੁੰਦਰੀ ਜੀ ਨੇ ਪਾਇਆ ਅਤੇ ਜੋ ਵਿਲੱਖਣ ਸੂਰਮਗਤੀ ਵਾਲਾ ਰੋਲ ਨਿਭਾਇਆ, ਉਹ ਬਿਆਨ ਤੋਂ ਬਾਹਰ ਹੈ। ਅਜਿਹੇ ਸਮੇਂ ਵੱਡੇ-

58. ਆਸਾ ਮ: ੫, ਪੰਨਾ 394.
59. ਨਟ ਨਾਰਾਇਣ ਮ: ੫, ਪੰਨਾ 978.

ਵੱਡੇ ਸੂਰਮੇ ਡੋਲ ਜਾਂਦੇ ਰਹੇ ਹਨ। ਇਤਿਹਾਸ ਇਸ ਤੱਥ ਦਾ ਗਵਾਹ ਹੈ, ਪ੍ਰੰਤੂ ਇਹ ਕਾਰਜ ਤਾਂ "ਬਤੀਹ ਸੁਲਖਣੀ" ਤੇ "ਜਿਤੁ ਗ੍ਰਿਹਿ ਵਸੈ ਸੋ ਗ੍ਰਿਹੁ ਸੋਭਾਵੰਤਾ"[60] ਵਾਲੇ ਦੈਵੀ ਗੁਣਾਂ ਵਾਲੀ ਮਾਤਾ ਸੁੰਦਰੀ ਜੀ ਹੀ ਨਿਭਾ ਸਕੇ। ਜੋ ਲਾਸਾਨੀ ਅਤੇ ਸਮਾਜ ਲਈ ਹਮੇਸ਼ਾ-ਹਮੇਸ਼ਾ ਲਈ ਪ੍ਰੇਰਨਾਦਾਇਕ ਹੈ। ਇਸ ਤਰ੍ਹਾਂ ਵਿਚਰਦਿਆਂ ਦੋਵਾਂ ਮਾਤਾਵਾਂ ਅਤੇ ਗੁਰੂ ਜੀ ਦੇ ਕੁਝ ਸਿੰਘਾਂ ਨੇ ਇਹ ਗੁਰਮਤਿ ਦੇ ਪ੍ਰਚਾਰ ਤੇ ਪ੍ਰਸਾਰ ਦਾ ਪ੍ਰਵਾਹ ਨਿਰੰਤਰ ਲੰਮਾ ਸਮਾਂ ਜਾਰੀ ਰੱਖਿਆ ਅਤੇ ਖ਼ਾਲਸਾ ਪੰਥ ਨੂੰ ਇਕਮੁੱਠ ਰੱਖਦਿਆਂ ਯੋਗ ਅਗਵਾਈ ਕੀਤੀ। ਜਿਵੇਂ ਸਮਾਜ ਵਿਚ ਹਮੇਸ਼ਾ ਹੀ ਵਾਪਰਦਾ ਹੈ, ਕੁਝ ਪੰਥ ਦੋਖੀ ਸ਼ਕਤੀਆਂ ਵੱਲੋਂ ਦੋਵਾਂ ਮਾਤਾਵਾਂ ਵਿਚਕਾਰ ਇੰਤਸਾਰ-ਫੁਟ-ਪਾਉਣ ਦਾ ਵੀ ਯਤਨ ਕੀਤਾ ਗਿਆ ਪ੍ਰੰਤੂ ਦੋਵਾਂ ਹੀ ਸੂਝ, ਸੰਜਮ, ਧਰਮ ਤੇ ਸ਼ਰਮ ਦੀ ਮੂਰਤ ਮਾਤਾਵਾਂ ਨੇ ਅਜਿਹੇ ਯਤਨਾਂ ਨੂੰ ਅਸਫਲ ਕਰ ਦਿੱਤਾ। ਹੌਲੀ-ਹੌਲੀ ਜਿਉਂ ਜਿਉਂ ਸੇਵਾ ਤੇ ਸਿਮਰਨ ਵਿਚ ਸਮਾਂ ਬਤੀਤ ਹੁੰਦਾ ਗਿਆ, ਮਾਤਾ ਸਾਹਿਬ ਕੌਰ ਜੀ ਬਹੁਤ ਹੀ ਵੈਰਾਗ ਵਿਚ ਰਹਿਣ ਲੱਗੇ ਅਤੇ ਆਪਣਾ ਅੰਤ ਸਮਾਂ ਨੇੜੇ ਆਇਆ ਮਹਿਸੂਸ ਕਰਦਿਆਂ ਗੁਰੂ ਗੋਬਿੰਦ ਸਿੰਘ ਜੀ ਵੱਲੋਂ ਬਖ਼ਸ਼ੇ ਸ਼ਸਤਰ ਆਪਣੀ ਵੱਡੀ ਭੈਣ ਮਾਤਾ ਸੁੰਦਰੀ ਜੀ ਨੂੰ ਸੌਂਪ ਦਿੱਤੇ ਅਤੇ ਕਹਿ ਦਿੱਤਾ ਕਿ ਉਨ੍ਹਾਂ ਨੂੰ ਇਉਂ ਮਹਿਸੂਸ ਹੋ ਰਿਹਾ ਹੈ ਕਿ ਜਿਵੇਂ ਉਨ੍ਹਾਂ (ਸਾਹਿਬ ਕੌਰ) ਦੀ ਸੰਸਾਰ ਯਾਤਰਾ ਪੂਰੀ ਹੋਣ ਵਾਲੀ ਹੈ, ਮਾਤਾ ਸੁੰਦਰੀ ਜੀ ਨੇ ਉਨ੍ਹਾਂ ਨੂੰ ਭਾਣੇ ਤੇ ਸਹਿਜ ਵਿਚ ਵਿਚਰਨ ਲਈ ਪ੍ਰੇਰਿਆ ਅਤੇ ਅੰਤ "ਜਿਨ੍ਾ ਚੀਰੀ ਚਲਣਾ ਹਥਿ ਤਿਨ੍ਾ ਕਿਛੁ ਨਾਹਿ ॥ ਸਾਹਿਬ ਕਾ ਫੁਰਮਾਣੁ ਹੋਇ ਉਠੀ ਕਰਲੈ ਪਾਹਿ"[61] ਤਥਾ "ਪੀਰ ਪੇਕਾਂਬਰ ਸਾਲਿਕ ਸਾਦਿਕ ਛੋਡੀ ਦੁਨੀਆ ਥਾਇ ਪਏ"[62] ਤਥਾ "ਜੰਮਣ ਮਰਣਾ ਹੁਕਮੋ ਵਰਤੈ ਗੁਰਮੁਖਿ ਆਪੁ ਪਛਾਣੈ"[63] ਅਨੁਸਾਰ ਇਕ ਦਿਨ ਐਸਾ ਆਇਆ ਕਿ ਮਾਤਾ ਸਾਹਿਬ ਕੌਰ ਸਹਿਜ ਅਵਸਥਾ ਵਿਚ "ਜੇ ਕਰਿ ਸਾਹਿਬੁ ਮਨਹੁ ਨ ਵੀਸਰੈ ਤਾ ਸਹਿਲਾ ਮਰਣਾ ਹੋਇ"[64] ਤਥਾ "ਜੋਤੀ ਜੋਤਿ ਰਲੀ ਸੰਪੂਰਨੁ ਥੀਆ ਰਾਮ"[65] ਅਨੁਸਾਰ ਪ੍ਰਭ ਲੀਨ ਹੋ ਗਏ। ਮਾਤਾ ਸੁੰਦਰੀ ਜੀ ਦੇ ਆਦੇਸ਼ ਅਨੁਸਾਰ ਮਾਤਾ ਸਾਹਿਬ ਕੌਰ ਦੇ ਦਾਹ ਸੰਸਕਾਰ ਲਈ ਗੁਰੂ ਹਰਿਕ੍ਰਿਸ਼ਨ ਜੀ ਦੇ ਦੇਹੁਰੇ ਲਾਗੇ ਚਿਖਾ ਤਿਆਰ ਕੀਤੀ ਗਈ ਅਤੇ ਮਾਤਾ ਸੁੰਦਰੀ ਜੀ ਨੇ ਖ਼ੁਦ ਆਪਣੀ ਸਬਰ, ਸੰਜਮ, ਧਰਮ, ਸਰਮ ਅਤੇ ਕਰਮ ਦੀ ਮੂਰਤ ਛੋਟੀ ਭੈਣ ਮਾਤਾ ਸਾਹਿਬ ਕੌਰ ਦਾ ਸੰਸਕਾਰ ਕੀਤਾ। ਅੱਜ ਵੀ ਗੁਰਦੁਆਰਾ ਬਾਲਾ ਸਾਹਿਬ ਵਿਖੇ ਮਾਤਾ ਜੀ ਦੀ ਯਾਦਗਾਰ ਸੁਸ਼ੋਭਿਤ ਹੈ। ਇਸ ਤਰ੍ਹਾਂ ਸੰਸਾਰ ਇਤਿਹਾਸ ਵਿਚ ਇੱਕੋ-ਇਕ ਕੌਮ ਨਾਦੀ ਪੁੱਤਰ 'ਖ਼ਾਲਸਾ ਪੰਥ' ਦੀ ਪੂਜਨੀਕ ਮਾਤਾ ਸਾਹਿਬ ਕੌਰ ਦਾ ਸੰਸਾਰਕ ਜੀਵਨ ਪੰਧ



---

60. ਆਸਾ ਮ: ੫, ਪੰਨਾ 370.
61. ਵਾਰ ਸਾਰੰਗ, ਮ: ੨, ਪੰਨਾ 1239.
62. ਆਸਾ ਮ: ੧, ਪੰਨਾ 358.
63. ਸੂਹੀ ਮ: ੩, ਪੰਨਾ 754.
64. ਵਾਰ ਬਿਹਾਗੜਾ, ਮ: ੩, ਪੰਨਾ 555.
65. ਬਿਲਾਵਲੁ ਮ: ੫, ਪੰਨਾ 846.

"ਸਫਲ ਸਫਲ ਭਈ ਸਫਲ ਜਾਤ੍ਰਾ ॥ ਆਵਣ ਜਾਣ ਰਹੇ ਮਿਲੇ ਸਾਧਾ ॥"[66] ਅਤੇ "ਆਇਆ ਤਿਨ ਕਾ ਸਫਲੁ ਭਇਆ ਹੈ ਇਕ ਮਨਿ ਜਿਨੀ ਧਿਆਇਆ ॥"[67] ਅਨੁਸਾਰ ਸੰਪੂਰਨ ਹੋਇਆ ਅਤੇ ਇਕ ਚਰਿਤਰਵਾਨ, ਸਹਿਜ ਦੀ ਮੂਰਤ, ਸੋਭਾਵੰਤ, ਸਤਿਵੰਤੀ, ਸਬਰ, ਸੰਤੋਖ ਅਤੇ ਸੰਜਮ ਦੇ ਮੁਜੱਸਮੇ ਵਾਲੀ ਸ਼ਖ਼ਸੀਅਤ ਮਾਤਾ ਸਾਹਿਬ ਕੌਰ ਇਕ ਨਿਵੇਕਲਾ, ਅਲੌਕਿਕ ਅਤੇ ਅਦੁੱਤੀ ਇਤਿਹਾਸ ਸਿਰਜ ਗਏ ਜੋ ਹਮੇਸ਼ਾ-ਹਮੇਸ਼ਾ ਵਾਸਤੇ 'ਨਾਰੀ ਜਗਤ' ਲਈ ਪ੍ਰੇਰਨਾ ਸਰੋਤ ਰਹੇਗਾ। ਗੁਰਬਾਣੀ ਵਿਚ ਅਜਿਹੀ ਸੁਹਾਗਣ ਸ਼ਖ਼ਸੀਅਤ ਬਾਰੇ ਫ਼ਰਮਾਇਆ ਗਿਆ ਹੈ : "ਜਾਇ ਪੁਛਹੁ ਸੋਹਾਗਣੀ ਤੁਸੀ ਰਾਵਿਆ ਕਿਨੀ ਗੁਣੀ ॥ ਸਹਜਿ ਸੰਤੋਖਿ ਸੀਗਾਰੀਆ ਮਿਠਾ ਬੋਲਣੀ ॥"[68] ਤਥਾ "ਸਤੁ ਸੰਤੋਖੁ ਸਦਾ ਸਚੁ ਪਲੈ ਸਚੁ ਬੋਲੈ ਪਿਰ ਭਾਏ ॥ ਨਾਨਕ ਵਿਛੁੜਿ ਨਾ ਦੁਖੁ ਪਾਏ ਗੁਰਮਤਿ ਅੰਕਿ ਸਮਾਏ ॥"[69] ਤਥਾ "ਨਾਨਕ ਸੋਹਾਗਣਿ ਕਾ ਕਿਆ ਚਿਹਨੁ ਹੈ ਅੰਦਰਿ ਸਚੁ ਮੁਖੁ ਉਜਲਾ ਖਸਮੈ ਮਾਹਿ ਸਮਾਇ ॥"[70] ਨਿਸਚੇ ਹੀ ਜ਼ਿਲ੍ਹਾ ਜੇਹਲਮ ਦੇ ਰੁਹਤਾਸ ਨਗਰ ਦੀ ਜੰਮਪਲ ਆਪਣੇ ਪੇਕਿਆਂ ਦੇ ਇਲਾਕੇ ਨੂੰ 'ਧੰਨ ਪੋਠੋਹਾਰ' ਦਾ ਵਰਦਾਨ ਪ੍ਰਦਾਨ ਕਰਵਾਉਣ ਵਾਲੀ ਅਤੇ ਸੰਸਾਰ ਇਤਿਹਾਸ ਵਿਚ ਕਿਸੇ ਕੌਮ ਦੀ 'ਮਾਤਾ' ਕਹਾਉਣ ਦਾ ਮਾਣ ਪ੍ਰਾਪਤ ਕਰਨ ਵਾਲੀ ਇੱਕੋ ਇਕ ਅਜ਼ੀਮ, ਅਦੁੱਤੀ ਅਤੇ ਨਿਵੇਕਲੀ ਮਹਾਨ ਸ਼ਖ਼ਸੀਅਤ ਸਨ। ਮਾਤਾ ਸਾਹਿਬ ਕੌਰ ਜੀ, ਜਿਨ੍ਹਾਂ ਦਾ ਤਿਆਗ, ਕੁਰਬਾਨੀ, ਸੇਵਾ-ਸਿਮਰਨ, ਸਬਰ-ਸੰਜਮ ਅਤੇ ਨਿਮਰਤਾ ਵਾਲਾ ਆਦਰਸ਼ਕ ਜੀਵਨ ਹਮੇਸ਼ਾ-ਹਮੇਸ਼ਾ ਲਈ ਖ਼ਾਲਸਾ ਪੰਥ ਹੀ ਨਹੀਂ ਸਗੋਂ ਸਾਰੇ ਸੰਸਾਰ ਦੀਆਂ ਸੁਆਣੀਆਂ ਲਈ ਪ੍ਰੇਰਨਾ ਸਰੋਤ ਰਹੇਗਾ। ਲੇਖ ਦੀ ਸੀਮਾ ਨੂੰ ਮੁੱਖ ਰੱਖਦਿਆਂ ਇਹ ਸੰਖੇਪ ਬ੍ਰਿਤਾਂਤ ਹੈ ਪ੍ਰੰਤੂ ਮਾਤਾ ਜੀ ਦੇ ਜੀਵਨ ਬਾਰੇ ਪੂਰੀ ਨਿਸ਼ਠਾ ਨਾਲ ਖੋਜ ਕਰਨ ਦੀ ਲੋੜ ਹੈ ਜੋ ਸਾਡੇ ਖੋਜਾਰਥੀਆਂ ਨੂੰ ਕਰਨੀ ਲੋੜੀਂਦੀ ਹੈ।

ਭਾਰਤੀ ਖ਼ਾਸ ਕਰਕੇ ਪੰਜਾਬੀ ਸਮਾਜਿਕ ਜੀਵਨ ਵਿਚ ਸੱਸ-ਨੂੰਹ ਅਤੇ ਸੌਂਕਣਾਂ ਦੇ ਆਪਸੀ ਰਿਸ਼ਤਿਆਂ ਨੂੰ ਕਦੀ ਵੀ ਚੰਗੇ ਰੂਪ ਵਿਚ ਨਹੀਂ ਦਰਸਾਇਆ ਗਿਆ, ਸਗੋਂ ਆਪਸੀ ਵਿਰੋਧ, ਕੁੜੱਤਣ, ਈਰਖਾ ਅਤੇ ਨਫ਼ਰਤ ਵਾਲਾ ਹੀ ਪੇਸ਼ ਕੀਤਾ ਅਤੇ ਸਮਝਿਆ ਜਾਂਦਾ ਹੈ ਅਤੇ ਬਹੁਤੇ ਕੇਸਾਂ ਵਿਚ ਇਹ ਸੱਚਾਈ ਵੀ ਹੁੰਦੀ ਹੈ ਅਤੇ ਅਣਗਿਣਤ ਕੇਸਾਂ ਵਿਚ ਅਜਿਹਾ ਹੁੰਦਾ ਵੀ ਰਿਹਾ ਹੈ ਅਤੇ ਅੱਜ ਵੀ ਹੋ ਰਿਹਾ ਹੈ। ਪ੍ਰੰਤੂ ਇਥੇ ਤਾਂ ਇਕ ਵਿਲੱਖਣ ਅਤੇ ਨਮੂਨੇ ਦਾ ਰਿਸ਼ਤਾ ਪੇਸ਼ ਕੀਤਾ ਜਾ ਰਿਹਾ ਹੈ। ਜੋ ਆਮ ਸਮਾਜਿਕ ਜੀਵਨ ਵਰਤਾਰੇ ਦੇ ਐਨ ਬਿਲਕੁਲ ਉਲਟ ਹੈ ਜਿਥੇ ਕੇਵਲ ਪ੍ਰੇਮ-ਪਿਆਰ, ਆਪਸੀ ਸਤਿਕਾਰ ਅਤੇ ਮੁਕੰਮਲ ਸੂਝ-ਬੂਝ ਹੀ ਹੈ। ਇਹ ਹਰ ਸਮੇਂ ਅਤੇ ਹਰ ਸਮਾਜਿਕ ਇਕਾਈ ਲਈ ਭਰਪੂਰ ਪ੍ਰੇਰਨਾਮਈ ਹੈ, ਆਦਰਸ਼ਕ ਹੈ। ਸੱਸ ਮਾਤਾ

66. ਧਨਾਸਰੀ ਮ: ੫, ਪੰਨਾ 687.
67. ਵਡਹੰਸੁ ਮ: ੧, ਪੰਨਾ 579.
68. ਸਿਰੀਰਾਗੁ ਮ: ੧, ਪੰਨਾ 17.
69. ਸੂਹੀ ਮ: ੧, ਪੰਨਾ 764.
70. ਵਾਰ ਸੂਹੀ ਮ: ੩, ਪੰਨਾ 785.

ਗੁਜਰੀ ਜੀ (ਜੋ ਵਿਧਵਾ ਹੈ) ਆਪਣੀ ਨਵੀਂ-ਨਿਵੇਕਲੀ ਨੂੰਹ-ਰਾਣੀ ਮਾਤਾ ਸਾਹਿਬ ਕੌਰ ਨੂੰ ਦਿਲ ਦੀਆਂ ਗਹਿਰਾਈਆਂ ਵਿੱਚੋਂ ਆਪਣੀ ਧੀ ਵਾਂਗ ਪਿਆਰ ਕਰ ਰਹੀ ਹੈ ਅਤੇ ਨੂੰਹ ਆਪਣੇ ਗੁਰੂ-ਪਤੀ ਦੀ ਮਾਤਾ 'ਮਾਤਾ ਗੁਜਰੀ ਜੀ' ਨੂੰ ਧਰਮ ਦੀ ਮੂਰਤ ਰੱਬ ਰੂਪ ਸਮਝ ਕੇ ਆਪਣੀ ਜਨਨੀ ਮਾਤਾ ਜਸਦੇਵੀ ਨਾਲੋਂ ਵੀ ਵੱਧ ਪਿਆਰ ਤੇ ਸਤਿਕਾਰ ਕਰਦੀ ਅਤੇ ਪੂਰੀ ਸ਼ਰਧਾ ਨਾਲ ਸੇਵਾ ਕਰ ਰਹੀ ਹੈ। ਇਸੇ ਤਰ੍ਹਾਂ ਆਪਣੀ ਅਕਾਲ ਚਲਾਣਾ ਕਰ ਚੁੱਕੀ ਭੈਣ ਮਾਤਾ ਜੀਤੋ ਜੀ ਦੇ ਛੋਟੇ-ਛੋਟੇ ਬੱਚਿਆਂ ਨੂੰ ਮਾਂ ਦੇ ਨਿੱਘ ਅਤੇ ਪਿਆਰ ਨਾਲ ਨਿਵਾਜ ਰਹੀ ਹੈ ਅਤੇ ਦਾਦੀ ਮਾਂ ਦੀ ਸੰਗਤ ਵਿਚ ਉਨ੍ਹਾਂ ਨਿੱਕੇ ਬਾਲਾਂ ਨੂੰ ਮਾਂ-ਪਿਆਰ ਨਾਲ ਸਰਸ਼ਾਰ ਕਰ ਰਹੀ ਹੈ। ਇਹ ਦੋਹਾਂ ਧਿਰਾਂ ਦੀ ਇਕ ਨਿਵੇਕਲੀ ਹੀ ਤਸਵੀਰ ਸੀ। ਇਹ ਗ੍ਰਿਹਸਥ ਜੀਵਨ ਦੀ ਖ਼ੁਸ਼ਹਾਲੀ, ਆਪਸੀ ਪ੍ਰੇਮ-ਪਿਆਰ ਅਤੇ ਨਰੋਈ ਜੀਵਨ ਜੁਗਤ ਦਾ ਨਮੂਨਾ ਹੈ, ਜੋ ਹਮੇਸ਼ਾ-ਹਮੇਸ਼ਾ ਹੀ ਸਾਰੇ ਪਰਿਵਾਰਾਂ ਲਈ ਇਕ ਰੋਸ਼ਨ ਮਿਨਾਰ ਦਾ ਕੰਮ ਕਰਦਾ ਰਹੇਗਾ। ਪਦਾਰਥਵਾਦ, ਲੋਭ, ਮੋਹ, ਈਰਖਾ, ਦਵੈਸ਼, ਦੁਬਿਧਾ ਦਾ ਸ਼ਿਕਾਰ ਹੋਏ-ਹੋਏ ਅਜੋਕੇ ਸਮਾਜ ਲਈ ਪੂਰੀ ਗਹਿਰ ਗੰਭੀਰਤਾ ਨਾਲ ਸੋਚਣ ਅਤੇ ਸਮਝਣ ਦੀ ਲੋੜ ਹੈ। ਅੱਜ ਕੱਲ ਪਰਿਵਾਰ ਟੁੱਟ ਰਹੇ ਹਨ। ਆਚਰਣਕ ਗਿਰਾਵਟ ਸਿਖਰਾਂ ਉੱਤੇ ਹੈ। ਸਹਿਨਸ਼ੀਲਤਾ ਅਤੇ ਆਪਸੀ ਪ੍ਰੇਮ-ਪਿਆਰ ਜਿਵੇਂ ਖੰਭ ਲਾ ਕੇ ਹੀ ਉੱਡ ਗਏ ਹਨ। ਸਿੱਖ ਸਮਾਜ ਵਿਚ ਅਜਿਹਾ ਚਿੰਤਾਜਨਕ ਵਰਤਾਰਾ ਕੇਵਲ ਤੇ ਕੇਵਲ ਸਾਡੇ ਵਲੋਂ ਆਪਣੇ ਅਦੁੱਤੀ ਵਿਰਸੇ, ਇਤਿਹਾਸ, ਸਿਧਾਂਤ ਅਤੇ ਗੁਰਮਤਿ ਵਿਚਾਰ ਤੋਂ ਸੱਖਣੇ ਹੋਣ ਕਰਕੇ ਹੀ ਹੋ ਰਿਹਾ ਹੈ। ਧਾਰਮਿਕਤਾ ਜੀਵਨ ਵਿੱਚੋਂ ਮਨਫ਼ੀ ਹੀ ਹੁੰਦੀ ਜਾ ਰਹੀ ਹੈ। ਬੱਸ! ਅਖੌਤੀ ਆਧੁਨਿਕਵਾਦ ਅਤੇ ਪਦਾਰਥਕਵਾਦ ਹੀ ਕੈਂਸਰ ਨਾਲੋਂ ਵੀ ਵੱਧ ਮਾਰੂ ਬੀਮਾਰੀਆਂ ਹਨ, ਜਿਹਨਾਂ ਦਾ ਸ਼ਿਕਾਰ ਅਜੋਕਾ ਸਿੱਖ ਸਮਾਜ ਹੋ ਰਿਹਾ ਹੈ। ਦਿਖਾਵਾ, ਡਰਾਮੇਬਾਜ਼ੀ ਅਤੇ ਅਡੰਬਰ ਹੀ ਸਾਡੇ ਜੀਵਨ ਦਾ ਸ਼ਿੰਗਾਰ ਹਨ। ਅਸੀਂ ਕਸੁੰਭੇ ਦੇ ਫੁੱਲਾਂ ਦੇ ਆਸ਼ਕ ਹੋ ਕੇ ਮ੍ਰਿਗ-ਤ੍ਰਿਸ਼ਨਾ ਦਾ ਸ਼ਿਕਾਰ ਹੋ ਰਹੇ ਹਾਂ। ਸਾਡੀ ਰਾਜਨੀਤੀ, ਧਰਮ ਕਾਰਜ ਤੇ ਸਮਾਜਿਕ ਜ਼ਿੰਦਗੀ ਸਭ ਗੁਰਮਤਿ ਫਲਸਫੇ, ਅਦੁੱਤੀ ਵਿਰਸੇ ਅਤੇ ਵਿਲੱਖਣ ਇਤਿਹਾਸ ਤੋਂ ਕੋਹਾਂ ਦੂਰ ਜਾ ਰਹੀ ਹੈ। ਸਾਡਾ ਧਰਮ, ਵਿਰਸਾ, ਅਮੀਰ ਗੁਰਮਤਿ ਸਭਿਆਚਾਰ ਅਤੇ ਲਾਮਿਸਾਲ ਇਤਿਹਾਸ ਅਜਿਹੇ ਵਰਤਾਰੇ ਦੀ ਭੇਟ ਚੜ੍ਹ ਰਿਹਾ ਹੈ। ਬਸ! ਹਰ ਖੇਤਰ ਵਿਚ ਕੇਵਲ ਮਖੌਟੇ ਹੀ ਪਹਿਨੇ ਹੋਏ ਹਨ। ਸਾਡੀ ਕਹਿਣੀ ਅਤੇ ਕਰਨੀ ਵਿਚ ਢੇਰ ਸਾਰਾ ਅੰਤਰ ਹੈ। ਦਿਖਾਵੇ ਲਈ ਕੀਤੇ ਜਾ ਰਹੇ ਲੋਕ ਭਲਾਈ ਦੇ ਕਾਰਜਾਂ ਪਿੱਛੇ ਵੀ ਆਮ ਕਰਕੇ ਸਾਡਾ ਨਿੱਜੀ ਸੁਆਰਥ ਹੀ ਲੁਕਿਆ ਹੁੰਦਾ ਹੈ। ਇਸ ਤਰ੍ਹਾਂ ਲੋਕਾਂ ਨਾਲ ਤਾਂ ਧੋਖਾ ਹੁੰਦਾ ਹੀ ਹੈ, ਪ੍ਰੰਤੂ ਮੂਲ ਰੂਪ ਵਿਚ ਇਹ ਆਪਣੇ ਆਪ ਨਾਲ ਵੀ ਧੋਖਾ ਹੀ ਹੁੰਦਾ ਹੈ। ਅੱਜ ਸਾਡੀ ਸਥਿਤੀ ਤਾਂ ਐਸੀ ਬਣੀ ਹੋਈ ਹੈ ਜਿਸ ਤਰ੍ਹਾਂ ਦੇ ਮਾੜੇ ਸਭਿਆਚਾਰ ਬਾਰੇ ਸਤਿਗੁਰਾਂ ਨੇ ਮਨੁੱਖ ਨੂੰ ਸੁਚੇਤ ਕੀਤਾ ਹੈ ਅਤੇ ਅਜਿਹੇ ਘਟੀਆ ਕਿਰਦਾਰ ਤੋਂ ਦੂਰ ਅਤੇ ਦਰੁਸਤ ਹੋਣ ਲਈ ਪ੍ਰੇਰਿਆ ਹੈ। ਗੁਰਵਾਕ ਹੈ:

**ਕੂੜੁ ਬੋਲਿ ਮੁਰਦਾਰੁ ਖਾਇ ॥**
**ਅਵਰੀ ਨੋ ਸਮਝਾਵਣਿ ਜਾਇ ॥**
**ਮੁਠਾ ਆਪਿ ਮੁਹਾਏ ਸਾਥੈ ॥**
**ਨਾਨਕ ਐਸਾ ਆਗੂ ਜਾਪੈ ॥** *(ਵਾਰ ਮਾਝ ਮ: ੧, ਪੰਨਾ 139)*

ਸੱਚਮੁੱਚ ਹੀ ਸਾਡੀ ਹਾਲਤ ਤਾਂ "ਅਵਰ ਉਪਦੇਸੈ ਆਪਿ ਨ ਕਰੈ ॥ ਆਵਤ ਜਾਵਤ ਜਨਮੈ ਮਰੈ ॥"[71] ਵਾਲੀ ਹੋਈ ਹੋਈ ਹੈ। ਜਿਸ ਦੇ ਨਤੀਜੇ ਵਜੋਂ ਅਜੋਕਾ ਸਮਾਜ ਅਤੇ ਖ਼ਾਸ ਕਰਕੇ ਸਾਡੀ ਨੌਜੁਆਨ ਪੀੜ੍ਹੀ ਅਨੇਕਾਂ ਹੀ ਕਮੀਆਂ ਅਤੇ ਕਮਜ਼ੋਰੀਆਂ ਦਾ ਸ਼ਿਕਾਰ ਹੋ ਰਹੀ ਹੈ। ਇਸ ਦੁਰਗਤ ਅਤੇ ਨਿਘਾਰ ਲਈ ਨੌਜੁਆਨ ਪੀੜ੍ਹੀ ਨਾਲੋਂ ਅਸੀਂ ਮਾਪੇ, ਰਾਜਨੀਤਕ ਅਤੇ ਧਾਰਮਿਕ ਖੇਤਰ ਵਿਚ ਅਗਵਾਈ ਕਰਨ ਵਾਲੇ ਲੋਕ ਵੱਧ ਜ਼ਿੰਮੇਵਾਰ ਹਨ, ਜੋ ਉਨ੍ਹਾਂ ਸਾਹਮਣੇ ਆਪਣਾ ਮਿਸਾਲੀ ਉੱਚਾ-ਸੁੱਚਾ ਅਤੇ ਨਮੂਨੇ ਦਾ ਜੀਵਨ ਪੇਸ਼ ਨਹੀਂ ਕਰ ਰਹੇ। ਅਸੀਂ ਬਾਹਰੀ ਵਿਕਾਸ ਦੀ ਦੌੜ ਵਿਚ ਆਪਣਾ ਅਧਿਆਤਮਕ ਅਤੇ ਸਭਿਆਚਾਰਕ ਵਿਕਾਸ ਤਬਾਹ ਕਰੀ ਜਾ ਰਹੇ ਹਾਂ, ਜੋ ਚਿੰਤਾਜਨਕ ਹੈ। ਅਜੇ ਵੀ ਵਕਤ ਹੈ ਸੰਭਲਣ ਦਾ, ਸੋਚਣ ਦਾ, ਗਹਿਰ-ਗੰਭੀਰ ਹੋਣ ਦਾ, ਆਪਣੀ ਨੌਜਵਾਨ ਪੀੜ੍ਹੀ ਅੱਗੇ "ਪ੍ਰਥਮੇ ਮਨੁ ਪਰਬੋਧੈ ਅਪਨਾ ਪਾਛੈ ਅਵਰ ਰੀਝਾਵੈ"[72] ਅਨੁਸਾਰ ਆਪਣਾ ਮਿਸਾਲੀ ਜੀਵਨ ਪੇਸ਼ ਕਰਨ ਦਾ। ਮਾਤਾ ਗੁਜਰੀ ਜੀ, ਮਾਤਾ ਜੀਤੋ ਜੀ, ਮਾਤਾ ਸੁੰਦਰੀ ਜੀ ਅਤੇ ਸਾਹਿਬ ਕੌਰ ਦੇ ਜੀਵਨ ਤੋਂ ਸਿੱਖਣ ਦੀ ਅਤੇ ਉਨ੍ਹਾਂ ਵਾਂਗ ਆਪਣੇ ਬਾਲ-ਬਾਲੜੀਆਂ ਨੂੰ ਇਕ ਆਦਰਸ਼ਕ ਜੀਵਨ ਵਾਲੇ ਬਣਾਉਣ ਦੀ ਲੋੜ ਹੈ। ਨਿੱਕਾ ਬੱਚਾ-ਬੱਚੀ ਇਕ ਅਨਘੜੇ ਅਤੇ ਸ਼ੁੱਧ ਸੋਨੇ ਵਾਂਗ ਅਨਭੋਲ ਹੀ ਹੁੰਦਾ ਹੈ। ਉਨ੍ਹਾਂ ਦਾ ਆਚਰਣ ਅਤੇ ਕਿਰਦਾਰ ਘੜਨ ਦੀ ਜ਼ਿੰਮੇਵਾਰੀ ਜ਼ਿਆਦਾ ਕਰਕੇ ਮਾਤਾ-ਪਿਤਾ ਅਤੇ ਹਰ ਖੇਤਰ ਵਿਚ ਕਾਰਜਸ਼ੀਲ ਵਡੇਰਿਆਂ ਦੀ ਹੀ ਹੁੰਦੀ ਹੈ, ਜਿਸ ਤੋਂ ਅਸੀਂ ਅਵੇਸਲੇ ਹਾਂ। ਇਹ ਸਾਡੀ ਘੋਰ ਫ਼ਰਜ਼-ਸ਼ਨਾਸੀ ਹੀ ਹੈ।

ਖ਼ਾਲਸਾ ਪੰਥ ਨੂੰ ਸਤਿਗੁਰਾਂ ਵੱਲੋਂ ਮਾਤਾ ਸਾਹਿਬ ਕੌਰ ਨੂੰ ਸਦੀਵਕਾਲ ਲਈ ਖ਼ਾਲਸਾ ਪੰਥ ਦੀ 'ਮਾਤਾ' ਨਿਸਚਿਤ ਕਰਨ ਦੇ ਭੇਦ ਨੂੰ ਸਮਝਣ ਦੀ ਲੋੜ ਹੈ। ਜਿਸ ਖ਼ਾਲਸਾ ਪੰਥ ਨੂੰ ਗੁਰੂ ਗੋਬਿੰਦ ਸਿੰਘ ਅਤੇ ਮਾਤਾ ਸਾਹਿਬ ਕੌਰ ਦਾ ਨਾਦੀ ਪੁੱਤਰ ਅਤੇ ਵਾਸੀ ਅਨੰਦਪੁਰ ਸਾਹਿਬ ਦਾ ਬਣਾਇਆ ਗਿਆ, ਉਸ ਦੀਆਂ ਸਫ਼ਾਂ ਅੰਦਰ ਤਾਂ ਸਕੇ ਭਰਾਵਾਂ ਵਾਲਾ ਪ੍ਰੇਮ-ਪਿਆਰ, ਆਪਸੀ ਸਤਿਕਾਰ, ਸਹਿਯੋਗ ਅਤੇ ਸਹਿਹੋਂਦ ਦੀ ਭਾਵਨਾ ਹੋਣੀ ਚਾਹੀਦੀ ਹੈ, ਪ੍ਰੰਤੂ ਅਫ਼ਸੋਸ ਅਤੇ ਦੁਖਾਂਤ ਦੀ ਬਾਤ ਹੈ ਕਿ ਅੱਜ ਖ਼ਾਲਸਾ ਪੰਥ ਵੀ ਉਨ੍ਹਾਂ ਸਾਰੀਆਂ ਕਮੀਆਂ ਤੇ ਕਮਜ਼ੋਰੀਆਂ ਦਾ ਸ਼ਿਕਾਰ ਹੋ ਰਿਹਾ ਹੈ। ਜਿਨ੍ਹਾਂ ਵ੍ਹਿਚੋਂ ਕੱਢ ਕੇ ਮਨੁੱਖ ਨੂੰ ਇਕ 'ਸਚਿਆਰ' - 'ਖ਼ਾਲਸਾ' ਹੋਂਦ ਵਿਚ ਲਿਆਉਣ ਲਈ ਸਤਿਗੁਰਾਂ, ਗੁਰੂ ਪਰਿਵਾਰਾਂ ਅਤੇ ਉਨ੍ਹਾਂ ਦੇ ਗੁਰਸਿੱਖਾਂ ਵੱਲੋਂ ਢੇਰ ਸਾਰੀਆਂ ਘਾਲਨਾਵਾਂ ਅਤੇ ਕੁਰਬਾਨੀਆਂ ਤੇ ਸ਼ਹੀਦੀਆਂ ਦਿੱਤੀਆਂ। ਖ਼ਾਲਸਾ ਪੰਥ ਤਾਂ ਆਪਣੇ ਗੁਣਾਂ,

---

71. ਗਉੜੀ ਸੁਖਮਨੀ ਮ: ੫, ਪੰਨਾ 269.
72. ਆਸਾ ਮ: ੫, ਪੰਨਾ 381.

ਅਚਾਰ, ਵਿਹਾਰ, ਅਹਾਰ, ਫਲਸਫੇ, ਵਿਰਸੇ, ਇਤਿਹਾਸ ਅਤੇ ਸਭਿਆਚਾਰ ਕਰਕੇ ਸਾਰੇ ਸੰਸਾਰ ਤੋਂ ਨਿਵੇਕਲਾ, ਅੱਡਰਾ ਅਤੇ ਨਿਰਾਲਾ ਹੈ। ਆਓ! ਆਪਣੇ ਮਹਾਨ, ਮਿਸਾਲੀ, ਅਦਭੁੱਤ ਵਿਰਸੇ ਅਤੇ ਅਦੁੱਤੀ ਫਲਸਫੇ ਦੇ ਸਹੀ ਵਾਰਿਸ ਬਣੀਏ ਅਤੇ ਆਪਣੀ ਨੌਜੁਆਨ ਪੀੜ੍ਹੀ ਨੂੰ ਉਸ ਵਿਲੱਖਣ ਮਾਰਗ 'ਨਿਰਮਲ ਪੰਥ' ਤਥਾ 'ਗੁਰਮਤਿ ਮਾਰਗ' ਦੇ ਪਾਂਧੀ ਬਣਾਈਏ। ਇਹੋ ਹੀ ਸਾਡਾ ਫ਼ਰਜ਼-ਏ-ਅੱਵਲ ਹੈ। ਵਰਨਾ ਸੰਸਾਰ ਦੀਆਂ ਸਫ਼ੇ ਧਰਤੀ ਤੋਂ ਅਲੋਪ ਹੋ ਚੁੱਕੀਆਂ ਅਨੇਕਾਂ ਸਭਿਆਤਾਵਾਂ ਅਤੇ ਧਰਮਾਂ ਵਾਂਗ ਕਿਧਰੇ ਅਸੀਂ ਵੀ ਆਪਣੀ ਵਿਲੱਖਣ, ਨਿਆਰੀ ਅਤੇ ਮਾਣ ਕਰਨ ਯੋਗ ਹੋਂਦ-ਹਸਤੀ ਨੂੰ ਹੀ ਖ਼ਤਰੇ ਵਿਚ ਨਾ ਪਾ ਬੈਠੀਏ। ਜਾਗੋ! ਉੱਠੋ! ਸੰਭਲੋ! ਸੁਜੱਗ ਅਤੇ ਸੁਚੇਤ ਹੋਵੋ। ਇਸੇ ਵਿਚ ਹੀ ਆਪਣੀ ਕੌਮ ਦੀ ਭਲਾਈ ਹੈ। ਨਿਸਚੇ ਹੀ ਸਾਨੂੰ ਮਾਤਾ ਸਾਹਿਬ ਕੌਰ ਜੀ ਦੇ ਮਿਸਾਲੀ ਜੀਵਨ ਤੋਂ ਪ੍ਰੇਰਨਾ ਲੈਣ ਦੀ ਲੋੜ ਹੈ।

# ਸ੍ਰੀ ਅਨੰਦਪੁਰ ਸਾਹਿਬ ਦੀ ਜੰਗ

ਸ੍ਰੀ ਗੁਰੂ ਨਾਨਕ ਦੇਵ ਜੀ ਵੱਲੋਂ ਅਰੰਭੀ (ਧਾਰਮਿਕ, ਆਰਥਿਕ, ਸਮਾਜਿਕ, ਰਾਜਨੀਤਕ) ਸੰਪੂਰਨ ਕ੍ਰਾਂਤੀ ਲਈ ਗੁਰੂ ਸਾਹਿਬਾਨ, ਗੁਰੂ ਮਾਤਾਵਾਂ, ਗੁਰੂ ਕੇ ਸਿੰਘਾਂ ਦੀਆਂ ਅਣਗਿਣਤ ਮਹਾਨ ਸ਼ਹੀਦੀਆਂ ਹੋਈਆਂ ਅਤੇ ਕੁਝ ਜੰਗ ਯੁੱਧ ਵੀ ਹੋਏ। ਇਸ ਸੰਪੂਰਨ ਕ੍ਰਾਂਤੀ ਦਾ ਅਰੰਭ ਭਾਰਤ ਉੱਤੇ ਹਮਲਾਵਰ ਹੋ ਕੇ ਆਏ ਬਾਬਰ ਦਾ ਸ੍ਰੀ ਗੁਰੂ ਨਾਨਕ ਦੇਵ ਜੀ ਵੱਲੋਂ 'ਬਾਬਰ-ਜਾਬਰ' ਅਤੇ 'ਬਾਬਰ ਜਮ ਰੂਪ' ਕਹਿ ਕੇ ਅਤੇ ਉਸ ਦੇ ਹਮਲੇ ਦਾ ਪੂਰੀ ਸ਼ਕਤੀ ਨਾਲ ਵਿਰੋਧ ਕਰਨ ਤੋਂ ਹੋਇਆ। ਇਸ ਲੰਮੇ ਕ੍ਰਾਂਤੀਕਾਰੀ ਸੰਘਰਸ਼ ਨੂੰ ਇਤਿਹਾਸ ਵਿਚ, 'ਬਾਬੇਕਿਆਂ-ਬਾਬਰਕਿਆਂ' ਵਿਚਕਾਰ ਹੋਏ ਸੰਘਰਸ਼ ਦਾ ਨਾਂ ਵੀ ਦਿੱਤਾ ਜਾਂਦਾ ਹੈ। ਇਸ ਸੰਘਰਸ਼ ਦੌਰਾਨ ਮਨੁੱਖੀ ਅਜ਼ਾਦੀਆਂ ਦੀ ਬਹਾਲੀ, ਹੱਕ, ਸੱਚ, ਮਨੁੱਖੀ ਬਰਾਬਰੀ, ਜ਼ਮੀਰ ਦੀ ਅਜ਼ਾਦੀ ਆਦਿ ਲਈ ਪਹਿਲੀ ਸ਼ਹੀਦੀ ਮੁਗ਼ਲ ਬਾਦਸ਼ਾਹ ਜਹਾਂਗੀਰ ਦੇ ਹੁਕਮ ਨਾਲ ਗੁਰੂ ਅਰਜਨ ਦੇਵ ਜੀ ਦੀ 1606 ਈ. ਵਿਚ ਹੋਈ। ਉਪਰੰਤ ਗੁਰੂ ਤੇਗ਼ ਬਹਾਦਰ ਸਾਹਿਬ ਅਤੇ ਉਨ੍ਹਾਂ ਦੇ ਸਾਥੀ ਸਿੱਖਾਂ ਭਾਈ ਦਿਆਲਾ ਜੀ, ਭਾਈ ਮਤੀ ਦਾਸ ਜੀ, ਭਾਈ ਸਤੀ ਦਾਸ ਜੀ ਨੂੰ 1675 ਈ. ਵਿਚ ਮੁਗ਼ਲ ਬਾਦਸ਼ਾਹ ਔਰੰਗਜ਼ੇਬ ਦੇ ਹੁਕਮ ਨਾਲ ਦਿੱਲੀ ਦੇ ਚਾਂਦਨੀ ਚੌਂਕ ਵਿਚ ਸ਼ਰੇਆਮ ਸ਼ਹੀਦ ਕਰ ਦਿੱਤਾ ਗਿਆ, ਉਪਰੰਤ ਇਹ ਸ਼ਹੀਦੀਆਂ ਦਾ ਦੌਰ ਲਗਾਤਾਰ ਚੱਲਦਾ ਰਿਹਾ, ਜਿਸ ਵਿਚ ਸਿੱਖ ਬੀਬੀਆਂ ਦੇ ਸ਼ੀਰ-ਖੋਰ (ਦੁੱਧ ਚੁੰਘਦੇ) ਬੱਚਿਆਂ ਤੋਂ ਲੈ ਕੇ 92 ਸਾਲ ਦੀ ਉਮਰ ਦੇ ਭਾਈ ਮਨੀ ਸਿੰਘ ਜੀ ਅਤੇ ਅਣਗਿਣਤ ਸਿੰਘਾਂ-ਸਿੰਘਣੀਆਂ ਅਤੇ ਭੁਝੰਗੀਆਂ ਨੇ ਸ਼ਹੀਦੀਆਂ ਦਿੱਤੀਆਂ। ਦੁਨੀਆਂ ਦੀ ਕਿਸੇ ਵੀ ਹੋਰ ਕੌਮ ਨੇ ਲੋਕ-ਹਿੱਤਾਂ, ਜ਼ਮੀਰ ਦੀ ਅਜ਼ਾਦੀ ਅਤੇ ਮੁੱਢਲੇ ਮਨੁੱਖੀ ਅਧਿਕਾਰਾਂ ਦੀ ਅਜ਼ਾਦੀ ਅਤੇ ਸਵੈਮਾਣ ਲਈ ਇਤਨੀਆਂ ਸ਼ਹੀਦੀਆਂ ਨਹੀਂ ਦਿੱਤੀਆਂ। ਇਸੇ ਲੰਮੇ ਸੰਘਰਸ਼ ਦੌਰਾਨ ਭੰਗਾਣੀ ਦਾ ਯੁੱਧ ਗੁਰੂਕਿਆਂ ਅਤੇ ਪਹਾੜੀ ਹਿੰਦੂ ਰਾਜਿਆਂ ਤੇ ਮੁਗ਼ਲ ਫ਼ੌਜ ਦੀ ਸਾਂਝੀ ਕਮਾਨ ਦਰਮਿਆਨ ਹੋਇਆ, ਜਿਥੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਅਗਵਾਈ ਹੇਠ ਖ਼ਾਲਸਾ ਪੰਥ ਨੇ ਉਨ੍ਹਾਂ ਜਾਬਰਾਂ ਨੂੰ ਲਤਾੜ ਕੇ ਹਰਾਇਆ ਅਤੇ ਉਹ ਮੈਦਾਨ-ਏ-ਜੰਗ ਵਿੱਚੋਂ ਆਪਣੇ ਜਾਨੀ ਅਤੇ ਮਾਲੀ ਨੁਕਸਾਨ ਉਪਰੰਤ ਭੱਜ ਨਿਕਲੇ। ਜਦੋਂ ਬਾਦਸ਼ਾਹ ਔਰੰਗਜ਼ੇਬ ਦੇ ਹੁਕਮ ਨਾਲ ਮੁਗ਼ਲ ਫ਼ੌਜ ਨੇ ਫ਼ੌਜਦਾਰ ਆਲਿਫ਼ ਖ਼ਾਨ ਦੀ ਕਮਾਨ ਹੇਠ ਇਨ੍ਹਾਂ ਪਹਾੜੀ ਰਾਜਪੂਤ ਰਾਜਿਆਂ ਉੱਤੇ ਹਮਲਾ ਕੀਤਾ, ਉਦੋਂ ਇਹ ਮੌਕਾ-ਪ੍ਰਸਤ ਅਤੇ ਬੇਦੀਨ, ਬੇਹਯਾ, ਪਹਾੜੀ ਰਾਜਿਆਂ ਨੇ ਗੁਰੂ ਗੋਬਿੰਦ ਸਿੰਘ ਜੀ ਅੱਗੇ ਬੜੇ ਨਿੰਮੋਝੂਣੇ ਅਤੇ ਸ਼ਰਮਸਾਰ ਹੋ ਕੇ ਮਦਦ ਮੰਗੀ ਅਤੇ ਗੁਰੂ ਪਾਤਸ਼ਾਹ ਨੇ

"ਜੋ ਸਰਣਿ ਆਵੈ ਤਿਸੁ ਕੰਠਿ ਲਾਵੈ ਇਹੁ ਬਿਰਦੁ ਸੁਆਮੀ ਸੰਦਾ"[1] ਦੇ ਗੁਰਮਤਿ ਸਿਧਾਂਤ ਅਨੁਸਾਰ ਪੂਰੀ ਮਦਦ ਕਰ ਕੇ ਆਲਿਫ਼ ਖ਼ਾਨ ਨੂੰ ਹਰਾ ਕੇ ਭਜਾ ਦਿੱਤਾ। ਉਸ ਉਪਰੰਤ 1704 ਈ. ਵਿਚ ਜਦੋਂ ਗੁਰੂ ਸਾਹਿਬ ਬੜੇ ਸ਼ਾਂਤਮਈ ਮਹੌਲ ਵਿਚ ਸ੍ਰੀ ਅਨੰਦਪੁਰ ਸਾਹਿਬ ਵਿਚ ਸਿੰਘਾਂ-ਸਾਥੀਆਂ ਅਤੇ ਆਪਣੇ ਪਰਿਵਾਰ ਸਮੇਤ ਬਿਰਾਜ ਰਹੇ ਸਨ, ਉਦੋਂ ਮੁੜ ਉਨ੍ਹਾਂ ਹੀ ਸ਼ਕਤੀਆਂ, ਬਾਈਧਾਰ ਦੇ ਪਹਾੜੀ ਰਾਜਪੂਤ ਰਾਜਿਆਂ ਅਤੇ ਮੁਗ਼ਲ ਫ਼ੌਜਾਂ ਦੇ ਅਨੈਤਿਕ ਗੱਠਜੋੜ ਨੇ ਅਨੰਦਪੁਰ ਸਾਹਿਬ ਉੱਤੇ ਹਮਲਾ ਕਰ ਦਿੱਤਾ। ਸ੍ਰੀ ਗੁਰੂ ਨਾਨਕ ਦੇਵ ਜੀ ਅਜਿਹੇ ਕਪਟੀ, ਝੂਠੇ, ਬੇਈਮਾਨ, ਬੇਦੀਨ, ਸ਼ੈਤਾਨ ਅਤੇ ਵਿਸ਼ਵਾਸਘਾਤੀ ਸ਼ਰਾਰਤੀ ਲੋਕਾਂ ਦੇ ਵਿਹਾਰ, ਸੁਭਾਉ ਅਤੇ ਕਿਰਦਾਰ ਬਾਰੇ ਦੱਸਦੇ ਹਨ ਕਿ ਅਜਿਹੇ ਮਾੜੇ ਆਚਰਣ ਅਤੇ ਨੀਚ ਸੋਚ ਵਾਲੇ ਲੋਕ ਹਮੇਸ਼ਾ ਹੀ ਆਪਸ ਵਿਚ ਇਕੱਠੇ ਹੋ ਜਾਂਦੇ ਹਨ ਅਤੇ ਉਨ੍ਹਾਂ ਦੇ ਅੰਦਰ ਰੱਬ ਦਾ ਡਰ, ਭੈਅ ਅਤੇ ਸ਼ਰਧਾ ਤਥਾ ਭਾਉ ਤੇ ਭਉ ਨਹੀਂ ਹੁੰਦਾ, ਸਗੋਂ ਉਨ੍ਹਾਂ ਨੂੰ ਹਮੇਸ਼ਾ ਹੀ ਸ਼ੈਤਾਨੀ, ਕਪਟ, ਠੱਗੀ ਅਤੇ ਬੇਈਮਾਨੀ ਹੀ ਸੁੱਝਦੀ ਹੈ। ਗੁਰਵਾਕ ਹੈ: "ਚੋਰਾ ਜਾਰਾ ਰੰਡੀਆ ਕੁਟਣੀਆ ਦੀਬਾਣੁ ॥ ਵੇਦੀਨਾ ਕੀ ਦੋਸਤੀ ਵੇਦੀਨਾ ਕਾ ਖਾਣੁ ॥ ਸਿਫਤੀ ਸਾਰ ਨ ਜਾਣਨੀ ਸਦਾ ਵਸੈ ਸੈਤਾਨੁ ॥"[2]

ਅਨੰਦਪੁਰ ਸਾਹਿਬ 'ਤੇ ਹੋਏ ਹਮਲੇ ਦਾ ਸਿੰਘਾਂ ਨੇ ਵੀ ਡੱਟ ਕੇ ਮੁਕਾਬਲਾ ਕੀਤਾ। ਇਕ ਮੋਰਚੇ ਉੱਤੇ ਖ਼ਾਲਸਾ ਫ਼ੌਜਾਂ ਦੀ ਅਗਵਾਈ ਕਰ ਰਹੇ ਜਥੇ ਦਾ ਆਗੂ ਭਾਈ ਮਾਨ ਸਿੰਘ ਨਿਸ਼ਾਨਚੀ ਸੀ। ਉਸ ਨੇ ਨਿਸ਼ਾਨ ਸਾਹਿਬ ਨੂੰ ਜ਼ਮੀਨ 'ਚ ਗੱਡ ਕੇ ਲੜਾਈ ਲੜੀ। ਲੜਾਈ 'ਚ ਜ਼ਖ਼ਮੀ ਹੋ ਕੇ ਉਹ ਜ਼ਮੀਨ 'ਤੇ ਡਿੱਗ ਪਿਆ ਤੇ ਨਾਲ ਹੀ ਨਿਸ਼ਾਨ ਸਾਹਿਬ ਵੀ ਟੁੱਟ ਕੇ ਜ਼ਮੀਨ 'ਤੇ ਡਿੱਗ ਪਿਆ। ਲੜਾਈ ਸ਼ਾਮ ਤਕ ਜਾਰੀ ਰਹੀ। ਅਖ਼ੀਰ ਦੁਸ਼ਮਣਾਂ ਵੱਲੋਂ ਇਸ ਮੋਰਚੇ ਉੱਤੇ ਲੜ ਰਹੇ ਕਈ ਫ਼ੌਜੀ ਮਰਵਾ ਕੇ ਰਾਜਾ ਅਜਮੇਰ ਚੰਦ ਬਿਲਾਸਪੁਰ ਅਤੇ ਹੰਡੂਰ ਦਾ ਰਾਜਾ ਆਪਣੇ ਹਮਲਾਵਰ ਕਾਫ਼ਲੇ ਸਮੇਤ ਪਿਛਾਂਹ ਮੁੜ ਗਏ।

ਇਸ ਲੜਾਈ ਵਿਚ ਭਾਈ ਮਾਨ ਸਿੰਘ ਦੇ ਜ਼ਖ਼ਮੀ ਹੋਣ ਕਾਰਨ ਡਿੱਗ ਜਾਣ ਅਤੇ ਨਿਸ਼ਾਨ ਸਾਹਿਬ ਦੇ ਡਿੱਗਣ ਦੀ ਖ਼ਬਰ ਜਦੋਂ ਗੁਰੂ ਸਾਹਿਬ ਕੋਲ ਪੁੱਜੀ ਤਾਂ ਉਨ੍ਹਾਂ ਨੇ ਉਸੇ ਵੇਲੇ ਆਪਣੀ ਵੱਡੀ ਦਸਤਾਰ ਹੇਠਾਂ ਬੰਨ੍ਹੀ ਹੋਈ ਨੀਲੀ ਕੇਸਕੀ ਵਿੱਚੋਂ ਇਕ ਲੀਰ ਪਾੜ ਕੇ ਆਪਣੀ ਦਸਤਾਰ ਉੱਤੇ ਸਜਾ ਲਿਆ ਅਤੇ ਐਲਾਨ ਕੀਤਾ ਕਿ ਹੁਣ ਖ਼ਾਲਸੇ ਦਾ ਨਿਸ਼ਾਨ ਕਦੇ ਵੀ ਨਾ ਟੁੱਟੇਗਾ, ਨਾ ਡਿੱਗੇਗਾ, ਨਾ ਝੁਕੇਗਾ। ਗੁਰੂ ਸਾਹਿਬ ਦੇ ਕੋਲ ਬੈਠੇ ਭਾਈ ਉਦੈ ਸਿੰਘ, ਭਾਈ ਹਿੰਮਤ ਸਿੰਘ, ਭਾਈ ਸਾਹਿਬ ਸਿੰਘ, ਭਾਈ ਮੋਹਕਮ ਸਿੰਘ ਤੇ ਭਾਈ ਆਲਮ ਸਿੰਘ 'ਨੱਚਣਾ' ਨੇ ਵੀ ਆਪਣੀਆਂ ਨੀਲੀਆਂ ਕੇਸਕੀਆਂ ਵਿੱਚੋਂ ਫ਼ਰਹਰੇ ਲਾਹ ਕੇ ਦਸਤਾਰਾਂ 'ਚ ਸਜਾ ਲਏ। ਉਨ੍ਹਾਂ ਪਾਸ ਹੀ ਬੈਠੇ ਛੋਟੇ ਸਾਹਿਬਜ਼ਾਦਾ ਬਾਬਾ ਫ਼ਤਹਿ ਸਿੰਘ, ਜੋ ਅਜੇ ਸਿਰਫ਼ ਛੇ ਕੁ ਸਾਲ ਦੇ ਸਨ, ਨੇ ਵੀ ਆਪਣੀ ਦਸਤਾਰ ਵਿਚ ਫ਼ਰਹਰਾ ਸਜਾ ਲਿਆ। ਇਸ ਦਿਨ ਤੋਂ ਨਿਹੰਗ ਸਿੰਘਾਂ

1. ਬਿਹਾਗੜਾ ਮ: ੫, ਪੰਨਾ 544.
2. ਵਾਰ ਸੂਹੀ, ਮ: ੧, ਪੰਨਾ 790.

ਦੇ ਜਥਿਆਂ ਦੇ ਆਗੂਆਂ ਦੀਆਂ ਦਸਤਾਰਾਂ ਵਿਚ ਸਜੇ ਫ਼ਰਹਰੇ ਸਜਾਉਣ ਦੀ ਸ਼ੁਰੂਆਤ ਹੋਈ। ਜਿਸ ਥਾਂ ਗੁਰੂ ਸਾਹਿਬ ਨੇ ਫ਼ਰਹਰਾ (ਦੁਮਾਲਾ) ਸਜਾਇਆ ਸੀ, ਉਸ ਥਾਂ ਅੱਜ-ਕੱਲ ਗੁਰਦੁਆਰਾ ਦੁਮਾਲਗੜ੍ਹ ਸਾਹਿਬ ਬਣਿਆ ਹੋਇਆ ਹੈ। ਇਹ ਥਾਂ ਤਖ਼ਤ ਸ੍ਰੀ ਕੇਸਗੜ੍ਹ ਸਾਹਿਬ ਦੇ ਬਿਲਕੁਲ ਸਾਹਮਣੇ ਹੈ।

ਬਹੁਤ ਸਾਰੇ ਇਤਿਹਾਸਕਾਰਾਂ ਖ਼ਾਸ ਕਰਕੇ ਇੰਦੂ ਭੂਸ਼ਨ ਬੈਨਰਜੀ, ਮੁਹੰਮਦ ਲਤੀਫ਼ ਵੱਲੋਂ *ਹਿਸਟਰੀ ਆਫ਼ ਦੀ ਪੰਜਾਬ*, ਸ੍ਰੀ ਏ.ਸੀ. ਅਰੋੜਾ ਵੱਲੋਂ ਆਪਣੀ ਪੁਸਤਕ *ਪੰਜਾਬ ਦਾ ਇਤਿਹਾਸ*, ਆਰਥਰ ਮੈਕਾਲਿਫ਼, ਡਾ. ਗੰਡਾ ਸਿੰਘ ਆਦਿ ਇਤਿਹਾਸਕਾਰਾਂ ਅਤੇ ਬੂਟੇ ਸ਼ਾਹ ਨੇ ਆਪਣੀ ਫ਼ਾਰਸੀ ਜ਼ਬਾਨ ਵਿਚ ਲਿਖੀ ਪੁਸਤਕ *ਤਾਰੀਖ਼-ਏ-ਪੰਜਾਬ*, ਪੰਜਾਬੀ ਯੂਨੀਵਰਸਿਟੀ ਪਟਿਆਲਾ ਦੇ ਪ੍ਰਸਿੱਧ ਵਿਦਵਾਨ ਪ੍ਰੋ. ਹਰਬੰਸ ਸਿੰਘ ਨੇ ਇਸ ਜੰਗ ਅਤੇ ਚਮਕੌਰ ਦੀ ਜੰਗ ਸੰਬੰਧੀ ਆਪਣੇ-ਆਪਣੇ ਨੁਕਤਾ-ਨਿਗਾਹ, ਸੋਚ ਅਤੇ ਖੋਜ ਦੇ ਆਧਾਰ ਉੱਤੇ ਲਿਖਿਆ ਹੈ ਪ੍ਰੰਤੂ ਇਥੇ ਮੁਸਲਮਾਨ ਸੂਫ਼ੀ ਫ਼ਕੀਰ ਹਕੀਮ ਮਿਰਜ਼ਾ ਅੱਲ੍ਹਾ ਯਾਰ ਖ਼ਾਂ ਜੋਗੀ ਰਹਿਮਾਨੀ ਦੀ ਰਚਨਾ *ਗੰਜਿ ਸ਼ਹੀਦਾਂ* ਹੀ ਮੁੱਖ ਤੌਰ 'ਤੇ ਬਤੌਰ ਪ੍ਰਮਾਣਿਕ ਸਰੋਤ ਉੱਤੇ ਹੀ ਭਰੋਸਾ ਕੀਤਾ ਜਾਂਦਾ ਹੈ। ਹਕੀਮ ਮਿਰਜ਼ਾ ਅੱਲ੍ਹਾ ਯਾਰ ਖ਼ਾਂ ਜੋਗੀ ਨੇ ਸਿੱਖ ਸੰਗਤਾਂ ਅਤੇ ਗੁਰੂ-ਘਰ ਦੇ ਹੋਰ ਅਨੇਕਾਂ ਪ੍ਰੇਮੀਆਂ ਦੇ ਕਹਿਣ ਉੱਤੇ ਜੰਗ ਦੇ ਸਾਰੇ ਹਾਲਾਤ, ਗੁਰੂ ਸਾਹਿਬ ਦੇ ਵਿਚਾਰਾਂ, ਗੁਰਮਤਿ ਫਲਸਫੇ, ਰਹਿਣੀ-ਸਹਿਣੀ, ਸਦਾਚਾਰ ਬਾਰੇ ਲੋਕਾਂ ਪਾਸੋਂ ਅਤੇ ਲਿਖਤੀ ਇਤਿਹਾਸ ਤੋਂ ਡੂੰਘੀ ਖੋਜ ਕਰਨ ਉਪਰੰਤ ਕਾਫ਼ੀ ਸਮਾਂ ਸਾਰੀਆਂ ਥਾਵਾਂ, ਜਿਥੇ-ਜਿਥੇ ਜੰਗ ਹੋਈ ਸੀ, ਬਾਰੇ ਨਿਜੀ ਰੂਪ ਵਿਚ ਜਾਇਜ਼ਾ ਲਿਆ ਗਿਆ ਅਤੇ ਸਾਰੇ ਹਾਲਾਤ ਖ਼ਾਸ ਕਰਕੇ ਜੰਗ ਨੂੰ ਆਪਣੇ ਜ਼ਿਹਨ ਵਿਚ ਪੂਰੀ ਤਰ੍ਹਾਂ ਜੀਵਿਆ, ਹੰਢਾਇਆ ਅਤੇ ਆਪਣੇ ਮਨ ਅੰਦਰ ਸਾਰਾ ਨਕਸ਼ਾ ਪੂਰੀ ਸੁਹਿਰਦਤਾ ਅਤੇ ਗੰਭੀਰਤਾ ਨਾਲ ਚਿਤਰਿਆ ਅਤੇ 1915 ਈ. ਵਿਚ *ਗੰਜਿ ਸ਼ਹੀਦਾਂ* ਚਮਕੌਰ ਦੀ ਜੰਗ ਬਾਰੇ ਲਿਖਿਆ। ਚਮਕੌਰ ਦੀ ਜੰਗ ਤੋਂ ਪਹਿਲਾਂ ਅਨੰਦਪੁਰ-ਸਿਰਸਾ ਦੀ ਜੰਗ ਹੋਈ ਸੀ। ਉਸ ਬਾਰੇ ਵੀ ਜੋਗੀ ਜੀ ਨੇ ਬੜੀ ਸ਼ਿਦਤ, ਗੰਭੀਰਤਾ ਅਤੇ ਨਿਰਪੱਖਤਾ ਨਾਲ ਲਿਖਿਆ ਹੈ।



ਸ੍ਰੀ ਅਨੰਦਪੁਰ ਸਾਹਿਬ ਦੀ ਜੰਗ ਦੇ ਜ਼ਮੀਨੀ ਹਾਲਾਤ ਲਿਖਣ ਤੋਂ ਪਹਿਲਾਂ ਉਸ ਦੇ ਪਿਛੋਕੜ ਬਾਰੇ ਸੰਖੇਪ ਰੂਪ ਵਿਚ ਜਾਣਨਾ ਜ਼ਰੂਰੀ ਹੋਵੇਗਾ। 30 ਮਾਰਚ 1699 ਈ. ਨੂੰ ਖ਼ਾਲਸਾ ਪੰਥ ਦੀ ਸਾਜਨਾ ਅਤੇ ਸਿਰਜਣਾ, ਜੋ ਮਨੁੱਖੀ ਵਿਕਾਸ ਦਾ ਸਿਖਰ ਅਤੇ ਸਰਬਪੱਖੀ ਇਨਕਲਾਬ ਦਾ ਇਕ ਅਤਿ ਮਹੱਤਵਪੂਰਨ ਮੀਲ-ਪੱਥਰ ਸੀ, ਉਪਰੰਤ ਵੀ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਸ੍ਰੀ ਅਨੰਦਪੁਰ ਸਾਹਿਬ ਵਿਖੇ ਹੀ ਠਹਿਰੇ ਹੋਏ ਸਨ। ਭੰਗਾਣੀ ਅਤੇ ਨਦੌਣ ਦੇ ਹੋਏ ਦੋਹਾਂ ਯੁੱਧਾਂ ਦੀ ਯਾਦ ਅਤੇ ਭਵਿੱਖੀ ਹਾਲਾਤ, ਰਾਜਪੂਤ ਰਾਜਿਆਂ ਅਤੇ ਮੁਗ਼ਲ ਬਾਦਸ਼ਾਹ ਦੀ ਬਦਨੀਤੀ, ਈਰਖਾ, ਰਾਜਕੀ ਸ਼ਕਤੀ ਅਤੇ ਹਿੰਦੂ ਅਤੇ ਮੁਸਲਮਾਨ ਕੱਟੜ ਪੰਥੀਆਂ ਦੇ ਸਖ਼ਤ ਵਿਰੋਧ ਨੂੰ ਮੁੱਖ ਰੱਖਦਿਆਂ ਸਤਿਗੁਰਾਂ ਨੇ ਪੂਰੀ ਵਿਉਂਤਬੰਦੀ ਨਾਲ ਹਾਲਾਤ ਦਾ ਮੁਕਾਬਲਾ ਕਰਨ ਹਿੱਤ ਯਤਨ ਅਰੰਭ ਦਿੱਤੇ। ਜਿਥੇ ਧਾਰਮਿਕ ਦੀਵਾਨ ਸਜਾ ਕੇ ਹਰ ਰੋਜ਼ ਕਥਾ-ਕੀਰਤਨ, ਗੁਰਮਤਿ ਵਿਚਾਰਾਂ ਕੀਤੀਆਂ ਜਾਂਦੀਆਂ ਸਨ, ਉਥੇ ਨਾਲ ਹੀ ਸਿੰਘਾਂ ਨੂੰ ਸ਼ਸਤਰ-ਵਿਦਿਆ,

ਜੰਗੀ-ਅਭਿਆਸ (Sikh Martial Art) ਵਿਚ ਪੂਰੀ ਤਰ੍ਹਾਂ ਨਿਪੁੰਨ ਕੀਤਾ ਜਾਣ ਲੱਗਾ ਅਤੇ ਹਰ ਰੋਜ਼ ਦੋਵੇਂ ਸਮੇਂ ਨਗਾਰੇ 'ਤੇ ਚੋਟ ਲੱਗਣ ਲੱਗੀ। ਸ੍ਰੀ ਗੁਰੂ ਨਾਨਕ ਦੇਵ ਜੀ ਦੇ ਮੁਕੰਮਲ ਇਨਕਲਾਬ ਦੇ ਫਲਸਫੇ ਅਤੇ ਨਿਸ਼ਾਨੇ (Mission) "ਨੀਚਾ ਅੰਦਰਿ ਨੀਚ ਜਾਤਿ ਨੀਚੀ ਹੂ ਅਤਿ ਨੀਚੁ ॥ ਨਾਨਕੁ ਤਿਨ ਕੈ ਸੰਗਿ ਸਾਥਿ ਵਡਿਆ ਸਿਉ ਕਿਆ ਰੀਸ ॥"[3] ਅਨੁਸਾਰ ਖ਼ਾਲਸਾ ਪੰਥ ਦੀ ਸਾਜਨਾ ਸਮੇਂ ਅਖੌਤੀ ਸ਼ੂਦਰ ਜਾਤੀਆਂ ਵਿੱਚੋਂ ਪੰਜ ਪਿਆਰਿਆਂ ਵਿਚ ਸ਼ਾਮਿਲ ਕੀਤੇ ਜਾਣ ਅਤੇ 'ਸੰਗਤ-ਪੰਗਤ' ਅਤੇ 'ਦਰਸ਼ਨ ਤੇ ਇਸ਼ਨਾਨ' ਵਿਚ ਬਿਨਾਂ ਕਿਸੇ ਤਰ੍ਹਾਂ ਦੇ ਵੀ ਜਾਤ-ਪਾਤ, ਧਰਮ, ਨਸਲ ਦੇ ਭਿੰਨ-ਭੇਦ ਤੋਂ ਹਰ ਇਕ ਨੂੰ ਬਰਾਬਰ ਦਾ ਮਾਨ-ਸਨਮਾਨ ਅਤੇ ਸ਼ਮੂਲੀਅਤ ਦਾ ਹੱਕ ਦੇਣ, ਕਮਜ਼ੋਰਾਂ ਨੂੰ 'ਬੱਬਰ ਸ਼ੇਰ ਬਹਾਦਰ ਸਰਦਾਰ' ਅਤੇ 'ਗੁਰੂ ਰੂਪ' ਹੀ ਬਖ਼ਸ਼ਣ (ਖ਼ਾਲਸਾ ਮੇਰੋ ਰੂਪ ਹੈ ਖ਼ਾਸ) ਕਾਰਨ ਜਿਥੇ ਇਸਲਾਮ ਦੇ ਕੱਟੜਪੰਥੀ ਮੌਲਾਣੇ ਅਤੇ ਉਨ੍ਹਾਂ ਦੇ ਆਕਾ ਬਾਦਸ਼ਾਹ, ਨਵਾਬ, ਸੂਬੇਦਾਰ ਅਤੇ ਹਿੰਦੂ ਧਰਮ ਦੇ ਰੂੜ੍ਹਵਾਦੀ ਪੁਜਾਰੀ ਤੇ ਉਨ੍ਹਾਂ ਦੇ ਸਰਪ੍ਰਸਤ ਰਾਜ-ਸ਼ਕਤੀ ਵਿਚ ਮਦਹੋਸ਼, ਐਸ਼-ਪ੍ਰਸਤੀ ਅਤੇ ਜਾਤ ਅਭਿਮਾਨ ਵਿਚ ਗ੍ਰਸੇ ਹੋਏ ਰਾਜਪੂਤ ਰਾਜੇ ਪਹਿਲਾਂ ਹੀ ਗੁਰੂ-ਘਰ ਨਾਲ ਈਰਖਾ ਕਰਦੇ ਸਨ, ਸਖ਼ਤ ਨਰਾਜ਼ ਅਤੇ ਪ੍ਰੇਸ਼ਾਨ ਸਨ। ਹੁਣ ਖ਼ਾਲਸਾ ਪੰਥ ਨੂੰ ਖ਼ਾਲਸਾ ਫ਼ੌਜ (ਖ਼ਾਲਸਾ ਅਕਾਲ ਪੁਰਖ ਕੀ ਫ਼ੌਜ॥ ਪ੍ਰਗਟਿਓ ਖ਼ਾਲਸਾ ਪਰਮਾਤਮ ਕੀ ਮੌਜ॥) ਦਾ ਰੂਪ ਦਿੱਤੇ ਜਾਣ ਅਤੇ ਹਰ ਰੋਜ਼ ਨਗਾਰੇ ਉੱਤੇ ਚੋਟ ਲਗਾਏ ਜਾਣ ਉੱਤੇ ਇਹ ਸ਼ਕਤੀਆਂ ਭੈ-ਭੀਤ ਹੋ ਕੇ ਹੋਰ ਵੀ ਭੜਕ ਉੱਠੀਆਂ। ਉਨ੍ਹਾਂ ਦੇ ਪਾਪ, ਉਨ੍ਹਾਂ ਦੇ ਤਖ਼ਤ ਅਤੇ ਜ਼ਾਲਮ ਆਤਮਾਵਾਂ ਭੈ-ਭੀਤ ਹੋ ਕੇ ਡਗਮਗਾਉਣ ਅਤੇ ਕੰਬਣ ਲੱਗ ਪਈਆਂ। ਇਸ ਉੱਤੇ ਬਾਦਸ਼ਾਹ ਔਰੰਗਜ਼ੇਬ ਦੇ ਹੁਕਮ ਨਾਲ ਸੂਬੇਦਾਰ ਸਰਹੰਦ ਅਤੇ ਹੋਰ ਮੁਗ਼ਲ-ਪਠਾਣ ਫ਼ੌਜਦਾਰਾਂ ਅਤੇ ਬਾਈਧਾਰ ਦੇ ਹਿੰਦੂ ਰਾਜਪੂਤ ਰਾਜਿਆਂ ਨੇ ਸਾਂਝੇ ਤੌਰ 'ਤੇ ਸ੍ਰੀ ਅਨੰਦਪੁਰ ਸਾਹਿਬ ਉੱਤੇ 1704 ਈ. ਵਿਚ ਭਾਰੀ ਅਤੇ ਪੁਰਜ਼ੋਰ ਫ਼ੌਜੀ ਹਮਲਾ ਕਰ ਦਿੱਤਾ, ਲੜਾਈ ਕਾਫ਼ੀ ਲੰਮਾ ਸਮਾਂ ਚੱਲਦੀ ਰਹੀ ਅਤੇ ਸਿੰਘ ਸੂਰਮਿਆਂ ਵਲੋਂ ਦੁਸ਼ਮਣਾਂ ਨੂੰ ਚੰਗਾ-ਚੋਖਾ ਮਜ਼ਾ ਚਖਾਇਆ ਗਿਆ। ਫ਼ੌਜ ਦੇ ਪੈਰ ਉਖੜਦੇ ਵੇਖ ਕੇ ਦੁਸ਼ਮਣਾਂ ਨੇ ਸਾਰੀ ਸ਼ਕਤੀ ਝੋਕ ਕੇ ਇੱਕੋ ਵੱਡਾ ਹਮਲਾ ਕਰ ਦਿੱਤਾ ਅਤੇ ਸ੍ਰੀ ਅਨੰਦਪੁਰ ਸਾਹਿਬ ਦੇ ਕਿਲ੍ਹੇ ਨੂੰ ਘੇਰਾ ਪਾ ਲਿਆ। ਅੱਲ੍ਹਾ ਯਾਰ ਖ਼ਾਂ ਜੋਗੀ ਇਸ ਬਾਰੇ ਇਉਂ ਲਿਖਦੇ ਹਨ :

*ਜਿਸ ਦਮ ਅਨੰਦਪੁਰ ਮੇਂ ਸਤਿਗੁਰ ਮੁਕੀਮ (ਠਹਿਰੇ ਹੋਏ) ਥੇ।*
*ਹਮਰਾਹ ਘਰ ਕੇ ਲੋਗ ਥੇ ਔਰ ਕੁਛ ਨਦੀਮ (ਸਾਥੀ) ਥੇ।*
*ਚਾਰੋਂ ਤਰਫ਼ ਸੇ ਕਿਲਾ ਕੋ ਘੇਰੇ ਗ਼ਨੀਮ (ਦੁਸ਼ਮਣ) ਥੇ।*
*ਟੂਟੇ ਸੇ ਰਿਜ਼ਕ ਕੇ ਦਿਲਿ-ਸਿੰਘਾਂ ਦੋ-ਨੀਮ (ਦੋ ਟੋਟੇ) ਥੇ।*
*ਪਯਾਸੇ ਥੇ ਔਰ ਭੂਕ ਕੀ ਸ਼ਿੱਦਤ ਕਮਾਲ (ਬਹੁਤ) ਥੀ।*
*ਥੀ ਮੁਖ਼ਤਸਰ ਸੀ ਫ਼ੌਜ ਸੋ ਵੁਹ ਭੀ ਨਿਢਾਲ ਥੀ॥੧॥*

ਕਿਲ੍ਹੇ ਅੰਦਰ ਗੁਰੂ ਸਾਹਿਬ ਨਾਲ ਉਨ੍ਹਾਂ ਦਾ ਪਰਿਵਾਰ ਅਤੇ ਥੋੜ੍ਹੀ ਗਿਣਤੀ ਵਿਚ ਸਿੰਘ ਹੀ ਹਾਜ਼ਰ ਸਨ ਅਤੇ ਉਨ੍ਹਾਂ ਪਾਸ ਜੰਗੀ ਸਾਜ਼ੋ-ਸਾਮਾਨ ਤੀਰ, ਤੇਗ਼,

3. ਸਿਰੀਰਾਗੁ ਮ: ੧, ਪੰਨਾ 15.

ਗੋਲੀ-ਸਿੱਕਾ ਅਤੇ ਰਸਦ-ਪਾਣੀ ਆਦਿ ਵੀ ਬੜਾ ਸੀਮਤ ਹੀ ਸੀ, ਪ੍ਰੰਤੂ ਦੂਜੇ ਪਾਸੇ ਜੰਗੀ ਸਾਜ਼ੋ-ਸਾਮਾਨ ਨਾਲ ਲੈਸ ਅਤੇ ਪੂਰੀ ਤਰ੍ਹਾਂ ਸਿਖਿਅਤ ਅਤੇ ਜੰਗੀ ਅਭਿਆਸਾਂ ਰਾਹੀਂ ਯੁੱਧ ਵਿੱਦਿਆ ਵਿਚ ਨਿਪੁੰਨ ਬੜਾ ਭਾਰੀ ਸ਼ਾਹੀ ਲਾਮ-ਲਸ਼ਕਰ ਸੀ। ਜੋਗੀ ਜੀ ਇਸ ਬਾਰੇ ਇਉਂ ਬਿਆਨ ਕਰਦੇ ਹਨ:

*ਅਅ਼ਦਾ (ਉਦੂ ਦਾ ਬਹੁਵਚਨ, ਉਦੂ-ਦੁਸ਼ਮਣ) ਕੀ ਫ਼ੌਜ ਕੇ ਨ ਸ਼ੁਮਾਰੋ-ਹਿਸਾਬ ਥੇ।*
*ਸਰਦਾਰਿ-ਫ਼ੌਜ ਏਕ ਨਹੀਂ ਦੋ ਨਵਾਬ ਥੇ।*
*ਰਾਜੇ ਕਈ ਪਹਾੜ ਕੇ ਭੀ ਹਮ-ਰਕਾਬ (ਨਾਲ) ਥੇ।*
*ਸਿੰਘੋਂ ਸੇ ਬਿਸਤ-ਚੰਦ (ਵੀਹ ਗੁਣਾਂ) ਯਿਹ*
*ਸਬ ਸ਼ੈਖ਼-ਓ-ਸ਼ਾਬ (ਬੁੱਢੇ ਅਤੇ ਜਵਾਨ) ਥੇ।*

ਸਿੰਘਾਂ ਦਾ ਖ਼ੂਨ ਭਾਵੇਂ ਮੈਦਾਨ-ਏ-ਜੰਗ ਵਿਚ ਬੱਬਰ ਸ਼ੇਰਾਂ ਵਾਂਗ ਜੂਝਦਿਆਂ ਵੈਰੀ ਨੂੰ ਸਬਕ ਸਿਖਾਉਂਦਿਆਂ ਸ਼ਹੀਦ ਹੋਣ ਲਈ ਉਬਾਲੇ ਖਾ ਰਿਹਾ ਸੀ, ਪ੍ਰੰਤੂ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ "ਮਾਨਸ ਕੀ ਜਾਤ ਸਬੈ ਏਕੈ ਪਹਿਚਾਨਬੋ", ਤਥਾ "ਦੇਹੁਰਾ ਮਸੀਤ ਸੋਈ ਪੂਜਾ ਨਿਮਾਜ ਓਈ" ਅਤੇ "ਤੂੰ ਸਾਝਾ ਸਾਹਿਬੁ ਬਾਪੁ ਹਮਾਰਾ"[4] ਸਿਧਾਂਤ ਦੇ ਦ੍ਰਿੜ੍ਹ ਵਿਸ਼ਵਾਸੀ ਸਨ ਜੋ ਆਪਣੀ ਬਾਣੀ ਵਿਚ ਪੁਕਾਰ-ਪੁਕਾਰ ਕੇ ਸਾਰੀ ਲੁਕਾਈ ਨੂੰ 'ਤੌਹੀਦ' ਦੀ ਬਾਤ "ਨਮਸਤੰ ਅਜਾਤੇ॥ ਨਮਸਤੰ ਅਪਾਤੇ॥ ਨਮਸਤੰ ਅਮਜਬੇ॥ ਨਮਸਤਸਤੁ ਅਜਬੇ॥" ਕਹਿ ਕੇ ਇਹ ਸਮਝਾ ਰਹੇ ਹਨ ਕਿ ਅਕਾਲ ਪੁਰਖ ਇੱਕੋ ਹੈ ਅਤੇ ਸਾਰੀ ਲੁਕਾਈ ਉਸੇ ਦੀ ਹੀ ਰਚਨਾ ਹੈ। ਉਹੋ ਹੀ 'ਏਕ ਅਤੇ ਅਨੇਕ' ਰੂਪ ਹੋ ਕੇ ਹਰ ਸਮੇਂ ਅਤੇ ਹਰ ਥਾਂ ਵਰਤ ਰਿਹਾ ਹੈ ਅਤੇ ਉਸ ਦਾ ਕੋਈ ਨਿਜੀ ਖ਼ਾਸ ਦੇਸ਼, ਭੇਸ, ਰੂਪ ਅਤੇ ਰੰਗ ਨਹੀਂ ਹੈ। ਉਹ ਤਾਂ 'ਪ੍ਰੇਮ-ਪਿਆਰ' ਹੋ ਕੇ ਸਦੀਵ ਅਤੇ ਸਰਬ-ਵਿਆਪਕ ਵਰਤ ਰਿਹਾ ਹੈ। ਫਿਰ ਇਹ ਮਜ਼ਹਬੀ ਝਗੜੇ ਕਾਹਦੇ ਲਈ? ਇਹ ਭਿੰਨ-ਭੇਦ ਕਾਹਦੇ ਲਈ? ਆਪਸੀ ਨਫ਼ਰਤ ਅਤੇ ਵੈਰ-ਵਿਰੋਧ ਕਿਉਂ? ਗੁਰੂ ਜੀ ਫ਼ੁਰਮਾਉਂਦੇ ਹਨ ਕਿ ਉਹ ਅਕਾਲ ਪੁਰਖ ਤਾਂ "ਦੇਸ ਔਰ ਨ ਭੇਸ ਜਾਕਰ ਰੂਪ ਰੇਖ ਨ ਰਾਗ॥ ਜੱਤ੍ਰ ਤੱਤ੍ਰ ਦਿਸਾ ਵਿਸਾ ਹੁਇ ਫੈਲਿਓ ਅਨੁਰਾਗ॥" ਤਥਾ "ਏਕ ਮੂਰਤਿ ਅਨੇਕ ਦਰਸਨ ਕੀਨ ਰੂਪ ਅਨੇਕ॥" ਫ਼ੁਰਮਾ ਰਹੇ ਹਨ ਅਤੇ ਉਹ ਨਹੀਂ ਸਨ ਚਾਹੁੰਦੇ ਕਿ ਕਿਸੇ ਦਾ ਖ਼ੂਨ ਅਜਾਈਂ ਵਹਾਇਆ ਜਾਵੇ। ਜੋਗੀ ਜੀ ਲਿਖਦੇ ਹਨ:

*ਸਿੱਖੋਂ ਕੀ ਆਰਜ਼ੂ ਥੀ ਕਿ ਲੜ ਕਰ ਸ਼ਹੀਦ ਹੋਂ।*
*ਸਤਗੁਰ ਯਿਹ ਸੋਚਤੇ ਥੇ ਨ: ਜ਼ਾਇਅ ਮੁਰੀਦ ਹੋਂ।*

ਸਤਿਗੁਰਾਂ ਦਾ ਇਹ ਦ੍ਰਿੜ੍ਹ ਵਿਸ਼ਵਾਸ ਸੀ ਕਿ ਦੁਨੀਆਂ ਦੇ ਲੋਕ ਧਰਮ ਜਾਂ ਧਾਰਮਿਕਤਾ ਦੀ ਥਾਂ ਧਾਰਮਿਕ ਕੱਟੜਵਾਦ ਵਿਚ ਜਨੂੰਨੀ ਹੁੰਦੇ ਹਨ ਅਤੇ ਆਪਣੇ ਹਉਮੈ-ਹੰਕਾਰ ਵਿਚ ਧਰਮ ਦੀ ਮਾਣ-ਮਰਿਆਦਾ ਤੋਂ ਐਨ ਬਿਲਕੁਲ ਉਲਟ ਚੱਲਦਿਆਂ ਆਪਣੇ ਸੌੜੇ ਨਿੱਜੀ ਅਤੇ ਰਾਜਨੀਤਕ ਹਿੱਤਾਂ ਦੀ ਖ਼ਾਤਿਰ ਨਿਰਦੋਸ਼ ਲੋਕਾਂ ਦਾ ਖ਼ੂਨ ਵਹਾਉਂਦੇ ਹਨ, ਪ੍ਰੰਤੂ ਦਸਮੇਸ਼ ਜੀ ਅਜਿਹੀ ਘਿਨਾਉਣੀ ਸੰਸਾਰਿਕ ਰੀਤ ਤੋਂ ਪ੍ਰਹੇਜ਼

4. ਮਾਝ ਮ: ੫, ਪੰਨਾ 97.

ਹੀ ਕਰਨਾ ਚਾਹੁੰਦੇ ਸਨ। ਜੋਗੀ ਅੱਲ੍ਹਾ ਯਾਰ ਖ਼ਾਂ ਸਤਿਗੁਰਾਂ ਦੀ ਮਾਨਸਿਕਤਾ ਨੂੰ ਇਉਂ ਆਪਣੇ ਸ਼ਬਦਾਂ ਵਿਚ ਪ੍ਰਗਟ ਕਰਦੇ ਹਨ :

*ਦੁਨੀਆ ਕੇ ਲੋਗ ਹੋਤੇ ਹੈਂ ਪਾਗਲ ਜੁਨੂਨ ਸੇ।*
*ਹਰ ਮੁਸਲਿਹੇ (ਸੁਧਾਰਕ) ਜਹਾਂ (ਸੰਸਾਰ) ਹੈਂ,*
*ਗਰਜ਼ ਹਮ ਕੋ ਦੂਨ (ਕਮੀਨਾ ਨੀਚ) ਸੇ ?*
*ਕਯਾ ਫ਼ਾਯਦਾ ਹੈ ਹਿੰਦੂ ਓ ਮੁਸਲਿਮ ਕੇ ਖ਼ੂਨ ਸੇ।*
*ਬਿਹਤਰ ਹੈ ਇਜ਼ਤਿਨਾਬ (ਪਰਹੇਜ਼ ਕਰਨ ਜਾਂ ਬਚਣ ਦਾ ਭਾਵ) ਹੀ*
*ਕਾਰਿ ਜ਼ਬੂਨ (ਨੀਚ ਕੰਮ) ਸੇ।*

ਭਾਵੇਂ ਇਹ ਮੁਗ਼ਲ ਫ਼ੌਜ ਅਤੇ ਪਹਾੜੀ ਰਾਜਿਆਂ ਨੇ ਭੰਗਾਣੀ ਦੇ ਯੁੱਧ ਵਿਚ ਗੁਰੂ ਜੀ ਅਤੇ ਗੁਰੂ ਖ਼ਾਲਸਾ ਪੰਥ (ਖ਼ਾਲਸਾ ਫ਼ੌਜ) ਦੇ ਤੀਰ, ਤਲਵਾਰ ਅਤੇ ਬੰਦੂਕ ਦਾ, ਸੁਆਦ ਚੱਖ ਲਿਆ ਸੀ ਅਤੇ ਉਥੋਂ ਉਦੋਂ ਉਹ ਬੁਰੀ ਤਰ੍ਹਾਂ ਮਾਰ ਅਤੇ ਹਾਰ ਖਾ ਕੇ ਦੁਮ ਦਬਾ ਕੇ ਤਿੱਤਰ ਹੋ ਗਏ ਸਨ ਅਤੇ ਮੁਗ਼ਲ ਫ਼ੌਜਾਂ ਨੇ ਨਦੌਣ ਦੇ ਯੁੱਧ ਵਿਚ ਖ਼ਾਲਸਾ ਪੰਥ ਦੀ ਯੁੱਧ ਸ਼ਕਤੀ ਦਾ ਮਜ਼ਾ ਚੱਖ ਲਿਆ ਸੀ, ਪ੍ਰੰਤੂ ਧਰਮਹੀਨ ਅਤੇ ਨੈਤਿਕਤਾ-ਹੀਨ ਰਾਜ ਸ਼ਕਤੀ, ਹੰਕਾਰ, ਈਰਖਾ, ਧਾਰਮਿਕ-ਕੱਟੜਵਾਦ-ਜਨੂੰਨ ਅਤੇ ਮਨੁੱਖ ਨੂੰ ਅੰਨ੍ਹਾ ਬਣਾ ਦਿੰਦੇ ਹਨ। ਇਹੋ ਹਾਲਤ ਸੀ ਉਸ 'ਬੁੱਤ-ਪ੍ਰਸਤਾਂ ਅਤੇ ਬੁੱਤ-ਸ਼ਿਕਨਾਂ' ਦੇ 'ਅਨੈਤਿਕ ਗਠਜੋੜ' ਦੀ। ਸਤਿਗੁਰੂ ਜੀ ਬਿਨਾਂ ਵਜ੍ਹਾ ਖ਼ੂਨ ਨਹੀਂ ਸਨ ਵਹਾਉਣਾ ਚਾਹੁੰਦੇ। ਉਹ ਪੂਰੇ ਸਬਰ, ਸੰਤੋਖ, ਸਹਿਨਸ਼ੀਲਤਾ ਅਤੇ ਸਹਿਜ ਵਿਚ ਸਨ ਅਤੇ ਹਰ ਹਾਲਤ ਵਿਚ ਖ਼ੂਨੀ ਟਕਰਾਅ ਨੂੰ ਟਾਲਣਾ ਚਾਹੁੰਦੇ ਸਨ। ਜੋਗੀ ਜੀ ਇਉਂ ਸਮੇਂ ਦੇ ਹਾਲਾਤ ਅਤੇ ਗੁਰੂ ਜੀ ਦੀ ਸੋਚ ਬਾਰੇ ਲਿਖਦੇ ਹਨ :

*ਬੇਵਜਹ ਹਮ ਤੋ ਖ਼ੁਦ ਨਹੀਂ ਚਾਹਤੇ ਕਿ ਜੰਗ ਹੋ।*
*ਉਸ ਸੇ ਲੜੇਂਗੇ, ਲੜਨੇ ਕੀ ਜਿਸ ਕੋ ਉਮੰਗ ਹੋ।*
*ਠੋਕਰ ਸੇ ਫੇਂਕ ਦੇਂਗੇ ਜੋ ਰਸਤੇ ਮੇਂ ਸੰਗ (ਪੱਥਰ) ਹੋ।*
*ਸਰ ਇਸ ਕਾ ਕਾਟ ਲੇਂਗੇ, ਕਰਾ ਜਿਸ ਨੇ ਤੰਗ ਹੋ*

*ਖ਼ੂੰਰੇਜ਼ੀ (ਖ਼ੂਨ ਵਗਾਉਣ ਦਾ ਭਾਵ) ਵਰਨਾ ਖ਼ਲਕ ਕੀ ਕਬ ਹਮ ਕੋ ਭਾਤੀ ਹੈ ?*
*ਸ਼ੇਰੋਂ ਕੀ ਫ਼ੌਜ ਕਹ ਦੇ ਤੂ ਕਾਸਿਦ ਕਿ ਜਾਤੀ ਹੈ।*

ਪ੍ਰੰਤੂ ਦੁਸ਼ਮਣਾਂ ਵੱਲੋਂ ਕਿਲ੍ਹਾ ਸ੍ਰੀ ਅਨੰਦਪੁਰ ਸਾਹਿਬ ਉੱਤੇ ਫਿਰ ਬਹੁਤ ਭਾਰੀ ਹਮਲਾ ਕਰ ਦਿੱਤਾ ਅਤੇ ਮੁੜ ਜੰਗ ਸ਼ੁਰੂ ਹੋ ਗਿਆ। ਸਤਿਗੁਰਾਂ ਉੱਤੇ ਦੁਸ਼ਮਣਾਂ ਵੱਲੋਂ ਮੱਲੋ-ਮੱਲੀ ਠੋਸੀ ਹੋਈ ਇਸ ਜੰਗ ਵਿਚ ਸਿੰਘ-ਸੂਰਮਿਆਂ ਨੇ ਬਹੁਤ ਜੌਹਰ ਦਿਖਾਏ ਅਤੇ ਭਾਈ ਬਚਿੱਤਰ ਸਿੰਘ ਵਰਗੇ ਸੂਰਮਿਆਂ ਨੇ ਮਸਤ ਹਾਥੀ ਨਾਲ ਆਪਣੀ 'ਨਾਗਣੀ' ਨਾਲ ਚਮਤਕਾਰੀ ਮੁਕਾਬਲਾ ਕੀਤਾ। ਜੰਗ ਬਹੁਤ ਲੰਮਾ ਹੋ ਗਿਆ ਅਤੇ ਦੁਸ਼ਮਣਾਂ ਨੇ ਕਿਲ੍ਹਾ ਸ੍ਰੀ ਅਨੰਦਪੁਰ ਸਾਹਿਬ ਨੂੰ ਘੇਰਾ ਪਾਇਆ ਹੋਇਆ ਹੈ ਅਤੇ ਬਾਹਰੋਂ ਰਸਦ-ਪਾਣੀ ਆਉਣੋਂ ਰੋਕ ਦਿੱਤੀ। ਹੌਲੀ-ਹੌਲੀ ਗੁਰੂਕਿਆਂ ਪਾਸ ਜੰਗੀ ਸਾਜ਼ੋ-ਸਾਮਾਨ ਗੋਲੀ, ਸਿੱਕਾ, ਤੀਰ, ਤਲਵਾਰ ਅਤੇ ਤਰਕਸ਼ਾਂ ਅਤੇ ਰਾਸ਼ਨ-ਪਾਣੀ ਦੀ ਘਾਟ ਮਹਿਸੂਸ ਹੋਣ ਲੱਗ ਪਈ ਅਤੇ ਮਾਝੇ ਦੇ 40 ਸਿੰਘਾਂ ਨੇ ਭਾਈ ਮਹਾਂ ਸਿੰਘ ਦੀ ਅਗਵਾਈ ਵਿਚ

ਸਤਿਗੁਰਾਂ ਨੂੰ 'ਬੇਦਾਵਾ' ਲਿਖ ਕੇ ਦੇ ਦਿੱਤਾ ਅਤੇ ਉਹ ਕਿਲ੍ਹੇ ਤੋਂ ਬਾਹਰ ਚਲੇ ਗਏ, ਪ੍ਰੰਤੂ ਬਾਕੀ ਦੇ ਜਿਨ੍ਹਾਂ ਸਿੰਘਾਂ ਦੇ ਦਿਲ-ਜਿਗਰੇ ਕਾਇਮ ਸਨ ਅਤੇ ਆਪਣੇ ਸਤਿਗੁਰੂ ਜੀ ਵਿਚ ਅਟੁੱਟ ਵਿਸ਼ਵਾਸ ਸੀ, ਉਹ ਸਾਰੇ ਭੁੱਖੇ-ਭਾਣੇ ਸਤਿਗੁਰਾਂ ਦਾ ਪੂਰਾ ਸਾਥ ਨਿਭਾਉਂਦੇ ਰਹੇ। ਜੰਗ ਕਾਫ਼ੀ ਲੰਮਾ ਸਮਾਂ ਜਾਰੀ ਰਿਹਾ ਅਤੇ ਦੋਹਾਂ ਪਾਸਿਆਂ ਤੋਂ ਹੀ ਜੰਗਜੂਆਂ ਵੱਲੋਂ ਜੌਹਰ ਵਿਖਾਏ ਜਾ ਰਹੇ ਸਨ। ਭਾਵੇਂ ਰਾਜਪੂਤ ਪਹਾੜੀ ਰਾਜਿਆਂ, ਸੂਬਾ ਸਰਹੰਦ ਅਤੇ ਹੋਰ ਮੁਗ਼ਲ ਸੂਬੇਦਾਰਾਂ 'ਮੁਗ਼ਲ-ਪਠਾਣੀ' ਦੀ ਸਾਂਝੀ ਫ਼ੌਜ ਗਿਣਤੀ ਵਿਚ ਖ਼ਾਲਸਾ ਫ਼ੌਜਾਂ ਨਾਲੋਂ ਬਹੁਤ ਜ਼ਿਆਦਾ ਸੀ ਪ੍ਰੰਤੂ ਸਿੰਘ-ਸੂਰਮੇ "ਸਵਾ ਲਾਖ ਸੇ ਏਕ ਲੜਾਉਂ" ਦੀ ਭਾਵਨਾ ਅਨੁਸਾਰ ਮੈਦਾਨ-ਏ-ਜੰਗ ਵਿਚ ਡੱਟ ਕੇ ਮੁਕਾਬਲਾ ਕਰ ਰਹੇ ਸਨ। ਇਸੇ ਦੌਰਾਨ ਇਕ ਬੜੀ ਅਜੀਬ ਘਟਨਾ ਵਾਪਰੀ ਕਿ ਗੁਰੂ-ਘਰ ਦੇ ਅਨਿੰਨ ਸੇਵਕ ਭਾਈ ਘਨ੍ਹਈਆ ਜੀ ਦੋਹਾਂ ਪਾਸਿਆਂ ਦੇ ਜ਼ਖ਼ਮੀ ਜੁਝਾਰੂਆਂ ਨੂੰ ਪਾਣੀ ਪਿਲਾ ਰਹੇ ਸਨ ਕਿਉਂਕਿ ਉਸ ਦੇ ਸਾਹਮਣੇ ਤਾਂ ਗੁਰੂ-ਘਰ ਦੀ ਵਿਚਾਰ ਅਤੇ ਗੁਰੂ ਸਾਹਿਬ ਵਲੋਂ ਬਖ਼ਸ਼ਿਆ ਸਿਧਾਂਤ "ਨਾ ਕੋ ਬੈਰੀ ਨਹੀ ਬਿਗਾਨਾ ਸਗਲ ਸੰਗਿ ਹਮ ਕਉ ਬਨਿ ਆਈ"[5], ਤਥਾ "ਏਕੁ ਪਿਤਾ ਏਕਸ ਕੇ ਹਮ ਬਾਰਿਕ ਤੂ ਮੇਰਾ ਗੁਰ ਹਾਈ"[6] ਸੀ, ਕੁਝ ਸਿੱਖ ਜੁਝਾਰੂਆਂ ਵੱਲੋਂ ਦਸਮੇਸ਼ ਪਿਤਾ ਜੀ ਅੱਗੇ ਭਾਈ ਘਨ੍ਹਈਆ ਜੀ ਦੀ ਸ਼ਿਕਾਇਤ ਕਰ ਦਿੱਤੀ ਗਈ। ਸਤਿਗੁਰਾਂ ਵੱਲੋਂ ਭਾਈ ਸਾਹਿਬ ਤੋਂ ਪੁੱਛਣ 'ਤੇ ਉਨ੍ਹਾਂ ਨੇ ਬੜੀ ਆਜਜ਼ੀ ਨਾਲ ਬੇਨਤੀ ਕੀਤੀ: "ਸੱਚੇ ਪਾਤਸ਼ਾਹ! ਮੈਨੂੰ ਤਾਂ ਮੈਦਾਨ-ਏ-ਜੰਗ ਵਿਚ ਕੋਈ ਬੇਗਾਨਾ ਹੀ ਨਜ਼ਰ ਨਹੀਂ ਆਉਂਦਾ, ਸਗੋਂ "ਜੋ ਦੀਸੈ ਸੋ ਤੇਰਾ ਰੂਪੁ"[7] ਅਤੇ "ਸਭਿ ਮਹਿ ਜੋਤਿ ਜੋਤਿ ਹੈ ਸੋਇ"[8] ਹੀ ਨਜ਼ਰ ਆਉਂਦਾ ਹੈ। ਸਤਿਗੁਰੂ ਜੀ ਭਾਈ ਘਨ੍ਹਈਆ ਜੀ ਦਾ ਇਹ ਜਵਾਬ ਸੁਣ ਕੇ ਬਹੁਤ ਪ੍ਰਸੰਨ ਹੋਏ ਅਤੇ ਉਨ੍ਹਾਂ ਨੇ ਉਸ ਨੂੰ ਇਕ ਮੱਲ੍ਹਮ ਦੀ ਡੱਬੀ ਵੀ ਫੜਾਈ ਅਤੇ ਫ਼ੁਰਮਾਇਆ ਕਿ ਜਲ-ਪਾਣੀ ਦੀ ਸੇਵਾ ਦੇ ਨਾਲ-ਨਾਲ ਜ਼ਖ਼ਮੀਆਂ ਦੀ ਬਿਨਾਂ ਕਿਸੇ ਭੇਦ-ਭਾਵ ਦੇ ਮੱਲ੍ਹਮ ਪੱਟੀ ਵੀ ਕਰੋ। ਇਹ 'ਜਨੇਵਾ ਕਨਵੈਨਸ਼ਨ' ਦੁਆਰਾ 1864 ਈ. ਵਿਚ ਇਕ ਸੌ ਸੱਠ (160) ਸਾਲ ਬਾਅਦ ਪ੍ਰਵਾਨ ਅਤੇ ਅਰੰਭ ਕੀਤੀ ਗਈ 'ਰੈੱਡ ਕਰਾਸ' ਦੀ ਸੰਸਥਾ ਦੀ ਅਸਲ ਵਿਚ ਸ਼ੁਰੂਆਤ ਹੀ ਸੀ ਅਤੇ ਦੁਨੀਆਂ ਦੇ ਜੰਗਾਂ-ਯੁੱਧਾਂ ਦੇ ਇਤਿਹਾਸ ਵਿਚ ਪਹਿਲੀ ਵਾਰ ਵਰਤੀ ਅਤੇ ਵਾਪਰੀ ਅਜੀਬ ਅਤੇ ਨਿਵੇਕਲੀ ਬਾਤ ਸੀ।

ਹੁਣ ਮੁਗ਼ਲ ਬਾਦਸ਼ਾਹ ਅਤੇ ਹਿੰਦੂ ਪਹਾੜੀ ਰਾਜਪੂਤ ਰਾਜਿਆਂ ਨੇ ਇਹ ਚੰਗੀ ਤਰ੍ਹਾਂ ਸਮਝ ਲਿਆ ਸੀ ਕਿ ਉਹ ਮੈਦਾਨ-ਏ-ਜੰਗ ਵਿਚ ਗੁਰੂਕਿਆਂ ਨੂੰ ਹਰਾ ਨਹੀਂ ਸਕਣਗੇ। ਉਨ੍ਹਾਂ ਦੀ ਫ਼ੌਜ ਵੀ ਭਾਰੀ ਜਾਨੀ-ਮਾਲੀ ਨੁਕਸਾਨ ਅਤੇ ਲੰਮੀ ਲੜਾਈ ਹੋ ਜਾਣ ਕਾਰਨ ਪ੍ਰੇਸ਼ਾਨ, ਬੇ-ਦਿਲ ਅਤੇ ਬੇਚੈਨ ਸੀ, ਇਨ੍ਹਾਂ ਹਾਲਾਤ ਨੂੰ ਮੁੱਖ ਰੱਖਦਿਆਂ ਹੀ ਉਨ੍ਹਾਂ ਰਾਜਨੀਤਕ ਬੇਈਮਾਨਾਂ ਅਤੇ ਚਲਾਕ-ਸ਼ਾਤਰ ਅਨੈਤਿਕ ਗੱਠਜੋੜ ਨੇ ਕੁਫ਼ਰ

5. ਕਾਨੜਾ ਮ: ੫, ਪੰਨਾ 1299.
6. ਸੋਰਠਿ ਮ: ੫, ਪੰਨਾ 611.
7. ਤਿਲੰਗ ਮ: ੫, ਪੰਨਾ 724.
8. ਧਨਾਸਰੀ ਮ: ੧, ਪੰਨਾ 13.

ਅਤੇ ਝੂਠ ਦਾ ਸਹਾਰਾ ਲਿਆ ਅਤੇ ਗੁਰੂ ਜੀ ਨੂੰ ਬਾਦਸ਼ਾਹ ਔਰੰਗਜ਼ੇਬ ਵੱਲੋਂ ਕੁਰਾਨ ਸਰੀਫ਼ ਦੀਆਂ ਖਾਧੀਆਂ ਲਿਖਤੀ ਸਹੁੰ-ਸੁਗੰਦਾਂ (ਕਸਮਨਾਮਾ) ਅਤੇ ਰਾਜਪੂਤ ਰਾਜਿਆਂ ਵੱਲੋਂ ਸ੍ਰੀ ਮੱਦ ਭਾਗਵਤ ਗੀਤਾ ਦੀਆਂ ਚੁੱਕੀਆਂ ਲਿਖਤੀ ਕਸਮਾਂ ਅਤੇ ਵਾਅਦੇ ਕੀਤੇ ਗਏ। ਇਸ ਤਰ੍ਹਾਂ ਉਨ੍ਹਾਂ ਵੱਲੋਂ ਸ੍ਰੀ ਮਦ ਭਗਵਤ ਗੀਤਾ ਅਤੇ ਕੁਰਾਨ ਦੀਆਂ ਸਹੁੰਆਂ-ਸੁਗੰਦਾਂ ਖਾਣ ਅਤੇ ਗੁਰੂ ਸਾਹਿਬ ਨੂੰ ਸਮੇਤ ਸਿੰਘਾਂ ਅਤੇ ਪਰਿਵਾਰ ਦੇ ਕਾਫ਼ਲੇ 'ਤੇ ਹਰ ਪੱਖੋਂ ਸਹੀ ਸਲਾਮਤ ਚਲੇ ਜਾਣ ਦੇ ਕੀਤੇ ਵਾਅਦਿਆਂ ਉਪਰੰਤ ਗੁਰੂ ਜੀ ਨੇ ਸ੍ਰੀ ਅਨੰਦਪੁਰ ਸਾਹਿਬ ਨੂੰ ਅਲਵਿਦਾ ਕਹਿਣ ਦਾ ਨਿਰਨਾ ਲੈ ਲਿਆ। ਕਿਲ੍ਹੇ ਅੰਦਰ ਉਨ੍ਹਾਂ ਨਾਲ ਹਾਜ਼ਰ ਥੋੜ੍ਹੀ ਗਿਣਤੀ ਵਿਚ ਸਿੰਘਾਂ ਅਤੇ ਗੁਰੂ ਪਰਿਵਾਰ ਨੇ ਰਾਤ ਨੂੰ ਕਿਲ੍ਹੇ ਤੋਂ ਬਾਹਰ ਚਾਲੇ ਪਾ ਲਏ। ਇਸ ਸਮੇਂ ਦਾ ਦ੍ਰਿਸ਼ ਹਕੀਮ ਅੱਲ੍ਹਾ ਯਾਰ ਖ਼ਾਂ ਜੋਗੀ ਰਹਿਮਾਨੀ ਇਸ ਤਰ੍ਹਾਂ ਬਿਆਨ ਕਰਦੇ ਹਨ:

*ਤਾਰੋਂ ਕੀ ਛਾਓਂ ਕਿਲਅ ਸੇ ਸਤਗੁਰ ਰਵਾਂ (ਰਵਾਨਾ) ਹੁਏ*
*ਕਸ ਕੇ ਕਮਰ ਸਵਾਰ ਥੇ ਸਾਰੇ ਜਵਾਂ ਹੁਏ*
*ਚਾਰੋਂ ਪਿਸਰ (ਪੁੱਤਰ) ਹੁਜ਼ੂਰ ਕੇ ਹਮਰਹ (ਨਾਲ) ਸਵਾਰ ਥੇ*
*ਜ਼ੋਰ-ਆਵਰ ਔਰ ਫ਼ਤਹ ਅਜੀਤ ਔਰ ਜੁਝਾਰ ਥੇ*
*ਸਤਿਗੁਰ ਕੀ ਮਾਂਏਂ ਸਾਥ ਥੀ ਸਤਿਗੁਰ ਕੀ ਮਾਂ ਕੇ ਸਾਥ*

ਸਤਿਗੁਰਾਂ ਦਾ ਇਹ ਕਾਫ਼ਲਾ ਜਦੋਂ ਸਰਸਾ ਨਦੀ ਦੇ ਨਜ਼ਦੀਕ ਪਹੁੰਚਿਆ, ਉਸ ਸਮੇਂ ਅੰਮ੍ਰਿਤ ਵੇਲਾ ਹੋਣ ਕਰਕੇ ਸਤਿਗੁਰੂ ਪਾਤਸ਼ਾਹ ਨੇ ਗੁਰੂ ਨਾਨਕ ਦੇਵ ਜੀ ਵੱਲੋਂ ਬਖ਼ਸ਼ੀ ਮਰਯਾਦਾ "ਅੰਮ੍ਰਿਤ ਵੇਲਾ ਸਚੁ ਨਾਉ ਵਡਿਆਈ ਵੀਚਾਰੁ" ਅਨੁਸਾਰ 'ਆਸਾ ਕੀ ਵਾਰ' ਦਾ ਕੀਰਤਨ ਅਰੰਭ ਕਰ ਦਿੱਤਾ। ਜੋਗੀ ਜੀ ਇਸ ਅਚੰਭਿਤ ਕਰਨ ਵਾਲੇ ਵਰਤਾਰੇ ਬਾਰੇ ਲਿਖਦੇ ਹਨ: "ਜਪੁ ਜੀ ਕਾ ਜਾਪ" ਇਸ ਘੜੀ ਕਰਨਾ ਜ਼ਰੂਰ ਥਾ। ਪੜ੍ਹਕੇ ਗ੍ਰੰਥ ਔਰ ਬੜ੍ਹਾਨਾ ਸਰੂਰ ਥਾ॥ ਦੁਨੀਆਂ ਦੇ ਛੋਟੇ-ਵੱਡੇ ਜੰਗਾਂ-ਯੁੱਧਾਂ ਵਿਚ ਇਹ ਇਕ ਨਿਵੇਕਲੀ ਮਿਸਾਲ ਸੀ ਕਿ ਸਤਿਗੁਰਾਂ ਦੀ ਅਗਵਾਈ ਵਿਚ ਚੱਲ ਰਹੀ ਖ਼ਾਲਸਾ ਫ਼ੌਜ ਪਾਸ ਜਿਥੇ ਜੰਗੀ ਸਾਜ਼ੋ-ਸਾਮਾਨ ਸੀ ਉਥੇ ਕਥਾ-ਕੀਰਤਨ ਲਈ ਲੋੜੀਂਦੇ ਸਾਜ਼ ਵੀ ਨਾਲ ਹੀ ਸਨ। ਪ੍ਰੰਤੂ ਅਫ਼ਸੋਸ! ਉਨ੍ਹਾਂ ਬਦਬਖ਼ਤ ਦੁਸ਼ਮਨਾਂ ਨੇ ਆਪਣੇ ਧਰਮ ਈਮਾਨ ਨੂੰ ਛਿੱਕੇ ਟੰਗ ਕੇ ਅਤੇ ਕੀਤੇ ਸਾਰੇ ਕੌਲ-ਇਕਰਾਰ ਅਤੇ ਵਾਅਦੇ ਤੋੜ ਕੇ ਸਤਿਗੁਰੂ ਜੀ ਦੇ ਕਾਫ਼ਲੇ ਉੱਤੇ ਭਾਰੀ ਹਮਲਾ ਕਰ ਦਿੱਤਾ, ਪ੍ਰੰਤੂ ਗੁਰੂ ਸਾਹਿਬ ਇਸ ਦੇ ਬਾਵਜੂਦ ਅਕਾਲ-ਪੁਰਖ ਨਾਲ ਅਡੋਲ ਇਕ ਮਨ, ਇਕ ਚਿਤ ਓਤ-ਪੋਤ ਹੋਏ ਆਪਣਾ ਫ਼ਰਜ਼-ਏ-ਇਲਾਹੀ ਨਿਭਾਉਂਦੇ ਰਹੇ। ਜੋਗੀ ਜੀ ਇਸ ਬਾਰੇ ਇਉਂ ਬਿਆਨ ਕਰਦੇ ਹਨ:

*ਮਸਰੂਫ਼ (ਲੀਨ) ਯਾਦੇ-ਹੱਕ (ਪਰਮਾਤਮਾ ਦੀ ਯਾਦ) ਮੇਂ ਗੁਰੂ ਬੇਦਰੇਗ ਥੇ*
*ਕ੍ਯੋਂ ਮੌਤ ਸੇ ਲਰਜ਼ਤੇ (ਬਿਨਾਂ ਸੰਕੋਚ ਦੇ) ਵੁਹ ਫ਼ਰਜ਼ੰਦੇ (ਪੁੱਤਰ) ਤੇਗ*
*(ਗੁਰੂ ਤੇਗ ਬਹਾਦਰ ਸਾਹਿਬ) ਥੇ*

ਇਸਲਾਮੀ ਸ਼ਾਇਰ ਅਲਾਮਾ ਇਕਬਾਲ ਨੇ ਅਜਿਹੇ ਧਰਮਹੀਨ ਅਤੇ ਨੈਤਿਕਤਾ ਹੀਨ ਜ਼ਾਲਮ ਰਾਜਨੀਤਕ ਲੋਕਾਂ ਅਤੇ ਰਾਜਨੀਤੀ ਬਾਰੇ ਠੀਕ ਹੀ ਕਿਹਾ ਹੈ:

*ਜ਼ਲਾਲੇ ਪਾਤਸ਼ਾਹੀ ਹੋ ਯਾ ਜਮਹੂਰੀ ਤਮਾਸ਼ਾ ਹੋ*
*ਹੋ ਜ਼ੁਦਾ ਦੀਂ ਸੇ ਸਿਆਸਤ ਤੋਂ ਰਹਿ ਜਾਤੀ ਹੈ ਚੰਗੇਜ਼ੀ।*

ਪ੍ਰੰਤੂ ਦੁਸ਼ਮਨਾਂ ਨੇ ਖਾਧੀਆਂ ਸਹੁੰ-ਸੁਗੰਦਾਂ ਨੂੰ ਆਪਣੀ ਦਰਿੰਦਗੀ ਵਾਲੇ ਬੂਟਾਂ ਹੇਠ ਮਸਲ ਕੇ ਅਤੇ ਬੇਹਯਾਈ ਨਾਲ ਮੁੱਕਰ ਕੇ ਕੀਤੇ ਹਮਲੇ ਕਾਰਨ ਖ਼ਾਲਸਾ ਫ਼ੌਜ ਅੰਦਰ ਗ਼ੁੱਸੇ ਦੀ ਲਹਿਰ ਦੌੜ ਗਈ ਅਤੇ ਉਨ੍ਹਾਂ ਵਾਅਦਾ ਸ਼ਿਕਨ-ਜਾਬਰ-ਜ਼ਾਲਮਾਂ ਦਾ ਵੱਡੇ ਸਾਹਿਬਜ਼ਾਦੇ ਬਾਬਾ ਅਜੀਤ ਸਿੰਘ ਜੀ ਦੀ ਅਗਵਾਈ ਵਿਚ ਡੱਟ ਕੇ ਮੁਕਾਬਲਾ ਕੀਤਾ ਅਤੇ ਉਨ੍ਹਾਂ ਦੇ ਹਮਲੇ ਨੂੰ ਉਥੇ ਹੀ ਰੋਕ ਦਿੱਤਾ। ਸਤਿਗੁਰੂ ਜੀ ਅਜਿਹੇ ਵਾਅਦਾ ਸ਼ਿਕਨ ਲੋਕਾਂ ਨੂੰ ਕੱਚਾ ਬੰਦਾ ਕਹਿੰਦੇ ਹਨ : "ਬਚਨੁ ਕਰੇ ਤੈ ਖਿਸਕਿ ਜਾਇ ਬੋਲੇ ਸਭੁ ਕਚਾ ॥"[9] ਅੱਲ੍ਹਾ ਯਾਰ ਖ਼ਾਂ ਜੋਗੀ ਇਸ ਜੰਗੀ-ਟੱਕਰ ਬਾਰੇ ਇਉਂ ਬਿਆਨ ਕਰਦੇ ਹਨ :

*ਗੋਬਿੰਦ ਸਿੰਘ ਕੇ ਸ਼ੇਰ ਭੀ ਫ਼ੌਰਨ ਬਿਫ਼ਰ ਗਏ*
*ਤਲਵਾਰੇਂ ਸੂੰਤ ਸੂੰਤ ਕੇ ਰਨ ਮੇਂ ਉਤਰ ਗਏ*
*ਮੈਦਾਂ ਕੋ ਏਕ ਆਨ ਮੇਂ ਚੌਰੰਗ ਕਰ ਦਿਯਾ*
*ਰੁਸਤਮ ਭੀ ਆਯਾ ਸਾਮਨੇ ਤੋਨ ਦੰਗ ਕਰ ਦਿਯਾ*

ਸਮੂਹ ਸਤਿਗੁਰੂ ਪਾਤਸ਼ਾਹਾਂ ਨੇ ਜਿਹੜਾ ਦ੍ਰਿੜ੍ਹਤਾ, ਸਿਦਕਦਿਲੀ, ਅਤੇ ਅਕਾਲ ਪੁਰਖ ਦੀ ਰਜ਼ਾ ਅਤੇ ਹੁਕਮ ਵਿਚ ਅਟੁੱਟ ਵਿਸ਼ਵਾਸ ਰੱਖਣ ਬਾਰੇ ਆਪਣੇ ਸਿੱਖਾਂ ਨੂੰ ਉਪਦੇਸ਼ ਕੀਤਾ : "ਸੁਖੁ ਦੁਖੁ ਦੁਇ ਦਰਿ ਕਪੜੇ ਪਹਿਰਹਿ ਜਾਇ ਮਨੁਖ ॥"[10] ਉਸ 'ਤੇ ਹਮੇਸ਼ਾ ਹੀ ਅਤੇ ਹਰ ਮਰਹਲੇ ਵਿਚ 'ਕਥਨੀ ਅਤੇ ਕਰਨੀ' ਦੇ ਸੂਰਿਆਂ ਵਾਂਗ ਪਹਿਲਾਂ ਖ਼ੁਦ ਅਮਲ ਕਰ ਕੇ ਵਿਖਾਇਆ। ਜੋਗੀ ਜੀ ਗੁਰੂ ਜੀ ਦੇ ਇਸ ਅਜ਼ੀਮ ਅਤੇ ਕ੍ਰਿਸ਼ਮਈ ਵਰਤਾਰੇ ਬਾਰੇ ਇਉਂ ਲਿਖਦੇ ਹਨ :



*ਯਾਦੇ ਅਕਾਲ ਪੁਰਖ ਕਾ ਸਭ ਕੋ ਸਬਕ ਦਿਯਾ*
*ਖ਼ੰਜਰ ਕੀ ਧਾਰ ਪਰ ਭੀ ਵਰਕ ਦਰ ਵਰਕ ਦਿਯਾ*
*ਕਰਕੇ ਅਮਲ ਸਿਖਾਯਾ ਜੋ ਮਜ਼ਮੂੰ ਅਦਕ (ਦਕੀਕ ਤੋਂ ਦਕੀਕ) ਦਿਯਾ*
*ਫਿਰ ਜ਼ਾਲਮੋਂ ਸੇ ਛੀਨ ਕੇ ਸਿੰਘੋਂ ਕੋ ਹਕ ਦਿਯਾ*

ਪ੍ਰਭੂ ਸਿਮਰਨ ਉਪਰੰਤ ਸਤਿਗੁਰੂ ਜੀ ਨੇ ਪੁੱਛਿਆ ਕਿ ਇਹ ਚਾਰੇ ਪਾਸੇ ਰੌਲਾ ਕੀ ਹੈ ? "ਫਾਰਿਗ ਇਬਾਦਤੋਂ ਸੇ ਗਰਜ਼ ਕੇ ਹੂਏ ਗੁਰੂ। ਪੂਛਾ ਯਿਹ ਸਹਜ਼ਾਦੋਂ ਸੇ ਕਯੋਂ ਗੁਲ (ਰੌਲਾ) ਹੈ ਚਾਰਸੂ (ਚਾਰੇ ਪਾਸੇ)" ਤਾਂ ਦੋਹਾਂ ਵੱਡੇ ਸਾਹਿਬਜ਼ਾਦਿਆਂ ਨੇ ਦੱਸਿਆ ਕਿ ਦੁਸ਼ਮਣਾਂ ਨੇ ਸਾਰੇ ਵਾਅਦੇ, ਕਸਮਾਂ, ਕੌਲ ਤੇ ਇਕਰਾਰ ਮਿੱਟੀ ਵਿਚ ਮਿਲਾ ਕੇ ਬਹੁਤ ਭਾਰੀ ਹਮਲਾ ਕਰ ਦਿੱਤਾ ਹੈ। ਜੋਗੀ ਜੀ ਇਉਂ ਬਿਆਨ ਕਰਦੇ ਹਨ :

*ਸੁਨਤੇ ਹੀ ਜਿਸ ਕੋ ਆਪਕੇ ਤੇਵਰ ਬਦਲ ਗਏ*
*ਗੱਦੇ ਸੇ ਉਤਰੇ, ਤੇਗ ਉਠਾਈ, ਸੰਭਲ ਗਏ।*

ਹੁਣ ਉਹ ਮਰਦ-ਏ-ਕਾਮਲਿ 'ਸੰਤ' ਜ਼ਾਹਰ ਪੀਰ ਜਗਤ ਗੁਰ ਬਾਬਾ, ਸ੍ਰੀ ਗੁਰੂ

---

9. ਵਾਰ ਮਾਰੂ ਮ: ੫, ਪੰਨਾ 1099.
10. ਵਾਰ ਮਾਝ ਮ: ੧, ਪੰਨਾ 149.

ਨਾਨਕ ਦੇਵ ਜੀ ਦੇ ਮਹਾਨ ਉਪਦੇਸ਼: "ਜਉ ਤਉ ਪ੍ਰੇਮ ਖੇਲਣ ਕਾ ਚਾਉ॥ ਸਿਰੁ ਧਰਿ ਤਲੀ ਗਲੀ ਮੇਰੀ ਆਉ॥"[11] ਵਾਲੇ ਜੋਸ਼ ਤੇ ਜਜ਼ਬੇ ਨਾਲ ਸਰਸ਼ਾਰ ਸਨ ਅਤੇ "ਜਬੈ ਬਾਣ ਲਾਗਯੋ ਤਬੈ ਰੋਸ ਜਾਗਯੋ" ਦੀ ਸਿੰਘ ਭਾਵਨਾ ਅਤੇ ਪੰਥਕ ਵਲਵਲੇ ਨਾਲ ਠਾਠਾਂ ਮਾਰਦੀਆਂ ਸਮੁੰਦਰੀ ਲਹਿਰਾਂ ਵਾਂਗ 'ਸਿੰਘ ਰੂਪ' ਹੋ ਗਏ ਸਨ। ਜੋਗੀ ਅੱਲ੍ਹਾ ਯਾਰ ਖ਼ਾਂ ਸਤਿਗੁਰਾਂ ਦੇ ਸਖ਼ਤ ਰਵੱਈਏ ਨੂੰ ਅਖ਼ਤਿਆਰ ਕਰਦਿਆਂ ਤੱਟ-ਫੱਟ ਅਸਤਰ, ਸ਼ਸਤਰ, ਬਸਤਰ ਅਤੇ ਕਲਗ਼ੀ ਸਜਾ ਕੇ 'ਸਿੰਘ ਸਿਪਾਹੀ' ਵਾਂਗ ਮੈਦਾਨ-ਏ-ਜੰਗ ਵਿਚ ਕੁੱਦਣ ਲਈ ਕੀਤੀ ਤਿਆਰੀ ਅਤੇ ਮੈਦਾਨ-ਏ-ਜੰਗ ਵਿਚ ਸਤਿਗੁਰਾਂ ਨੂੰ ਦਲੇਰੀ ਅਤੇ ਬਹਾਦਰੀ ਨਾਲ ਤੂਫ਼ਾਨ ਦੀ ਤਰ੍ਹਾਂ ਖੰਡਾ ਖੜਕਾਉਂਦਿਆਂ ਦਾ ਅਚੰਭਿਤ ਕਰਨ ਵਾਲਾ ਦ੍ਰਿਸ਼ ਇਉਂ ਵੀ ਪੇਸ਼ ਕਰਦੇ ਹਨ:

*ਅਸਲਿਹ (ਹਥਿਆਰ) ਸਜਾਏ, ਕਲਗੀ ਲਗਾਈ, ਤਬਰ (ਸਫ਼ਾ ਜੰਗ) ਲਿਯਾ।*
*ਤੀਰੋਂ ਸੇ ਖ਼ੂਬ ਠੋਂਸ ਕੇ ਤਰਕਸ (ਭੱਥਾ) ਕੋ ਭਰ ਲਿਯਾ।*
*ਘੋੜਾ ਮੰਗਾ, ਰਕਾਬ ਮੇਂ ਜਬ ਪਾਉਂ ਧਰ ਲਿਯਾ।*
*ਕਾਬੂ ਅਨਾਂ (ਘੋੜੇ ਦੀਆਂ ਵਾਗਾਂ) ਕੋ ਥ਼ਾਮ ਕੇ ਏਕ ਦੇਵ ਕਰ ਲਿਯਾ।*
*ਸਿੰਘੋਂ ਮੇਂ ਜਬ ਰਵਾਂ (ਰਵਾਨਾ) ਹੂਆ ਗੁਰ ਕਾ ਸਮੰਦ (ਘੋੜਾ) ਥਾ।*
*ਵਾਹਿਗੁਰੂ ਕੀ ਫ਼ਤਹ ਕਾ ਨਾਅਰਾ ਬੁਲੰਦ ਥਾ।*

ਬਸ! ਇਹ ਸੁਣ ਕੇ ਸੰਤ ਸਰੂਪ ਹੋ ਕੇ ਪ੍ਰਭੂ-ਭਗਤੀ ਵਿਚ ਲੀਨ ਹੋਣ ਵਾਲੇ ਸਤਿਗੁਰੂ 'ਸਾਹਿਬ-ਏ-ਕਾਮਿਲ' ਵਿਚ 'ਸਿੰਘ-ਸਿਪਾਹੀ' ਨੇ ਅੰਗੜਾਈ ਲਈ ਅਤੇ ਝੱਟ-ਪੱਟ ਹੀ ਸਤਿਗੁਰਾਂ ਨੇ ਆਪਨੇ ਬਸਤਰ ਬਦਲ ਕੇ, ਕਲਗ਼ੀ ਸਜਾ ਕੇ ਸ਼ਸਤਰਾਂ ਨਾਲ ਪੂਰੀ ਤਰ੍ਹਾਂ ਲੈਸ ਹੋ ਕੇ ਘੋੜੇ ਉੱਤੇ ਸਵਾਰ ਹੋ ਗਏ ਅਤੇ ਘੋੜੇ ਨੂੰ ਸਿਰਸਾ ਕਿਨਾਰੇ ਹੋ ਰਹੇ ਯੁੱਧ ਵਿਚ ਠੇਲ੍ਹ ਦਿੱਤਾ ਅਤੇ "ਸਿੰਘ ਬੁਕੇ ਮਿਰਗਾਵਲੀ ਭੰਨੀ ਜਾਇ ਨ ਧੀਰਿ ਧਰੋਆ"[12] ਅਨੁਸਾਰ ਉਨ੍ਹਾਂ ਨੇ ਦੋਹਾਂ ਬੁੱਤ-ਪ੍ਰਸਤਾਂ ਅਤੇ ਬੁੱਤ-ਸ਼ਿਕਨਾਂ ਦੀ ਸਾਂਝੀ ਕਮਾਨ ਨੂੰ ਆਪਨੀ ਕਿਰਪਾਨ ਦਾ ਜੌਹਰ ਵਿਖਾਇਆ। ਪਾਤਸ਼ਾਹ ਦੀ ਕਿਰਪਾਨ ਇਉਂ ਵਗ ਰਹੀ ਸੀ ਜਿਵੇਂ ਅਸਮਾਨੀ ਬਿਜਲੀ ਚਮਕਦੀ ਅਤੇ ਕੜਕੀ ਹੋਵੇ ਅਤੇ ਵੇਖਦੇ ਹੀ ਵੇਖਦੇ ਦੁਸ਼ਮਣਾਂ ਦੇ ਦਲਾਂ ਵਿਚ ਖਲਬਲੀ ਅਤੇ ਭਗਦੜ ਮੱਚ ਗਈ ਅਤੇ ਉਹ ਇਕ ਪਾਸੇ ਨੂੰ ਸਿਮਟ ਗਏ। ਇਹੋ ਹੀ 'ਸੰਤ-ਸਿਪਾਹੀ' ਅਤੇ 'ਭਗਤੀ ਤੇ ਸ਼ਕਤੀ' ਦੇ ਸੁਮੇਲ ਦਾ ਪ੍ਰਤੱਖ ਨਜ਼ਾਰਾ ਸੀ। ਮੈਦਾਨ-ਏ-ਜੰਗ ਵਿਚ ਦੁਸ਼ਮਣਾਂ ਦੀਆਂ ਲੋਥਾਂ ਦੇ ਸੱਥਰ ਲੱਗ ਗਏ ਅਤੇ ਕਈ ਨਾਮੀ ਸਿੰਘ ਸੂਰਮੇ ਵੀ ਜ਼ਾਮ-ਏ-ਸ਼ਹੀਦੀ ਪੀ ਗਏ। ਇਸ ਘਸਮਾਨ ਦੇ ਯੁੱਧ ਅਤੇ ਮਚੀ ਅਫ਼ਰਾ-ਤਫ਼ਰੀ ਦੌਰਾਨ ਸਤਿਗੁਰਾਂ ਦਾ ਪਰਿਵਾਰ ਤਿੰਨ ਹਿੱਸਿਆਂ ਵਿਚ ਵੰਡਿਆ ਗਿਆ ਅਤੇ ਆਪਸ ਵਿਚ ਵਿਛੜ ਗਿਆ। ਇਥੇ ਇਸ ਦੁਖਦਾਇਕ ਯਾਦ ਨੂੰ 'ਗੁਰਦੁਆਰਾ ਸ੍ਰੀ ਪਰਿਵਾਰ ਵਿਛੋੜਾ ਸਾਹਿਬ' ਸੰਭਾਲੇ ਹੋਏ ਸੁਸ਼ੋਭਿਤ ਹੈ।

ਨਿਸਚੇ ਹੀ ਜੋਗੀ ਜੀ ਦਾ ਆਪਨੇ ਇਸਲਾਮੀ ਧਰਮ ਅਤੇ ਆਪਨੇ ਰਹਿਬਰ ਪੈਗ਼ੰਬਰ ਹਜ਼ਰਤ ਮੁਹੰਮਦ ਸਾਹਿਬ ਵਿਚ ਪੂਰਾ ਦ੍ਰਿੜ੍ਹ ਵਿਸ਼ਵਾਸ ਸੀ, ਪ੍ਰੰਤੂ ਉਸ ਨੇ



11. ਸਲੋਕ ਵਾਰਾਂ ਤੇ ਵਧੀਕ, ਮ: ੧, ਪੰਨਾ 1412.
12. ਭਾਈ ਗੁਰਦਾਸ ਜੀ, ਵਾਰ 1, ਪਉੜੀ 27.

ਇਕ ਸੱਚੇ ਅਤੇ ਨੇਕ ਮੁਸਲਮਾਨ "ਮੁਸਲਮਾਣੁ ਕਹਾਵਣੁ ਮੁਸਕਲੁ ਜਾ ਹੋਇ ਤਾ ਮੁਸਲਮਾਣੁ ਕਹਾਵੈ"[13] ਵਾਂਗ ਸਾਰੇ ਹਾਲਾਤ ਨੂੰ ਪੂਰੀ ਨਿਰਪੱਖਤਾ ਅਤੇ ਈਮਾਨਦਾਰੀ ਨਾਲ ਬਿਆਨ ਕੀਤਾ ਹੈ। ਸਤਿਗੁਰਾਂ ਨੂੰ 'ਅਕਾਲ ਪੁਰਖ ਕੀ ਫ਼ੌਜ' ਖ਼ਾਲਸਾ ਪੰਥ ਸਮੇਤ ਮੈਦਾਨ-ਏ-ਜੰਗ ਵਿਚ ਬਤੌਰ ਇਕ ਨਿਪੁੰਨ ਜਰਨੈਲ ਦੇ ਵਿਚਰਦਿਆਂ ਬਾਰੇ ਦ੍ਰਿਸ਼ ਨੂੰ ਬਾਖ਼ੂਬੀ ਪੇਸ਼ ਕਰਦਾ ਹੈ। ਸਤਿਗੁਰਾਂ ਨੇ ਮੈਦਾਨ-ਏ-ਜੰਗ ਵਿਚ ਤੂਫ਼ਾਨ ਵਾਂਗ ਪੂਰੇ ਪੰਥਕ ਜਜ਼ਬੇ ਨਾਲ ਝੂਮਦਿਆਂ ਅਤੇ ਜੂਝਦਿਆਂ ਬਾਈਧਾਰ ਦੇ ਕਪਟੀ, ਧੋਖੇਬਾਜ਼ ਅਤੇ ਸਾਜ਼ਸ਼ੀ ਪਹਾੜੀ ਹਿੰਦੂ ਰਾਜਿਆਂ ਅਤੇ ਮੁਗ਼ਲ-ਪਠਾਣਾਂ ਦੇ ਫ਼ੌਜੀ ਟਿੱਡੀ ਦਲ ਨੂੰ ਸ਼ਰਮਸਾਰ ਕਰਦੇ ਹੋਏ ਭੇਡਾਂ ਦੇ ਇੱਜੜ ਵਾਂਗ ਅੱਗੇ-ਅੱਗੇ ਲਾ ਲਿਆ। ਅੱਲ੍ਹਾ ਯਾਰ ਖ਼ਾਂ ਜੋਗੀ ਪੂਰੇ ਜਾਹੋ-ਜਲਾਲ ਵਿਚ ਸਤਿਗੁਰਾਂ ਦੇ ਇਕ ਲਾਸਾਨੀ ਜਰਨੈਲ ਵਾਂਗ ਦੁਸ਼ਮਣ ਦਲਾਂ ਵਿਚ ਬਿਜਲੀ ਦੀ ਨਿਆਈਂ ਖੰਡਾ ਖੜਕਾਉਂਦਿਆਂ ਦਾ ਵਿਸਤ੍ਰਿਤ ਰੂਪ ਵਿਚ ਹੋਰ ਚਿਤ੍ਰ ਇਉਂ ਪੇਸ਼ ਕਰਦਾ ਹੈ:

*ਵੁਹ ਦੇਖੋ ਰਨ ਮੇਂ ਤੇਗ ਬਹਾਦਰ ਕਾ ਲਾਲ ਹੈ।*
*ਵੁਹ ਦੇਖੋ ਰਨ ਮੇਂ ਸਰਵਰੇ (ਸਰਦਾਰ) ਫ਼ੌਜੇ ਅਕਾਲ ਹੈ।*
*ਤਲਵਾਰ ਦਸਤਿ (ਹੱਥ) ਰਾਸਤ (ਸੱਜਾ) ਮੇਂ ਹੈ ਚਪ (ਖਬੇ) ਮੇਂ ਢਾਲ ਹੈ।*
*ਸੂਰਜ ਕੇ ਸਰ ਪਿ ਬਦਰ (ਪੂਰਾ ਚੰਨ) ਭੀ ਹੈ ਔਰ ਹਿਲਾਲ (ਨਵਾਂ ਚੰਨ) ਹੈ।*
*ਸ਼ਮਸ਼ੀਰ ਹਿਲਾਈ ਤੋ ਬਿਜਲੀ ਚਮਕ ਗਈ।*
*ਦਹਿਸ਼ਤ ਸੇ ਸਾਰੀ ਫ਼ੌਜ ਉਦੂ (ਦੁਸ਼ਮਣ) ਕੀ ਦਬਕ ਗਈ।*



ਉਨ੍ਹਾਂ ਬਦਬਖ਼ਤ "ਰਾਜ ਕਪਟੰ ਰੂਪ ਕਪਟੰ ਧਨ ਕਪਟੰ ਕੁਲ ਗਰਬਤਹ"[14] ਦੀ ਭਾਵਨਾ ਵਾਲੇ ਜਾਤ ਅਭਿਮਾਨੀ, ਕੱਟੜਵਾਦੀ ਅਤੇ ਰਾਜਸ਼ਕਤੀ ਵਿਚ ਮਦਹੋਸ਼ ਹੰਕਾਰੀ ਅਤੇ ਬੇਈਮਾਨ ਪਹਾੜੀ ਹਿੰਦੂ ਰਾਜਪੂਤ ਬਿਲਾਸੀ ਰਾਜਿਆਂ ਅਤੇ ਅਖੌਤੀ ਬਹਾਦਰ ਮੁਗ਼ਲਾਂ ਅਤੇ ਆਪਣੇ ਆਪ ਨੂੰ ਅਜਿੱਤ ਹੋਣ ਦਾ ਭਰਮ ਪਾਲਣ ਵਾਲੇ ਪਠਾਣਾਂ ਦੀ ਮੈਦਾਨ-ਏ-ਜੰਗ ਵਿਚ ਸਤਿਗੁਰਾਂ ਦੀ ਅਗਵਾਈ ਵਿਚ 'ਖ਼ਾਲਸਾ ਅਕਾਲ ਪੁਰਖ ਕੀ ਫ਼ੌਜ' ਨੇ ਐਸੀ ਤਰਸਯੋਗ ਹਾਲਤ ਅਤੇ ਦੁਰਗਤ ਕੀਤੀ ਅਤੇ ਸਿਰਸਾ ਦੇ ਕੰਢੇ ਮੈਦਾਨ-ਏ-ਜੰਗ ਵਿਚ ਉਨ੍ਹਾਂ ਬੇਦੀਨਾ ਦੀਆਂ ਲੋਥਾਂ ਦੇ ਸੱਥਰ ਲਾ ਦਿੱਤੇ। ਦੁਸ਼ਮਣ ਦਲ ਭੈ-ਭੀਤ ਹੋਇਆ ਥਰ-ਥਰ ਕੰਬ ਰਿਹਾ ਸੀ, ਉਸ ਨੂੰ ਜੋਗੀ ਜੀ ਨੇ ਆਪਣੇ ਪ੍ਰਭਾਵਸ਼ਾਲੀ ਸ਼ਬਦ ਚਿੱਤਰ 'ਚ ਇਉਂ ਪੇਸ਼ ਕੀਤਾ ਹੈ:

*ਸਤਿਗੁਰ ਨੇ ਰਾਜਪੂਤੋਂ ਕੇ ਛੱਕੇ ਛੁੜਾ ਦਿਏ।*
*ਮੁਗ਼ਲੋਂ ਕੇ ਵਲਵਲੇ ਭੀ ਜੋ ਥੇ ਸਭ ਮਿਟਾ ਦਿਏ।*
*ਦੁਸ਼ਮਨ ਕੋ ਆਪਨੀ ਤੇਗ਼ ਕੇ ਜ਼ੋਰ ਦਿਖਾ ਦਿਏ।*
*ਕੁਸ਼ਤੋਂ (ਮੁਰਦਿਆਂ ਦੇ) ਕੇ ਆਨ ਮੇਂ ਕੁਸ਼ਤੇ (ਢੇਰ) ਲਗਾ ਦਿਏ।*

ਅੱਲ੍ਹਾ ਯਾਰ ਖ਼ਾਨ ਸਤਿਗੁਰਾਂ ਦੇ ਭਗਤੀ ਅਤੇ ਸ਼ਕਤੀ ਤਥਾ ਸੰਤ-ਸਿਪਾਹੀ ਵਾਲੇ ਦੰਗ ਕਰ ਦੇਣ ਵਾਲੇ ਚਮਤਕਾਰੀ ਅਜ਼ਬ ਸਰੂਪ ਨੂੰ ਆਪਣੇ ਮਨ ਮੰਦਰ ਅੰਦਰ

13. ਵਾਰ ਮਾਝ, ਮ: ੧, ਪੰਨਾ 141.
14. ਜੈਤਸਰੀ ਮ: ੫, ਪੰਨਾ 708.

ਬੜੀ ਗਹਿਰ-ਗੰਭੀਰਤਾ ਨਾਲ ਇਨ-ਬਿਨ ਅਨੁਭਵ ਕਰਦਿਆਂ ਹੋਇਆਂ ਅਸ਼-ਅਸ਼ ਕਰ ਉੱਠਦਾ ਹੈ ਅਤੇ ਬੜੀ ਨੇਕ-ਨੀਤੀ ਨਾਲ ਸਤਿਗੁਰਾਂ ਨੂੰ ਖ਼ਿਰਾਜ਼ਿ ਅਕੀਦਤ ਭੇਟ ਕਰਦਿਆਂ ਹੋਇਆਂ ਗੁਰੂ ਜੀ ਦੀ ਅਗੰਮੀ ਅਤੇ ਅਜ਼ੀਮ ਸ਼ਖ਼ਸੀਅਤ ਦੀ ਵੀ ਇਉਂ ਸਿਫ਼ਤਿ-ਸਾਲਾਹ ਕਰਦਾ ਹੈ :

*ਜਿਸ ਰਣ ਮੇਂ ਲੜਾ ਬੇ-ਸਰੋਸਾਮਾਨ ਲੜਾ ਤੂ।*
*ਸੌ ਸਿੰਘ ਲੀਏ ਲਾਖੋਂ ਪਿ ਜਾ ਪੜਾ ਤੂ।*

ਤਥਾ :

*ਸਾਹੀ ਹੈਂ ਆਪਨੇ ਠਾਠ ਮਗਰ ਯੋਂ ਫ਼ਕੀਰ ਹੈ।*
*ਨਾਨਕ ਕੀ ਤਰਹ ਹਿੰਦੂ-ਓ-ਮੁਸਲਿਮ ਕੇ ਪੀਰ ਹੈਂ।*

ਦੁਸ਼ਮਣਾਂ ਦੇ ਦਲਾਂ ਅਤੇ ਉਨ੍ਹਾਂ ਦੇ ਜਰਨੈਲਾਂ ਦੇ ਪੈਰ ਉਖੜ ਗਏ ਅਤੇ ਉਹ ਡਰ ਅਤੇ ਭੈਅ ਵਿਚ ਥਰ-ਥਰ ਕੰਬਦੇ ਹੋਏ ਆਪਣੀਆਂ ਜਾਨਾਂ ਬਚਾਉਣ ਦੀ ਖ਼ਾਤਿਰ ਮੈਦਾਨ-ਏ-ਜੰਗ ਤੋਂ ਤਿੱਤਰ ਹੋਣ ਲੱਗੇ ਤਾਂ ਸਤਿਗੁਰਾਂ ਨੇ ਉਨ੍ਹਾਂ ਨੂੰ ਤਾਅਨਾ ਮਾਰਦਿਆਂ ਵੰਗਾਰਿਆ ਕਿ ਤੁਹਾਨੂੰ ਤਾਂ ਆਪਣੇ ਤੀਰਾਂ, ਤਲਵਾਰਾਂ, ਗੋਲੀ-ਸਿੱਕੇ, ਰਾਜ ਸ਼ਕਤੀ ਅਤੇ ਅਣਗਿਣਤ ਟਿੱਡੀ ਦਲ ਉੱਤੇ ਬਹੁਤ ਮਾਣ ਸੀ, ਹੰਕਾਰ ਸੀ, ਫਿਰ ਦੁਮ ਦਬਾ ਕੇ ਦੌੜੇ ਕਿਉਂ ਜਾ ਰਹੇ ਹੋ ? ਆਉ ! ਮੈਦਾਨ-ਏ-ਜੰਗ ਵਿਚ ਹੋਰ ਦੋ-ਦੋ ਹੱਥ ਕਰ ਕੇ ਜੰਗ ਦਾ ਫ਼ੈਸਲਾ ਕੁੰਨ ਸਿਖਰ ਅਜ਼ਮਾਈਏ ਅਤੇ ਤੁਸੀਂ ਆਪਣੇ ਜੰਗ ਕਰਨ ਦਾ ਚਾਅ ਵੀ ਪੂਰਾ ਕਰ ਲਉ ! ਜੋਗੀ ਜੀ ਨੇ ਗੁਰੂ ਜੀ ਦੀ ਦਿਲਾਵਰੀ ਭਰੀ ਬੱਬਰ ਸ਼ੇਰ ਵਰਗੀ ਗਰਜ ਨੂੰ ਆਪਣੇ ਸ਼ਬਦਾਂ ਵਿਚ ਇਸ ਤਰ੍ਹਾਂ ਬਿਆਨ ਕੀਤਾ ਹੈ :



*ਅਬ ਆਓ ਰਨ ਮੇਂ ਜੰਗ ਕੇ ਅਰਮਾਂ ਨਿਕਾਲ ਲੋ !*
*ਤੁਮ ਕਰ ਚੁਕੇ ਹੋ ਵਾਰ ਹਮਾਰਾ ਸੰਭਾਲ ਲੋ !*

ਦੁਸ਼ਮਣਾਂ ਦੇ ਸ਼ੇਖੀਖ਼ੋਰ ਜਰਨੈਲ ਅਤੇ ਟਿੱਡੀ ਦਲ ਫ਼ੌਜ ਇਤਨੀ ਸਹਿਮ ਗਈ ਕਿ ਉਨ੍ਹਾਂ ਦੇ ਹੋਸ਼-ਓ-ਹਵਾਸ ਉੱਡ ਗਏ ਅਤੇ ਉਨ੍ਹਾਂ ਦੇ ਪੈਰਾਂ ਹੇਠੋਂ ਮਿੱਟੀ ਨਿਕਲ ਗਈ, ਉਨ੍ਹਾਂ ਨੂੰ ਵਿਸ਼ਵਾਸ ਨਹੀਂ ਸੀ ਆ ਰਿਹਾ ਕਿ ਇਸ ਤਰ੍ਹਾਂ ਵੀ ਹੋ ਸਕਦੈ ? ਉਨ੍ਹਾਂ ਨੂੰ ਸਤਿਗੁਰਾਂ ਦੇ 'ਸੰਤ ਸਿਪਾਹੀ' ਸਰੂਪ ਦੀ ਸਮਝ ਹੀ ਨਹੀਂ ਸੀ, ਉਹ ਸ਼ਾਇਦ ਉਨ੍ਹਾਂ ਨੂੰ ਪੁਰਾਤਨ ਭਾਰਤੀ ਸਾਧੂਆਂ-ਸੰਨਿਆਸੀਆਂ ਦਾ ਹੀ ਰੂਪ ਸਮਝ ਬੈਠੇ ਸਨ ਅਤੇ ਉਹ ਆਪਣੀ ਭਾਰੀ ਫ਼ੌਜ ਅਤੇ ਭਾਰੀ ਜੰਗੀ-ਸਾਜ਼ੋ-ਸਾਮਾਨ ਉੱਤੇ ਮਾਣ ਕਰਦਿਆਂ ਸੋਚਦੇ ਸਨ ਕਿ ਬਸ ! ਬਿਨਾਂ ਕਿਸੇ ਬਹੁਤੀ ਖੇਚਲ ਅਤੇ ਯਤਨ ਦੇ ਅਡੋਲ ਹੀ ਗੁਰੂ ਜੀ ਨੂੰ ਕੈਦ ਕਰ ਕੇ ਬਾਦਸ਼ਾਹ ਦੇ ਪੇਸ਼ ਕਰ ਕੇ ਭਾਰੀ ਇਨਾਮ ਅਤੇ ਵੱਡੇ ਮਰਾਤਬੇ ਪ੍ਰਾਪਤ ਕਰ ਲੈਣਗੇ, ਪ੍ਰੰਤੂ ਇਹ ਉਨ੍ਹਾਂ ਦਾ ਸਾਰਾ ਭਰਮ-ਭੁਲੇਖਾ ਹੀ ਨਿਕਲਿਆ। ਸਤਿਗੁਰਾਂ ਨੇ ਦੁਸ਼ਮਣ ਦਲਾਂ ਨੂੰ ਚੰਗਾ-ਚੋਖਾ ਸਬਕ ਸਿਖਾ ਕੇ ਮੈਦਾਨ-ਏ-ਜੰਗ ਵਿੱਚੋਂ ਖਦੇੜ ਦਿੱਤਾ। ਜੋਗੀ ਜੀ ਉਨ੍ਹਾਂ ਦੇ ਪਛਤਾਵੇ ਭਰੇ ਵਿਚਾਰ ਇਉਂ ਪੇਸ਼ ਕਰਦੇ ਹਨ :

*ਕਹਨੇ ਲਗੇ ਗੁਰੂ ਤੋ ਜਿਯਾਲ (ਬੇਜੋੜ ਬਹਾਦਰ) ਬਲਾ ਕੇ ਹੈਂ।*
*ਸਬ ਦਾ ਓ ਘਾਤ ਯਾਦ ਇਨ੍ਹੇਂ ਫਨੇ-ਦਗ਼ਾ ਕੇ ਹੈਂ।*
*ਗੱਦੀ ਪ : ਸੁਲਹੁ-ਕੁਲ ਹੈਂ ਤੋ ਰਨ ਮੇਂ ਲੜਾਕੇ ਹੈਂ।*
*ਬੜ੍ਹ ਚੜ੍ਹ ਕੇ ਬਾਦਸ਼ਾਹੋ ਸੇ, ਬੰਦੇ ਖ਼ੁਦਾ ਕੇ ਹੈਂ।*

*ਹਮ ਤੋ ਸਮਝ ਰਹੇ ਥੇ, ਪਕੜ ਲੈਂਗੇ ਆਨ ਮੇਂ।*
*ਸਾਬਿਤ ਹੁਏ ਯਿਹ ਸ਼ੇਰ ਮਗਰ ਇਮਤਿਹਾਨ ਮੇਂ।*

ਜਾਤ-ਅਭਿਮਾਨੀ ਪਹਾੜੀ ਰਾਜਪੂਤਾਂ, ਮੁਗ਼ਲ ਜਰਨੈਲਾਂ ਅਤੇ ਪਠਾਣ ਸਿਪਾਹ-ਸਲਾਰਾਂ ਦੇ ਆਪਣੇ ਟਿੱਡੀ ਦਲ ਦੇ ਖ਼ਾਲਸਾ ਜੀ ਪਾਸੋਂ ਬੁਰੀ ਤਰ੍ਹਾਂ ਪਿੱਟ ਜਾਣ, ਭਾਰੀ ਜਾਨੀ-ਮਾਲੀ ਨੁਕਸਾਨ ਕਰਾਉਣ ਉਪਰੰਤ ਹਾਰੇ ਹੋਏ ਦਲਾਂ ਵਾਂਗ ਮੈਦਾਨ-ਏ-ਜੰਗ ਤੋਂ ਭਗੌੜੇ ਹੁੰਦਿਆਂ ਅਤੇ ਆਪਣਾ ਜੰਗੀ ਸਾਜ਼ੋ-ਸਾਮਾਨ ਮੈਦਾਨ ਵਿਚ ਹੀ ਸੁੱਟਦਿਆਂ ਦੌੜੇ ਜਾਂਦਿਆਂ ਨੂੰ ਸਤਿਗੁਰੂ ਫਿਰ ਇਉਂ ਲਾਹਨਤ ਪਾਉਂਦਿਆਂ ਲਲਕਾਰਦੇ ਹਨ ਕਿ ਤੁਸੀਂ ਤਾਂ ਪਹਾੜਾਂ ਤੋਂ ਦਸ-ਬਾਰ੍ਹਾਂ ਰਾਜੇ ਅਤੇ ਦੋ ਨਵਾਬ ਬੜੇ ਹੰਕਾਰ ਵਿਚ ਭਾਰੀ ਲਾਮ ਲਸ਼ਕਰ ਨਾਲ ਹਮਲਾਵਰ ਹੋ ਕੇ ਆਏ ਸੀ, ਹੁਣ ਕਿਉਂ ਆਪਣੇ ਰਾਜਪੂਤੀ ਸ਼ਾਨ ਨੂੰ ਵੱਟਾ ਲਗਵਾ ਕੇ ਅਤੇ ਤੁਸੀਂ ਆਪਣੇ ਪਠਾਣੀ ਖ਼ਾਨਦਾਨ ਨੂੰ ਕਲੰਕ ਲਗਵਾ ਕੇ ਅਤੇ ਬੇ-ਇਜ਼ਤ ਹੋ ਕੇ ਦੁਮ ਦਬਾ ਕੇ ਡਰਪੋਕ ਗਿੱਦੜਾਂ ਵਾਂਗ ਭੱਜੇ ਜਾ ਰਹੇ ਹੋ ? ਆਉ ਮੈਦਾਨ-ਏ-ਜੰਗ ਵਿਚ ! ਖ਼ਾਲਸਾ ਪੰਥ ਦੀ ਤਲਵਾਰ ਦਾ ਮਜ਼ਾ ਚੱਖ ਲਉ। ਜੋਗੀ ਜੀ ਇਉਂ ਬਿਆਨ ਕਰਦੇ ਹਨ :

*ਆਏ ਹੋ ਤੁਮ ਪਹਾੜ ਸੇ ਮੈਦਾਨਿ-ਜੰਗ ਮੇਂ।*
*ਬੱਟਾ ਲਗਾ ਕੇ ਜਾਤੇ ਹੋ ਕ੍ਯੋਂ ਨਾਮੋ-ਨੰਗ (ਇਜ਼ਤ) ਮੇਂ।*
*ਸੁਨਤੇ ਹੈਂ ਤੁਮ ਕੋ ਨਾਜ਼ ਹੈਂ ਤੀਰੋ ਤੁਫ਼ੰਗ ਮੇਂ।*
*ਹੁਸ਼ਯਾਰ ਸਹਸਵਾਰ ਹੋ ਮਾਹਿਰ ਖ਼ਦੰਗ (ਤੀਰ) ਮੇਂ।*

ਤਥਾ :



*ਦਸ ਬਾਰਹ ਤੁਮ ਮੇਂ ਰਾਜੇ ਹੈਂ ਦੋ ਇਕ ਨਵਾਬ ਹੈਂ।*
*ਫਿਰ ਹਮ ਸੇ ਜੰਗ ਕਰਨੇ ਮੇਂ ਕ੍ਯੋਂ ਇਜ਼ਤਿਨਾਬ (ਪਰਹੇਜ਼) ਹੈਂ।*

ਮੈਦਾਨ-ਏ-ਜੰਗ ਵਿਚ ਖ਼ਾਲਸੇ ਦੀ ਤੇਗ਼, ਜਵਾਂ ਮਰਦੀ, ਬਹਾਦਰੀ, ਦਿਲਾਵਰੀ ਨਾਲ ਯੁੱਧ ਵਿਚ ਦਿਖਾਏ ਜੋਸ਼, ਜਜ਼ਬੇ, ਯੁੱਧ ਨਿਪੁੰਨਤਾ ਅਤੇ ਦ੍ਰਿੜ੍ਹਤਾ ਨਾਲ ਦੁਸ਼ਮਣ ਦਲਾਂ ਦੇ ਉਡਾਏ ਭੁੱਸ ਦੀ ਭਰਪੂਰ ਸ਼ਲਾਘਾ ਕਰਦਿਆਂ ਅੱਲ੍ਹਾ ਯਾਰ ਖ਼ਾਂ ਜੋਗੀ ਰਹਿਮਾਨੀ ਰਾਜਪੂਤ ਰਾਜਿਆਂ, ਨਵਾਬਾਂ ਅਤੇ ਉਨ੍ਹਾਂ ਦੀਆਂ ਫ਼ੌਜਾਂ ਦੀ ਹੋਈ ਦੁਰਗਤ ਅਤੇ ਅਤਿ ਬੁਰੀ ਹਾਲਤ ਅਤੇ ਉਨ੍ਹਾਂ ਵੱਲੋਂ ਆਪਣੇ ਕੀਤੇ ਕੌਲਾਂ-ਇਕਰਾਰਾਂ ਤੋਂ ਮੁੱਕਰ ਜਾਣ ਵਾਲੀ ਘਿਨਾਉਣੀ ਕਾਰਵਾਈ ਉੱਤੇ ਕੀਤੇ ਜਾ ਰਹੇ ਪਛਤਾਵੇ ਦੇ ਨਜ਼ਾਰੇ ਨੂੰ ਵੀ ਜੋਗੀ ਜੀ ਬਾਖ਼ੂਬੀ ਪੇਸ਼ ਕਰਦੇ ਹਨ :

*ਸਿੰਘੋਂ ਨੇ ਭੁਸ ਨਿਕਾਲ ਦਿਯਾ ਥਾ ਝੰਝੋੜ ਕਰ।*
*ਪਛਤਾਏ ਆਖ਼ਿਰਸ਼ (ਆਖਿਰ-ਅੰਤ) ਕੋ ਬਹੁਤ ਕੌਲ ਤੋੜ ਕਰ।*

ਤਥਾ :

*ਸਰਹਿੰਦ ਕੇ ਨਵਾਬ ਕਾ ਫ਼ਕ ਰੰਗ ਹੋ ਗਯਾ।*
*ਲਸ਼ਕਰ ਕਾ ਹਾਲ ਦੇਖ ਕੇ ਵੁਹ ਦੰਗ ਹੋ ਗਯਾ।*
*ਸਤਿਗੁਰ ਕੀ ਤੇਗ਼ੋਂ ਤੇਜ਼ ਸੇ ਜਬ ਤੰਗ ਹੋ ਗਯਾ।*

ਦੁਸ਼ਮਣਾਂ ਵੱਲੋਂ ਮੈਦਾਨ-ਏ-ਜੰਗ ਵਿਚ ਕੁੱਟ ਖਾ ਕੇ, ਸ਼ਰਮਸਾਰ ਹੋ ਕੇ ਮੈਦਾਨ ਛੱਡ ਕੇ ਭੱਜ ਜਾਣ ਅਤੇ ਗੁਰੂ ਪਰਿਵਾਰ ਦੇ ਤਿੰਨ ਹਿੱਸਿਆਂ ਵਿਚ ਵਿੱਛੜ ਜਾਣ

ਉਪਰੰਤ ਗੁਰੂ ਜੀ ਦੋ ਵੱਡੇ ਸਾਹਿਬਜ਼ਾਦਿਆਂ ਬਾਬਾ ਅਜੀਤ ਸਿੰਘ ਅਤੇ ਬਾਬਾ ਜੁਝਾਰ ਸਿੰਘ, ਪੰਜ ਪਿਆਰੇ ਅਤੇ 40 ਕੁ ਭੁੱਖੇ-ਭਾਣੇ ਸਿੰਘਾਂ ਸਮੇਤ ਚਮਕੌਰ ਵੱਲ ਨੂੰ ਚੱਲ ਪਏ ਅਤੇ ਚਮਕੌਰ ਪਹੁੰਚ ਕੇ ਜੋ ਕੁਝ ਵਾਪਰਿਆ, ਉਸ ਬਾਰੇ ਹਕੀਮ ਅੱਲ੍ਹਾ ਯਾਰ ਖ਼ਾਨ ਜੋਗੀ ਜੀ ਬੜੇ ਸੰਵੇਦਨਸ਼ੀਲ ਅਤੇ ਦੁਖੀ ਹਿਰਦੇ ਨਾਲ ਬਿਆਨ ਕਰਦੇ ਹਨ। ਗੁਰੂ ਜੀ ਦੇ ਸਿਰਸਾ ਨਦੀ ਤੋਂ ਚਮਕੌਰ ਨੂੰ ਪਾਏ ਚਾਲੇ ਬਾਰੇ ਇਉਂ ਲਿਖਦੇ ਹਨ:

*ਯਿਹ ਕਰਕੇ ਫਿਰ ਹਜ਼ੂਰ ਤੋਂ ਚਮਕੌਰ ਚਲ ਦਿਏ।*
*ਹਾਲਤ ਪ: ਆਪਨੀ ਕੁਛ ਨ: ਕਿਯਾ ਗੌਰ ਚਲਦਿਏ।*
*ਕਰਤਾਰ ਕੇ ਸਿਯਾਨ ਮੇਂ ਫਿਲਫੌਰ (ਤਤਕਾਲ) ਚਲ ਦਿਏ।*
*ਰਾਜ਼ੀ ਹੁਏ ਰਜ਼ਾ ਪ: ਬਹਰ-ਤੌਰ (ਹਰ ਤਰ੍ਹਾਂ ਨਾਲ) ਚਲ ਦਿਏ।*

ਸੱਚਮੁੱਚ ਹੀ ਸ੍ਰੀ ਅਨੰਦਪੁਰ ਸਾਹਿਬ ਅਤੇ ਸਿਰਸਾ ਨਦੀ ਕਿਨਾਰੇ ਹੋਏ ਯੁੱਧ ਸਤਿਗੁਰਾਂ ਦੀ ਅਜ਼ੀਮ ਅਤੇ ਅਗੰਮੀ ਸ਼ਖ਼ਸੀਅਤ 'ਬਾਦਸ਼ਾਹ ਦਰਵੇਸ਼' ਦੇ ਅਚੰਭਿਤ ਕਰ ਦੇਣ ਵਾਲੇ ਕਿਰਦਾਰ ਅਤੇ ਖ਼ਾਲਸਾ-ਪੰਥ ਦੀ ਦਿਲਾਵਰੀ, ਬਹਾਦਰੀ, ਨਿਰਡਰਤਾ ਅਤੇ ਨਿਰਭੈਤਾ ਉੱਤੇ ਭਰਪੂਰ ਰੋਸ਼ਨੀ ਪਾਉਂਦਾ ਹੈ। ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਸ਼ਖ਼ਸੀਅਤ ਬਿਆਨ ਕਰਨ ਵਿਚ ਜੋਗੀ ਜੀ ਆਪਣੇ ਆਪ ਨੂੰ ਅਸਮਰੱਥ ਮਹਿਸੂਸ ਕਰਦੇ ਹਨ, ਉਹ ਕਹਿੰਦੇ ਹਨ ਕਿ ਭਾਵੇਂ ਮੇਰੇ ਹੱਥ ਵਿਚ ਸਮਰੱਥ ਕਲਮ ਹੈ ਪ੍ਰੰਤੂ ਸਤਿਗੁਰਾਂ ਦੇ ਗੁਣ ਹੀ ਇਤਨੇ ਹਨ ਕਿ ਲਿਖਣ ਦੇ ਸਮਰੱਥ ਨਹੀਂ ਹਾਂ। ਉਹ ਲਿਖਦੇ ਹਨ:

*ਹਰਚੰਦ (ਭਾਵੇਂ) ਮੇਰੇ ਹਾਥ ਮੇਂ ਪੁਰ ਜ਼ੋਰ ਕਲਮ ਹੈ।*
*ਸਤਿਗੁਰ ਕੇ ਲਿਖੂੰ ਵਸਫ਼ (ਖ਼ੂਬੀਆਂ) ਕਹਾਂ ਤਬਿ-ਰਕਮ (ਲਿਖਣ ਸ਼ਕਤੀ) ਹੈ।*
*ਇਕ ਆਂਖ ਸੇ ਕਿਆ, ਬਲਬਲਾ ਕੁਲ ਬਹਿਰ (ਸਾਗਰ) ਕੋ ਦੇਖੇ!*
*ਸਾਹਿਲ ਕੋ, ਯਾ ਮੰਝਧਾਰ ਕੋ ਯਾ ਲਹਰ ਕੋ ਦੇਖੇ।*

ਇਹ ਸਾਡਾ ਮਹਾਨ, ਲਾਸਾਨੀ ਅਤੇ ਸ਼ਾਨਾਮੱਤਾ ਵਿਰਸਾ ਹੈ, ਪ੍ਰੰਤੂ ਇਹ ਸਾਡੀ ਬਦਕਿਸਮਤੀ ਹੀ ਸਮਝੋ ਕਿ ਅਸੀਂ ਸਬਰ-ਸੰਤੋਖ ਨੂੰ ਤਿਆਗ ਕੇ 'ਚਾਰ ਦਿਨੋਂ ਕੀ ਚਾਂਦਨੀ ਫਿਰ ਅੰਧੇਰੀ ਰਾਤ' ਵਾਲੀ ਥੋੜ੍ਹ-ਚਿਰੀ ਰਾਜ਼ਕੀ ਸ਼ਕਤੀ, ਧਨ-ਦੌਲਤ, ਨਿਜ-ਪ੍ਰਸਤੀ ਅਤੇ ਪਰਿਵਾਰ ਪ੍ਰਸਤੀ ਦੀ ਅੰਨ੍ਹੀ ਦੌੜ ਵਿਚ ਆਪਣੀ ਗੌਰਵਮਈ ਅਤੇ ਮਾਣਮੱਤੀ ਵਿਰਾਸਤ ਨੂੰ ਉੱਕਾ ਹੀ ਵਿਸਾਰ ਦਿੱਤਾ ਹੈ। ਜਿਸ ਦੇ ਨਤੀਜੇ ਸਾਡੀ ਨੌਜੁਆਨ ਪੀੜ੍ਹੀ ਦੀ ਜੋ ਅਜੋਕੀ ਤਰਸਯੋਗ ਅਤੇ ਚਿੰਤਾਜਨਕ ਹਾਲਤ ਹੈ, ਵਿਚ ਅਸੀਂ ਭੁਗਤਣੇ ਸ਼ੁਰੂ ਕਰ ਦਿੱਤੇ ਹਨ। ਆਓ! ਆਪਣੀ ਜੜ੍ਹ ਨਾਲ ਜੁੜੀਏ, ਆਪਣੀ ਲਾਸਾਨੀ ਵਿਰਾਸਤ ਦੇ ਸਹੀ ਵਾਰਿਸ ਬਣੀਏ, ਗੁਰੂ ਸਾਹਿਬ ਦੀ ਮਤਿ ਲਈਏ ਅਤੇ ਉਸ ਮਹਾਨ ਪੰਥ ਅਤੇ ਨਿਰਾਲੇ ਪੰਥਕ ਮਾਰਗ ਦੇ ਪਾਂਧੀ ਬਣੀਏ, ਇਸ ਵਿਚ ਹੀ ਸਾਡਾ ਸਭ ਦਾ, ਦੇਸ਼ ਦਾ, ਕੌਮ ਦਾ, ਖ਼ਾਲਸਾ ਪੰਥ ਦਾ ਭਲਾ ਹੈ। ਹਕੀਮ ਮਿਰਜ਼ਾ ਅਲ੍ਹਾ ਯਾਰ ਖ਼ਾਂ ਜੋਗੀ ਰਹਿਮਾਨੀ ਬਹੁਤ ਹੀ ਦਰੁਸਤ ਲਿਖਦੇ ਹਨ:

*ਇਨਸਾਫ਼ ਕਰੇ ਜੀ ਮੇਂ ਜ਼ਮਾਨਾ ਤੋਂ ਯਕੀਂ ਹੈ।*
*ਕਹਿ ਦੇ ਗੁਰੂ ਗੋਬਿੰਦ ਕਾ ਸਾਨੀ ਨਹੀਂ ਹੈ।*
*ਯਿਹ ਪਿਆਰ ਮੁਰੀਦੋਂ ਸੇ ਯਿਹ ਸ਼ਫ਼ਕਤ (ਮਿਹਰਬਾਨੀ) ਭੀ ਕਹੀਂ ਹੈ?*
*ਭਗਤੀ ਮੇਂ ਗੁਰੂ ਅਰਸ਼ ਹੈਂ ਸੰਸਾਰ ਜ਼ਿਮੀ ਹੈ॥੧੭॥* (ਗੰਜਿ ਸ਼ਹੀਦਾਂ)

# ਚਮਕੌਰ ਦੀ ਜੰਗ
## *(ਗੰਜਿ ਸ਼ਹੀਦਾਂ)*

ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਚਾਰੇ ਸਾਹਿਬਜ਼ਾਦਿਆਂ ਦੀ ਸ਼ਹੀਦੀ ਦੀ ਦਿਲ-ਕੰਬਾਊ, ਨਿਵੇਕਲੀ, ਲਾ-ਮਿਸਾਲ ਅਤੇ ਹਿਰਦੇ-ਵੇਧਕ ਪ੍ਰੰਤੂ ਇੱਕੋ-ਇੱਕ ਮੰਦਭਾਗੀ ਇਤਿਹਾਸਿਕ ਘਟਨਾ ਸੰਸਾਰ ਦੇ ਇਤਿਹਾਸ ਵਿਚ ਇਕ ਬਹੁਤ ਹੀ ਉੱਚਾ, ਅੱਡਰਾ ਅਤੇ ਬੇਜੋੜ ਸਥਾਨ ਰੱਖਦੀ ਹੈ। ਇਨ੍ਹਾਂ ਅਜ਼ੀਮ ਅਦੁੱਤੀ ਸ਼ਹੀਦੀਆਂ ਨੇ ਭਾਰਤ ਹੀ ਨਹੀਂ ਸਗੋਂ ਸਮੁੱਚੇ ਸੰਸਾਰ ਦੀ ਆਤਮਾ ਨੂੰ ਝੰਜੋੜ ਕੇ ਰੱਖ ਦਿੱਤਾ ਅਤੇ ਭਾਰਤ ਦੇ ਇਤਿਹਾਸ ਦੇ ਵਹਿਣ ਹੀ ਮੋੜ ਦਿੱਤੇ ਅਤੇ ਸਾਹਿਬਜ਼ਾਦਿਆਂ ਨੇ ਆਪਣੀਆਂ ਲਾਸਾਨੀ ਸ਼ਹੀਦੀਆਂ ਦੇ ਕੇ ਆਪਣੇ ਪਵਿੱਤਰ ਖ਼ੂਨ ਨਾਲ ਸੰਸਾਰ-ਇਤਿਹਾਸ ਵਿਚ ਸੁਨਹਿਰੀ ਪੰਨੇ ਜੋੜ ਦਿੱਤੇ।



ਨਿਰਭਉ ਅਤੇ ਨਿਰਵੈਰ ਭਾਵਨਾ ਨਾਲ ਜਬਰ, ਜ਼ੁਲਮ, ਜਾਬਰ, ਧੱਕੇ ਅਤੇ ਬੇਇਨਸਾਫ਼ੀ ਵਿਰੁੱਧ ਡੱਟ ਕੇ ਜੂਝਣਾ ਅਤੇ ਲੋਕ-ਹਿੱਤਾਂ, ਨੇਕੀ-ਪਰਉਪਕਾਰ, ਲੋਕ-ਭਲਾਈ ਅਰਥਾਤ ਸਰਬੱਤ ਦੇ ਭਲੇ ਲਈ ਪੂਰੀ ਨਿਸ਼ਠਾ, ਸਿਦਕਦਿਲੀ ਅਜਿੱਤ ਭਾਵਨਾ ਅਤੇ ਦ੍ਰਿੜ੍ਹਤਾ ਨਾਲ ਆਪਣੇ ਆਖ਼ਰੀ ਦਮ ਤੀਕ ਸੰਘਰਸ਼ਸ਼ੀਲ ਹੋਣ ਤੋਂ ਵੱਡਾ ਸ਼ੁਭ ਕਰਮ ਨਹੀਂ ਹੋ ਸਕਦਾ ਅਤੇ ਅਜਿਹਾ ਲਾਸਾਨੀ ਸੰਘਰਸ਼ ਕਰਨਾ ਤਾਂ ਹੀ ਸੰਭਵ ਹੋ ਸਕਦੈ ਜੇਕਰ ਸੰਘਰਸ਼ੀ-ਯੋਧੇ ਦੇ ਮਨ ਮੰਦਰ ਅਰਥਾਤ ਧੁਰ ਅੰਤਰ-ਆਤਮਾ ਅੰਦਰ "ਨਿਸਚੈ ਕਰ ਆਪਨੀ ਜੀਤ ਕਰੋਂ" ਦਾ ਦ੍ਰਿੜ੍ਹ ਸੰਕਲਪ ਹੋਵੇ। ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦਾ ਸਾਰਾ ਦੁਨੀਆਵੀ ਜੀਵਨ ਸੰਘਰਸ਼ ਇਸੇ ਅਜਿੱਤ ਭਾਵਨਾ, ਦ੍ਰਿੜ੍ਹਤਾ, ਸਿਦਕਦਿਲੀ ਅਤੇ ਸਰਬੱਤ ਦੇ ਭਲੇ ਦੇ, ਮਜ਼ਬੂਤ ਅਤੇ ਦ੍ਰਿੜ੍ਹ ਸੰਕਲਪ ਦੁਆਲੇ ਹੀ ਘੁੰਮਦਾ ਹੈ ਜੋ ਸੰਸਾਰ ਇਤਿਹਾਸ ਵਿਚ ਲਾ-ਮਿਸਾਲ ਅਤੇ ਬੇਜੋੜ ਹੈ, ਜਿਸ ਦਾ ਹੋਰ ਕੋਈ ਸਾਨੀ ਨਹੀਂ ਹੈ। ਸਤਿਗੁਰੂ ਜੀ ਖ਼ੁਦ ਹੀ ਇਸ ਫਲਸਫੇ, ਸਿਧਾਂਤ ਅਤੇ ਆਪਣੇ ਜੀਵਨ ਮਨੋਰਥ ਨੂੰ ਇਉਂ ਸਪੱਸ਼ਟ ਕਰਦੇ ਹਨ:

**ਦੇਹ ਸਿਵਾ ਬਰ ਮੋਹਿ ਇਹੈ, ਸੁਭ ਕਰਮਨ ਤੇ ਕਬਹੂੰ ਨ ਟਰੋਂ॥**
**ਨ ਡਰੋਂ ਅਰਿ ਸੋ ਜਬ ਜਾਇ ਲਰੋਂ, ਨਿਸਚੈ ਕਰ ਆਪਨੀ ਜੀਤ ਕਰੋਂ॥**

*(ਚੰਡੀ ਚਰਿਤ੍ਰ)*

ਅਤੇ:

**ਯਾਹੀ ਕਾਜ ਧਰਾ ਹਮ ਜਨਮੰ॥**
**ਸਮਝ ਲੇਹੁ ਸਾਧੂ ਸਭ ਮਨਮੰ॥**

**ਧਰਮ ਚਲਾਵਨ ਸੰਤ ਉਬਾਰਨ ॥**
**ਦੁਸਟ ਸਭਨ ਕੋ ਮੂਲ ਉਪਾਰਨ ॥** *(ਬਚਿੱਤ੍ਰ ਨਾਟਕ, ਅਧਿਆਇ ਛੇਵਾਂ)*

ਭਾਵੇਂ ਬਹੁਤ ਸਾਰੇ ਇਤਿਹਾਸਕਾਰਾਂ ਨੇ ਗੁਰੂ-ਇਤਿਹਾਸ ਸਮੇਤ 'ਚਮਕੌਰ ਦੀ ਜੰਗ' ਦੇ ਬਾਰੇ ਲਿਖਿਆ ਹੈ ਪ੍ਰੰਤੂ ਇਥੇ ਸੂਫ਼ੀ ਫ਼ਕੀਰ ਸ਼ਾਇਰ, ਵਿਦਵਾਨ, ਚਿੰਤਕ ਮਨੁੱਖੀ ਹਮਦਰਦੀ ਨਾਲ ਨੱਕੋ-ਨੱਕ ਭਰਪੂਰ, ਨਿਧੜਕ ਸਾਹਿਤਕਾਰ ਅਤੇ ਇਕ ਸੱਚੇ ਮੁਸਲਮਾਨ-ਹਕੀਮ ਮਿਰਜ਼ਾ ਅਲ੍ਹਾ ਯਾਰ ਖ਼ਾਂ ਜੋਗੀ ਰਹਿਮਾਨੀ ਦੀ ਰਚਨਾ *ਗੰਜਿ ਸ਼ਹੀਦਾਂ* ਅਤੇ ਖ਼ੁਦ ਦਸਮੇਸ਼ ਪਿਤਾ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਵੱਲੋਂ ਬਾਦਸ਼ਾਹ ਔਰੰਗਜ਼ੇਬ ਆਲਮਗੀਰ ਨੂੰ ਫ਼ਾਰਸੀ ਜ਼ਬਾਨ ਵਿਚ ਲਿਖੇ ਅਤੇ ਭੇਜੇ (ਫ਼ਤਹਿ ਦੀ ਚਿੱਠੀ) 'ਜ਼ਫ਼ਰਨਾਮਹ' ਨੂੰ ਹੀ ਮੁਖ ਤੌਰ ਉੱਤੇ ਪ੍ਰਮਾਣਿਕ ਸਰੋਤ ਦੇ ਤੌਰ ਉੱਤੇ ਧਿਆਨ ਗੋਚਰੇ ਕਰ ਰਹੇ ਹਾਂ ਤਾਂ ਜੋ ਪਾਠਕਾਂ ਨੂੰ ਦੁਨੀਆਂ ਦੇ ਜੰਗਾਂ-ਯੁੱਧਾਂ ਦੇ ਇਤਿਹਾਸ ਵਿਚ ਇੱਕੋ ਇਕ ਸਭ ਤੋਂ ਅਸਾਵੀਂ ਜੰਗ 'ਚਮਕੌਰ ਦੀ ਜੰਗ' ਬਾਰੇ ਸਹੀ ਜਾਣਕਾਰੀ ਪ੍ਰਾਪਤ ਹੋ ਸਕੇ।

ਸ੍ਰੀ ਅਨੰਦਪੁਰ ਸਾਹਿਬ ਦੇ ਸਥਾਨ ਉੱਤੇ ਕਈ ਮਹੀਨੇ ਚੱਲੇ ਲੰਮੇ ਸੰਘਰਸ਼ ਵਿਚ ਬਾਈਧਾਰ ਦੇ ਰਾਜਪੂਤ ਪਹਾੜੀ ਰਾਜਿਆਂ ਅਤੇ ਮੁਗ਼ਲਾਂ-ਪਠਾਣਾਂ ਦੀਆਂ ਫ਼ੌਜਾਂ ਵੱਲੋਂ ਗੁਰੂਕਿਆਂ ਦੀਆਂ ਫ਼ੌਜਾਂ ਵੱਲੋਂ ਲਤਾੜੇ ਜਾਣ ਉਪਰੰਤ ਸਿਰਸਾ ਨਦੀ ਦੇ ਕਿਨਾਰੇ ਮੁੜ ਕੇ ਹੋਰ ਭਾਰੀ ਫ਼ੌਜੀ ਸ਼ਕਤੀ ਨਾਲ ਹਮਲਾ ਕਰ ਦਿੱਤਾ।

ਸਿਰਸਾ ਦੇ ਮੈਦਾਨ-ਏ-ਜੰਗ ਵਿਚ ਆਪਣੇ ਤੀਰ ਅਤੇ ਤਲਵਾਰ ਨਾਲ ਦੁਸ਼ਮਣ ਦੀਆਂ ਟਿੱਡੀ ਦਲ ਵਾਂਗ ਹਮਲਾਵਰ ਹੋ ਕੇ ਧਾਅ ਕੇ ਆਈਆਂ ਫ਼ੌਜਾਂ ਨੂੰ ਚੰਗਾ ਮਜ਼ਾ ਚਖਾ ਕੇ ਸਤਿਗੁਰਾਂ ਦੀ ਅਗਵਾਈ ਵਿਚ 40 ਕੁ ਭੁੱਖੇ-ਭਾਣੇ ਸਿੰਘਾਂ ਦਾ ਕਾਫ਼ਲਾ ਲੰਮਾ ਪੈਂਡਾ ਮਾਰਦਿਆਂ ਜਦੋਂ 'ਚਮਕੌਰ ਦੀ ਕੱਚੀ ਗੜ੍ਹੀ' ਵਿਚ ਠਹਿਰਿਆ, ਉਥੇ ਵੀ ਨਾ ਹੀ ਕੋਈ ਲੰਗਰ-ਪ੍ਰਸ਼ਾਦੇ ਦਾ ਪ੍ਰਬੰਧ ਸੀ, ਨਾ ਹੀ ਕੋਈ ਸਹੂਲਤ ਸੀ। ਸੂਹੀਆਂ ਰਾਹੀਂ ਐਸਾ ਜ਼ਰੂਰ ਪਤਾ ਲੱਗ ਗਿਆ ਕਿ ਬੇਦੀਨ, ਵਿਸ਼ਵਾਸਘਾਤੀ ਜ਼ਾਲਮਾਂ ਦੀ ਫ਼ੌਜ ਮੁੜ ਹੋਰ ਭਾਰੀ ਗਿਣਤੀ ਵਿਚ ਗੜ੍ਹੀ ਦੁਆਲੇ ਘੇਰਾ ਘੱਤ ਕੇ ਬੈਠ ਗਈ ਹੈ। ਸਤਿਗੁਰੂ ਜੀ ਅਨੰਦਪੁਰ ਨੂੰ ਛੱਡਣ, ਪਰਿਵਾਰ ਦੇ ਵਿੱਛੜ ਜਾਣ ਅਤੇ ਪ੍ਰਾਣਾਂ ਤੋਂ ਵੀ ਪਿਆਰੇ ਅਨੇਕਾਂ ਸਿੰਘਾਂ ਦੇ ਸ੍ਰੀ ਅਨੰਦਪੁਰ ਸਾਹਿਬ ਅਤੇ ਸਿਰਸੇ ਦੇ ਯੁੱਧ ਵਿਚ ਸ਼ਹੀਦੀ ਪਾਉਣ ਅਤੇ ਸਿਰਸਾ ਨਦੀ ਵਿਚ ਆਏ ਬੇਤਹਾਸ਼ਾ ਹੜ੍ਹ ਵਿਚ ਰੁੜ੍ਹ ਜਾਣ ਦੇ ਬਾਵਜੂਦ ਅਕਾਲ ਪੁਰਖ ਦੀ ਰਜ਼ਾ, ਹੁਕਮ ਅਤੇ ਭਾਣੇ ਨੂੰ ਸਿਰ ਮੱਥੇ ਮੰਨਦਿਆਂ ਪੂਰੀ ਸਹਿਜ ਅਵਸਥਾ ਵਿਚ ਸਨ, ਪ੍ਰੰਤੂ ਸਿੰਘ ਪੂਰੇ ਜੋਸ਼, ਜਜ਼ਬੇ ਅਤੇ ਗ਼ੁੱਸੇ ਵਿਚ ਦੁਸ਼ਮਣ ਨਾਲ ਮੁੜ ਦੋ-ਦੋ ਹੱਥ ਕਰਨ ਲਈ ਉਤਾਵਲੇ ਸਨ। ਜੋਗੀ ਰਹਿਮਾਨੀ ਇਉਂ ਰੋਸ਼ਨੀ ਪਾਉਂਦੇ ਹਨ:

*ਜਿਸ ਦਮ ਹੂਏ ਚਮਕੌਰ ਮੇਂ ਸਿੰਘੋਂ ਕੇ ਉਤਾਰੇ।*
*ਝੁਲਾਏ ਹੂਏ ਸ਼ੇਰ ਥੇ ਸਭ ਗੈਜ਼ (ਗ਼ੁੱਸਾ) ਕੇ ਮਾਰੇ।*
*ਆਖੋਂ ਸੇ ਨਿਕਲਤੇ ਥੇ ਦਿਲੇਰੋਂ ਕੇ ਸ਼ਰਾਰੇ (ਚੰਗਿਆੜੇ)।*
*ਸਤਿਗੁਰੂ ਕੇ ਸਿਵਾ ਔਰ ਗ਼ਜ਼ਬਨਾਕ (ਗ਼ੁੱਸੇ ਨਾਲ ਭਰੇ ਪੀਤੇ ਹੋਏ) ਥੇ ਸਾਰੇ।*

*ਗੁੱਸੇ ਸੇ ਨਜ਼ਰ ਜਾਤੀ ਥੀ ਅਫਵਾਜਿ (ਵੈਰੀ ਦਲ) ਅੱਦੂ ਪਰ।*
*ਤੇਗ਼ੇ ਸੇ ਨਿਗਾਹ ਪੜਤੀ ਥੀ ਦੁਸ਼ਮਨ ਕੇ ਗੱਲੂ (ਗਰਦਨ) ਪਰ।*

ਤਥਾ :

*ਧੋਖਾ ਦੀਆ ਹਰ ਸਿੰਘ ਕੋ ਪੈਮਾਨ-ਸ਼ਿਕਨੋ (ਬਚਨ ਤੰਗ ਕਰਨ ਵਾਲੇ) ਨੇ।*
*ਬੇ-ਮਿਹਰੋਂ ਨੇ ਬੇ-ਧਰਮੋਂ ਨੇ ਈਮਾਨ ਸ਼ਿਕਨੋ ਨੇ।*
*ਜਬ ਇਤਨਾ ਕਹਾ ਜੁੱਲ (ਧੋਖਾ, ਛਲ) ਦੀਆ ਅਹਿਸਾਨ-ਸ਼ਿਕਨੋ ਨੇ।*

ਕੱਚੀ ਗੜ੍ਹੀ ਵਿਚ ਉਤਾਰੇ ਉਪਰੰਤ ਸਤਿਗੁਰਾਂ ਨੇ ਜਿਸ ਥਾਂ ਉੱਤੇ ਆਪਣਾ ਟਿਕਾਣਾ ਕੀਤਾ, ਉਥੋਂ ਗੜ੍ਹੀ ਦੇ ਚਾਰੇ ਪਾਸੇ ਜੰਗਲ ਵਿਚ ਉੱਗੇ ਹੋਏ ਬੇਤਹਾਸ਼ਾ ਘਾਹ ਵਾਂਗ ਫੈਲੀ ਹੋਈ ਦੁਸ਼ਮਣਾਂ ਦੀ ਫ਼ੌਜ ਦਾ ਲਾਮ-ਲਸ਼ਕਰ ਪੂਰੀ ਤਰ੍ਹਾਂ ਨਜ਼ਰ ਆਉਂਦਾ ਸੀ। ਸਤਿਗੁਰਾਂ ਵੱਲੋਂ ਇਕ ਮਾਹਿਰ ਯੁੱਧ-ਨੀਤੀਵਾਨ ਜਰਨੈਲ ਵਾਂਗ ਚੁਣੀ ਜਗ੍ਹਾ ਜੰਗੀ ਨੁਕਤਾ-ਨਿਗਾਹ ਤੋਂ ਬਹੁਤ ਮਹੱਤਵਪੂਰਨ ਸੀ। ਸਤਿਗੁਰਾਂ ਨੇ ਥਾਓਂ-ਥਾਈਂ ਪਹਿਰੇ ਲਾ ਦਿੱਤੇ। ਜੋਗੀ ਜੀ ਸਾਰਾ ਦ੍ਰਿਸ਼ ਅਤੇ ਖ਼ਾਲਸਾ ਫ਼ੌਜ ਦੀ ਚੜ੍ਹਦੀ ਕਲਾ ਵਾਲੀ ਅਵਸਥਾ ਦਾ ਹਾਲ ਇਉਂ ਪੇਸ਼ ਕਰਦੇ ਹਨ :

*ਜਿਸ ਜਾ (ਜਗ੍ਹਾ) ਕੀਆ ਹਜ਼ੂਰ ਨੇ ਜਾ ਕਰ ਕਯਾਮ ਥਾ।*
*ਚਮਕੌਰ ਕੀ ਗੜ੍ਹੀ ਮੇਂ ਯਿਹ ਏਕ ਊਚਾ ਬਾਮ (ਥਾਂ) ਥਾ।*
*ਇਸ ਜਾ ਸੇ ਚਾਰ ਕੂੰਟ ਕਾ ਨਜ਼ਾਰਾ ਆਮ ਥਾ।*
*ਦਿਖਤਾ ਯਹਾਂ ਸੇ ਲਸ਼ਕਰਿ-ਆਦਾ (ਦੁਸ਼ਮਣ) ਤਮਾਮ ਥਾ।*
*ਅਸਵਾਰ ਹੀ ਅਸਵਾਰ ਥੇ ਫੈਲੇ ਹੁਏ ਰਨ ਮੇਂ।*
*ਪਿਆਦੇ ਥੇ, ਯਾ ਥੇ ਆਦਮੀ ਘਾਸ ਉਗ ਪੜੀ ਬਨ ਮੇਂ।*



ਅਤੇ :

*ਸਤਿਗੁਰ ਨੇ ਮੌਕਾ ਮੌਕਾ ਸੇ ਸਭ ਕੋ ਬਿਠਾ ਦੀਆ।*
*ਹਰ ਬੁਰਜ ਪਿ, ਫ਼ਸੀਲ ਪਿ, ਪਹਿਰਾ ਲਗਾ ਦੀਆ।*

ਹਕੀਮ ਅੱਲ੍ਹਾ ਯਾਰ ਖ਼ਾਂ ਜੋਗੀ ਕਿਤਨਾ ਹੈਰਾਨ ਹੈ, ਪ੍ਰੇਸ਼ਾਨ ਹੈ। ਦੰਗ ਹੈ! ਕਿ ਇਤਨਾ ਕੁਝ ਦਿਲ ਕੰਬਾਉ ਭਾਣਾ ਵਰਤ ਜਾਣ ਦੇ ਬਾਵਜੂਦ ਕਈ ਦਿਨਾਂ ਦੇ ਭੁੱਖੇ-ਭਾਣੇ ਸਤਿਗੁਰਾਂ ਦਾ ਉਪਦੇਸ਼ : "ਥੇ ਗ਼ਮ ਕੀ ਜਗਹ ਸ਼ਾਂਤੀ ਸੇ ਪੁਰ ਗੁਰੂ ਗੋਬਿੰਦ। ਫ਼ੁਰਮਾਏ ਵੁਹ ਸਭ ਸੇ : ਨਹੀਂ ਮੌਕਾ ਯਿਹ ਗ਼ਜ਼ਬ (ਗ਼ੁੱਸੇ) ਕਾ।" ਅਨੁਸਾਰ ਸਭ ਸ਼ਾਂਤ ਚਿੱਤ ਹੋ ਕੇ ਚੌਂਕੜੇ ਮਾਰ ਕੇ ਇਕਾਗਰਤਾ ਨਾਲ ਸਜ ਗਏ ਅਤੇ ਰਹਿਰਾਸ ਸਾਹਿਬ ਦਾ ਪਾਠ ਅਰੰਭ ਕਰ ਦਿੱਤਾ ਅਤੇ ਸਤਿਗੁਰਾਂ ਨਾਲ ਮਿਲ ਕੇ "ਤਹਾ ਬੈਕੁੰਠੁ ਜਹ ਕੀਰਤਨੁ ਤੇਰਾ"[1] ਅਨੁਸਾਰ ਸਤਿਸੰਗਿ ਵਿਚ ਲੀਨ ਹੋ ਗਏ। ਇਹੋ ਹੁਕਮ, ਰਜ਼ਾ ਅਤੇ ਭਾਣੇ ਵਿਚ ਵਿਚਰਨ ਵਾਲਾ ਵਰਤਾਰਾ ਸਤਿਗੁਰਾਂ ਅਤੇ ਪੰਥ ਖ਼ਾਲਸਾ ਦਾ ਗ਼ਜ਼ਬ ਦਾ ਹੈ, ਹੈਰਾਨੀਕੁੰਨ ਹੈ, ਅਚੰਭਿਤ ਕਰਨ ਵਾਲਾ ਹੈ। ਸੰਸਾਰ ਤੋਂ ਬਿਲਕੁਲ ਨਿਵੇਕਲਾ ਅਤੇ ਨਿਆਰਾ ਹੈ ਕਿ ਬੜੇ ਤੋਂ ਬੜੇ ਸੰਕਟ ਸਮੇਂ ਵੀ ਉਹ ਇਕ ਮਨ ਇਕ ਚਿਤ ਇਕਾਗਰ ਚਿਤ ਹੋ ਕੇ ਗੁਰ ਮਰਯਾਦਾ : "ਆਵਹੁ ਸਿਖ ਸਤਿਗੁਰੂ ਕੇ ਪਿਆਰਿਹੋ ਗਾਵਹੁ

1. ਸੂਹੀ ਮ: ੫, ਪੰਨਾ 749.

ਸਚੀ ਬਾਣੀ"[2] ਅਨੁਸਾਰ ਅਕਾਲ ਪੁਰਖ ਪ੍ਰਤੀ ਆਪਣਾ ਫ਼ਰਜ਼-ਇ-ਇਲਾਹੀ ਨਹੀਂ ਭੁੱਲਦੇ। ਸਤਿਸੰਗ ਵਿਚ ਸਤਿਗੁਰਾਂ ਦੀ ਅਗਵਾਈ ਵਿਚ ਜੁੜੀ ਸੰਗਤ ਤੋਂ ਇਉਂ ਜਾਪਦਾ ਸੀ ਜਿਵੇਂ ਕੁਝ ਵੀ ਵਾਪਰਿਆ ਹੀ ਨਾ ਹੋਵੇ। ਇਹ ਅਜੀਬੋ ਗ਼ਰੀਬ ਵਰਤਾਰਾ "ਧੰਨ ਜੀਓ ਤਿਹ ਕੋ ਜਗ ਮੈ ਮੁਖ ਤੇ ਹਰਿ ਚਿਤ ਮੈ ਜੁਧੁ ਬਿਚਾਰੈ" ਦੇ ਸਿਧਾਂਤ ਅਨੁਕੂਲ ਹੀ ਸੀ। ਜੋਗੀ ਜੀ ਠੀਕ ਹੀ ਅਜਿਹੇ ਅਜੀਬ ਅਤੇ ਹੈਰਾਨੀਕੁੰਨ 'ਸਿੰਘ ਵਰਤਾਰੇ' ਬਾਰੇ ਇਉਂ ਲਿਖਦੇ ਹਨ:

*ਰਹਿਰਾਸ ਕਾ ਦੀਵਾਨ ਸਜਾਇਆ ਗੁਰੂ ਜੀ ਨੇ।*
*ਮਿਲ-ਜੁਲ ਕੇ ਸਰਿ-ਸ਼ਾਮ ਭਜਨ ਗਾਏ ਸਭੀ ਨੇ।*
*ਖ਼ਾਨਾ (ਲੰਗਰ) ਕਈ ਵਕਤੋਂ ਸੇ ਮੁਯੱਸਰ (ਪ੍ਰਾਪਤ) ਨ ਥਾ ਆਯਾ।*
*ਇਸ ਸ਼ਾਮ ਭੀ ਸ਼ੇਰੋਂ ਨੇ ਕੜਾਕਾ (ਭੁੱਖੇ) ਹੀ ਉਠਾਯਾ।*

ਉਪਰੰਤ ਸਭ ਆਪੋ-ਆਪਣੀ ਥਾਂ ਜ਼ਮੀਨ ਉੱਤੇ ਹੀ ਕਮਰਕੱਸੇ ਖੋਲ੍ਹ ਕੇ ਲੇਟ ਗਏ। ਥਕੇਵੇਂ ਪ੍ਰੰਤੂ ਭੁੱਖੇ ਸ਼ੇਰਾਂ ਵਾਂਗ ਗ਼ੁੱਸੇ ਅਤੇ ਅਕ੍ਰਿਤਘਣਾ ਪ੍ਰਤੀ ਰੋਹ ਦੇ ਬਾਵਜੂਦ ਭਾਣੇ ਵਿਚ ਸਬਰ-ਸ਼ੁਕਰ ਕਰਦਿਆਂ ਨਿਸਚਿੰਤ ਸੌਂ ਗਏ। ਉਨ੍ਹਾਂ ਦਾ ਮਨੋਬਲ ਬਹੁਤ ਉੱਚਾ ਅਤੇ ਆਤਮਿਕ ਤੌਰ ਉੱਤੇ ਪੂਰੇ ਮਜ਼ਬੂਤ ਸਨ, "ਮਨੁ ਨ ਡਿਗੈ ਤਨੁ ਕਾਹੇ ਕਉ ਡਰਾਇ"[3] ਵਾਲੀ ਹਾਲਤ ਸੀ। ਸਤਿਗੁਰੂ ਜੀ ਆਪ ਪਰਮਾਤਮਾ ਦੇ ਸ਼ੁਕਰਾਨੇ ਵਿਚ ਮੁੜ ਲੀਨ ਹੋ ਗਏ। ਜੋਗੀ ਜੀ ਇਉਂ ਫ਼ੁਰਮਾਉਂਦੇ ਹਨ:

*ਗੋਬਿੰਦ ਭੀ ਸ਼ਬਬਾਸ਼ (ਰੈਣ ਬਸੇਰਾ ਕਰਨ ਲਈ) ਹੂਏ ਖ਼ੈਮਾ ਮੇਂ ਜਾ ਕਰ।*
*ਦੇਖਾ ਤੋਂ ਵਹਾਂ ਬੈਠੇ ਹੈਂ ਗਰਦਨ ਕੋ ਝੁਕਾ ਕਰ।*
*"ਵਾਹਿਗੁਰੂ" "ਵਾਹਿਗੁਰੂ" ਹੈ ਮੂੰਹ ਸੇ ਨਿਕਲਤਾ।*
*"ਹੈ ਤੂ ਹੀ ਤੂ!" "ਤੂ ਹੀ ਤੂ!!" ਮੂੰਹ ਸੇ ਨਿਕਲਤਾ।*

ਕੈਸਾ ਨਿਵੇਕਲਾ ਅਜਬ ਲਾਸਾਨੀ ਵਰਤਾਰਾ ਹੈ ਸਤਿਗੁਰੂ ਜੀ ਅਤੇ ਗੁਰੂ ਕੇ ਸਿੰਘਾਂ ਦਾ? ਪਤਾ ਹੈ ਕਿ ਬਹੁਤ ਭਾਰੀ ਨੁਕਸਾਨ ਹੋ ਚੁੱਕਾ ਹੈ ਅਤੇ ਅਗਲੇ ਦਿਨ ਦੁਨੀਆਂ ਦੀ ਅਸਾਵੀਂ ਜੰਗ ਵੀ ਯਕੀਨੀ ਸੀ ਅਤੇ ਦਸ ਲੱਖ ਗਿਣਤੀ ਦੀ ਦੁਸ਼ਮਣ ਦੀ ਟਿੱਡੀ ਦਲ ਫ਼ੌਜ ਨਾਲ ਬਹਾਦਰੀ ਨਾਲ ਦੋ-ਦੋ ਹੱਥ ਹੁੰਦਿਆਂ ਉਨ੍ਹਾਂ ਚਾਲ੍ਹੀ (40) ਭੁੱਖੇ ਭਾਣੇ ਸ਼ੇਰਾਂ ਦੀ ਸ਼ਹੀਦੀ ਵੀ ਯਕੀਨੀ ਹੀ ਸੀ, ਪ੍ਰੰਤੂ ਫਿਰ ਵੀ ਉਹ ਸਿੰਘ ਸ਼ਾਂਤ ਅਤੇ ਸਹਿਜ ਅਵਸਥਾ ਵਿਚ ਵਿਚਰ ਰਹੇ ਸਨ। ਵਿਗਿਆਨੀਆਂ, ਅਖੌਤੀ ਤਰਕਸ਼ੀਲਾਂ ਦੀ ਦੁਨੀਆਵੀ ਸੋਚ ਅਤੇ ਸਮਝ ਤੋਂ ਇਹ ਸਭ ਕੁਝ ਬਾਹਰ ਸੀ। ਇਤਿਹਾਸ ਗਵਾਹ ਹੈ ਕਿ ਦੁਨੀਆਂ ਦੇ ਵੱਡੇ ਤੋਂ ਵੱਡੇ ਯੋਧੇ ਜਰਨੈਲ ਜੰਗਾਂ-ਯੁੱਧਾਂ ਵਿਚ ਟਕਰਾਉਂਦਿਆਂ ਹੋਇਆਂ ਨਮੋਸ਼ੀ ਅਤੇ ਹਾਰ ਦਾ ਸ਼ਿਕਾਰ ਹੋ ਜਾਣ ਉੱਤੇ ਦਿਲ ਛੱਡ ਗਏ ਅਤੇ ਕਈਆਂ ਨੇ ਹਥਿਆਰ ਹੀ ਸੁੱਟ ਦਿੱਤੇ ਅਤੇ ਕਈਆਂ ਨੇ ਤਾਂ ਆਪਣੇ ਪਰਿਵਾਰਾਂ ਸਮੇਤ ਆਤਮ ਹੱਤਿਆਵਾਂ ਵੀ ਕੀਤੀਆਂ। ਅਰਜਨ ਮਹਾਂਬਲੀ, ਮਹਾਂ ਭਾਰਤ ਦੇ ਯੁੱਧ ਵਿਚ ਆਪਣੇ ਪੁੱਤਰ ਅਭਿਮਨਿਯੁ ਦੇ ਚੱਕਰਵਿਯੂ ਵਿਚ ਫਸ ਜਾਣ ਅਤੇ ਮੂਰਛਤ ਹੋ ਜਾਣ ਦੀ ਖ਼ਬਰ

2. ਰਾਮਕਲੀ ਮ: ੩ ਅਨੰਦੁ, ਪੰਨਾ 920.
3. ਭੈਰਉ ਕਬੀਰ ਜੀ, ਪੰਨਾ 1162.

ਸੁਣ ਕੇ ਹਥਿਆਰ ਸੁੱਟ ਕੇ ਬੈਠ ਗਿਆ ਸੀ। ਯੂਨਾਨ ਦਾ ਬਾਦਸ਼ਾਹ ਸਿਕੰਦਰ ਮਹਾਨ ਤਥਾ ਸਿਕੰਦਰ-ਏ-ਆਜ਼ਮ ਕਹਾਉਣ ਵਾਲੇ ਅਤੇ ਸੰਸਾਰ ਜੇਤੂ ਹੋਣ ਦਾ ਸੁਪਨਾ ਦੇਖਣ ਵਾਲੇ ਨੇ ਪੰਜਾਬ ਦੇ ਇਕ ਛੋਟੇ ਜਿਹੇ ਰਿਆਸਤੀ ਪ੍ਰੰਤੂ ਦਲੇਰ ਰਾਜੇ ਪੋਰਸ, ਜੋ ਜੰਗ ਵਿਚ ਹਾਰ ਗਿਆ ਸੀ, ਦਾ ਸਵੈਮਾਣ ਅਤੇ ਜੁਰਅਤ ਭਰਪੂਰ ਜਵਾਬ ਸੁਣ ਕੇ ਨਿੰਮੋਝੂਣਾ ਅਤੇ ਲਜਿਤ ਹੋ ਗਿਆ ਸੀ ਅਤੇ ਉਹ ਅੱਗੇ ਨਹੀਂ ਵਧਿਆ ਸਗੋਂ ਮਾਨਸਿਕ ਹਾਰ ਮੰਨ ਕੇ ਵਾਪਸ ਹੀ ਪਰਤ ਗਿਆ ਅਤੇ ਇੰਟਰਨੈਟ ਤੋਂ ਪ੍ਰਾਪਤ ਇਤਲਾਹ ਅਨੁਸਾਰ ਈਸਾ ਤੋਂ 323 ਸਾਲ ਪਹਿਲਾਂ ਜ਼ਿੰਦਗੀ ਵਿਚ ਹਾਰ ਕੇ ਟੁੱਟੇ ਦਿਲ ਨਾਲ ਸੰਸਾਰ ਤੋਂ ਚਲਾ ਗਿਆ। ਫ਼ਰਾਂਸ ਦਾ ਬਾਦਸ਼ਾਹ - ਜਰਨੈਲ - ਨੈਪੋਲੀਅਨ ਬੋਨਾਪਾਰਟ, ਉਹ ਵੀ 'ਸੰਸਾਰ ਜੇਤੂ' ਹੋਣ ਦਾ ਰੰਗੀਨ ਸੁਪਨਾ ਵੇਖਦਾ ਸੀ ਅੰਤ ਨੂੰ ਵਾਟਰਲੂ ਦੇ ਮੈਦਾਨ ਵਿਚ ਹਾਰ ਖਾ ਜਾਣ ਉਪਰੰਤ ਛੋਟੇ ਜਿਹੇ ਟਾਪੂ ਲਾਂਗਵੁਡ ਵਿਚ ਕਾਬੂ ਕਰ ਲਿਆ ਗਿਆ ਸੀ ਅਤੇ ਜੇਲ੍ਹ ਵਿਚ 1873 ਈ. ਵਿਚ ਮੌਤ ਦੇ ਘਾਟ ਉਤਾਰ ਦਿੱਤਾ ਗਿਆ ਸੀ। ਜਰਮਨ ਦਾ ਚਾਂਸਲਰ ਅਤੇ ਫ਼ੌਜਾਂ ਦਾ ਮਹਾਨ ਜਰਨੈਲ ਬਿਸਮਾਰਕ ਆਖ਼ਰ ਨੂੰ ਜ਼ਿੰਦਗੀ ਵਿਚ ਹਾਰ ਖਾ ਕੇ ਜ਼ਹਿਰ ਖਾ ਕੇ 1898 ਈ. ਵਿਚ ਮੌਤ ਦੇ ਮੂੰਹ ਵਿਚ ਜਾ ਪਿਆ। ਦੂਜੇ ਸੰਸਾਰ ਮਹਾਂਯੁੱਧ ਦੇ ਦੋ ਮਹਾਂਨਾਇਕਾ ਜਰਮਨ ਦੇ ਡਿਕਟੇਟਰ ਹਿਟਲਰ ਅਤੇ ਇਟਲੀ ਦੇ ਡਿਕਟੇਟਰ ਮੁਸੋਲੀਨੀ ਨੇ 1845 ਈ. ਵਿਚ ਹੀਰੋਸ਼ੀਮਾ ਅਤੇ ਨਾਗਾਸਾਕੀ ਵਿਖੇ ਹਾਈਡਰੋਜਨ ਬੰਬ ਡਿੱਗ ਜਾਣ ਨਾਲ ਯੁੱਧ ਦਾ ਪਾਸਾ ਪਲਟ ਜਾਣ ਉਪਰੰਤ ਇਤਨੇ ਜ਼ਿਆਦਾ ਮਾਯੂਸ ਅਤੇ ਨਿਰਾਸ਼ ਹੋ ਗਏ ਸਨ ਕਿ ਉਨ੍ਹਾਂ ਨੇ ਆਪਣੇ ਪਰਿਵਾਰਾਂ ਨੂੰ ਖ਼ੁਦ ਆਪਣੇ ਹਥਿਆਰਾਂ ਨਾਲ ਮੌਤ ਦੇ ਘਾਟ ਉਤਾਰ ਕੇ ਆਪ ਆਤਮ-ਹੱਤਿਆ ਕਰ ਲਈ ਸੀ। ਪ੍ਰੰਤੂ ਖ਼ਾਲਸਾ ਪੰਥ ਦਾ ਰਵੱਈਆ, ਸਦਾਚਾਰ, ਵਰਤਾਰਾ ਅਤੇ ਸਭਿਆਚਾਰ ਜੱਗ ਤੋਂ ਨਿਆਰਾ ਹੈ ਜੋ ਮਨੁੱਖੀ ਸੂਝ ਨੂੰ ਪ੍ਰੇਸ਼ਾਨੀ ਅਤੇ ਹੈਰਾਨੀ ਵਿਚ ਪਾਉਣ ਵਾਲਾ ਹੈ। ਇਹ ਪੰਥਕ ਜਜ਼ਬਾ ਸੰਸਾਰ ਨੂੰ ਅਚੰਭਿਤ ਕਰਨ ਵਾਲਾ ਹੈ। ਅਖੌਤੀ ਵਿਗਿਆਨੀਆਂ ਅਤੇ ਤਰਕਸ਼ੀਲਾਂ ਦੀ ਸਮਝ ਤੋਂ ਬਾਹਰ ਦੀ ਬਾਤ ਹੈ।

ਬਹੁਤ ਹੀ ਮਹੱਤਵਪੂਰਨ ਬਾਤ ਇਹ ਹੈ, ਜੋ ਦੁਨੀਆਂ ਦੇ ਹਰ ਬਸ਼ਰ ਨੂੰ ਸਮਝਣ ਦੀ ਲੋੜ ਹੈ ਕਿ ਦੁਨੀਆਂ ਦੇ ਸਾਰੇ ਬਾਦਸ਼ਾਹਾਂ - ਜਰਨੈਲਾਂ ਅਤੇ ਯੋਧਿਆਂ ਨੇ ਸਾਰੀਆਂ ਲੜਾਈਆਂ, ਜੰਗ ਅਤੇ ਯੁੱਧ ਜ਼ਰ (ਧਨ), ਜੋਰੂ (ਔਰਤ), ਜ਼ਮੀਨ (ਦੇਸ਼) ਉੱਤੇ ਕਬਜ਼ਾ ਕਰਨ ਲਈ ਅਤੇ ਕਈਆਂ ਨੇ ਇਸ ਦੇ ਨਾਲ ਹੀ ਆਪਣੇ-ਆਪਣੇ ਧਰਮਾਂ ਦੇ ਤਲਵਾਰ ਅਤੇ ਰਾਜ-ਸ਼ਕਤੀ ਦੇ ਜ਼ੋਰ ਨਾਲ ਪ੍ਰਚਾਰ-ਪ੍ਰਸਾਰ ਲਈ ਅਣਗਿਣਤ ਨਿਰਦੋਸ਼ ਲੋਕਾਂ ਦਾ ਅਜਾਈਂ ਖ਼ੂਨ ਵਹਾਇਆ। ਐਸਾ ਵੀ ਦਾਅਵਾ ਕੀਤਾ ਜਾਂਦਾ ਹੈ ਕਿ ਸੰਸਾਰ ਵਿਚ ਯਹੂਦੀ ਕੌਮ ਨੇ ਸਭ ਤੋਂ ਵੱਧ ਸ਼ਹੀਦੀਆਂ ਦਿੱਤੀਆਂ, ਕੁਰਬਾਨੀਆਂ ਕੀਤੀਆਂ ਅਤੇ ਲੰਮੀ ਜੱਦੋ-ਜਹਿਦ ਅਤੇ ਸੰਘਰਸ਼ ਕੀਤਾ। ਇਸ ਵਿਚ ਸ਼ਾਇਦ ਕੋਈ ਅਤਿ ਕਥਨੀ ਨਹੀਂ ਹੈ। ਪ੍ਰੰਤੂ ਇਤਿਹਾਸਕ ਤੱਥ ਅਤੇ ਅਕੱਟ ਸੱਚਾਈ ਇਹ ਵੀ ਹੈ ਕਿ ਯਹੂਦੀ ਕੌਮ ਨੇ ਇਹ ਸਾਰਾ ਕੁਝ ਆਪਣੇ ਧਾਰਮਿਕ ਰਹਿਬਰ ਹਜ਼ਰਤ ਮੂਸਾ ਜੀ ਦੇ ਹੁਕਮ ਅਨੁਸਾਰ ਆਪਣੇ ਧਰਮ, ਹੋਂਦ-ਹਸਤੀ ਨੂੰ ਬਚਾਉਣ ਅਤੇ ਆਪਣੇ ਪਾਕ-ਪਵਿੱਤਰ ਉੱਚ ਧਾਰਮਿਕ ਸਥਾਨ ਯੋਰੋਸਿਲਮ ਅਤੇ ਆਪਣੀ ਮਾਤ੍ਰ-ਭੂਮੀ ਦੀ ਪ੍ਰਾਪਤੀ ਲਈ ਹੀ ਕੀਤਾ।

ਉਨ੍ਹਾਂ ਦੀ ਜੱਦੋ-ਜਹਿਦ ਅਜੇ ਵੀ ਜਾਰੀ ਹੈ, ਪ੍ਰੰਤੂ ਗੁਰੂ ਸਾਹਿਬ ਦੇ ਸਾਹਮਣੇ "ਨਾ ਹਮ ਹਿੰਦੂ ਨ ਮੁਸਲਮਾਨ ॥ ਅਲਹ ਰਾਮ ਕੇ ਪਿੰਡੁ ਪਰਾਨ ॥"[4] ਹਿੰਦੂ, ਸਿੱਖ, ਮੁਸਲਮਾਨ ਤਥਾ ਲੁਕਾਈ ਦੇ ਸਾਰੇ ਮਾਨਵ-ਮਨੁੱਖ ਮਾਤਰ "ਏਕੁ ਪਿਤਾ ਏਕਸ ਕੇ ਹਮ ਬਾਰਿਕ", "ਮਾਨਸ ਕੀ ਜਾਤ ਸਬੈ ਏਕੈ ਪਹਿਚਾਨਬੋ" ਅਤੇ "ਸਭ ਮਹਿ ਜੋਤਿ ਜੋਤਿ ਹੈ ਸੋਇ" ਅਤੇ "ਤੂੰ ਸਾਝਾ ਸਾਹਿਬੁ ਬਾਪੁ ਹਮਾਰਾ" ਦੇ ਸਿਧਾਂਤ ਉੱਤੇ ਆਧਾਰਿਤ ਇੱਕੋ ਹੀ ਰੂਪ ਸਨ। ਗੁਰੂ ਸਾਹਿਬਾਨ - ਖ਼ਾਲਸਾ ਪੰਥ ਦਾ ਕਿਸੇ ਨਾਲ ਵੀ ਧਰਮ, ਜਾਤ, ਨਸਲ ਦੇ ਆਧਾਰ ਉੱਤੇ ਜਾਂ ਜ਼ਰ, ਜੋਰੂ, ਜ਼ਮੀਨ, ਦੇਸਾਂ ਉੱਤੇ ਕਬਜ਼ੇ ਕਰਨ ਦੀ ਲਾਲਸਾ ਨਾਲ ਕੋਈ ਜੰਗ-ਯੁੱਧ ਨਹੀਂ ਕੀਤਾ ਅਤੇ ਕੋਈ ਝਗੜਾ ਨਹੀਂ ਸੀ। ਖ਼ਾਲਸਾ ਪੰਥ ਹਮੇਸ਼ਾ "ਭੈ ਕਾਹੂ ਕਉ ਦੇਤ ਨਹਿ ਨਹਿ ਭੈ ਮਾਨਤ ਆਨ"[5] ਦੀ ਨਿਰਭਉ ਤੇ ਨਿਰਵੈਰ ਪ੍ਰੰਤੂ ਅਜਿਤ ਭਾਵਨਾ ਨਾਲ ਹੀ ਕਾਰਜਸ਼ੀਲ ਅਤੇ ਸੰਘਰਸ਼ਸ਼ੀਲ ਰਿਹਾ ਹੈ। ਉਨ੍ਹਾਂ ਦਾ ਸੰਘਰਸ਼ ਤਾਂ ਕੇਵਲ ਤੇ ਕੇਵਲ ਮਨੁੱਖੀ ਬਰਾਬਰੀ, ਮਨੁੱਖੀ ਅਧਿਕਾਰਾਂ, ਜ਼ਮੀਰ ਦੀ ਅਜ਼ਾਦੀ, ਧਰਮ ਦੀ ਅਜ਼ਾਦੀ, ਸਾਂਝੀਵਾਲਤਾ, ਸਦਾਚਾਰ, ਪਰਉਪਕਾਰ, ਹੱਕ ਅਤੇ ਸੱਚ ਭਾਵ ਨਿਰੋਲ ਲੋਕ-ਹਿੱਤਾਂ ਲਈ ਹੀ ਸੀ ਅਤੇ ਝਗੜਾ ਜੋ ਸੀ ਤਾਂ ਉਹ ਜਾਤ, ਧਰਮ, ਨਸਲ ਤੋਂ ਉਤਾਂਹ ਉੱਠ ਕੇ ਜਾਬਰ, ਜ਼ੁਲਮ, ਜ਼ਾਲਮ, ਲੋਟੂ ਟੋਲਿਆਂ, ਲੋਕਾਂ ਦਾ ਹੱਕ ਮਾਰਨੇ ਅਤੇ ਖ਼ੂਨ ਚੂਸਣ ਵਾਲਿਆਂ ਵਿਰੁੱਧ ਸੀ। ਸੰਸਾਰ ਇਤਿਹਾਸ ਵਿਚ ਇਹ 'ਗੁਰਮਤਿ ਦਰਸ਼ਨ' ਅਤੇ 'ਸਿੱਖ ਸੰਘਰਸ਼' ਸਭ ਤੋਂ ਨਿਰਾਲਾ, ਨਿਆਰਾ, ਅੱਡਰਾ ਪ੍ਰੰਤੂ ਸ਼ਾਨਾਮੱਤਾ, ਅਜਬ ਅਤੇ ਅਜ਼ੀਮ ਹੈ, ਲਾਸਾਨੀ ਹੈ, ਮਾਣ ਕਰਨ ਯੋਗ ਹੈ।



ਅੱਧੀ ਰਾਤ ਤੀਕ ਦਸਮੇਸ਼ ਜੀ ਅਕਾਲ ਪੁਰਖ ਦੀ ਮਿੱਠੀ-ਪਿਆਰੀ ਯਾਦ ਵਿਚ ਜੁੜੇ ਰਹਿਣ ਬਾਅਦ ਗੜ੍ਹੀ ਉੱਤੇ ਚਲੇ ਗਏ ਅਤੇ ਖੁੱਲ੍ਹੀ ਹਵਾ ਵਿਚ ਟਹਿਲਦਿਆਂ ਹੋਇਆਂ ਵੀ ਆਤਮਿਕ-ਅਨੰਦ ਵਿਚ ਗੜੂੰਦ ਅਕਾਲ ਪੁਰਖ ਦੇ ਧਿਆਨ ਵਿਚ ਜੁੜੇ ਹੋਏ ਉਸ ਦਾ ਸ਼ੁਕਰਾਨਾ ਕਰ ਰਹੇ ਹਨ। ਨਿਰਸੰਦੇਹ! ਜੋ ਭਿਆਨਕ ਸਮਾਂ ਜਲਦੀ ਹੀ ਆਉਣ ਵਾਲਾ ਸੀ, ਪਾਤਸ਼ਾਹ ਉਸ ਤੋਂ ਭਲੀ ਪ੍ਰਕਾਰ ਜਾਣੂ ਸਨ। ਬਸ! ਇਸ ਨੂੰ ਧੁਰ ਅੰਤਰ-ਆਤਮੇ ਅਨੁਭਵ ਕਰਦਿਆਂ ਅਕਾਲ ਪੁਰਖ ਦਾ ਸ਼ੁਕਰਾਨਾ ਕਰਦਿਆਂ ਆਪਣੇ ਮਨ ਹੀ ਮਨ ਵਿਚ ਪੁਕਾਰ ਰਹੇ ਹਨ ਕਿ ਹੇ! ਸਰਬ ਸ਼ਕਤੀਮਾਨ ਅੱਲ੍ਹਾ-ਪਾਕ-ਵਾਹਿਗੁਰੂ! ਜਿਸ ਤਰ੍ਹਾਂ ਦੀ ਆਪਦੀ ਰਜ਼ਾ ਹੈ, ਹੁਕਮ ਹੈ, ਉਹ ਖਿੜੇ ਮੱਥੇ ਪ੍ਰਵਾਨ ਹੈ ਅਤੇ ਅਗਲੀ ਸਵੇਰ ਮੈਂ ਆਪਦੀ, ਜੋ ਬਖ਼ਸ਼ਿਸ਼ ਅਤੇ ਅਮਾਨਤ ਹੈ, ਉਹ ਆਪਦੇ ਭੇਟ ਕਰ ਕੇ ਸੁਰਖ਼ਰੂ ਹੋ ਕੇ ਚਲਾ ਜਾਵਾਂਗਾ। ਇਉਂ ਗਹਿਰ-ਗੰਭੀਰਤਾ ਨਾਲ ਸੋਚਦਿਆਂ, ਸਤਿਗੁਰੂ ਜੀ ਪਹਿਲਾਂ ਸੁੱਤੇ ਹੋਏ ਸਿੰਘਾਂ ਪਾਸ ਗਏ। ਉਹੀ ਸਿੰਘ ਸੂਰਮੇ ਜਿਨ੍ਹਾਂ ਨੇ "ਤਨੁ ਮਨੁ ਧਨੁ ਸਭੁ ਸਉਪਿ ਗੁਰ ਕਉ ਹੁਕਮਿ ਮੰਨਿਐ ਪਾਈਐ"[6] ਅਨੁਸਾਰ ਆਪਣੇ ਸਤਿਗੁਰਾਂ ਦਾ ਹਰ ਹੁਕਮ ਇਲਾਹੀ ਹੁਕਮ ਸਮਝ ਕੇ ਹਮੇਸ਼ਾ ਹੀ ਖਿੜੇ ਮੱਥੇ ਨਿਭਾਉਂਦਿਆਂ ਵੱਡੀ ਤੋਂ ਵੱਡੀ ਕੁਰਬਾਨੀ ਦੇਣ ਤੋਂ ਵੀ ਸੰਕੋਚ ਨਹੀਂ ਕੀਤਾ ਸੀ, ਉਨ੍ਹਾਂ

4. ਭੈਰਉ ਮ: ੫, ਪੰਨਾ 1136.
5. ਸਲੋਕ ਮ: ੯, ਪੰਨਾ 1427.
6. ਰਾਮਕਲੀ ਮ: ੩ ਅਨੰਦੁ, ਪੰਨਾ 918.

ਨੂੰ ਥਕੇਵੇਂ ਦੀ ਹਾਲਤ ਵਿਚ ਲੇਟਿਆਂ ਹੋਇਆਂ ਨੂੰ ਵੇਖ ਕੇ ਆਪਣੇ ਮਨ ਵਿਚ ਉਨ੍ਹਾਂ ਦੀ ਸਿਫਤਿ-ਸਾਲਾਹ, ਉਪਮਾ ਅਤੇ ਉਨ੍ਹਾਂ ਅੰਦਰ ਕੁਰਬਾਨੀ ਦੀ ਅਟੁੱਟ ਭਾਵਨਾ ਅਤੇ ਜਜ਼ਬੇ ਨੂੰ ਸਿਜਦਾ ਕਰ ਰਹੇ ਹਨ। ਸੀਸ ਨਿਵਾ ਰਹੇ ਹਨ ਅਤੇ ਆਪਣੇ ਕਰ-ਕਮਲਾਂ ਨਾਲ ਉਨ੍ਹਾਂ ਨੂੰ ਸੰਭਾਲ ਰਹੇ ਹਨ ਅਤੇ ਆਪਣੇ ਮਨ-ਮੰਦਰ ਅੰਦਰ ਕਹਿ ਰਹੇ ਹਨ ਕਿ ਕੱਲ ਤੁਸੀਂ ਸਾਰੇ ਪਰਮਾਤਮਾ ਦੀ ਉਲਫ਼ਤ, ਪਿਆਰ ਅਤੇ ਹੱਕ-ਸੱਚ ਦੇ ਪਰਵਾਨਿਓ, ਸ਼ਹੀਦੀਆਂ ਪਾ ਜਾਉਗੇ। ਸਤਿਗੁਰੂ ਇਕੱਲੇ-ਇਕੱਲੇ ਸਿੰਘ ਨੂੰ ਚੁੰਮ ਰਹੇ ਹਨ, ਗਲੇ ਲਗਾ ਰਹੇ ਹਨ, ਮਮਤਾ ਵਿਚ ਗੜੂੰਦ ਦਿਲੀ ਪਿਆਰ ਅਤੇ ਸਤਿਕਾਰ ਦੇ ਰਹੇ ਹਨ। ਦੁਨੀਆਂ ਦੇ ਕਿਸੇ ਵੀ ਰਹਿਬਰ ਨੇ ਸ਼ਾਇਦ ਹੀ ਆਪਣੇ ਪੈਰੋਕਾਰਾਂ ਨੂੰ ਆਪਣੇ ਪੁੱਤਰਾਂ ਤੋਂ ਵੱਧ ਇਸ ਤਰ੍ਹਾਂ ਪਿਆਰਾ ਸਮਝਿਆ ਹੋਵੇ। ਇਹ ਮਮਤਾ, ਇਹ ਲਗਾਉ, ਇਹ ਮੁਹੱਬਤ ਅਤੇ ਇਹ ਆਤਮਿਕ ਸਾਂਝ ਵਾਲਾ ਵਲਵਲਾ ਕੇਵਲ ਤੇ ਕੇਵਲ ਸਤਿਗੁਰਾਂ ਦੇ ਹੀ ਹਿੱਸੇ ਵਿਚ ਆਇਆ ਹੈ। ਹਕੀਮ ਅੱਲ੍ਹਾ ਯਾਰ ਖ਼ਾਂ ਜੋਗੀ ਰਹਿਮਾਨੀ ਇਸ ਬਹੁਤ ਹੀ ਜਜ਼ਬਾਤੀ ਪਰ ਮਾਣਮੱਤੇ ਦ੍ਰਿਸ਼ ਨੂੰ ਇਉਂ ਪੇਸ਼ ਕਰਦੇ ਹਨ:

*ਜਬ ਡੇਢ ਘੜੀ ਰਾਤ ਗਈ ਜ਼ਿਕਰਿ-ਖ਼ੁਦਾ ਮੇਂ।*
*ਖ਼ੈਮੇ ਸੇ ਨਿਕਲ ਆਏ ਸ੍ਰਕਾਰ ਹਵਾ ਮੇਂ।*
*ਕਦਮੋਂ ਸੇ ਟਹਿਲਤੇ ਥੇ ਮਗਰ ਦਿਲ ਥਾ ਦੂਆ ਮੇਂ।*
*ਬੋਲੇ: ਯੈ ਖ਼ੁਦਾਵੰਦ! ਹੂੰ ਖ਼ੁਸ਼ ਤੇਰੀ ਰਜ਼ਾ ਮੇ।*
*ਕਰਤਾਰ ਸੇ ਕਹਿਤੇ ਥੇ ਗੋਯਾ ਰੂ-ਬ-ਰੂ ਹੋ ਕਰ!*
*ਕੱਲ ਜਾਊਂਗਾ ਚਮਕੌਰ ਸੇ ਮੈਂ ਸੁਰਖ਼ਰੂ ਹੋ ਕਰ!*



ਸਤਿਗੁਰੂ ਜੀ ਪੂਰੇ ਸਬਰ, ਸਿਦਕ, ਸਹਿਨਸ਼ੀਲਤਾ, ਹੁਕਮ ਅਤੇ ਰਜ਼ਾ ਵਿਚ ਵਿਚਰਦਿਆਂ ਉਸ ਹਾਲਤ ਨੂੰ ਖਿੜੇ ਮੱਥੇ ਅਕਾਲ ਪੁਰਖ ਦਾ ਭਾਣਾ ਮੰਨਦਿਆਂ ਪਰਮਾਤਮਾ ਦਾ ਸ਼ੁਕਰਾਨਾ ਹੀ ਕਰਦੇ ਹਨ। ਉਹ ਸਾਰਾ ਗ਼ੈਬੀ ਅਤੇ ਦੈਵੀ ਨਜ਼ਾਰਾ ਮਨੁੱਖੀ ਅਕਲ ਤੋਂ ਬਾਹਰ ਦੀ ਬਾਤ ਹੈ। ਜੋਗੀ ਜੀ ਸਾਰਾ ਦ੍ਰਿਸ਼ ਆਪਣੀ ਕਲਮ ਦੁਆਰਾ ਇਉਂ ਬੜੇ ਜਜ਼ਬਾਤੀ ਲਹਿਜੇ ਵਿਚ ਸਤਿਗੁਰਾਂ ਦੀ ਅਕਾਲ ਪੁਰਖ ਨਾਲ ਓਤ ਪੋਤ ਹੋਈ ਮਾਨਸਿਕ ਦਸ਼ਾ ਦਾ ਦ੍ਰਿਸ਼ ਇਉਂ ਪੇਸ਼ ਕਰਦੇ ਹਨ:

*ਥੇ ਦੇਖਤੇ ਹਰ ਇਕ ਕੋ ਗੁਰੂ ਦੀਦਾਇ ਤਰ (ਨਮ ਅਖਾਂ) ਸੇ।*
*ਉਲਫ਼ਤ (ਪਿਆਰ) ਕੀ ਨਿਗਾਹੋਂ ਸੇ ਮੁਹੱਬਤ ਕੀ ਨਜ਼ਰ ਸੇ।*
*ਬਾਂਧੇ ਹੁਏ ਪਟਕਾ ਪਇ-ਖ਼ਿਦਮਤ (ਸੇਵਾ ਵਿਚ ਮਗਨ) ਥੇ ਕਮਰ ਸੇ।*

ਸ਼ਾਇਰ ਅੱਲ੍ਹਾ ਯਾਰ ਖ਼ਾਂ ਜੋਗੀ ਸਤਿਗੁਰਾਂ ਦੀ ਜਿਥੇ ਦਿਲਾਵਰੀ, ਯੁੱਧ ਕਲਾ, ਬਹਾਦਰੀ ਅਤੇ ਜਵਾਂ-ਮਰਦੀ ਦੀ ਸਿਫ਼ਤ ਕਰਦਾ ਹੈ, ਉਥੇ ਉਹ ਸਤਿਗੁਰਾਂ ਦੇ ਹਰ ਔਖੀ ਤੋਂ ਔਖੀ ਘੜੀ ਅਤੇ ਮਾੜੇ ਤੋਂ ਮਾੜੇ ਹਾਲਾਤ ਸਮੇਂ 'ਬਾਦਸ਼ਾਹ ਦਰਵੇਸ਼' ਦੇ ਚੜ੍ਹਦੀ ਕਲਾ, ਹੁਕਮ ਤੇ ਰਜ਼ਾ ਵਿਚ ਪੂਰੇ ਸਬਰ ਅਤੇ ਸ਼ੁਕਰ ਵਿਚ ਹੀ ਪੂਰੇ ਠਰ੍ਹੰਮੇ ਅਤੇ ਸਹਿਜ-ਸਹਿਨਸ਼ੀਲਤਾ ਨਾਲ ਵਿਚਰਨ ਵਾਲੇ ਅਜਬ ਵਰਤਾਰੇ ਬਾਰੇ ਵਾਰ-ਵਾਰ ਅਸ਼-ਅਸ਼ ਕਰਦਿਆਂ ਬਾਖ਼ੂਬੀ ਰੋਸ਼ਨੀ ਪਾਉਂਦੇ ਹਨ:

*ਕਿਸ ਸਬਰ ਸੇ ਹਰ ਏਕ ਕੜੀ ਤੂ ਨੇ ਉਠਾਈ।*
*ਕਿਸ ਸ਼ੁਕਰ ਸੇ ਹਰ ਚੋਟ ਕਲੇਜੇ ਪਿ ਹੈ ਖਾਈ।*

*ਵਾਲਦ ਕੋ ਕਟਾਇਆ, ਕਭੀ ਔਲਾਦ ਕਟਾਈ।*
*ਕੀ ਫ਼ਿਕਰ ਮੇਂ, ਫਾਕੇ ਮੇਂ, ਹਜ਼ਾਰੋਂ ਸੇ ਲੜਾਈ।*
*ਹਿੰਮਤ ਸੇ ਤਿਰੀ ਸਭ ਥੇ ਸਲਾਤੀ (ਸੁਲਤਾਨ ਦਾ ਬਹੁ-ਵਚਨ) ਲਰਜ਼ਤੇ।*
*ਜੁਰੱਤ ਸੇ ਤਿਰੀ ਲੋਗ ਥੇ ਤਾ (ਚੀਨ ਤੱਕ) ਚੀਨ ਲਰਜ਼ਤੇ।*

ਸਤਿਗੁਰਾਂ ਨੂੰ ਅਗਲੀ ਹੀ ਸਵੇਰ ਭਵਿੱਖ ਵਿਚ ਹੋਣ ਵਾਲੀ ਸਾਰੀ ਭਿਆਨਕ ਜੰਗ ਦਾ ਪੂਰਾ ਅਹਿਸਾਸ ਸੀ, ਭਾਵ ਖ਼ੂਨ ਡੋਲ੍ਹਵੀਂ ਜੰਗ ਹੋਵੇਗੀ। ਦੁਨੀਆਂ ਦੀ ਜਿਸ ਇੱਕੋ-ਇਕ ਅਸਾਵੀਂ ਜੰਗ ਵਿਚ ਉਨ੍ਹਾਂ ਮੁੱਠੀ ਭਰ ਭੁੱਖੇ-ਭਾਣੇ 40 ਸਿੰਘਾਂ, ਸਮੇਤ ਵੱਡੇ ਸਾਹਿਬਜ਼ਾਦਿਆਂ ਦੇ ਸ਼ਹੀਦੀ ਪਾ ਜਾਣਾ ਯਕੀਨੀ ਸੀ। ਆਪਣੇ ਧੁਰ ਹਿਰਦੇ ਅੰਦਰ ਇਸ ਗਹਿਰ-ਗੰਭੀਰ ਸੋਚ ਅਤੇ ਇਨ੍ਹਾਂ ਜਜ਼ਬਾਤੀ ਅਰਮਾਨਾਂ ਨੂੰ ਸਮੋਏ ਹੋਏ ਸਤਿਗੁਰੂ ਇਕੱਲੇ-ਇਕੱਲੇ ਸਿੰਘ ਪਾਸ ਬੈਠ ਕੇ ਜਿਸ ਅਦਬ, ਜਜ਼ਬਾਤ ਅਤੇ ਦਿਲੀ ਮੁਹੱਬਤ ਨਾਲ ਨਿਹਾਰਦੇ, ਸਤਿਕਾਰਦੇ ਅਤੇ ਪਿਆਰਦੇ ਹਨ, ਉਹ ਸਾਰਾ ਸੀਨ ਜੋਗੀ ਜੀ ਹੋਰ ਵਿਸਥਾਰ ਨਾਲ ਇਉਂ ਪੇਸ਼ ਕਰਦੇ ਹਨ:

*ਜਿਨ ਸਿੰਘੋਂ ਨੇ ਕਲ ਮੌਤ ਕੇ ਸਾਹਿਲ (ਕਿਨਾਰਾ) ਥਾ ਉਤਰਨਾ।*
*ਕਲ ਸੁਹਬ ਥਾ ਜਿਨ ਖਾਲਸੋਂ ਨੇ ਜੰਗ ਮੇਂ ਮਰਨਾ।*
*ਚੂੰਮਾਂ ਕਭੀ ਹਲਕੂਮ (ਘੰਡੀ-ਗਲ) ਦਹਨ (ਮੂੰਹ) ਚੂੰਮਨੇ ਬੈਠੇ।*
*ਜਬ ਪਾਇੰਤੀ (ਪੈਂਦਾ, ਪੈਰਾਂ ਵਲ) ਆਏ ਤੋਂ ਚਰਨ ਚੂੰਮਨੇ ਬੈਠੇ।*



ਇਸ ਉਪਰੰਤ ਸਤਿਗੁਰੂ ਜੀ ਧੀਰੇ-ਧੀਰੇ, ਚੁੱਪ-ਚਪੀਤੇ ਇਕ ਸੰਸਾਰਿਕ ਪਿਤਾ ਵਾਂਗ ਆਪਣੇ ਦੋਹਾਂ ਵੱਡੇ ਪੁੱਤਰਾਂ ਪਾਸ ਪਹੁੰਚੇ। ਉਹ ਦੋਵੇਂ, 'ਕੱਲ ਕੀ ਹੋਵੇਗਾ' ਤੋਂ ਬਿਲਕੁਲ ਨਿਸਚਿੰਤ ਪਰਮਾਤਮਾ ਦੀ ਰਜ਼ਾ ਵਿਚ ਵਿਚਰਦਿਆਂ ਸੁੱਤੇ ਹੋਏ ਸਨ। ਸਤਿਗੁਰੂ ਨੇ ਦੋਹਾਂ ਬੱਚਿਆਂ ਨੂੰ ਸੰਵਾਰਿਆ, ਪਿਆਰਿਆ ਅਤੇ ਆਪਣੇ ਮਨ ਹੀ ਮਨ ਵਿਚ ਅਗਲੀ ਸਵੇਰ ਵਾਪਰਨ ਵਾਲੀ ਖ਼ੌਫ਼ਨਾਕ ਘਟਨਾ ਨੂੰ ਬੜੀ ਸੰਜੀਦਗੀ ਅਤੇ ਸੰਵੇਦਨਸ਼ੀਲਤਾ ਨਾਲ ਅਨੁਭਵ ਕਰਦਿਆਂ ਅਕਾਲ ਪੁਰਖ ਨੂੰ ਕੋਈ ਉਲਾਂਭਾ ਨਹੀਂ ਦਿੱਤਾ: "ਉਲਾਹਨੋ ਮੈ ਕਾਹੂ ਨ ਦੀਓ ॥ ਮਨ ਮੀਠ ਤੁਹਾਰੋ ਕੀਓ ॥"[7] ਸਗੋਂ ਸ਼ੁਕਰਾਨਾ ਹੀ ਕੀਤਾ। ਉਸ ਬਾਰੇ ਜੋਗੀ ਅੱਲ੍ਹਾ ਯਾਰ ਖ਼ਾਂ ਦੇ ਸ਼ਬਦਾਂ ਅਨੁਸਾਰ ਇਉਂ ਉਹ ਦਿਲ ਕੰਬਾਊ ਦ੍ਰਿਸ਼ ਪੇਸ਼ ਹੈ:

*ਬਾਕੀ ਥੀ ਘੜੀ ਰਾਤ, ਗੁਰੂ ਖ਼ੈਮੇਂ ਮੇਂ ਆਏ।*
*ਸ਼ਾਹਜ਼ਾਦੇ ਯਹਾਂ ਦੋਨੋਂ ਹੀ ਸੋਤੇ ਹੁਏ ਪਾਏ।*
*ਦੋਨੋਂ ਕੇ ਰੁਖ਼ਿ-ਪਾਕ (ਪਵਿਤ੍ਰ ਮੁਖੜਾ) ਸੇ ਗੇਸੂ (ਲੰਬੇ ਕੇਸ) ਜੋ ਹਟਾਏ।*
*ਅਫ਼ਲਾਕ (ਵਾਲਾਂ ਦੀ ਲਿਟਾਂ) ਨੇ ਸਰਮਾ ਕੇ ਮਹੁ-ਮਿਹਰ (ਚੰਦ ਤੇ ਸੂਰਜ) ਛੁਪਾਏ।*
*ਸਤਿਗੁਰ ਨੇ ਦਹਨ ਜਬ ਦਹਨਿ-ਪਾਕ ਪਿ ਰੱਖਾ।*
*ਕੁਮਲਾਤੇ ਹਰ ਇਕ ਫੂਲ ਕੇ ਸਰ ਖਾਕ ਪਿ ਰੱਖਾ।*

ਆਪਣੇ ਦਿਲੋਂ-ਜਾਨ ਅਤੇ ਆਪਣੇ ਡੂੰਘੇ ਅਰਮਾਨਾਂ ਨਾਲ ਉਹ ਆਪਣੇ ਜਿਗਰ ਦੇ ਟੁੱਕੜਿਆਂ ਦੇ ਜਗਮਗ ਕਰਦੇ ਨੂਰਾਨੀ ਚਿਹਰਿਆਂ ਨੂੰ ਵੀ ਨਿਹਾਰਦੇ, ਪਿਆਰਦੇ,

7. ਨਟ ਨਾਰਾਇਣ ਮ: ੫, ਪੰਨਾ 978.

ਸੰਵਾਰਦੇ, ਸਦਕੜੇ ਜਾ ਰਹੇ ਹਨ ਅਤੇ ਦਿਲ ਹੀ ਦਿਲ ਵਿਚ ਸ਼ਾਬਾਸ਼ ਦਿੰਦੇ ਹੋਏ ਜੋ-ਜੋ ਕਹਿ ਰਹੇ ਹਨ; ਅਜਿਹਾ ਕਦੀ ਵੀ ਕਿਸੇ ਹੋਰ ਬਲਵਾਨ ਤੋਂ ਬਲਵਾਨ ਪਿਤਾ ਨੇ ਨਹੀਂ ਕੀਤਾ, ਸਗੋਂ ਉਹ ਡੋਲ ਗਏ ਅਤੇ ਰੱਬ ਨੂੰ ਹੀ ਕੋਸਣ ਲੱਗ ਪਏ। ਜੋਗੀ ਜੀ ਦੇ ਸ਼ਬਦਾਂ ਵਿਚ :

*ਫ਼ਰਮਾਤੇ ਥੇ : "ਕਲ ਦੋਨੋ ਹੀ ਪਰਵਾਨ ਚੜ੍ਹੋਗੇ !*
*ਦੁਖ ਭੋਗੇਂਗੇ ਹਮ, ਖ਼ੁਲਦ (ਸਵਰਗ) ਮੇਂ ਤੁਮ ਚੈਨ ਕਰੋਗੇ !*
*ਹੋਤੇ ਹੀ ਸਹਰ (ਸਵੇਰ) ਦਾਗਿ ਜੁਦਾਈ ਹਮੇਂ ਦੋਗੇ !*
*ਸੁਪਨੇ ਮੇਂ ਖ਼ਬਰ ਆ ਕੇ ਕਭੀ ਬਾਪ ਕੀ ਲੋਗੇ ?*
*ਐ ਪਿਆਰੇ ਅਜੀਤ ! ਐ ਮੇਰੇ ਜੁਝਾਰ ਪਯਾਰੇ।*
*ਹਮ ਕਹਤੇ ਹੈਂ ਕੁਛ, ਸੁਨਤੇ ਹੋ ਦਿਲਦਾਰ ਪਯਾਰੇ ?*

ਬਿਨਾਂ ਕਿਸੇ ਰੰਜੋ-ਗ਼ਮ, ਸ਼ਿਕਾਇਤ, ਸ਼ਿਕਵੇ ਅਪਣੱਤ ਅਤੇ ਦੁਨੀਆਵੀ ਮੋਹ ਮਮਤਾ ਅਤੇ ਪਿਆਰ ਦੀ ਗ਼ੁਲਾਮੀ ਦੇ ਸਤਿਗੁਰੂ ਆਪਣਾ ਸਭ ਕੁਝ ਸਮੇਤ ਮਾਤਾ, ਪਿਤਾ, ਪੁੱਤਰ, ਗੁਰਸਿੱਖ, ਸਿੰਘਾਂ-ਸੂਰਮਿਆਂ ਨੂੰ ਉਸ ਅਕਾਲ ਪੁਰਖ ਦੀ ਦਾਤਿ ਰੱਬੀ ਬਖ਼ਸ਼ਿਸ਼ ਅਤੇ ਅਮਾਨਤ ਸਮਝਦਿਆਂ ਹੋਇਆਂ "ਕਬੀਰ ਮੇਰਾ ਮੁਝ ਮਹਿ ਕਿਛੁ ਨਹੀ ਜੋ ਕਿਛੁ ਹੈ ਸੋ ਤੇਰਾ ॥ ਤੇਰਾ ਤੁਝ ਕਉ ਸਉਪਤੇ ਕਿਆ ਲਾਗੈ ਮੇਰਾ ॥"[8] ਅਨੁਸਾਰ ਐਉਂ ਮਹਿਸੂਸ ਕਰ ਰਹੇ ਹਨ ਕਿ ਪਰਮਾਤਮਾ ਦੀ ਅਮਾਨਤ ਉਸ ਦੇ ਹਵਾਲੇ ਕਰ ਕੇ, ਉਸ ਦੇ ਹੁਕਮ ਅਤੇ ਰਜ਼ਾ ਅੰਦਰ ਹੀ ਸੰਸਾਰ ਦੇ ਭਾਵ ਸਰਬੱਤ ਦੇ ਭਲੇ ਅਤੇ ਪਰਉਪਕਾਰ ਖ਼ਾਤਰ ਭੇਟ ਕਰ ਕੇ ਮੈਂ ਸੁਰਖ਼ਰੂ ਹੋ ਜਾਵਾਂਗਾ ਅਤੇ ਇਸ ਤਰ੍ਹਾਂ ਆਪਣੇ ਅੰਤਹਕਰਣ ਤੋਂ ਖ਼ੁਦਾ, ਅੱਲ੍ਹਾ ਤਾਅਲਾ ਪ੍ਰਭੂ-ਪਰਮਾਤਮਾ ਅਕਾਲ-ਪੁਰਖ-ਵਾਹਿਗੁਰੂ ਦਾ ਕੋਟਨਿ ਕੋਟਿ ਸ਼ੁਕਰ ਕਰਦੇ ਹਨ।

ਪਿਤਾ ਦਾ, ਆਪਣੇ ਪੁੱਤਰਾਂ (ਬਾਬਾ ਜੁਝਾਰ ਸਿੰਘ, ਬਾਬਾ ਜ਼ੋਰਾਵਰ ਸਿੰਘ ਅਤੇ ਬਾਬਾ ਫ਼ਤਹਿ ਸਿੰਘ) ਦੀ ਮਾਤਾ, ਮਾਤਾ ਜੀਤੋ ਜੀ ਦਾ ਵਿਛੋੜਾ (ਉਨ੍ਹਾਂ ਦੇ ਅਕਾਲ ਚਲਾਣਾ ਸੰਨ 1700 ਈ. ਵਿਚ ਝੱਲਣਾ ਪਿਆ ਸੀ) ਅਤੇ ਬਾਬਾ ਅਜੀਤ ਸਿੰਘ ਜੀ ਦੇ ਮਾਤਾ ਜੀ, ਮਾਤਾ ਸੁੰਦਰੀ ਜੀ ਅਤੇ ਖ਼ਾਲਸਾ ਪੰਥ ਦੀ ਮਾਤਾ, ਮਾਤਾ ਸਾਹਿਬ ਕੌਰ ਜੀ ਸਿਰਸਾ ਨਦੀ ਵਿਖੇ ਹੋਏ ਘਮਸਾਨ ਦੇ ਯੁੱਧ ਵਿਚ ਇਕ ਹੋਰ ਦਿਸ਼ਾ ਵਿਚ ਵਿਛੜ ਗਏ ਸਨ ਅਤੇ ਗੁਰੂ ਜੀ ਦੇ ਮਾਤਾ, ਮਾਤਾ ਗੁਜਰੀ ਜੀ, ਛੋਟੇ ਸਾਹਿਬਜ਼ਾਦੇ ਬਾਬਾ ਜ਼ੋਰਾਵਰ ਸਿੰਘ ਜੀ ਅਤੇ ਬਾਬਾ ਫ਼ਤਹਿ ਸਿੰਘ ਜੀ ਵੀ ਗੁਰੂ ਸਾਹਿਬ ਦੇ ਕਾਫ਼ਲੇ ਤੋਂ ਕਿਸੇ ਹੋਰ ਦਿਸ਼ਾ ਵੱਲ ਨੂੰ ਵਿਛੜ ਗਏ ਸਨ। ਅਜਿਹੇ ਹਾਲਾਤ ਵਿੱਚੋਂ ਗੁਜ਼ਰ ਰਹੇ ਆਪਣੇ ਦਿਲ ਦੇ ਟੋਟਿਆਂ ਬਾਬਾ ਅਜੀਤ ਸਿੰਘ ਅਤੇ ਬਾਬਾ ਜੁਝਾਰ ਸਿੰਘ ਬਾਰੇ ਆਪਣੇ ਮਮਤਾ ਭਰਪੂਰ ਹਾਵ-ਭਾਵ ਇਉਂ ਪ੍ਰਗਟ ਕਰਨ ਵਾਲੇ ਦਰਦਨਾਕ ਹਾਲਾਤ ਅਤੇ ਦ੍ਰਿਸ਼ ਨੂੰ ਆਪਣੇ ਮਨ ਵਿਚ ਅਨੁਭਵ ਕਰਨ ਨਾਲ ਕੋਈ ਵੀ ਕਠੋਰ ਤੋਂ ਕਠੋਰ ਦਿਲ ਹਲੂਣਾ ਖਾਣ ਤੋਂ ਅਤੇ ਕੋਈ ਵੀ ਅੱਖ ਨਮ ਹੋਣ ਤੋਂ ਨਹੀਂ ਰਹਿ ਸਕਦੀ। ਪਾਤਸ਼ਾਹ ਫ਼ੁਰਮਾ ਰਹੇ ਸਨ :

8. ਸਲੋਕ ਕਬੀਰ ਜੀ, ਪੰਨਾ 1375.

*ਮਾਸੂਮ ਹੋ, ਮਜ਼ਲੂਮ ਹੋ, ਦੁਨੀਆ ਸੇ ਭਲੇ ਹੋ!*
*ਲਖਤਿ-ਦਿਲਿ ਗੋਬਿੰਦ ਹੋ, ਨਾਜ਼ੋ ਸੇ ਪਲੇ ਹੋ!*

ਪ੍ਰੰਤੂ ਸਤਿਗੁਰੂ ਅਕਾਲ ਪੁਰਖ ਅੱਗੇ ਅਰਜ਼ੋਈ ਕਰਦੇ ਹਨ ਕਿ ਪਰਮਾਤਮਾ ਇਹ ਬੱਚੇ ਤੇਰੇ ਸਨ, ਤੇਰੇ ਹਨ। ਇਹ ਆਪਦੀ ਹੀ ਅਮਾਨਤ ਹਨ। ਮੈਂ ਆਪਦੀ ਰਜ਼ਾ ਵਿਚ ਜਿਵੇਂ ਵੀ ਆਪ ਰੱਖੋ, ਉਹ ਰੱਬੀ ਰਹਿਮਤ ਮੈਨੂੰ ਖਿੜੇ ਮੱਥੇ ਪ੍ਰਵਾਨ ਹੈ। "ਹਰਿ ਕਾ ਏਕੁ ਅਚੰਭਉ ਦੇਖਿਆ ਮੇਰੇ ਲਾਲ ਜੀਉ ਜੋ ਕਰੇ ਸੁ ਧਰਮ ਨਿਆਏ ਰਾਮ ॥"[9] ਜੋਗੀ ਜੀ ਇਉਂ ਫ਼ਰਮਾਉਂਦੇ ਹਨ:

*ਮੈਂ ਤੇਰਾ ਹੂੰ, ਬੱਚੇ ਭੀ ਮੇਰੇ ਤੇਰੇ ਹੈਂ ਮੌਲਾ!*
*ਥੇ ਤੇਰੇ ਹੀ, ਹੈਂ ਤੇਰੇ, ਰਹੇਂਗੇ ਤੇਰੇ ਦਾਤਾ!*
*ਜਿਸ ਹਾਲ ਮੇਂ ਰੱਖੇਂ ਤੂ, ਵੁਹੀ ਹਾਲ ਹੈ ਅੱਛਾ!*
*ਜੁਜ਼ (ਤੋਂ ਬਿਨਾ) ਸ਼ੁਕਰ ਕੇ ਆਨੇ ਕਾ ਜ਼ਬਾਂ ਪ੍ਰ ਨਹੀਂ ਸ਼ਿਕਵਾ (ਗਿਲਾ)!*

ਪ੍ਰੰਤੂ ਸਤਿਗੁਰੂ ਜੀ ਜਿਸ ਤਰ੍ਹਾਂ ਅਕਾਲ ਪੁਰਖ ਦੀ ਰਜ਼ਾ ਵਿਚ ਰਾਜ਼ੀ ਹੁੰਦਿਆਂ "ਜਿਉ ਜਿਉ ਤੇਰਾ ਹੁਕਮੁ ਤਿਵੈ ਤਿਉ ਹੋਵਣਾ ॥ ਜਹ ਜਹ ਰਖਹਿ ਆਪਿ ਤਹ ਜਾਇ ਖੜੋਵਣਾ ॥"[10] ਅਨੁਸਾਰ ਉਸ ਦੀ ਦਾਤਿ ਉਸ ਦੇ ਹਵਾਲੇ ਕਰਨ ਦੇ ਖ਼ਿਆਲ ਨਾਲ ਆਪਣੇ ਮਨ ਵਿਚ ਸੰਤੁਸ਼ਟੀ ਮਹਿਸੂਸ ਕਰ ਰਹੇ ਹਨ; ਸੰਸਾਰਕ ਜੀਵਨ ਅਤੇ ਸਮਝ ਅਨੁਸਾਰ ਇਹ ਤਾਂ ਇਕ ਅਚੰਭਾ ਹੀ ਹੋ ਸਕਦਾ ਹੈ। ਬਸ! ਗੁਰੂ ਜੀ ਦੇ ਅੰਦਰ ਤਾਂ ਹੱਕ, ਸੱਚ, ਇਨਸਾਫ਼, ਪਰਉਪਕਾਰ ਸਰਬੱਤ ਦੇ ਭੱਲੇ ਲਈ ਸ਼ਹੀਦੀ ਪਾਉਣ ਦਾ (ਮੁਹਿ ਮਰਨੇ ਕਾ ਚਾਉ ਹੈ) ਚਾਅ ਹੈ, ਉਮਾਹ ਹੈ। ਜੋਗੀ ਜੀ ਆਪਣੇ ਸੁੰਦਰ ਸ਼ਬਦਾਂ ਵਿਚ ਇਉਂ ਬਿਆਨ ਕਰਦੇ ਹਨ:

*ਹੈ ਸ਼ੌਂਕ ਸ਼ਹਾਦਤ ਕਾ ਹਮੇ ਸਭ ਸੇ ਜ਼ਿਆਦਾ।*
*ਸੌ ਸਰ ਭੀ ਹੋਂ ਕੁਰਬਾਨ ਤੋ ਨਹੀਂ ਰੱਬ ਸੇ ਜ਼ਿਆਦਾ।*

ਇਨ੍ਹਾਂ ਸਾਰੇ ਗ਼ਮਗੀਨ, ਦਰਦਨਾਕ, ਨਾਜ਼ੁਕ, ਹਿਰਦੇ-ਵੇਧਕ, ਅਜਬ ਅਤੇ ਗਹਿਰ-ਗੰਭੀਰ ਹਾਲਾਤ, ਵਿੱਚੋਂ ਰੱਬੀ ਹੁਕਮ-ਰਜ਼ਾ ਅਤੇ ਭਾਣੇ ਵਿਚ ਸਤਿਗੁਰਾਂ ਨੂੰ ਪੂਰੇ ਸਹਿਜ, ਧੀਰਜ, ਦਲੇਰੀ ਅਤੇ ਸੰਤੁਸ਼ਟੀ ਪ੍ਰੰਤੂ ਬਿਨਾਂ ਕਿਸੇ ਗਿਲੇ-ਸ਼ਿਕਵੇ ਜਾਂ ਉਜ਼ਰ ਦੇ, ਪੂਰੇ ਠਰ੍ਹੰਮੇ ਨਾਲ "ਜੌ ਰਾਜੁ ਦੇਹਿ ਤ ਕਵਨ ਬਡਾਈ ॥ ਜੌ ਭੀਖ ਮੰਗਾਵਹਿ ਤ ਕਿਆ ਘਟਿ ਜਾਈ ॥"[11] ਦੇ ਮਹਾਨ ਸਿਧਾਂਤ ਅਨੁਸਾਰ ਗੁਜ਼ਰਦਿਆਂ ਜੋਗੀ ਜੀ ਆਪਣੇ ਦਿਲ ਵਿਚ ਬੜੀ ਗੰਭੀਰਤਾ, ਸ਼ਿੱਦਤ, ਅਦਬ ਅਤੇ ਸ਼ਰਧਾ ਨਾਲ ਉਨ੍ਹਾਂ ਅਨੋਖੀਆਂ ਪ੍ਰੰਤੂ ਔਖੀਆਂ ਘੜੀਆਂ ਨੂੰ ਆਪਣੇ ਧੁਰ ਹਿਰਦੇ ਅੰਦਰ ਅਨੁਭਵ ਕਰਦਿਆਂ ਆਪਣੀ ਮਾਨਵੀ ਅਕਲ ਅਤੇ ਦਿਮਾਗ਼ੀ ਸ਼ਕਤੀ ਦੀ ਸੀਮਾ ਨੂੰ ਸਮਝਦਿਆਂ ਹੋਇਆਂ ਸਤਿਗੁਰਾਂ ਦੀ ਇਲਾਹੀ ਅਜ਼ਮਤ ਦੀ ਸਿਫ਼ਤਿ-ਸਾਲਾਹ ਕਰਦਿਆਂ ਇਉਂ ਆਪਣਾ ਸਿਜਦਾ ਅਤੇ ਖ਼ਿਰਾਜ਼ਿ ਅਕੀਦਤ ਪੇਸ਼ ਕਰਦੇ ਹਨ:

---

9. ਬਿਹਾਗੜਾ ਮ: ੫, ਪੰਨਾ 541.
10. ਵਾਰ ਗੂਜਰੀ ਮ: ੫, ਪੰਨਾ 523.
11. ਗੂਜਰੀ ਨਾਮਦੇਵ ਜੀ, ਪੰਨਾ 525.

*ਕਰਤਾਰ ਕੀ ਸੁਗੰਦ ਹੈ ਨਾਨਕ ਕੀ ਕਸਮ ਹੈ।*
*ਜਿਤਨੀ ਭੀ ਹੋ ਗੋਬਿੰਦ ਕੀ ਤਾੱਰੀਫ਼ ਵੁਹ ਕਮ ਹੈ।*
*ਇਕ ਆਂਖ ਸੇ ਕਿਆ, ਬੁਲਬੁਲਾ ਕੁਲ ਬਹਿਰ (ਸਾਗਰ) ਕੋ ਦੇਖੇ!*
*ਸਾਹਿਲ ਕੋ, ਯਾ ਮੰਝਧਾਰ ਕੋ, ਯਾ ਲਹਰ ਕੋ ਦੇਖੇ!*

ਤਥਾ :

*ਐ ਸਤਿਗੁਰੂ ਗੋਬਿੰਦ! ਤੂੰ ਵੁਹ ਅਬਰਿ ਕਰਮ (ਕ੍ਰਿਪਾ ਦਾ ਬੱਦਲ) ਹੈ।*
*ਐ ਸਤਿਗੁਰੂ ਗੋਬਿੰਦ! ਤੂੰ ਵੁਹ ਅਬਰਿ-ਹਮਮ (ਉਦਮ-ਉਤਸ਼ਾਹ ਦਾ ਮੇਘ) ਹੈ।*
*ਸਾਨੀ ਤੇਰਾ ਦਾਰਾ ਥਾ ਸਿਕੰਦਰ ਹੈ ਨਾ ਜਮ ਹੈ।*
*'ਹਾਤਮ' ਕਾ ਸਖ਼ਾਵਤ (ਦਾਨ ਪਰਉਪਕਾਰ) ਸੇ ਅਗਰ ਨਾਮ ਭੁਲਾਇਆ*
*ਜੁਰੱਤ (ਦਿਲਾਵਰੀ) ਸੇ ਹਮੇ 'ਰੁਸਤਮੁ' 'ਬਹਰਾਮ' ਭੁਲਾਇਆ।*

ਭਾਵ ਅੱਲ੍ਹਾ ਯਾਰ ਖ਼ਾਂ ਜੋਗੀ ਸਤਿਗੁਰਾਂ ਦੀ ਸਿਫ਼ਤਿ-ਸਾਲਾਹ ਅਤੇ ਉਨ੍ਹਾਂ ਦੇ ਰੱਬੀ ਰਹਿਮਤ ਦੇ ਗੁਣਾਂ ਬਾਰੇ ਬੜੇ ਅਦਬ, ਸ਼ਿੱਦਤ, ਸਤਿਕਾਰ ਅਤੇ ਅਮੁੱਕ ਸ਼ਰਧਾ ਨਾਲ ਬਿਆਨ ਕਰਦਿਆਂ ਕਹਿੰਦਾ ਹੈ ਕਿ ਪਾਤਸ਼ਾਹ! ਤੂੰ ਕਿਰਪਾ ਦਾ ਸਾਗਰ ਹੈਂ, ਤੂੰ ਰੱਬੀ ਰਹਿਮਤ ਦਾ ਵਗਦਾ ਚਸ਼ਮਾ ਹੈਂ, ਤੂੰ ਉੱਦਮ ਅਤੇ ਉਤਸ਼ਾਹ ਦਾ ਅਮੁੱਕ ਖ਼ਜ਼ਾਨਾ ਹੈਂ, ਸਤਿ-ਸੰਤੋਖ, ਸਬਰ-ਸ਼ੁਕਰ ਅਤੇ ਸੂਰਮਗਤੀ ਦੇ ਸਦਗੁਣਾਂ ਦਾ ਮੁਜੱਸਮਾ ਹੈਂ ਅਤੇ ਪੁਰਾਤਨ ਸਮੇਂ ਦੇ ਬਹਾਦਰ ਦਾਰਾ ਅਤੇ ਸਿਕੰਦਰ-ਏ-ਆਜ਼ਮ ਵਰਗੇ ਜਰਨੈਲਾਂ ਤੇ ਸੂਰਬੀਰਾਂ ਤੋਂ ਵੀ ਕਿਤੇ ਮਹਾਨ ਦਲੇਰ, ਸੂਰਮਾ ਅਤੇ ਅਜਿੱਤ ਜਰਨੈਲ ਹੈਂ, ਅਤੇ ਤੂੰ ਬਤੌਰ ਦਾਨੀ ਅਤੇ ਪਰਉਪਕਾਰੀ ਦੇ ਮਸ਼ਹੂਰ ਪੁਰਾਤਨ 'ਹਾਤਮ' ਤੋਂ ਬਹੁਤ ਵੱਡਾ ਦਾਨੀ, ਮਹਾਂ ਦਾਨੀ ਅਤੇ ਉੱਚਤਮ ਪਰਉਪਕਾਰੀ ਹੈਂ। ਸੂਰਮਗਤੀ, ਦਿਲਾਵਰੀ ਅਤੇ ਬਹਾਦਰੀ ਵਿਚ ਤੂੰ ਰੁਸਤਮ-ਬਹਰਾਮ ਤੋਂ ਬਹੁਤ ਵੱਡਾ ਹੈਂ। ਕਿਸੇ ਵੀ ਖੇਤਰ ਵਿਚ ਪਾਤਸ਼ਾਹ ਆਪਦਾ ਕੋਈ ਵੀ ਸਾਨੀ ਨਹੀਂ ਹੈ!

ਅੱਲ੍ਹਾ ਯਾਰ ਖ਼ਾਂ ਜੋਗੀ ਸਤਿਗੁਰਾਂ ਦੇ ਅਜੀਬ-ਓ-ਗ਼ਰੀਬ ਸਦਾਚਾਰ, ਰਵੱਈਏ, ਪਹਾੜ ਤੋਂ ਵੀ ਵੱਡੇ ਜਿਗਰੇ, ਗ਼ਰੀਬਾਂ ਵਿਚ ਗ਼ਰੀਬ ਅਤੇ ਦਲੇਰਾਂ ਵਿਚ ਵੱਡੇ ਦਿਲਾਵਰ, ਰਹਿਮਤਾਂ ਦੇ ਸਾਗਰ ਅਤੇ ਦਸਾਂ ਗੁਰੂਆਂ ਦਾ ਹੀ 'ਜੋਤਿ ਸਰੂਪ' ਤੋਂ ਇਤਨਾ ਪ੍ਰਭਾਵਿਤ ਹੁੰਦਾ ਹੈ ਕਿ ਆਪ-ਮੁਹਾਰੇ ਪੁਕਾਰ ਉੱਠਦਾ ਹੈ ਕਿ ਪਾਤਸ਼ਾਹ ਤੇਰੇ 'ਦਰਸ਼ਨ-ਦੀਦਾਰੇ' ਦੁਨੀਆਂ ਦੇ ਸਾਰੇ ਤੀਰਥਾਂ ਤੋਂ ਕਿਤੇ ਉੱਚਤਮ ਹਨ ਅਤੇ ਦਸਾਂ ਹੀ ਗੁਰੂ ਸਾਹਿਬਾਨ ਦਾ 'ਸਤਿ ਸਰੂਪ' ਹਨ। ਇਸੇ ਲਈ ਉਸ ਦੇ ਧੁਰ ਅੰਤਰ-ਆਤਮੇ ਤੋਂ ਆਪ-ਮੁਹਾਰੇ ਇਉਂ ਨਿਕਲਦਾ ਹੈ:

*ਕਿਸ ਸ਼ਾਨ ਕਾ ਰੁਤਬਾ ਤਿਰਾ ਅੱਲ੍ਹਹੁ ਗਨੀ (ਪਵਿਤਰ ਤੇ ਧਨੀ) ਹੈ।*
*ਮਿਸਕੀਨ (ਗ਼ਰੀਬਾਂ-ਅਨਾਥਾਂ) ਗ਼ਰੀਬੋਂ ਮੇਂ ਦਲੇਰੋਂ ਮੇਂ ਜਰੀ (ਵਡਾ ਦਿਲਾਵਰ) ਹੈ।*
*'ਅੰਗਦ' ਹੈ 'ਅਮਰਦਾਸ' ਹੈ 'ਅਰਜੁਨ' ਭੀ ਤੂ ਹੀ ਹੈ।*
*'ਨਾਨਕ' ਸੇ ਲੇ, ਤਾ 'ਤੇਗ਼ ਬਹਾਦਰ' ਤੂ ਸਭੀ ਹੈ।*
*ਤੀਰਥ ਨਹੀਂ ਕੋਈ ਰੂਇ-ਰੋਸ਼ਨ ਕੇ ਬ੍ਰਾਬਰ।*
*ਦਰਸ਼ਨ ਤੇਰੇ ਦਸ ਗੁਰੂਓਂ ਕੇ ਦਰਸ਼ਨ ਕੇ ਬ੍ਰਾਬਰ।*

ਹਕੀਮ ਮਿਰਜ਼ਾ ਅੱਲ੍ਹਾ ਯਾਰ ਖ਼ਾਂ ਜੋਗੀ ਜੀ ਸਾਰੇ ਹਾਲਾਤ ਬਾਰੇ ਪੂਰੇ ਵਿਸਥਾਰ ਨਾਲ ਬਿਆਨ ਕਰਦੇ ਹਨ। ਉਹ ਲਿਖਦੇ ਹਨ ਕਿ ਅੰਮ੍ਰਿਤ ਵੇਲੇ ਸਾਰੇ ਸਿੰਘ ਇਸ਼ਨਾਨ ਕਰਨ ਉਪਰੰਤ ਵੱਡੇ ਸਾਹਿਬਜ਼ਾਦਿਆਂ ਅਤੇ ਸਤਿਗੁਰਾਂ ਦੇ ਸੰਗ ਸੱਜ ਕੇ ਅਕਾਲ ਪੁਰਖ ਦੇ ਜਸ-ਗੁਣ ਗਾਇਨ ਕਰਨ ਭਾਵ ਕੀਰਤਨ ਵਿਚ ਲੀਨ ਹੋ ਦੀਵਾਨ ਸਜਾਏ ਹੋਏ ਹਨ। ਪਤਾ ਹੈ ਕਿ ਥੋੜੇ ਸਮੇਂ ਬਾਅਦ ਹੀ ਬੜੀ ਹੀ ਅਸਾਵੀਂ ਜੰਗ ਅਰੰਭ ਹੋਣ ਵਾਲੀ ਹੈ ਜਿਥੇ ਬਲ-ਬਹਾਦਰੀ ਨਾਲ ਜੂਝਦਿਆਂ ਸ਼ਹੀਦੀ ਪਾਉਣੀ ਵੀ ਯਕੀਨੀ ਹੀ ਹੈ ਪ੍ਰੰਤੂ ਉਸ ਸਭ ਕੁਝ ਤੋਂ ਬੇਨਿਆਜ਼ ਅਕਾਲ ਪੁਰਖ ਦੇ ਭਾਣੇ ਨੂੰ ਖਿੜੇ ਮੱਥੇ ਮੰਨ ਕੇ ਪੂਰੇ ਸਿੱਖੀ ਜਜ਼ਬੇ, ਜਲਵੇ ਅਤੇ ਜੋਸ਼ ਵਿਚ ਆਪਣੇ ਫ਼ਰਜ਼-ਏ-ਇਲਾਹੀ ਨਿਭਾਅ ਰਹੇ ਹਨ। ਜੋਗੀ ਜੀ ਸੁਬ੍ਹਾ-ਸਵੇਰੇ ਦਾ ਇਹ ਅਜਬ ਨਜ਼ਾਰਾ ਇਉਂ ਪੇਸ਼ ਕਰਦੇ ਹਨ :

*ਬੇਦਾਰ (ਸਾਵਧਾਨ) ਥੇ ਸਭ ਖ਼ਾਲਸਾ ਜੀ ਹੋ ਚੁੱਕੇ ਕਬ ਕੇ।*
*ਨ੍ਹਾ ਧੋ ਕੇ ਬੈਠੇ ਹੁਏ ਥੇ ਧਯਾਨ ਮੇਂ ਰੱਬ ਕੇ।*
*ਦੀਵਾਨ ਬੜੀ ਸ਼ਾਨ ਕਾ ਜਲਵੇ ਥੇ ਗ਼ਜ਼ਬ ਕੇ।*
*ਖ਼ੁਦ ਰਖਤੇ ਥੇ ਤਸ਼ਰੀਫ਼ ਗੁਰੂ ਸਾਹਮਨੇ ਸਭ ਕੇ।*
*ਥੇ ਪਾਸ 'ਅਜੀਤ' ਔਰ ਥੇ 'ਜੁਝਾਰ' ਪਯਾਰੇ।*
*ਗੁਰਿਆਈ ਕੇ ਚੜ੍ਹਤੇ ਹੁਏ ਦਰਿਆ ਕੇ ਕਿਨਾਰੇ।*

ਦਿਨ ਚੜ੍ਹਦਿਆਂ ਹੀ ਦੁਸ਼ਮਣ ਦਲਾਂ ਨੇ ਇਕਦਮ ਬਹੁਤ ਭਾਰੀ ਹੱਲਾ ਬੋਲ ਦਿੱਤਾ ਅਤੇ ਗੜ੍ਹੀ ਨੂੰ ਚਾਰੇ ਪਾਸਿਓਂ ਘੇਰ ਕੇ ਤੀਰਾਂ, ਤਲਵਾਰਾਂ ਅਤੇ ਬੰਦੂਕਾਂ ਨਾਲ ਹਮਲਾ ਸ਼ੁਰੂ ਹੋ ਗਿਆ। ਸਤਿਗੁਰ ਪਾਤਸ਼ਾਹ ਨੇ ਵੀ ਇਕ ਅਤਿ ਨਿਪੁੰਨ ਜਰਨੈਲ ਅਤੇ ਯੁੱਧ ਨੀਤੀ ਵਿਚ ਪੂਰੇ-ਸੂਰੇ ਯੋਧੇ ਜਰਨੈਲ ਵਾਂਗ ਪੰਜ-ਪੰਜ ਸਿੰਘਾਂ ਨੂੰ ਅਸ਼ੀਰਵਾਦ ਅਤੇ ਥਾਪੜਾ ਦੇ ਕੇ ਮੈਦਾਨ-ਏ-ਜੰਗ ਵਿਚ ਭੇਜਣਾ ਸ਼ੁਰੂ ਕਰ ਦਿੱਤਾ। ਸਿੰਘ ਕੀ ਸਨ ! ਕਿ ਉਹ ਭੁੱਖੇ ਸ਼ੇਰਾਂ ਵਾਂਗ ਬੁਲੰਦ ਹੌਸਲੇ ਨਾਲ ਪੂਰੇ ਗ਼ੁੱਸੇ, ਜੋਸ਼ ਅਤੇ ਖ਼ਾਲਸਾਈ ਜਜ਼ਬੇ ਨਾਲ ਤੂਫ਼ਾਨ ਵਾਂਗ ਜੂਝੇ ਅਤੇ ਦੁਸ਼ਮਣ-ਦਲਾਂ ਅੰਦਰ ਖਲਬਲੀ ਮਚਾ ਦਿੱਤੀ ਅਤੇ ਅਣਗਿਣਤ ਦੁਸ਼ਮਣਾਂ ਦੇ ਸੱਥਰ ਵਿਛਾਉਂਦੇ ਹੋਏ ਸ਼ਹੀਦ ਹੁੰਦੇ ਗਏ। ਇਹ ਸੰਸਾਰ ਦਾ ਨਿਵੇਕਲਾ ਅਤੇ ਬੜੇ-ਬੜੇ ਯੁੱਧ ਨੀਤੀਵਾਨਾਂ, ਜਰਨੈਲਾਂ-ਯੋਧਿਆਂ ਨੂੰ ਦੰਗ ਕਰ ਦੇਣ ਵਾਲਾ ਜੰਗ ਸੀ। ਸਾਰੇ ਹੀ ਸਿੰਘ ਵਾਰੋ-ਵਾਰੀ ਪੂਰੀ ਜਾਂਬਾਜ਼ੀ, ਸੂਰਮਗਤੀ ਅਤੇ ਖ਼ਾਲਸਾਈ ਜੋਸ਼ ਨਾਲ ਜੰਗ ਵਿਚ ਜੂਝਦਿਆਂ ਸ਼ਹੀਦੀਆਂ ਪਾਉਂਦੇ ਗਏ। ਸਿੰਘ-ਸੂਰਮਿਆਂ ਦੇ ਮਨ-ਮੰਦਰ ਅੰਦਰ ਸ੍ਰੀ ਗੁਰੂ ਨਾਨਕ ਦੇਵ ਜੀ ਦਾ ਮਹਾਨ ਸਿਧਾਂਤਕ ਉਪਦੇਸ਼ ਪਰਪੱਕ ਸੀ, "ਮਰਣੁ ਮੁਣਸਾ ਸੂਰਿਆ ਹਕੁ ਹੈ ਜੋ ਹੋਇ ਮਰਨਿ ਪਰਵਾਣੋ ॥ ਸੂਰੇ ਸੇਈ ਆਗੈ ਆਖੀਅਹਿ ਦਰਗਹ ਪਾਵਹਿ ਸਾਚੀ ਮਾਣੋ ॥[12] ਸਾਰੇ ਯੁੱਧ ਦਾ ਜੰਗੀ ਨਜ਼ਾਰਾ ਜੋਗੀ ਜੀ ਵੀ ਪੂਰੇ ਵਿਸਥਾਰ ਨਾਲ ਬਿਆਨ ਕਰਦੇ ਹਨ :

ਚਮਕੌਰ ਸਾਹਿਬ ਵਿਖੇ ਹੋਏ ਖ਼ੂਨ ਡੋਲ੍ਹਵੇਂ ਯੁੱਧ ਅਤੇ ਦੁਨੀਆਂ ਦੀ ਸਭ ਤੋਂ ਵੱਧ ਅਸਾਵੀਂ, ਸਦਾਚਾਰ, ਅੱਤਿਆਚਾਰ, ਸਬਰ ਅਤੇ ਜਬਰ, ਸੱਚ ਅਤੇ ਕੂੜ ਦਰਮਿਆਨ ਹੋਈ ਲੜਾਈ ਦੇ ਸਾਰੇ ਹਾਲਾਤ ਬਾਰੇ ਸਾਹਿਬ-ਏ-ਕਮਾਲ, ਸਰਬੰਸਦਾਨੀ ਜੇਤੂ ਮਹਾਂ

12. ਵਡਹੰਸੁ ਮ: ੧, ਪੰਨਾ 579.

ਜਰਨੈਲ ਅਤੇ ਅੰਮ੍ਰਿਤ ਦੇ ਦਾਤੇ ਅਤੇ ਦੁਨੀਆਂ ਦੇ ਹਰ ਬਸ਼ਰ ਨੂੰ ਹੱਕ, ਸੱਚ, ਨਿਆਂ, ਧਰਮ ਅਤੇ ਪਰਉਪਕਾਰ ਲਈ ਜੂਝਣ ਵਾਲਿਆਂ ਲਈ "ਜਬ ਆਵ ਕੀ ਅਉਧ ਨਿਦਾਨ ਬਨੈ ਅਤਿ ਹੀ ਰਨ ਮਹਿ ਤਬ ਜੂਝ ਮਰੋਂ" ਦਾ ਮਹਾਨ ਸਿਧਾਂਤ ਨਿਸਚਿਤ ਕਰਨ ਵਾਲੇ ਅਤੇ ਸਭ ਨੂੰ ਪਰਮਾਤਮਾ ਪ੍ਰਾਪਤੀ ਲਈ "ਸਾਚੁ ਕਹੋਂ ਸੁਨ ਲੇਹੁ ਸਭੈ ਜਿਨ ਪ੍ਰੇਮ ਕੀਓ ਤਿਨ ਹੀ ਪ੍ਰਭ ਪਾਇਓ" ਦਾ ਮਹਾਨ ਉਪਦੇਸ਼ ਬਖ਼ਸ਼ਿਸ਼ ਕਰਨ ਵਾਲੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਬਾਦਸ਼ਾਹ ਔਰੰਗਜ਼ੇਬ ਨੂੰ ਦੀਨਾ ਕਾਂਗੜ ਤੋਂ ਫ਼ਾਰਸੀ ਭਾਸ਼ਾ ਵਿਚ ਲਿਖੇ ਤੇ ਭੇਜੇ ਫ਼ਤਹਿ ਦੇ ਪੱਤਰ 'ਜ਼ਫ਼ਰਨਾਮਹ' ਵਿਚ ਖ਼ੁਦ ਹੀ ਸਾਰੇ ਹਾਲਾਤ ਪੂਰੀ ਬਾਰੀਕੀ ਨਾਲ ਬਿਆਨ ਕੀਤੇ ਹਨ। ਇਸ ਤੋਂ ਇਲਾਵਾ ਜਿਸ ਦ੍ਰਿੜ੍ਹਤਾ, ਸਿਦਕਦਿਲੀ, ਫਰਾਕਦਿਲੀ ਅਤੇ ਦਿਲਾਵਰੀ ਨਾਲ ਇਹ 'ਜ਼ਫ਼ਰਨਾਮਹ' ਲਿਖਿਆ ਹੋਇਆ ਹੈ, ਤੋਂ ਸਤਿਗੁਰਾਂ ਦੇ ਚੜ੍ਹਦੀ ਕਲਾ ਦੇ ਅਵਤਾਰ ਹੋਣ ਦਾ ਪ੍ਰਤੱਖ ਸਬੂਤ ਹੈ। ਅਸਲ ਵਿਚ ਸ੍ਰੀ ਗੁਰੂ ਅਰਜਨ ਦੇਵ ਜੀ ਦੀ ਸ਼ਹੀਦੀ ਤੋਂ ਲੈ ਕੇ ਗੁਰੂ ਸਾਹਿਬਾਨ, ਗੁਰੂ ਪਰਿਵਾਰਾਂ, ਗੁਰੂ ਕੇ ਸਿੰਘਾਂ ਵੱਲੋਂ ਅਨੇਕ ਭਾਂਤ ਕਰ ਕੇ ਦਿੱਤੀਆਂ ਸ਼ਹੀਦੀਆਂ ਸ੍ਰੀ ਗੁਰੂ ਨਾਨਕ ਦੇਵ ਜੀ ਵੱਲੋਂ ਅਦੁੱਤੀ ਅਤੇ ਅੱਡਰੇ ਸਿਧਾਂਤ "ਹੁਕਮ ਰਜਾਈ ਚਲਣਾ" ਭਾਵ ਅਕਾਲ ਪੁਰਖ ਦੀ 'ਰਜ਼ਾ ਅਤੇ ਹੁਕਮ' ਅਨੁਸਾਰ ਭਾਣਾ ਮੰਨਦਿਆਂ "ਇਤਿ ਮਾਰਗਿ ਪੈਰੁ ਧਰੀਜੈ॥ ਸਿਰੁ ਦੀਜੈ ਕਾਣਿ ਨ ਕੀਜੈ॥"[13] ਅਨੁਸਾਰ ਹੀ ਅਜੋਕੇ ਸਮੇਂ ਤੀਕ ਹੋਈਆਂ। ਇਸੇ ਕਰਕੇ ਸਾਰੇ ਗੁਰੂ ਇਤਿਹਾਸ ਅਤੇ ਸਿੱਖ ਇਤਿਹਾਸ ਵਿਚ ਇਕ ਵੀ ਮਿਸਾਲ ਐਸੀ ਨਹੀਂ ਮਿਲਦੀ, ਜਦੋਂ ਕਿਸੇ ਬਾਲਕ, ਬਿਰਧ ਅਤੇ ਜੁਆਨ ਸਿੱਖ ਭਾਵ ਗੁਰੂਕਿਆਂ ਅਤੇ ਗੁਰੂ ਕੇ ਸਿੱਖਾਂ ਵਲੋਂ ਕਿਸੇ ਸ਼ਕਤੀ ਦੀ ਈਨ ਮੰਨੀ ਹੋਵੇ, ਮੁਆਫ਼ੀ ਮੰਗੀ ਹੋਵੇ ਜਾਂ ਥੋੜ੍ਹੀ-ਬਹੁਤ ਢਿਲ-ਮੱਠ ਜਾਂ ਜੱਕੋ-ਤੱਕੀ ਹੀ ਵਿਖਾਈ ਹੋਵੇ ਜਾਂ ਧਰਮ ਤਬਦੀਲ ਕੀਤਾ ਹੋਵੇ। ਇਹੋ ਹੀ ਸਮੁੱਚੇ ਸਿੱਖ ਇਤਿਹਾਸ ਦੀ ਵਿਲੱਖਣਤਾ ਹੈ, ਸ਼ਾਨ ਹੈ, ਅਨੂਠਾਪਣ ਹੈ। ਧਰਮ ਦੇ ਮਾਰਗ ਉੱਤੇ ਜਦੋਂ ਇਕ ਪੈਰ ਧਰ ਲਿਆ, ਫਿਰ ਪਿਛਾਂਹ ਮੁੜ ਕੇ ਨਹੀਂ ਵੇਖਿਆ ਜਾਂ ਨਿਸ਼ਾਨਾ ਪ੍ਰਾਪਤ ਕੀਤਾ ਜਾਂ ਫਿਰ ਜੂਝਦਿਆਂ ਹੋਇਆਂ ਸ਼ਹੀਦੀ ਪਾ ਲਈ। ਸ੍ਰੀ ਗੁਰੂ ਅਰਜਨ ਦੇਵ ਜੀ ਦਾ ਫ਼ੁਰਮਾਨ ਹੈ : "ਆਗਾਹਾ ਕੂ ਤ੍ਰਾਘਿ ਪਿਛਾ ਫੇਰਿ ਨ ਮੁਹਡੜਾ॥ ਨਾਨਕ ਸਿਝਿ ਇਵੇਹਾ ਵਾਰ ਬਹੁੜਿ ਨ ਹੋਵੀ ਜਨਮੜਾ॥"[14]

30 ਮਾਰਚ, 1699 ਈ. ਨੂੰ ਸ੍ਰੀ ਅਨੰਦਪੁਰ ਸਾਹਿਬ ਵਿਖੇ ਜੋ ਖ਼ਾਲਸਾ ਪੰਥ ਦੀ ਸਿਰਜਣਾ ਅਤੇ ਸਾਜਨਾ ਹੋਈ, ਉਹ ਸ੍ਰੀ ਗੁਰੂ ਨਾਨਕ ਦੇਵ ਜੀ ਵੱਲੋਂ ਚਿਤਵੇ ਆਦਰਸ਼ਕ, ਸਚਿਆਰ ਹਰ ਪੱਖੋਂ ਸੁਤੰਤਰ ਮਨੁੱਖ ਦਾ ਹੀ ਸਿਖਰ ਅਤੇ ਅਮਲੀ ਸਰੂਪ ਸੀ। ਇਹ "ਖ਼ਾਲਸਾ ਅਕਾਲ ਪੁਰਖ ਕੀ ਫ਼ੌਜ॥ ਪਰਗਟਿਓ ਖ਼ਾਲਸਾ ਪਰਮਾਤਮ ਕੀ ਮੌਜ॥" ਵਾਲਾ ਨਿਰਭਉ ਅਤੇ ਨਿਰਵੈਰ ਸੀ।

ਸਪੱਸ਼ਟ ਹੈ ਇਹ ਖ਼ਾਲਸਾ "ਨਾ ਕੋ ਬੈਰੀ ਨਹੀ ਬਿਗਾਨਾ ਸਗਲ ਸੰਗਿ ਹਮ ਕਉ

---

13. ਸਲੋਕ ਵਾਰਾਂ ਤੇ ਵਧੀਕ, ਮ: ੧, ਪੰਨਾ 1412.
14. ਵਾਰ ਮਾਰੂ ਮ: ੫, ਪੰਨਾ 1096.

ਬਨਿ ਆਈ"[15] ਦੇ ਸਿਧਾਂਤ ਦਾ ਦ੍ਰਿੜ੍ਹ ਵਿਸ਼ਵਾਸੀ ਹੈ। ਬੱਸ! ਵਿਰੋਧ ਤਾਂ ਕੇਵਲ ਤੇ ਕੇਵਲ ਜਾਬਰ, ਜ਼ਾਲਮ, ਜ਼ੁਲਮ, ਧੱਕੇ, ਬੇਇਨਸਾਫ਼ੀ ਕਰਨ ਵਾਲੇ ਨਾਲ ਹੀ ਹੈ। ਉਹ ਭਾਵੇਂ ਕਿਸੇ ਧਰਮ, ਕੌਮ ਜਾਂ ਜਾਤ ਦਾ ਹੋਵੇ। ਖ਼ਾਲਸਾ ਗ਼ਰੀਬਾਂ, ਅਨਾਥਾਂ, ਲਾਚਾਰਾਂ, ਨਿਓਟਿਆਂ, ਨਿਆਸਰਿਆਂ ਦਾ ਆਸਰਾ, ਮਦਦਗਾਰ, ਓਟ-ਆਸਰਾ ਹੈ। ਸਦਭਾਵਨਾ, ਨੇਕੀ ਅਤੇ ਸੱਚਾਈ ਅਤੇ ਪਰਉਪਕਾਰ ਉਸ ਦੇ ਉੱਤਮ ਗੁਣ ਹਨ।

ਦੋਹਾਂ ਸਾਹਿਬਜ਼ਾਦਿਆਂ ਦੇ ਮੁਖੜਿਆਂ ਉੱਤੇ ਚੌਧਵੀਂ ਦੇ ਚੰਨ ਵਰਗੀ ਗ਼ੈਬੀ-ਦੈਵੀ ਨੂਰਾਨੀ ਲਾਲੀ, ਚਮਕ-ਦਮਕ, ਦਗ਼-ਦਗ਼ ਕਰਦੇ ਅਤੀ ਸੁੰਦਰ ਚਿਹਰਿਆਂ ਉੱਤੇ ਕਾਇਮ ਨੂਰ ਦਾ ਤੱਸਵਰ ਆਪਣੇ ਜ਼ਿਹਨ ਵਿਚ ਲਿਆ ਕੇ ਜੋਗੀ ਰਹਿਮਾਨੀ ਉਨ੍ਹਾਂ ਬਾਰੇ ਕਿਸ ਬਾਖ਼ੂਬੀਅਤ ਨਾਲ ਬਿਆਨ ਕਰਦਾ ਹੈ। ਉਸ ਦਾ ਮੁਲਾਹਜ਼ਾ ਫ਼ੁਰਮਾਓ :

*ਦੋ ਚਾਂਦ ਕੇ ਟੁਕੜੇ ਹੈਂ ਯਿਹ ਰੁਖਸਾਰ (ਗੱਲਾਂ) ਨਹੀਂ ਹੈ।*
*ਸੁਰਖ ਹੋਨੇ ਪਿ ਭੀ ਨੂਰ ਹੈਂ ਯਿਹ ਨਾਰ (ਅਗਨੀ) ਨਹੀਂ ਹੈ।*
*ਹੋਠੋਂ ਕੇ ਮੁਕਾਬਲੇ ਮੇਂ ਨਿਬਾਤ (ਮਿਸਰੀ) ਹੋ ਨਹੀਂ ਸਕਤੀ।*
*ਲਬ ਮਿਲਤੇ ਹੀ ਸ਼ੀਰੀ (ਮਠਿਆਈ) ਸੇ ਬਾਤ ਹੋ ਨਹੀਂ ਸਕਤੀ।*

ਹਕੀਮ ਮਿਰਜ਼ਾ ਅੱਲ੍ਹਾ ਯਾਰ ਖ਼ਾਂ ਜੋਗੀ ਰਹਿਮਾਨੀ ਨੇ ਇਹ *ਗੰਜਿ ਸ਼ਹੀਦਾਂ* ਭਾਵ ਚਮਕੌਰ ਦੀ ਜੰਗ ਬਾਰੇ 1915 ਈ. ਵਿਚ ਲਿਖਿਆ, ਪ੍ਰੰਤੂ ਜਿਸ ਬਰੀਕੀ, ਨਿਰਪੱਖਤਾ, ਸਾਫ਼ਗੋਈ ਅਤੇ ਪਾਕੀਜ਼ਗੀ ਨਾਲ ਦੋਹਾਂ ਧਿਰਾਂ ਦੇ ਮੈਦਾਨ-ਏ-ਜੰਗ ਵਿਚ ਪਹੁੰਚਣ ਤੋਂ ਪਹਿਲਾਂ ਅਤੇ ਮੈਦਾਨ-ਏ-ਜੰਗ ਵਿਚ ਜੂਝਦਿਆਂ ਦਿਖਾਏ ਕਰਤੱਵਾਂ ਅਤੇ ਨਿਭਾਏ ਕਿਰਦਾਰ ਬਾਰੇ ਵਿਸਥਾਰ ਵਿਚ ਬਿਆਨ ਕਰਦੇ ਹਨ, ਉਹ ਕਮਾਲ ਹੈ, ਅਤਿ ਸ਼ਲਾਘਾਯੋਗ ਹੈ। ਸਪੱਸ਼ਟ ਰੂਪ ਵਿਚ ਹੀ ਇਉਂ ਸਮਝ ਪੈ ਸਕਦੀ ਹੈ ਕਿ ਜੋਗੀ ਜੀ ਨੇ ਉਹ ਸਾਰਾ ਕੁਝ ਆਪਣੇ ਜ਼ਿਹਨ ਅੰਦਰ ਅਤੇ ਧੁਰ ਅੰਤਰ-ਆਤਮੇ ਪੂਰੀ ਤਰ੍ਹਾਂ ਜੀਵਿਆ, ਹੰਢਾਇਆ ਅਤੇ ਪੂਰੀ ਸ਼ਿਦਤ ਅਤੇ ਸੰਜੀਦਗੀ ਨਾਲ ਮਹਿਸੂਸ ਕੀਤਾ ਅਤੇ ਜੋ ਨਕਸ਼ਾ ਉਨ੍ਹਾਂ ਨੇ ਆਪਣੇ ਮਨ-ਮੰਦਰ ਅੰਦਰ ਉਲੀਕਿਆ, ਉਸ ਨੂੰ ਬਹੁਤ ਹੀ ਢੁਕਵੀਂ ਅਤੇ ਪ੍ਰਭਾਵਸ਼ਾਲੀ ਭਾਸ਼ਾ ਵਿਚ ਬਿਆਨ ਕੀਤਾ ਉਨ੍ਹਾਂ ਦਾ ਤਰਜ਼-ਏ-ਬਿਆਨ ਇਤਨਾ ਸੱਚਾਈ ਭਰਪੂਰ ਅਤੇ ਪ੍ਰਭਾਵਸ਼ਾਲੀ ਹੈ ਕਿ ਕੋਈ ਵੀ ਹਿਰਦਾ ਹਲੂਣਾ ਖਾਣੋਂ ਅਤੇ ਕੋਈ ਅੱਖ ਨਮ ਹੋਣੋਂ ਨਹੀਂ ਰਹਿ ਸਕਦੀ। ਸੁਬ੍ਹਾ ਸਵੇਰੇ ਨਗਾਰੇ 'ਤੇ ਚੋਟ ਲੱਗ ਗਈ ਜੰਗ ਦਾ ਪੂਰੇ ਜ਼ੋਰ-ਸ਼ੋਰ ਨਾਲ ਆਗ਼ਾਜ਼ ਹੋ ਗਿਆ। ਜੋਗੀ ਜੀ ਸਿੰਘਾਂ ਵੱਲੋਂ ਸਤਿਗੁਰਾਂ ਦੇ ਹੁਕਮ ਅਤੇ ਅਸੀਸ ਅਨੁਸਾਰ ਮੈਦਾਨ-ਏ-ਜੰਗ ਵਿਚ ਜੂਝਣ ਨੂੰ ਬਿਆਨ ਕਰਦੇ ਹਨ :

*ਫ਼ੁਰਮਾਏ ਕਲਗੀਧਰ ਕਿ : 'ਅਬ ਇਕ ਇਕ ਜਵਾਂ ਚਲੇ।*
*ਪਾ ਪਾ ਕੇ ਹੁਕਮ ਭੇੜੋਂ ਮੇ ਸ਼ੇਰ-ਯਿਆਂ ਚਲੇ।...*
*ਘੁਸਤੇ ਹੀ ਰਨ ਮੇਂ ਜੰਗ ਕਾ ਪੱਲਾ ਝੁਕਾ ਦੀਆ।*
*ਜਿਸ ਸੱਮਤ (ਤਰਫ਼-ਪਾਸੇ) ਤੇਗ ਤੋਲ ਕੇ ਪਹੁੰਚੇ ਭਗਾ ਦੀਆ।*

ਅਤੇ :

15. ਕਾਨੜਾ ਮ: ੫, ਪੰਨਾ 1299.

*ਏਕ ਏਕ ਲਾਖ ਲਾਖ ਸੇ ਮੈਦਾਨ ਮੇਂ ਲੜਾ।*
*ਜਿਸ ਜਾ ਪਿ ਸਿੰਘ ਅੜ ਗਏ, ਝੰਡਾ ਵਹਾਂ ਗੜਾ।...*

*ਘੋੜੇ ਪਿ ਝੂਮਤਾ ਇਕ ਅਕਾਲੀ ਜਵਾਂ ਬੜ੍ਹਾ।*
*ਗੁੱਲ (ਸ਼ੋਰ) ਮਚ ਗਿਆ: ਯਿਹ ਪਾਂਚ ਪਿਆਰੋਂ ਮੇਂ ਏਕ ਹੈ।*
*ਬੇਮਿਸਾਲ ਹੈ ਸੁਜ਼ਾਅ (ਬਹਾਦਰ), ਹਜ਼ਾਰੋਂ ਮੇਂ ਏਕ ਹੈ।*

ਇਸ ਤਰ੍ਹਾਂ ਜੋਗੀ ਇਕੱਲੇ-ਇਕੱਲੇ ਸਿੰਘ ਨੂੰ ਮੈਦਾਨ-ਏ-ਜੰਗ ਵਿਚ ਬੱਬਰ ਸ਼ੇਰ ਵਾਂਗ ਪੂਰੀ ਸੂਰਮਗਤੀ ਨਾਲ ਜੂਝਦਿਆਂ ਦੀ ਤਸਵੀਰ ਪੇਸ਼ ਕਰਦਿਆਂ ਪੰਜਾਂ ਪਿਆਰਿਆਂ ਵੱਲੋਂ ਪੂਰੇ ਜਾਹ-ਓ-ਜਲਾਲ ਨਾਲ ਦਿਖਾਏ ਜੌਹਰ ਅਤੇ ਜੰਗੀ ਕਰਤੱਵ ਨੂੰ ਵੀ ਬੜੀ ਸੂਖਮਤਾ ਨਾਲ ਇਉਂ ਪੇਸ਼ ਕਰਦੇ ਹਨ:

*ਚਿੱਲਾਏ ਬਾੱਜ਼! 'ਲੋ ਵੁਹ ਦਇਆ ਸਿੰਘ ਜੀ ਬੜ੍ਹੇ।*
*ਖਾਂਡਾ ਪਕੜ ਕੇ ਹਾਥ ਮੇਂ ਜੀਵਤ ਬਲੀ ਬੜ੍ਹੇ।*
*ਸਤਿਗੁਰ ਕੇ ਬਾਗ਼ ਕੇ ਹੈਂ ਯਿਹ ਸਰਵਿ-ਸਹੀ (ਸਰੂ ਵਰਗਾ ਸਿਧਾ) ਬੜ੍ਹੇ।*
*ਇਨ ਸਾ ਦਲੇਰ ਕੋਈ ਨਹੀਂ ਹੈ ਸਿਪਾਹ (ਫ਼ੌਜ) ਮੇਂ।*

ਜੋਗੀ ਜੀ ਪੰਜਾਂ ਪਿਆਰਿਆਂ ਵਿੱਚੋਂ ਭਾਈ ਮੁਹਕਮ ਸਿੰਘ ਵੱਲੋਂ ਮੈਦਾਨ-ਏ-ਜੰਗ ਵਿਚ ਦਿਖਾਈ ਬਹਾਦਰੀ-ਦਿਲਾਵਰੀ ਅਤੇ ਉਨ੍ਹਾਂ ਨੂੰ ਵੇਖਦਿਆਂ ਹੀ ਦੁਸ਼ਮਣਾਂ ਵਿਚ ਛਾਏ ਸਹਿਮ ਬਾਰੇ ਇਉਂ ਰੋਸ਼ਨੀ ਪਾਉਂਦੇ ਹਨ:



*'ਮੁਹੱਕਮ' ਕੀ ਸ਼ਕਲ ਦੇਖ ਕੇ, ਲਹੂ ਨੁਚੜ ਗਿਆ।*
*ਧੱਬਾ ਅੱਦੂ (ਦੁਸ਼ਮਣ) ਕੇ ਜਾਮਾ-ਇ-ਜੁਰਇਤ ਪੇ ਪੜ ਗਿਆ।*
*ਪਟਖਾ ਮਰੋੜ ਕਰ ਉਸੇ, ਹੱਥੇ ਜੁ ਚੜ ਗਿਆ।*
*ਦਹਸ਼ਤ ਸੇ ਹਰ ਜਵਾਨ ਕਾ ਹੁਲੀਆ ਬਿਗੜ ਗਿਆ।*

ਅਤੇ ਇਸ ਤਰ੍ਹਾਂ ਦੁਸ਼ਮਨ ਦੀ ਬੜੀ ਭਾਰੀ ਫ਼ੌਜ ਵਿਚ ਚਮਤਕਾਰੀ ਦਲੇਰੀ ਨਾਲ ਜੂਝਦਿਆਂ ਇਕ-ਇਕ ਸਿੰਘ ਨੇ ਅਤੇ ਉਨ੍ਹਾਂ ਪਿਆਰਿਆਂ ਨੇ ਭਗਦੜ ਅਤੇ ਖਲਬਲੀ ਮਚਾ ਦਿੱਤੀ ਅਤੇ ਦੁਸ਼ਮਨਾਂ ਦੇ ਸੱਥਰ ਲਾ ਦਿੱਤੇ ਅਤੇ ਅੰਤ ਉਹ ਵੀ ਜਾਮ-ਏ-ਸ਼ਹੀਦੀ ਪੀ ਗਏ ਅਤੇ ਦੁਨੀਆਂ ਉੱਤੇ ਇਕ ਲਾ-ਮਿਸਾਲ ਇਤਿਹਾਸ ਸਿਰਜ ਗਏ। ਜੋਗੀ ਜੀ ਉਨ੍ਹਾਂ ਨੂੰ ਆਪਣੀ ਖ਼ਿਰਾਜ਼-ਏ-ਅਕੀਦਤ ਇਉਂ ਪੇਸ਼ ਕਰਦੇ ਹਨ:

*ਲਾਖੋਂ ਕੋ ਕਤਲ ਕਰਕੇ 'ਪਜਾਰੇ' ਗੁਜ਼ਰ ਗਏ।*
*ਏਕ ਏਕ ਕਰਕੇ ਖ਼ਾਲਸੇ ਸਾਰੇ ਗੁਜ਼ਰ ਗਏ।...*

*ਜ਼ਖ਼ਮੋਂ ਸੇ ਸਿੰਘ ਸੂਰਮੇਂ ਜਬ ਚੂਰ ਹੋ ਗਏ।*
*ਸ੍ਰਦਾਰ ਸਰ ਕਟਾਨੇ ਪਿ ਮਜਬੂਰ ਹੋ ਗਏ।...*

ਅਤੇ:

*ਲਾਖੋਂ ਕੀ ਜਾਨ ਲੇ ਕੇ ਦਲੇਰੋਂ ਨੇ ਜਾਨ ਦੀ।*
*ਸਤਿਗੁਰ ਗੁਰੂ ਗੋਬਿੰਦ ਕੇ ਸ਼ੇਰੋਂ ਨੇ ਜਾਨ ਦੀ।*

ਹਕੀਮ ਅੱਲ੍ਹਾ ਯਾਰ ਖ਼ਾਂ ਜੋਗੀ ਸਤਿਗੁਰੂ ਗੁਰੂ ਗੋਬਿੰਦ ਸਿੰਘ ਦੇ ਲਖਤ-ਏ-ਜਿਗਰ ਬਾਬਾ ਅਜੀਤ ਸਿੰਘ (17 ਸਾਲ) ਅਤੇ ਬਾਬਾ ਜੁਝਾਰ ਸਿੰਘ (ਉਮਰ 14 ਸਾਲ) ਨੂੰ ਮੈਦਾਨ-ਏ-ਜੰਗ ਵਿਚ ਉਨ੍ਹਾਂ ਦੇ ਪਿਤਾ ਵੱਲੋਂ ਖ਼ੁਦ ਅਸਤਰ, ਸ਼ਸਤਰ, ਬਸਤਰ ਅਤੇ ਕਲਗ਼ੀ ਸਜਾ ਕੇ ਪੂਰੀ ਤਿਆਰੀ ਨਾਲ ਸ਼ਾਬਾਸ਼ ਅਤੇ ਪਿਆਰ ਦਾ ਥਾਪੜਾ ਦੇ ਕੇ ਤੋਰਦਿਆਂ ਅਤੇ ਸਾਹਿਬਜ਼ਾਦਿਆਂ ਵੱਲੋਂ ਮੈਦਾਨ-ਏ-ਜੰਗ ਵਿਚ ਦੁਸ਼ਮਨ ਦਲਾਂ ਅੰਦਰ ਮਚਾਈ ਭਗਦੜ ਅਤੇ ਖਲਬਲੀ ਬਾਰੇ ਲਿਖਦਿਆਂ ਦੁਸ਼ਮਣਾਂ ਵੱਲੋਂ ਬਾਬਾ ਅਜੀਤ ਸਿੰਘ ਜੀ ਬਾਰੇ ਪ੍ਰਗਟ ਕੀਤੇ ਵਿਚਾਰ ਵੀ ਬਿਆਨ ਕਰਦਾ ਹੈ। ਜੋਗੀ ਜੀ ਲਿਖਦੇ ਹਨ ਕਿ ਦੁਸ਼ਮਣ ਵੱਡੇ ਸਾਹਿਬਜ਼ਾਦੇ ਨੂੰ ਤਲਵਾਰ ਧੂੰਦਿਆਂ, ਖੰਡਾ ਖੜਕਾਉਂਦਿਆਂ ਵੇਖ ਕੇ ਹੈਰਾਨ ਪ੍ਰੇਸ਼ਾਨ ਹੋ ਜਾਂਦੇ ਹਨ ਅਤੇ ਬਾਬਾ ਜੀ ਜਿਧਰ ਨੂੰ ਹੱਲਾ ਕਰ ਕੇ ਪੈਂਦੇ ਹਨ, ਉਧਰ ਦੁਸ਼ਮਣਾਂ ਨੂੰ ਭਾਜੜਾਂ ਪਾ ਦਿੰਦੇ ਹਨ। ਉਹ ਤਾਂ ਸਮਝਦੇ ਸਨ ਕਿ ਉਹ ਨਵਾਂ ਮੁੱਛ ਫੁੱਟ ਛੋਕਰਾ ਹੀ ਹੈ ਪ੍ਰੰਤੂ ਜਦੋਂ 'ਗੁਰੂ ਕੇ ਲਾਲ' ਨੇ ਸੂਰਮਿਆਂ ਵਾਲੇ ਹੱਥ ਵਿਖਾਏ ਤਾਂ ਪੁਕਾਰ ਉੱਠੇ ਕਿ ਇਹ ਤਾਂ ਕੋਈ ਬਲਾ ਹੀ ਹੈ। ਸਭ ਨੂੰ ਚਕਾਚੌਂਧ ਕਰ ਦਿੱਤਾ। ਜੋਗੀ ਜੀ ਤਾਂ ਆਪਣੇ ਦਿਲ ਅੰਦਰ ਬਾਬਾ ਅਜੀਤ ਸਿੰਘ ਦੇ ਨਿਪੁੰਨ ਜੰਗੀ ਯੋਧਿਆਂ ਵਾਂਗ ਦਿਖਾਏ ਕਰਤੱਵਾਂ ਨੂੰ ਬਿਆਨ ਕਰਦਿਆਂ ਉਨ੍ਹਾਂ ਪ੍ਰਤੀ ਸਤਿਕਾਰ ਅਤੇ ਸ਼ਰਧਾ ਭੇਟ ਕਰਦੇ ਹੀ ਹਨ, ਸਗੋਂ ਬਾਬਾ ਅਜੀਤ ਸਿੰਘ ਦੀ ਤੇਗ਼ ਦੀ ਦੁਸ਼ਮਣ ਵੀ ਭਰਪੂਰ ਸ਼ਲਾਘਾ ਕਰਨੋਂ ਨਹੀਂ ਰਹਿ ਸਕਿਆ।



ਜੰਗ ਦਾ ਸਾਰਾ ਨਜ਼ਾਰਾ ਪਿਤਾ ਗੁਰੂ ਗੋਬਿੰਦ ਸਿੰਘ ਜੀ ਗੜ੍ਹੀ ਦੇ ਸਿਖਰ ਤੋਂ ਵੇਖ ਰਹੇ ਹਨ। ਜੋਗੀ ਜੀ ਇਉਂ ਫ਼ੁਰਮਾਉਂਦੇ ਹਨ:

*ਗੋਬਿੰਦ ਕੇ ਦਿਲਦਾਰ ਕਿਲੇ (ਗੜ੍ਹੀ) ਸੇ ਨਿਕਲ ਆਏ।*
*ਵੁਹ ਦੇਖੀਏ ਸਰਕਾਰ ਕਿਲੇ ਸੇ ਨਿਕਲ ਆਏ।*

ਅਤੇ :

*ਕਹਤੇ ਥੇ ਅੱਦੂ: (ਦੁਸ਼ਮਣ) "ਬਰਕ (ਬਿਜਲੀ) ਹੈ ਤਲਵਾਰ ਨਹੀਂ ਹੈ।*
*ਇਸ ਕਾਟ ਕਾ ਦੇਖਾ ਕਭੀ ਹਥਿਆਰ ਨਹੀਂ ਹੈ!*
*ਨੌ-ਮਸ਼ਕ (ਨਵਾਂ ਅਭਿਆਸੀ) ਜਵਾਂ ਯਿਹ ਕੋਈ ਜ਼ਿਨਹਾਰ (ਹਰਗਿਜ਼) ਨਹੀਂ ਹੈ!*
*ਸਤਿਗੁਰ ਹੈ ਯਿਹ ਫਰਜੰਦਿ (ਪੁੱਤਰ) ਵਫ਼ਾਦਾਰ ਨਹੀਂ ਹੈ!*
*ਲਲਕਾਰੇਂ ਅਜੀਤ ਔਰ ਸਭ ਮੁਖਾਤਬ ਹੂਏ ਸਭ ਸੇ।*
*ਫਰਮਾਏ ਅੱਦੂ (ਵੈਰੀ) ਸੇ: ਨ ਨਿਕਲ ਹੱਦਿ-ਅਦਬ ਸੇ।*

ਤਥਾ :

*ਫ਼ਰਜ਼ੰਦ (ਪੁੱਤਰ) ਕੀ ਤਲਵਾਰ ਸੇ ਥਰਰਾ ਗਏ ਜਲ ਥਲ।*
*ਜ਼ਿੰਦੋਂ ਕਾ ਤੋ ਕਿਆ ਜ਼ਿਕਰ, ਹੈਂ ਮੁਰਦੇ ਹੁਏ ਬੇਕਲ।*

ਤਥਾ :

*ਪਲਟਨ ਪਿ ਗਿਰੀ, ਕਾਟ ਦੀਆ ਪਲ ਮੇਂ ਰਸਾਲਾ।*
*ਸਰ ਉਸ ਕਾ ਉਛਾਲਾ, ਕਭੀ ਧੜ ਉਸ ਕਾ ਉਛਾਲਾ।*
*ਲਾਸ਼ੋਂ ਸੇ ਵੁਹ ਜਾ (ਜਗ੍ਹਾ) ਪਟ ਗਈ, ਸਾਯਾ ਜਹਾਂ ਡਾਲਾ।*

ਤਥਾ :

*ਤੱਰਾਰੀ (ਚਲਾਕ) ਮੇਂ, ਤੇਜ਼ੀ ਮੇਂ, ਥੀ ਨਾਗਨ ਸੀ ਨਿਕਲ ਕਰ।*
*ਦੁਸਮਨ ਕੋ ਲੀਆ ਮਰਕਬਿ (ਘੋੜਾ ਆਦਿ) ਦੁਸ਼ਮਨ ਭੀ ਨ ਛੋੜਾ।*

ਤਥਾ :

*ਤਲਵਾਰ ਸੀ ਤਲਵਾਰ ਥੀ ਕਿਆ ਜਾਨੀਏ ਕਿਆ ਥੀ!*
*ਖ਼ੂੰਖਾਰ ਥੀ ਖ਼ੂੰਬਾਰ ਥੀ ਆਫ਼ਤ ਥੀ ਬਲਾ ਥੀ।*

ਤਥਾ :

*ਇਸ ਕੋ ਕੁਚਲ ਆਇਆ ਕਭੀ ਉਸ ਕੋ ਕੁਚਲ ਆਇਆ।*
*ਸਦਹਾ (ਸੈਂਕੜੇ) ਕੀ, ਲਕਦ-ਕੋਬੀ (ਲਤਾੜਨ) ਸੇ ਹੈਯਤ (ਹੁਲੀਆ) ਬਦਲ ਆਇਆ।*

ਬਾਬਾ ਅਜੀਤ ਸਿੰਘ ਜੀ ਦੇ ਘੋੜੇ ਦੀ ਵੀ ਦੁਸ਼ਮਣ ਵੱਲੋਂ ਕੀਤੀ ਸਿਫ਼ਤ ਅਤੇ ਉਸ ਵੱਲੋਂ ਦੁਸ਼ਮਣ ਦਲਾਂ ਵਿਚ ਪੈਦਾ ਕੀਤੇ ਡਰ ਬਾਰੇ ਵੀ ਹਕੀਮ ਜੋਗੀ ਜੀ ਧਿਆਨ ਦਿਵਾਉਂਦੇ ਹਨ :

*ਕਹਤੇ ਥੇ ਸਭੀ: "ਅਸਪ (ਘੋੜਾ) ਨਹੀਂ, ਹੈ ਯਿਹ ਛਲਾਵਾ!*
*ਤਾਕਤ ਭੀ ਬਲਾ ਕੀ ਹੈ, ਨਜ਼ਾਕਤ ਕੇ ਅਲਾਵਾ!*

ਇਸ ਤਰ੍ਹਾਂ ਬਿਜਲੀ ਵਾਂਗ ਜੂਝਦਿਆਂ ਸਾਹਿਬਜ਼ਾਦੇ ਨੇ ਭਗਦੜ ਮਚਾ ਦਿੱਤੀ ਅਤੇ ਅਨੇਕਾਂ ਯੋਧਿਆਂ ਨੂੰ ਮੌਤ ਦੇ ਘਾਟ ਉਤਾਰ ਦਿੱਤਾ। ਦੁਸ਼ਮਣ ਬੁਰੀ ਤਰ੍ਹਾਂ ਸਹਿਮ ਗਿਆ ਅਤੇ ਉਨ੍ਹਾਂ ਨੂੰ ਅੱਗੇ ਲਾ ਲਿਆ।



*ਸ਼ਾਹਜ਼ਾਦਾਇ 'ਜ਼ੀ-ਜਾਹ' (ਪਤਿਵੰਤਾ) ਨੇ ਭਾਗੜ ਥੀ ਮਚਾ ਦੀ।*
*ਯਿਹ ਫ਼ੌਜ ਭਗਾ ਦੀ, ਕਭੀ ਵੁਹ ਫ਼ੌਜ ਭਗਾ ਦੀ।*

ਸਤਿਗੁਰ ਜੀ ਗੜ੍ਹੀ ਤੋਂ ਆਪਣੇ ਪੁੱਤਰ ਦੀ ਬਹਾਦਰੀ ਨੂੰ ਵੇਖ ਕੇ ਖ਼ੂਬ ਸੰਤੁਸ਼ਟ ਅਤੇ ਖ਼ੁਸ਼ੀ ਮਹਿਸੂਸ ਕਰ ਰਹੇ ਹਨ ਅਤੇ ਉਥੋਂ ਹੀ ਸ਼ਾਬਾਸ਼ ਦਿੰਦੇ ਹਨ :

*ਸਤਿਗੁਰ ਨੇ ਵਹੀਂ ਕਿਲੱਾ ਸੇ ਬੱਚੇ ਕੋ ਨਿਦਾ (ਆਵਾਜ਼) ਦੀ:*
*'ਸ਼ਾਬਾਸ਼ ਪਿਸਰ! ਖ਼ੂਬ ਦਲੇਰੀ ਸੇ ਲੜੇ ਹੋ!*
*ਹਾਂ, ਕਿਉਂ ਨਾ ਹੋ, ਗੋਬਿੰਦ ਕੇ ਫਰਜ਼ੰਦ ਬੜੇ ਹੋ!!'*

ਇਸ ਤਰ੍ਹਾਂ ਦਲੇਰੀ, ਬਹਾਦਰੀ ਅਤੇ ਜੰਗੀ ਜੌਹਰ ਵਿਖਾਉਂਦਿਆਂ ਉਹ ਘੜੀ ਵੀ ਆ ਗਈ, ਜਿਸ ਨੇ ਅੰਤ ਹਰ ਇਕ ਉੱਤੇ ਆਉਣਾ ਹੁੰਦਾ ਹੈ। ਸਾਹਿਬਜ਼ਾਦੇ ਦੀ ਸ਼ਹੀਦੀ ਬਾਰੇ ਵੀ ਜੋਗੀ ਜੀ ਲਿਖਦੇ ਹਨ :

*ਇਸ ਵਕਫ਼ਾ ਮੇਂ ਫ਼ੌਜਿ ਸਿਤਮ-ਆਰਾ (ਜਾਲਿਮ) ਉਮੰਡ ਆਈ।*
*ਬਰਛੀ ਕਿਸੀ ਬਦਬਖ਼ਤ ਨੇ ਪੀਛੇ ਸੇ ਲਗਾਈ।*
*ਤਿਉਰਾ ਕੇ (ਭੁਆਂਟਣੀ ਖਾ ਕੇ) ਗਿਰੇ ਜ਼ੀਨ ਸੇ ਸੁਕਾਰ ਜ਼ਮੀਂ ਪਰ।*
*ਰੂਹ ਖੁਲਦ ਗਈ ਔਰ ਤਨਿ-ਜ਼ਾਰ (ਜਖਮੀ ਸਰੀਰ) ਜ਼ਮੀ ਪਰ।*

ਬਾਬਾ ਅਜੀਤ ਸਿੰਘ ਜੀ ਦੇ ਸ਼ਹੀਦੀ ਪਾ ਜਾਣ ਉਪਰੰਤ ਬਾਬਾ ਜੁਝਾਰ ਸਿੰਘ ਆਪਣੇ ਪਿਤਾ ਗੁਰੂ ਜੀ ਤੋਂ ਮੈਦਾਨ-ਏ-ਜੰਗ ਵਿਚ ਜਾਣ ਦੀ ਆਗਿਆ ਮੰਗਦੇ ਹਨ।

ਭਾਵੇਂ ਗੁਰੂ ਸਾਹਿਬ ਜਾਣਦੇ ਹਨ ਕਿ ਸਾਹਿਬਜ਼ਾਦਾ ਕਿਸ਼ੋਰ ਉਮਰ ਵਿਚ ਹੈ ਅਤੇ ਤੀਰ ਅਤੇ ਤਲਵਾਰ ਦਾ ਧਨੀ ਨਹੀਂ ਹੈ, ਪ੍ਰੰਤੂ ਫਿਰ ਵੀ ਉਹ ਖ਼ੁਦ ਆਪਣੀ ਹੱਥੀਂ ਆਪਣੇ ਛੋਟੇ ਲਖਤ-ਏ-ਜਿਗਰ ਨੂੰ ਮੌਤ ਲਾੜੀ ਅਪਨਾਉਣ ਹਿੱਤ ਪੂਰੇ ਅਸਤਰ, ਬਸਤਰ, ਸ਼ਸਤਰ ਅਤੇ ਕਲਗੀ ਸਜਾ ਕੇ ਪਿਆਰ ਦਾ ਥਾਪੜਾ ਦੇ ਕੇ ਮੈਦਾਨ-ਏ-ਜੰਗ ਵਿਚ ਦੁਸ਼ਮਣ ਨਾਲ ਦੋ-ਦੋ ਹੱਥ ਕਰਨ ਹਿੱਤ ਘੱਲਦੇ ਹਨ। ਅਜਿਹਾ ਕਾਰਜ ਦੁਨੀਆਂ ਵਿਚ ਸ਼ਾਇਦ ਹੀ ਕਿਸੇ ਪਿਤਾ ਨੇ ਕੀਤਾ ਹੋਵੇ, ਇਹ ਆਪਣੇ ਆਪ ਵਿਚ ਇੱਕੋ ਇਕ ਮਿਸਾਲ ਹੈ। ਜੋਗੀ ਜੀ ਇਸ ਸਾਰੀ ਘਟਨਾ ਦਾ ਦ੍ਰਿਸ਼ ਇਉਂ ਪੇਸ਼ ਕਰਦੇ ਹਨ:

*ਇਸ ਵਕਤ ਕਹਾ ਨੰਨ੍ਹੇ ਸੇ ਮਾਸੂਮ ਪਿਸਰ (ਬੇਟੇ) ਨੇ।*
*"ਰੁਖਸਤ ਹਮੇਂ ਦਿਲਵਾਉ ਪਿਤਾ, ਜਾਏਂਗੇ ਮਰਨੇ!"*

ਤਥਾ:

*ਲੜਨਾ ਨਹੀਂ ਆਤਾ ਮੁਝੇ ਮਰਨਾ ਤੋ ਹੈ ਆਤਾ!*
*ਖ਼ੁਦ ਬੜ੍ਹ ਕੇ ਗਲਾ ਤੇਗ ਪਿ ਧਰਨਾ ਤੋ ਹੈ ਆਤਾ।*

ਤਥਾ:

*"ਮਰ ਜਾਨਾ ਧਰਮ ਪਰ ਬਹੁਤ ਆਸਾਨ ਹੈ ਹਮ ਕੋ।*
*ਸਤਿਗੁਰ ਕੇ ਪਿਸਰ ਹੈਂ, ਯਹੀ ਸ਼ਾਯਾਂ (ਉਚਿਤ) ਹੈ ਹਮ ਕੋ!!"*

ਸਤਿਗੁਰ ਨੇ ਆਪਣੇ ਕਿਸ਼ੋਰ ਉਮਰ ਪਰ ਦਲੇਰੀ ਭਰਪੂਰ ਬੇਟੇ ਦੀ ਗੱਲ ਮੰਨ ਕੇ ਆਪਣੇ ਕਰ-ਕਮਲਾਂ ਨਾਲ ਖ਼ੁਦ ਸ਼ਸਤਰ, ਬਸਤਰ ਅਤੇ ਕਲਗੀ ਸਜਾਈ ਅਤੇ ਪਿਆਰ ਦਾ ਥਾਪੜਾ, ਸ਼ਾਬਾਸ਼ ਅਤੇ ਅਸੀਸ ਦੇ ਕੇ ਮੈਦਾਨ-ਏ-ਜੰਗ ਵਿਚ ਤੋਰ ਦਿੱਤਾ। ਜੋਗੀ ਜੀ ਦੇ ਸ਼ਬਦਾਂ ਵਿਚ:



*ਉਸ ਨੰਨ੍ਹੇ ਸੇ ਜਾਂਬਾਜ ਸੇ ਬੋਲੇ ਗੁਰੂ ਗੋਬਿੰਦ।*
*"ਲੋ ਆਉ ਤਨਿ-ਪਾਕਿ ਪਿ ਹਥਿਆਰ ਸਜਾ ਦੇਂ!*
*ਛੋਟੀ ਸੀ ਕਮਾਂ ਨੰਨ੍ਹੀ ਸੀ ਤਲਵਾਰ ਸਜਾ ਦੇਂ!"*

ਤਥਾ:

*"ਹਮ ਦੇਤੇ ਹੈਂ ਖ਼ੰਜਰ ਉਸੇ ਸ਼ਮਸ਼ੀਰ ਸਮਝਨਾ!*
*ਨੇਜ਼ੇ ਕੀ ਜਗਾ ਦਾਦਾ ਕਾ ਤੁਮ ਤੀਰ ਸਮਝਨਾ!"*
*ਜਿਤਨੇ ਮਰੇਂ ਇਸ ਸੇ ਉਨ੍ਹੇਂ ਬੇ-ਪੀਰ ਸਮਝਨਾ!*
*ਜਬ ਤੀਰ ਕਲੇਜੇ ਮੇਂ ਲਗੇਂ 'ਸੀ' ਨਹੀਂ ਕਰਨਾ!*

ਦੁਨੀਆਂ ਦਾ ਕੋਈ ਵੀ ਪਿਤਾ ਇਤਨੀ ਦਲੇਰੀ, ਇਤਨੀ ਆਤਮਿਕ ਬੁਲੰਦੀ ਅਤੇ ਬੇ-ਨਿਆਜ਼ੀ ਨਹੀਂ ਦਿਖਾ ਸਕਦਾ। ਅਜਿਹਾ ਕਰਨਾ ਤਾਂ ਕੇਵਲ ਤੇ ਕੇਵਲ ਦਸਮੇਸ਼ ਜੀ ਦੇ ਹੀ ਹਿੱਸੇ ਆਇਆ ਹੈ। ਇਸੇ ਲਈ ਦੁਨੀਆਂ ਵਿਚ ਇੱਕੋ ਇਕ ਸਰਬੰਸਦਾਨੀ ਹੋਏ ਹਨ। ਦੁਨੀਆਂ ਵਿਚ ਉਨ੍ਹਾਂ ਦਾ ਕੋਈ ਸਾਨੀ ਨਾ ਹੋਇਆ ਹੈ ਅਤੇ ਨਾ ਹੀ ਭਵਿੱਖ ਵਿਚ ਹੋਵੇਗਾ। ਆਖ਼ਿਰ ਸਾਹਿਬਜ਼ਾਦੇ ਨੂੰ ਸ਼ਸਤਰ-ਬਸਤਰ ਸਜਾ ਕੇ, ਸਮਝਾ-ਬੁਝਾ ਕੇ ਤੋਰਦਿਆਂ ਪਾਤਸ਼ਾਹ ਇਉਂ ਫ਼ਰਮਾ ਰਹੇ ਹਨ:

*"ਲੋ ਜਾਓ, ਸਿਧਾਰੋ! ਤੁਮੇਂ ਕਰਤਾਰ ਕੋ ਸੌਂਪਾ!*
*ਮਰ ਜਾਓ ਯਾ ਮਾਰੋ, ਤੁਮੇਂ ਕਰਤਾਰ ਕੋ ਸੌਂਪਾ!"*

ਤਥਾ:

*ਬੇਟਾ ਹੋ ਤੁਮ ਹੀ ਪੰਥ ਕੇ ਬੇੜੇ ਕੇ ਖਵੱਯਾ!*
*ਸਰ ਭੇਟ ਕਰੋ ਤਾਂਕਿ ਧਰਮ ਕੀ ਚਲੇ ਨੱਯਾ।*

ਮੈਦਾਨ-ਏ-ਜੰਗ ਵਿਚ ਪਹੁੰਚਦਿਆਂ ਹੀ ਸਾਹਿਬਜ਼ਾਦੇ ਨੇ ਆਪਣੇ ਵੱਡੇ ਭਰਾ ਵਾਂਗ ਖ਼ੂਬ ਜੌਹਰ ਦਿਖਾਏ ਅਤੇ ਦੁਸ਼ਮਣ ਦਲਾਂ ਵਿਚ ਥਰਥਰਾਹਟ ਅਤੇ ਹੈਰਾਨੀ, ਪ੍ਰੇਸ਼ਾਨੀ ਪੈਦਾ ਕਰ ਦਿੱਤੀ। ਉਨ੍ਹਾਂ ਨੂੰ ਯਕੀਨ ਹੀ ਨਹੀਂ ਸੀ ਆ ਰਿਹਾ ਕਿ ਛੋਟੀ ਉਮਰ ਦਾ ਅੱਲ੍ਹੜ ਬੱਚਾ ਵੀ ਇਉਂ ਪੂਰੀ ਦਲੇਰੀ, ਜੁਰਅਤ ਅਤੇ ਨਿਪੁੰਨ ਜਰਨੈਲ ਵਾਂਗ ਲੜ ਸਕਦਾ ਹੈ!

*ਜਬ ਫਤਿਹ ਗਜਾ ਕਰ, ਗਏ 'ਜੁਝਾਰ' ਥੇ ਰਨ ਮੇਂ।*
*ਹਰ ਸ਼ੇਰ, ਬਘੇਲਾ ਨਜ਼ਰ ਆਨੇ ਲਗਾ ਬਨ ਮੇਂ।...*
*ਦਸ ਬੀਸ ਕੋ ਜ਼ਖ਼ਮੀਂ ਕੀਆ, ਦਸ ਬੀਸ ਕੋ ਮਾਰਾ।*
*ਇਕ ਹਮਲੇ ਮੇਂ ਇਸ ਏਕ ਨੇ ਇੱਕੀਸ ਕੋ ਮਾਰਾ।*
*ਖ਼ੱਨਾਸ (ਦੈਂਤ) ਕੋ ਮਾਰਾ ਕਭੀ ਇਬਲੀਸ (ਸ਼ੈਤਾਨ) ਕੋ ਮਾਰਾ।*
*ਗ਼ੁਲ ਮਚ ਗਿਆ: "ਇਕ ਤਿਫ਼ਲ (ਬੱਚਾ) ਨੇ ਚਾਲੀਸ ਕੋ ਮਾਰਾ!*



ਸਾਹਿਬਜ਼ਾਦਿਆਂ ਦੀ ਗਾਥਾ ਜੱਗ-ਜਹਾਨ ਵਿਚ ਬਿਲਕੁਲ ਨਿਵੇਕਲੀ ਹੈ, ਲਾਸਾਨੀ ਹੈ, ਬੇਜੋੜ ਹੈ, ਗੌਰਵ ਅਤੇ ਮਾਣ ਕਰਨ ਯੋਗ ਹੈ। ਮੈਦਾਨ-ਏ-ਜੰਗ ਵਿਚ ਤੂਫ਼ਾਨ ਵਾਂਗ ਜੂਝਦਿਆਂ ਅਤੇ ਵੈਰੀ ਦਲਾਂ ਦੇ ਸੱਥਰ ਵਿਛਾਉਂਦਿਆਂ ਹੋਇਆਂ ਬਾਬਾ ਜੁਝਾਰ ਸਿੰਘ ਅਚਾਨਕ ਉਸ ਜਗ੍ਹਾ ਪਹੁੰਚ ਗਏ ਜਿਥੇ ਬਾਬਾ ਅਜੀਤ ਸਿੰਘ ਦੀ ਲਾਸ਼ ਪਈ ਹੋਈ ਸੀ। ਪਹਿਚਾਣਦਿਆਂ ਹੀ ਬਾਬਾ ਜੁਝਾਰ ਸਿੰਘ ਘੋੜੇ ਤੋਂ ਹੇਠਾਂ ਉਤਰੇ ਅਤੇ ਆਪਣੇ ਵੱਡੇ ਭਰਾ ਨੂੰ ਅਦਬ ਅਤੇ ਸਤਿਕਾਰ ਭੇਟ ਕਰਨ ਲੱਗ ਪਏ। ਇਸ ਘੜੀ ਅਤੇ ਹਾਲਤ ਦਾ ਲਾਭ ਦੁਸ਼ਮਣ ਨੇ ਤੱਟ-ਫੱਟ ਉਠਾਇਆ ਅਤੇ ਉਨ੍ਹਾਂ ਉੱਤੇ ਭਰਪੂਰ ਹਮਲਾ ਕਰ ਦਿੱਤਾ ਅਤੇ ਪਿੱਛੋਂ ਮਾਰਿਆ ਇਕ ਤੀਰ ਉਨ੍ਹਾਂ ਦੀ ਪਿੱਠ ਨੂੰ ਚੀਰਦਿਆਂ ਹੋਇਆਂ ਹਿੱਕ (ਛਾਤੀ) ਵਿੱਚੋਂ ਦੀ ਪਾਰ ਹੋ ਗਿਆ, ਜਿਸ ਨਾਲ ਬਾਬਾ ਜੁਝਾਰ ਸਿੰਘ ਉਥੇ ਹੀ ਆਪਣੇ ਭਰਾ ਦੀ ਲਾਸ਼ ਉੱਤੇ ਹੀ ਢਹਿ-ਢੇਰੀ ਹੋ ਗਏ ਅਤੇ ਸ਼ਹੀਦੀ ਪਾ ਗਏ। ਜੋਗੀ ਜੀ ਇਉਂ ਇਹ ਸਾਰਾ ਦਰਦਨਾਕ ਦ੍ਰਿਸ਼ ਪੇਸ਼ ਕਰਦੇ ਹਨ:

*ਇਤਨੇ ਮੇਂ ਖ਼ਦੰਗ (ਤੀਰ) ਆ ਕੇ ਲਗਾ 'ਹਾਇ' ਜਿਗਰ ਮੇਂ।*
*ਥਾ ਤੀਰ ਕਲੇਜੇ ਮੇਂ ਯਾ ਕਾਂਟਾ ਗੁਲਿ ਤਰ ਮੇਂ।*
*ਤਿਉਰਾ ਕੇ (ਭੁਆਂਟਣੀ ਖਾ ਕੇ) ਗਿਰਾ ਲਖਤਿ-ਜਿਗਰ (ਦਿਲ ਦਾ ਟੋਟਾ) ਲਖਤਿ-ਜਿਗਰ ਪਰ।*
*ਕਿਆ ਗੁਜ਼ਰੀ ਹੈ ਉਸ ਵਕਤ, ਕਹੂੰ ਕਿਆ ਮੈਂ ਪਿਦਰ (ਪਿਤਾ) ਪਰ!*

ਇਸੇ ਤਰ੍ਹਾਂ ਸਾਰਾ ਦਿਨ ਇਹ ਅਸਾਵੀਂ ਖ਼ੂਨੀ ਜੰਗ ਚੱਲਦੀ ਰਹੀ ਅਤੇ ਰਾਤ ਦਾ ਹਨੇਰਾ ਪੈਣ ਕਾਰਨ ਅਗਲੇ ਦਿਨ ਤੀਕ ਰੁਕ ਗਈ। ਰਾਤ ਨੂੰ ਰਹਰਾਸਿ ਸਾਹਿਬ

ਅਤੇ ਕੀਰਤਨ ਸਮੇਂ ਕੁਝ ਕੁ ਸਿੰਘ ਹੀ ਹਾਜ਼ਰ ਸਨ। ਜੋਗੀ ਜੀ ਇਕ ਮਾਹਰ ਮਨੋਵਿਗਿਆਨੀ ਵਾਂਗ ਸਤਿਗੁਰਾਂ ਦੀ ਉਸ ਸਮੇਂ ਦੀ ਮਾਨਸਿਕਤਾ ਨੂੰ ਬਾਖ਼ੂਬੀ ਚਿੱਤਰਦੇ ਹਨ। ਸਤਿਗੁਰੂ ਜੀ ਸਭ ਕੁਝ ਵੇਖ ਕੇ ਵੀ ਪੂਰੇ ਸਹਿਜ, ਧੀਰਜ ਅਤੇ ਚੜ੍ਹਦੀ ਕਲਾ ਵਿਚ ਸਨ। ਜੋਗੀ ਜੀ ਬੜੀ ਹੈਰਾਨੀ ਨਾਲ ਇਉਂ ਬਿਆਨ ਕਰਦੇ ਹਨ:

*'ਯਾਕੂਬ' ਕੋ 'ਯੂਸਫ਼' ਕੇ ਬਿਛੜਨੇ ਨੇ ਰੁਲਾਇਆ।*
*ਸਾਬਰ ਕੋਈ ਕਮ ਐਸਾ, ਰਸੂਲੋਂ (ਅਵਤਾਰਾਂ) ਮੇਂ ਹੈ ਆਇਆ।*
*ਕਟਵਾ ਕੇ ਪਿਸਰ ਚਾਰੇ, ਇਕ ਆਂਸੂ ਨ ਗਿਰਾਇਆ।*
*ਰੁਤਬਾ ਗੁਰੂ ਗੋਬਿੰਦ ਨੇ ਰਿਸ਼ੀਓਂ ਕਾ ਬੜ੍ਹਾਇਆ।*

ਇਸ ਉਪਰੰਤ ਰਾਤ ਨੂੰ ਗੁਰੂ ਸਾਹਿਬ ਨੇ ਅਗਲੀ ਸਵੇਰ ਨੂੰ ਖ਼ੁਦ ਮੈਦਾਨ-ਏ-ਜੰਗ ਵਿਚ ਜੂਝਣ ਦੀ ਤਿਆਰੀ ਕਰ ਲਈ। ਪ੍ਰੰਤੂ ਸਿੰਘ ਸਮਝਦੇ ਸਨ ਕਿ ਸਤਿਗੁਰਾਂ ਦੀ ਇਥੇ ਹੋਈ ਸ਼ਹੀਦੀ ਨਾਲ ਬਾਕੀ ਰਹਿੰਦੇ ਕਈ ਮਹੱਤਵਪੂਰਨ ਪੰਥਕ ਕਾਰਜ ਅਧੂਰੇ ਰਹਿ ਜਾਣਗੇ ਅਤੇ ਜ਼ਾਲਮਾਂ ਦੀ ਜਿੱਤ ਵੀ ਹੋ ਜਾਵੇਗੀ। ਪੰਜਾਂ ਸਿੰਘਾਂ ਨੇ, ਜਿਨ੍ਹਾਂ ਵਿਚ ਪੰਜ ਪਿਆਰਿਆਂ ਵਿੱਚੋਂ ਬਾਕੀ ਬਚੇ ਭਾਈ ਧਰਮ ਸਿੰਘ ਅਤੇ ਭਾਈ ਦਇਆ ਸਿੰਘ ਵੀ ਸ਼ਾਮਲ ਸਨ, ਗੁਰ-ਸਿਧਾਂਤ ਅਤੇ ਮਰਯਾਦਾ ਅਨੁਸਾਰ ਅਰਦਾਸਾ ਸੋਧ ਕੇ ਗੁਰਮਤਾ ਕਰ ਦਿੱਤਾ ਕਿ ਸਤਿਗੁਰੂ ਜੀ, ਭਾਈ ਧਰਮ ਸਿੰਘ ਅਤੇ ਭਾਈ ਦਇਆ ਸਿੰਘ ਸਮੇਤ, ਵੱਖੋ-ਵੱਖਰੇ ਰਾਹਾਂ ਰਾਹੀਂ ਗੜ੍ਹੀ ਤੋਂ ਬਾਹਰ ਚਲੇ ਜਾਣਗੇ। ਸਤਿਗੁਰਾਂ ਨੂੰ ਪੰਜਾਂ ਸਿੰਘਾਂ ਨੇ ਮਿਲ ਕੇ ਗੁਰਮਤੇ ਬਾਰੇ ਦੱਸਿਆ ਅਤੇ ਗੜ੍ਹੀ ਨੂੰ ਛੱਡ ਕੇ ਚਲੇ ਜਾਣ ਲਈ ਬੇਨਤੀ ਕੀਤੀ। ਸ੍ਰੀ ਅਨੰਦਪੁਰ ਸਾਹਿਬ ਦੀ ਧਰਤੀ ਉੱਤੇ ਨਿਸਚਿਤ ਕੀਤੇ ਸਿਧਾਂਤ ਕਿ "ਖ਼ਾਲਸਾ ਪੰਥ ਲਈ 'ਪੰਜ ਪਿਆਰੇ' ਗੁਰੂ ਰੂਪ ਹਨ। ਪੰਜ ਪਿਆਰਿਆਂ ਦਾ ਹੁਕਮ 'ਗੁਰੂ ਕਾ ਹੁਕਮ' ਮੰਨ ਕੇ ਪਾਲਣਾ ਕੀਤੀ ਜਾਵੇ।" ਅਨੁਸਾਰ ਸਤਿਗੁਰੂ ਜੀ, ਭਾਈ ਦਇਆ ਸਿੰਘ ਅਤੇ ਭਾਈ ਧਰਮ ਸਿੰਘ ਫ਼ੈਸਲੇ ਅਨੁਸਾਰ ਦੁਸ਼ਮਣ ਨੂੰ ਵੰਗਾਰਦਿਆਂ ਅਤੇ ਲਲਕਾਰਦਿਆਂ ਗੜ੍ਹੀ ਤੋਂ ਬਾਹਰ ਚੱਲ ਪਏ। 'ਜ਼ਫ਼ਰਨਾਮਹ' ਵਿਚ ਸਤਿਗੁਰਾਂ ਨੇ ਔਰੰਗਜ਼ੇਬ ਨੂੰ ਲਿਖਿਆ ਹੈ ਕਿ "ਉਸ ਸਮੇਂ ਅਕਾਲ ਪੁਰਖ ਦੀ ਕਿਰਪਾ ਦੁਆਰਾ ਉਹ ਬੜੇ ਸਹਿਜ ਅਤੇ ਆਰਾਮ ਨਾਲ ਨਿਕਲ ਗਏ ਅਤੇ ਕਿਸੇ ਨੇ ਵੀ ਉਨ੍ਹਾਂ ਨੂੰ ਘੇਰਨ ਦੀ ਜੁਰਅਤ ਨਹੀਂ ਕੀਤੀ। ਨਾ ਅਸਾਡਾ ਰਤਾ ਵਾਲ ਵਿੰਗਾ ਹੋਇਆ ਤੇ ਨਾ ਸਾਡੇ ਸਰੀਰ ਨੂੰ ਕੋਈ ਨੁਕਸਾਨ ਪਹੁੰਚਿਆ ਕਿਉਂਕਿ 'ਸ਼ਤਰੂ-ਹਰਤਾ ਪਰਮੇਸ਼ਰ' ਨੇ ਆਪ ਸਾਨੂੰ ਮੁਸੀਬਤਾਂ ਵਿੱਚੋਂ ਕੱਢ ਲਿਆਂਦਾ।" ਸਤਿਗੁਰੂ ਜੀ ਇਉਂ ਫ਼ੁਰਮਾਉਂਦੇ ਹਨ:

**ਨ ਪੇਚੀਦਹ ਮੂਏ ਨ ਰੰਜੀਦਹ ਤਨ।**
**ਕਿ ਬੇਰੂੰ ਖ਼ੁਦਾਵੁਰਦ ਦੁਸ਼ਮਨ ਸ਼ਿਕਨ।**

ਉਪਰੰਤ ਸਤਿਗੁਰਾਂ ਨੇ ਭਾਈ ਸੰਗਤ ਸਿੰਘ ਨੂੰ ਆਪਣੇ ਅਸਤਰ, ਬਸਤਰ, ਸ਼ਸਤਰ ਅਤੇ ਕਲਗ਼ੀ ਸਜਾ ਕੇ ਗੜ੍ਹੀ ਦੇ ਸਿਖਰ, ਜਿਥੋਂ ਗੁਰੂ ਸਾਹਿਬ ਆਪ ਜੰਗ ਦਾ ਸੰਚਾਲਨ ਕਰਦੇ ਰਹੇ ਸਨ, ਉੱਤੇ ਜਾ ਕੇ ਸਜਣ ਲਈ ਆਖਿਆ। ਇਸ ਤੱਥ ਦੀ ਪੁਸ਼ਟੀ ਵੱਖ-ਵੱਖ ਇਤਿਹਾਸਕਾਰਾਂ ਨੇ ਵੀ ਕੀਤੀ ਹੈ। ਅਗਲੇ ਦਿਨ ਬਾਕੀ ਦੇ ਸਿੰਘ ਮੈਦਾਨ-ਏ-

ਜੰਗ ਵਿਚ ਪੂਰੇ ਜੰਗੀ ਜੌਹਰ ਦਿਖਾਉਂਦੇ, ਦੁਸ਼ਮਣਾਂ ਨੂੰ ਧੂਲ ਚਟਾਉਂਦੇ ਹੋਏ ਸ਼ਹੀਦੀ ਪਾ ਗਏ ਅਤੇ ਸਭ ਤੋਂ ਮਗਰੋਂ ਭਾਈ ਸੰਗਤ ਸਿੰਘ ਜੀ ਮੈਦਾਨ-ਏ-ਜੰਗ ਵਿਚ ਪੂਰੇ ਜੋਸ਼ ਅਤੇ ਖ਼ਾਲਸਾਈ ਜਜ਼ਬੇ ਨਾਲ ਉਤਰੇ ਅਤੇ ਦੁਸ਼ਮਣਾਂ ਦੀਆਂ ਸਫਾਂ ਵਿਚ ਖਲਬਲੀ ਮਚਾਉਂਦਿਆਂ ਅਤੇ ਉਨ੍ਹਾਂ ਦੀਆਂ ਲੋਥਾਂ ਦੇ ਸੱਥਰ ਲਾਉਂਦਿਆਂ ਸ਼ਹੀਦੀ ਜਾਮ ਪੀ ਗਏ। ਦੁਸ਼ਮਨਾਂ ਨੇ ਭਾਈ ਸੰਗਤ ਸਿੰਘ ਜੀ ਨੂੰ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਸਮਝ ਕੇ ਉਨ੍ਹਾਂ ਦਾ ਸੀਸ ਧੜ ਤੋਂ ਵੱਖ ਕਰ ਕੇ ਚੰਗਾ-ਚੋਖਾ ਮਾਣ ਅਤੇ ਇਨਾਮ ਪ੍ਰਾਪਤ ਕਰਨ ਹਿੱਤ ਸੂਬਾ ਸਰਹੰਦ ਦੇ ਪੇਸ਼ ਕੀਤਾ। ਜਿਥੇ ਪਹਿਚਾਣ ਉਪਰੰਤ ਸੱਚਾਈ ਦਾ ਪਤਾ ਲੱਗਿਆ ਅਤੇ ਦੁਸ਼ਮਨਾਂ, ਖ਼ਾਸ ਕਰਕੇ ਸੂਬਾ ਸਰਹੰਦ ਨੂੰ, ਭਾਰੀ ਮਾਯੂਸੀ ਅਤੇ ਨਮੋਸ਼ੀ ਹੋਈ। ਇਸ ਤਰ੍ਹਾਂ ਬਹੁਤ ਭਾਰੀ ਜਾਨੀ-ਮਾਲੀ ਨੁਕਸਾਨ ਕਰਾਉਣ ਦੇ ਬਾਵਜੂਦ ਦੁਸ਼ਮਨਾਂ ਨੂੰ ਆਪਣੇ ਨਿਸ਼ਾਨੇ ਦੀ ਪ੍ਰਾਪਤੀ ਨਾ ਹੋ ਸਕੀ ਅਤੇ ਉਹ ਇਕ ਤਰ੍ਹਾਂ ਨਾਲ ਜੰਗ ਵਿਚ ਹਾਰ ਖਾ ਕੇ ਖ਼ਾਲੀ ਹੱਥ ਵਾਪਸ ਪਰਤੇ।

ਗੁਰੂ ਸਾਹਿਬ ਜੀ ਨੇ ਚਮਕੌਰ ਦੀ ਗੜ੍ਹੀ ਛੱਡਣ ਉਪਰੰਤ ਮਾਛੀਵਾੜੇ ਦੀ ਧਰਤੀ ਉੱਤੇ ਪਹੁੰਚ ਕੇ ਉਨ੍ਹਾਂ ਨੇ ਅਕਾਲ ਪੁਰਖ ਨੂੰ ਸੰਬੋਧਨ ਹੁੰਦਿਆਂ ਨਿਮਨ ਸ਼ਬਦ ਦਾ ਉਚਾਰਨ ਕੀਤਾ :

**ਮਿਤ੍ਰ ਪਿਆਰੇ ਨੂੰ ਹਾਲ ਮੁਰੀਦਾਂ ਦਾ ਕਹਿਣਾ।**
**ਤੁਧੁ ਬਿਨੁ ਰੋਗੁ ਰਜਾਈਆਂ ਦਾ ਓਢਣ ਨਾਗ ਨਿਵਾਸਾਂ ਦੇ ਰਹਿਣਾ।**
**ਸੂਲ ਸੁਰਾਹੀ ਖ਼ੰਜਰੁ ਪਿਆਲਾ ਬਿੰਗ ਕਸਾਈਆਂ ਦਾ ਸਹਿਣਾ।**
**ਯਾਰੜੇ ਦਾ ਸਾਨੂੰ ਸਥਰੁ ਚੰਗਾ ਭੱਠ ਖੇੜਿਆਂ ਦਾ ਰਹਿਣਾ।**

*(ਸ਼ਬਦ ਹਜਾਰੇ ਪਾ: ੧੦)*



ਉਪਰੰਤ ਦੀਨਾ ਕਾਂਗੜ ਪਹੁੰਚ ਕੇ ਫ਼ਾਰਸੀ ਜ਼ੁਬਾਨ ਵਿਚ ਔਰੰਗਜ਼ੇਬ ਨੂੰ ਲਿਖੇ ਅਤੇ ਭੇਜੇ 'ਜ਼ਫ਼ਰਨਾਮਹ' ਨੂੰ ਕਲਮਬੰਦ ਕੀਤਾ। ਦੁਨੀਆਂ ਦੇ ਧਾਰਮਿਕ ਅਤੇ ਸਮਾਜਿਕ ਸਾਹਿੱਤ ਵਿਚ ਇਸ ਮਹਾਨ ਅਤੇ ਲਾਸਾਨੀ ਦਸਤਾਵੇਜ਼ ਦੇ ਮੁਕਾਬਲੇ ਦਾ ਹੋਰ ਕੋਈ ਦਸਤਾਵੇਜ਼ ਪ੍ਰਾਪਤ ਨਹੀਂ ਹੈ। 'ਜ਼ਫ਼ਰਨਾਮਹ' ਦੀ ਰੋਸ਼ਨੀ ਵਿਚ ਚਮਕੌਰ ਦੀ ਜੰਗ ਅਤੇ ਔਰੰਗਜ਼ੇਬ ਨੂੰ ਬੜੀ ਦਲੇਰੀ ਨਾਲ ਲਿਖੇ ਆਪਣੇ ਵਿਚਾਰਾਂ ਅਤੇ ਪਾਈਆਂ ਲਾਹਨਤਾਂ ਬਾਰੇ ਵਿਚਾਰ ਕਰਨ ਦਾ ਯਤਨ ਕਰ ਰਹੇ ਹਾਂ।

ਸਾਹਿਬ-ਏ-ਕਮਾਲ, ਤੇਗ਼ੋ-ਤੀਰ, ਤਲਵਾਰ ਦੇ ਧਨੀ, ਲਾਸਾਨੀ ਯੋਧੇ, ਨਿਵੇਕਲੇ 'ਸੰਤ-ਸਿਪਾਹੀ' ਫ਼ੌਜਾਂ ਦੇ ਸਿਪਾਹ-ਸਲਾਰ, ਸ੍ਰੇਸ਼ਟ ਯੁੱਧ ਨੀਤੀਵਾਨ, ਸਰਬੰਸਦਾਨੀ, ਅਜੀਬ ਠਰ੍ਹੰਮੇ, ਸਹਿਜ, ਸਹਿਨਸ਼ੀਲਤਾ ਦੇ ਮੁਜੱਸਮੇ ਅਤੇ ਮਹਾਨ ਵਿਦਵਾਨ ਅਤੇ ਵਿਦਵਾਨਾਂ ਦੇ ਕਦਰਦਾਨ ਅਤੇ ਅਨੂਠੇ ਸਾਹਿੱਤਕਾਰ ਮਹਾਨ ਕੀਰਤਨ ਰਸੀਏ, ਸੰਗੀਤ ਪ੍ਰੇਮੀ ਅਤੇ ਪਰਮਾਤਮਾ ਦੀ ਰਜ਼ਾ, ਹੁਕਮ ਅਤੇ ਭਾਣੇ ਵਿਚ ਅਡੋਲ, ਅਹਿੱਲ ਅਤੇ ਸ਼ਾਂਤ-ਚਿੱਤ ਰਹਿਣ ਵਾਲੇ ਪਹਾੜ ਤੋਂ ਵੀ ਵੱਡੇ ਜਿਗਰੇ ਵਾਲੇ ਸ੍ਰੀ ਗੁਰੂ ਗੋਬਿੰਦ ਸਿੰਘ ਵੱਲੋਂ ਦੁਨੀਆਂ ਦੇ ਝੂਠੇ, ਬੇਈਮਾਨ, ਧਨ-ਦੌਲਤ ਅਤੇ ਤਖ਼ਤ ਦੀ ਭੁੱਖ ਵਾਲੇ ਜਾਬਰ ਤੇ ਜ਼ਾਲਮ ਅਤੇ ਅਨੈਤਿਕ ਔਰੰਗਜ਼ੇਬ ਆਲਮਗੀਰ ਨੂੰ ਦੀਨਾ ਕਾਂਗੜ ਦੀ ਧਰਤੀ ਤੋਂ ਫ਼ਾਰਸੀ ਜ਼ੁਬਾਨ ਵਿਚ ਲਿਖੇ ਤੇ ਭੇਜੇ 'ਜ਼ਫ਼ਰਨਾਮਹ' ਤਥਾ 'ਫ਼ਤਹ ਦੀ ਚਿੱਠੀ'

ਵਿਚ ਉਨ੍ਹਾਂ ਨੇ ਪੂਰੀ ਚੜ੍ਹਦੀ ਕਲਾ ਵਿਚ ਰਹਿੰਦਿਆਂ ਚਮਕੌਰ ਦੀ ਜੰਗ ਵਿਚ ਮੁਗ਼ਲ-ਪਠਾਣ ਫ਼ੌਜਾਂ ਦੀ ਕਾਇਰਤਾ, ਡਰਪੋਕਤਾ ਅਤੇ ਸਿੰਘਾਂ-ਸੂਰਮਿਆਂ ਦੀ ਦਿਲਾਵਰੀ ਦਾ ਸ਼ਬਦ ਚਿਤ੍ਰ ਬਾਖ਼ੂਬੀ ਉਕਰਿਆ ਹੈ, ਉਸ ਦੇ ਅਨੁਸਾਰ ਹੀ ਸੰਖੇਪ ਵਿਚ ਵਿਚਾਰ ਕਰ ਰਹੇ ਹਾਂ। ਗੁਰੂ ਗੋਬਿੰਦ ਸਿੰਘ ਗ਼ਰੀਬਾਂ-ਮਸਕੀਨਾਂ ਵਿਚ ਗ਼ਰੀਬ ਅਤੇ ਫ਼ਕੀਰ ਪ੍ਰੰਤੂ ਸ਼ਹਿਨਸ਼ਾਹਾਂ ਵਿਚ ਸ਼ਾਹਿ-ਸ਼ਹਿਨਸ਼ਾਹ ਸਨ। ਉਨ੍ਹਾਂ ਨੇ ਆਪਣੇ ਜੀਵਨ-ਸੰਘਰਸ਼ ਦੌਰਾਨ ਗ਼ਰੀਬੀ-ਅਮੀਰੀ, ਅਤੇ ਸੁੱਖ-ਦੁੱਖ ਪਾਤਸ਼ਾਹੀ-ਫ਼ਕੀਰੀ ਨੂੰ ਇਕ-ਸਮਾਨ ਹੀ ਸਮਝਿਆ ਹੈ। ਹਮੇਸ਼ਾ ਹੀ ਚੜ੍ਹਦੀ ਕਲਾ, ਸਹਿਜ ਅਤੇ ਧੀਰਜ ਵਿਚ ਵਿਚਰਨ ਵਾਲੇ ਕਦੇ ਵੀ ਪਛਤਾਵਾ, ਝੋਰਾ, ਕਲ੍ਹਾ-ਕਲੇਸ਼, ਚੰਗੇ-ਮਾੜੇ ਹਾਲਾਤ ਉਨ੍ਹਾਂ ਦੇ ਨੂਰਾਨੀ ਅਤੇ ਦੈਵੀ ਜਾਹ-ਓ-ਜਲਾਲ ਨੂੰ ਅਸਰ-ਅੰਦਾਜ਼ ਨਾ ਕਰ ਸਕੇ। ਨਿਰਸੰਦੇਹ! ਪਾਤਸ਼ਾਹਾਂ ਦੇ ਪਾਤਸ਼ਾਹ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਸ਼ਖ਼ਸੀਅਤ ਹਰ ਪੱਖੋਂ ਲਾਸਾਨੀ ਅਤੇ ਬੇਜੋੜ ਸੀ। ਭਾਈ ਨੰਦ ਲਾਲ ਗੋਯਾ ਆਪਣੀ ਰਚਨਾ *ਤੌਸੀਫ਼ੋ ਸਨਾ* ਵਿਚ ਸਤਿਗੁਰਾਂ ਨੂੰ "ਨਾਸਰੋ ਮਨਸੂਰ, ਏਜਦੀ ਮਨਜ਼ੂਰ, ਹੱਕ਼ ਰਾ ਗੰਜੂਰ, ਜੁਮਲਾ ਫੈਜ਼ਿ ਨੂਰ, ਸ਼ਾਹਿ ਸ਼ਹਿਨਸ਼ਾਹ, ਬਰ ਦੋ ਆਲਮ ਸ਼ਾਹ ਅਤੇ ਬਾਦਸ਼ਾਹ ਦਰਵੇਸ਼ ਗੁਰੂ ਗੋਬਿੰਦ, ਕਾਦਿਰੇ ਹਰ ਕਾਰ ਗੁਰੂ ਗੋਬਿੰਦ ਸਿੰਘ, ਬੇਕਸਾਰਾਂ ਯਾਰ ਗੁਰੂ ਗੋਬਿੰਦ ਸਿੰਘ" ਆਦਿ ਲਕਬਾਂ ਅਤੇ ਸਦਗੁਣਾਂ ਨਾਲ ਨਿਹਾਰ ਕੇ, ਪੁਕਾਰ ਕੇ ਅਤੇ ਸਤਿਕਾਰ ਕੇ ਕਹਿੰਦਿਆਂ ਉਨ੍ਹਾਂ ਦੀ ਅਗੰਮੀ, ਅਜੂਬੀ, ਦੈਵੀ, ਸ਼ਖ਼ਸੀਅਤ ਬਾਰੇ ਬਾਖ਼ੂਬੀ ਬਿਆਨ ਕਰਦੇ ਹਨ।

ਗੁਰੂ ਸਾਹਿਬ ਔਰੰਗਜ਼ੇਬ ਨੂੰ ਲਿਖਦੇ ਹਨ ਕਿ ਜੇਕਰ 40 ਭੁੱਖੇ-ਭਾਣੇ ਸਿੰਘਾਂ ਉੱਤੇ ਕੁਰਾਨ ਦੀਆਂ ਖਾਧੀਆਂ ਕਸਮਾਂ ਤੋੜ ਕੇ ਤੇਰੀ ਫ਼ੌਜ ਦਾ ਟਿੱਡੀ ਦਲ ਅਚਾਨਕ ਇਕਦਮ ਮੱਖੀਆਂ ਵਾਂਗ ਹਮਲਾਵਰ ਹੋ ਜਾਵੇ ਤਾਂ ਵੱਡੇ ਤੋਂ ਵੱਡਾ ਬਲਵਾਨ ਜਾਂਬਾਜ਼ ਅਜਿਹੇ ਹਾਲਾਤ ਵਿਚ ਕੀ ਕਰ ਸਕਦਾ ਹੈ। ਉਹ ਲਿਖਦੇ ਹਨ:

**ਗੁਰਸਨਹ ਚਿ ਕਾਰੇ ਕੁਨਦ ਚਿਹਲ ਨਰ ॥**
**ਕਿ ਦਹ ਲਕ ਬਰਾਯਦ ਬਰੋ ਬੇਖਬਰ ॥**

ਤਥਾ:

**ਕਿ ਪੈਮਾਂ ਸ਼ਿਕਨ ਬੇਦਰੰਗ ਆਮਦੰਦ ॥**
**ਮਯਾਂ ਤੇਗ਼ੋ ਤੀਰੋ ਤੁਫ਼ੰਗ ਆਮਦੰਦ ॥**

ਗੁਰੂ ਜੀ ਲਿਖਦੇ ਹਨ ਕਿ ਅਜਿਹੇ ਹਾਲਾਤ ਕਾਰਨ ਮੈਨੂੰ ਮਜਬੂਰ ਹੋ ਕੇ ਤੀਰ, ਤਲਵਾਰ ਆਦਿ ਚੁੱਕਣੇ ਪਏ ਅਤੇ ਜੱਗ ਜਾਣਦਾ ਹੈ ਕਿ ਜੇਕਰ ਸ਼ਾਂਤੀ ਕਾਇਮ ਰੱਖਣ ਲਈ ਹੋਰ ਸਾਰੇ ਹੀਲੇ, ਢੰਗ ਤਰੀਕੇ ਅਤੇ ਯਤਨ ਨਾਕਾਮਯਾਬ ਹੋ ਜਾਣ ਤਾਂ ਸਵੈ-ਰੱਖਿਆ ਅਤੇ ਧਰਮ, ਹੱਕ, ਸੱਚ ਅਤੇ ਸਿਧਾਂਤ ਦੀ ਰੱਖਿਆ ਲਈ ਮਜਬੂਰਨ ਹਥਿਆਰ ਚੁੱਕਣੇ ਜਾਇਜ਼ ਹਨ। ਗੁਰੂ ਸਾਹਿਬ ਇਉਂ ਫ਼ੁਰਮਾਉਂਦੇ ਹਨ:

**ਬ-ਲਾਚਾਰਗੀ ਦਰਮਿਯਾਂ ਆਮਦੰਦ ॥**
**ਬ-ਤਦਬੀਰਿ ਤੀਰੋ ਤੁਫ਼ੰਗ ਆਮਦੰਦ ॥**

ਤਥਾ :

**ਚੂ ਕਾਰ ਅਜ਼ ਹਮਹ ਹੀਲਤੇ ਦਰ ਗੁਜ਼ਸ਼ਤ ॥**
**ਹਲਾਲ ਅਸਤ ਬੁਰਦਨ ਬ ਸ਼ਮਸੀਰ ਦਸਤ ॥**

ਸਤਿਗੁਰੂ ਫ਼ਰੇਬੀ ਬਾਦਸ਼ਾਹ ਦੀ ਮਰੀ ਹੋਈ ਜ਼ਾਲਮ ਜ਼ਮੀਰ ਨੂੰ ਝੰਜੋੜਦਿਆਂ ਹੋਇਆ ਲਿਖਦੇ ਹਨ ਕਿ ਜੇਕਰ ਮੈਨੂੰ ਪਤਾ ਹੁੰਦਾ ਕਿ ਤੂੰ ਲੂੰਬੜ ਚਾਲਾਂ ਚੱਲ ਰਿਹਾ ਹੈਂ ਅਤੇ ਕੁਰਾਨ ਸ਼ਰੀਫ਼ ਦੀਆਂ ਝੂਠੀਆਂ ਸਹੁੰ-ਸੁਗੰਦਾਂ ਖਾ ਰਿਹਾ ਹੈਂ। ਤੂੰ ਈਮਾਨ ਤੋਂ ਗਿਰਿਆ ਹੋਇਆ 'ਟਕੇ ਦੀ ਮੁਰੀਦ' ਦੌਲਤ ਅਤੇ ਰਾਜਕੀ ਸ਼ਕਤੀ (ਤਖ਼ਤ) ਦਾ ਭੁੱਖਾ ਹੈਂ, ਵਾਅਦਾ ਖ਼ਿਲਾਫ਼ ਹੈਂ, ਤਾਂ ਮੈਂ ਤੇਰੇ ਉੱਤੇ ਯਕੀਨ ਨਾ ਕਰਦਾ ਅਤੇ ਫਿਰ ਅੱਜ ਹਾਲਾਤ ਹੋਰ ਦੇ ਹੋਰ ਹੁੰਦੇ :

**ਨ-ਦਾਨਮ ਕਿ ਈਂ ਮਰਦਿ ਰੋਬਾਹਿ ਪੇਚ ॥**
**ਵਗਰ ਹਰਗਿਜ਼ੀਂ ਰਾਹ ਨਿਯਾਰਦ ਬਹੇਚ ॥**

ਤਥਾ :

**ਨ ਦਾਨਮ ਕਿ ਈਂ ਮਰਦਿ ਪੈਮਾਂ ਸ਼ਿਕਨ ॥**
**ਕਿ ਦੌਲਤ ਪ੍ਰਸਤਸਤੁ ਈਮਾਂ ਫ਼ਿਗਨ ॥**

ਮਹਾਨ ਸੂਫ਼ੀ ਫ਼ਕੀਰ ਬਾਬਾ ਫ਼ਰੀਦ ਜੀ ਵੀ ਅਜਿਹੇ ਅਡੰਬਰ ਕਰਨ ਵਾਲੇ ਧਰਮ ਦਾ ਮਖੌਟਾ ਪਹਿਨ ਕੇ ਧਾਰਮਿਕ ਹੋਣ ਦਾ ਡਰਾਮਾ ਕਰ ਕੇ ਦੁਨੀਆਂ ਨਾਲ ਧੋਖਾ ਕਰਨ ਵਾਲੇ ਮਨੁੱਖ ਨੂੰ 'ਕੱਚਾ ਮਨੁੱਖ' ਕਹਿੰਦੇ ਹਨ : "ਦਿਲਹੁ ਮੁਹਬਤਿ ਜਿੰਨ੍ ਸੇਈ ਸਚਿਆ ॥ ਜਿਨ੍ ਮਨਿ ਹੋਰੁ ਮੁਖਿ ਹੋਰੁ ਸਿ ਕਾਂਢੇ ਕਚਿਆ ॥"[16]

ਦੁਨੀਆਂ ਦੇ ਇਤਿਹਾਸ ਵਿਚ ਸ਼ਾਇਦ ਹੀ ਕਿਸੇ ਬਲਵਾਨ ਤੋਂ ਬਲਵਾਨ ਬਹਾਦਰ ਸ਼ਖ਼ਸੀਅਤ ਨੇ ਸਾਰਾ ਕੁਝ ਲੁਟਾ ਚੁੱਕਣ ਤੋਂ ਬਾਅਦ ਇਤਨੀ ਦਲੇਰੀ, ਦ੍ਰਿੜ੍ਹਤਾ ਅਤੇ ਬੇਬਾਕੀ ਨਾਲ ਇਸ ਤਰ੍ਹਾਂ ਕਿਹਾ ਹੋਵੇ, ਜਿਸ ਤਰ੍ਹਾਂ ਸਤਿਗੁਰਾਂ ਨੇ ਆਪਣੇ ਸਮੇਂ ਦੇ ਸ਼ਕਤੀਸ਼ਾਲੀ, ਪ੍ਰੰਤੂ ਧੁਰ ਦੇ ਬੇਈਮਾਨ, ਪਿਤਾ, ਭਰਾਵਾਂ ਅਤੇ ਹਜ਼ਾਰਾਂ (ਹਮ ਮਜ਼ਹਬ) ਮੁਸਲਮਾਨਾਂ ਦੇ ਕਾਤਲ ਜ਼ਾਲਮ, ਜ਼ੁਲਮੀ ਅਤੇ ਜਾਬਰ ਬਾਦਸ਼ਾਹ ਨੂੰ ਇਉਂ ਕਿਹਾ ਹੋਵੇ ਕਿ ਤੂੰ ਅਤਿ ਦਰਜੇ ਦਾ ਫ਼ਰੇਬੀ ਅਤੇ ਲਾਲਚੀ ਹੈਂ ਅਤੇ ਤੇਰਾ ਹਜ਼ਰਤ ਮੁਹੰਮਦ ਸਾਹਿਬ ਉੱਤੇ ਵੀ ਯਕੀਨ ਨਹੀਂ ਹੈ। ਤੇਰੇ ਦਿਲ ਵਿਚ ਹੋਰ ਅਤੇ ਮੂੰਹ ਵਿਚ ਹੋਰ ਹੈ ਅਤੇ ਤੂੰ ਬਚਨ ਦਾ ਕੱਚਾ ਹੈਂ। ਮੁਲਾਹਜ਼ਾ ਫ਼ੁਰਮਾਉ :

**ਨ ਈਮਾਂ ਪ੍ਰਸਤੀ ਨ ਔਜਾਇ ਦੀਂ ॥**
**ਨ ਸਾਹਿਬ ਸ਼ਨਾਮੀ ਨ ਮੁਹੰਮਦ ਯਕੀਂ ॥**

ਤਥਾ :

**ਹਰਾਂ ਕਸ ਕਿ ਈਮਾਂ-ਪ੍ਰਸਤੀ ਕੁਨਦ ॥**
**ਨ ਪੈਮਾਂ ਖ਼ੁਦਸ਼, ਪੇਸ਼ੋ ਪਸਤੀ ਕੁਨਦ ॥**

16. ਆਸਾ ਸੇਖ ਫਰੀਦ ਜੀ, ਪੰਨਾ 488.

ਤਥਾ :

**ਹਮੂ ਮਰਦ ਬਾਯਦ ਸ਼ਵਦ ਸੁਖਨਵਰ॥**
**ਨ ਸ਼ਿਕਮੇ ਦਿਗਰ ਦਰ ਦਹਾਨਿ ਦਿਗਰ॥**

ਗੁਰੂ ਪਾਤਸ਼ਾਹ ਮੱਕਾਰ ਬਾਦਸ਼ਾਹ ਨੂੰ ਸ਼ਰਮਸਾਰ ਕਰਦਿਆਂ ਅਤੇ ਉਸ ਦੀ ਮਰੀ ਹੋਈ ਜ਼ਮੀਰ ਨੂੰ ਠਕੋਰਦਿਆਂ ਅਤੇ ਹਉਮੈ-ਹੰਕਾਰ ਨਾਲ ਪਲੀਤ ਹੋਈ ਆਤਮਾ ਨੂੰ ਝੰਜੋੜਦਿਆਂ ਹੋਇਆਂ ਲਿਖਦੇ ਹਨ ਕਿ ਜੇਕਰ ਤੂੰ ਤੇਰੇ ਲਿਖਤੀ ਰੂਪ ਵਿਚ ਘੱਲੇ ਕਸਮਨਾਮੇ, ਭਰੋਸੇ, ਖਾਧੀਆਂ ਕੁਰਾਨ ਸ਼ਰੀਫ਼ ਦੀਆਂ ਕਸਮਾਂ ਅਤੇ ਭੇਜੀ 'ਯਕੀਨ ਦਹਾਨੀ' ਵੇਖਣੀ ਚਾਹੁੰਦਾ ਹੈਂ ਤਾਂ ਮੈਂ ਤੈਨੂੰ ਉਹ ਵੀ ਭੇਜ ਸਕਦਾ ਹਾਂ। ਤੈਨੂੰ ਚਾਹੀਦਾ ਹੈ ਕਿ ਤੂੰ ਸੱਚੇ ਰੱਬ ਨੂੰ ਪਛਾਣੇਂ ਅਤੇ ਨਿਰਦੋਸ਼ ਲੋਕਾਂ ਉੱਤੇ ਜ਼ੁਲਮ-ਓ-ਸਿਤਮ ਨਾ ਢਾਹੇਂ। ਔਰੰਗਜ਼ੇਬ ਤੂੰ ਇਉਂ ਅਵੇਸਲਾ ਨਾ ਹੋ। ਪਰਮਾਤਮਾ ਦੀ ਪਛਾਣ ਕਰ। ਉਹ ਬੜਾ ਹੀ ਨਿਆਇਸ਼ੀਲ-ਬੇਪ੍ਰਵਾਹ ਹੈ ਅਤੇ ਕਿਸੇ ਦੀ ਖ਼ੁਸ਼ਾਮਦ ਦਾ ਖ਼ਾਸਤਗਾਰ ਨਹੀਂ ਹੈ। ਗੁਰੂ ਜੀ ਇਸ ਤਰ੍ਹਾਂ ਬਾਦਸ਼ਾਹ ਦੀ ਗੁਨਾਹਗਾਰ ਆਤਮਾ ਨੂੰ ਲਾਹਨਤਾਂ ਪਾਉਂਦੇ ਹੋਏ ਫਿਟਕਾਰਦੇ ਹਨ :

**ਤੁਰਾ ਗਰ ਬਬਾਯਦ ਆਂ ਕਉਲੇ ਕੁਰਾਂ॥**
**ਬਨਿਜ਼ਦੇ ਸੁਮਾ ਰਾ ਰਸਾਨਮ ਹਮਾਂ॥**

ਤਥਾ :



**ਬਬਾਯਦ ਕਿ ਯਜ਼ਦਾਂ ਸ਼ਨਾਸ਼ੀ ਕੁਨੀ॥**
**ਨ ਗੁਫ਼ਤਹ ਕਸੇ ਕਸ ਖ਼ਰਾਸ਼ੀ ਕੁਨੀ॥**

ਤਥਾ :

**ਤੂ ਗਾਫ਼ਿਲ ਮਸ਼ੌ ਮਰਦ ਯਜ਼ਦਾਂ ਸ਼ਨਾਸ਼॥**
**ਕਿ ਓ ਬੇ ਨਿਯਾਜ਼ ਅਸਤ ਓ ਬੇ-ਸਿਪਾਸ॥**

ਸ੍ਰੀ ਗੁਰੂ ਗੋਬਿੰਦ ਸਿੰਘ ਜੀ ਬਾਦਸ਼ਾਹ ਨੂੰ ਸਖ਼ਤ ਤਾਅਨਾ ਮਾਰਦੇ ਹੋਏ ਲਾਹਨਤ ਪਾਉਂਦੇ ਹੋਏ ਕਹਿੰਦੇ ਹਨ ਕਿ ਜਿਸ ਆਦਮੀ (ਔਰੰਗਜ਼ੇਬ) ਲਈ ਤੌਹੀਦ, ਕੁਰਾਨ ਸ਼ਰੀਫ਼ ਅਤੇ ਹਜ਼ਰਤ ਮੁਹੰਮਦ ਸਾਹਿਬ ਦਾ ਕੋਈ ਅਦਬ-ਸਤਿਕਾਰ ਨਹੀਂ ਹੈ, ਉਸ ਉੱਤੇ ਹੁਣ ਕੋਈ ਯਕੀਨ ਨਹੀਂ ਹੈ ਅਤੇ ਜਿਹੜਾ ਵਿਸ਼ਵਾਸਘਾਤੀ ਅਤੇ ਅਕ੍ਰਿਤਘਣ ਹੈ, ਆਪਣੇ ਸਕੇ-ਸੰਬੰਧੀਆਂ ਦਾ ਵੀ ਕਾਤਲ ਹੈ; ਉਸ ਉੱਤੇ ਮੈਨੂੰ ਹੁਣ ਕੋਈ ਇਤਬਾਰ ਨਹੀਂ ਰਿਹਾ, ਭਾਵੇਂ ਤੂੰ ਸੌ-ਸੌ ਕਸਮਾਂ ਖਾਵੇਂ। ਤੈਨੂੰ ਪਰਮਾਤਮਾ ਉੱਤੇ ਕੋਈ ਵਿਸ਼ਵਾਸ ਹੀ ਨਹੀਂ ਹੈ। ਮਰਦ ਉਹ ਹੈ ਜੋ ਆਪਣੇ ਬਚਨ ਦਾ ਪੂਰਾ ਹੋਵੇ। ਸਤਿਗੁਰੂ ਜੀ ਸਖ਼ਤ ਸ਼ਬਦਾਂ ਵਿਚ ਉਸ ਜ਼ਾਲਮ ਬਾਦਸ਼ਾਹ ਨੂੰ ਇਉਂ ਲਿਖਦੇ ਹਨ :

**ਕਿ ਈਂ ਮਰਦ ਰਾ ਜ਼ਰਹ ਏਤਬਾਰ ਨੇਸਤ॥**
**ਚਿ ਕਸਮੇ ਕੁਰਾਨਅਸਤ ਯਜ਼ਦਾਂ ਯਕੇਸ਼ਤ॥**

ਤਥਾ :

**ਚੁ ਕਸਮੇ ਕੁਰਾਂ ਸਦ ਕੁਨਦ ਇਖ਼ਤਿਯਾਰ॥**
**ਮਰਾ ਕਤਰਹ ਨਆਯਦ ਅਜ਼ੋ ਏਤਬਾਰ॥**

ਸਤਿਗੁਰੂ ਜੀ ਇਸ ਤਰ੍ਹਾਂ ਬਾਦਸ਼ਾਹ ਔਰੰਗਜ਼ੇਬ ਨੂੰ ਦੁਰ-ਲਾਹਨਤਾਂ ਪਾਉਂਦੇ ਹੋਏ ਅਤੇ ਉਸ ਨੂੰ ਉਸ ਦਾ ਅਸਲ ਚਿਹਰਾ ਨੰਗਾ ਕਰ ਕੇ ਵਿਖਾਉਂਦੇ ਹੋਏ ਉਸ ਦੇ ਅਖੌਤੀ ਵੱਡੇ ਬਲਵਾਨ ਸਿਪਾਹ-ਸਲਾਰਾਂ, ਜਰਨੈਲਾਂ ਅਤੇ ਯੋਧਿਆਂ ਦੀ ਮੈਦਾਨ-ਏ-ਜੰਗ ਵਿਚ ਹੋਈ ਦੁਰਗਤ, ਡਰਪੋਕਪੁਣਾ, ਕਮਜ਼ੋਰ, ਜਾਨ ਲੁਕਾਉਣ ਲਈ ਲੁਕਣ-ਮੀਟੀਆਂ ਖੇਡਣ ਵਾਲੀਆਂ ਕਾਇਰਤਾ ਭਰਪੂਰ ਕਰਤੂਤਾਂ ਦਾ ਪਰਦਾ ਇਉਂ ਫ਼ਾਸ਼ ਕਰਦੇ ਹਨ ਕਿ ਉਹ ਤਾਂ ਆਪਣੀਆਂ ਜਾਨਾਂ ਬਚਾਉਣ ਲਈ ਕੰਧ ਦੇ ਉਹਲੇ ਹੀ ਛਿਪੇ ਬੈਠੇ ਰਹੇ, ਕੁਝ ਜੰਗ ਦੇ ਮੈਦਾਨ ਵਿੱਚੋਂ ਭਗੌੜੇ ਹੀ ਹੋ ਗਏ ਅਤੇ ਕਈ ਥਰ ਥਰ ਕੰਬਦੇ ਦਿਖਾਈ ਦੇ ਰਹੇ ਸਨ। ਕੁਝ ਇਕ ਹੀ ਚੰਗੀ ਸੂਰਮਗਤੀ ਨਾਲ ਲੜੇ ਅਤੇ ਲੜਦਿਆਂ ਮੈਦਾਨ-ਏ-ਜੰਗ ਵਿਚ ਢਹਿ-ਢੇਰੀ ਹੋ ਗਏ। ਸਤਿਗੁਰੂ ਜੀ ਇਉਂ ਅਖੌਤੀ ਅਜਿੱਤ ਸਮਝੇ ਜਾਣ ਵਾਲੇ ਪਠਾਣਾਂ ਦੇ ਕਮਜ਼ੋਰ ਅਤੇ ਅਤਿ ਡਰਪੋਕ ਕਿਰਦਾਰ ਦਾ ਵੀ ਪਰਦਾਫ਼ਾਸ਼ ਕਰਦੇ ਹਨ। ਸਤਿਗੁਰੂ ਜੀ ਇਉਂ ਉਹ ਸਾਰੀ ਤਸਵੀਰ ਬਾਖ਼ੂਬੀ ਪੇਸ਼ ਕਰਦੇ ਹਨ। ਸਤਿਗੁਰੂ ਜੀ ਲਿਖਦੇ ਹਨ ਕਿ ਜੇਕਰ ਕੋਈ ਸ਼ੇਖ਼ੀਖ਼ੋਰ ਪਠਾਣ ਦੀਵਾਰ ਤੋਂ ਥੋੜ੍ਹਾ ਜਿਹਾ ਵੀ ਪਰ੍ਹਾਂ ਹੋਇਆ ਤਾਂ ਉਹ ਮੇਰਾ ਇੱਕੋ ਹੀ ਤੀਰ ਖਾ ਕੇ ਖ਼ੂਨ ਵਿਚ ਗ਼ਰਕ ਹੋ ਗਿਆ। ਗੁਰੂ ਜੀ ਇਉਂ ਫ਼ੁਰਮਾਉਂਦੇ ਹਨ:

**ਹਰਾਂ ਕਸ ਜ਼ਿ ਦੀਵਾਰ ਆਮਦ ਬਿਰੂੰ ॥**
**ਬੁ-ਖ਼ੁਰਦਨ ਯਕੇ ਤੀਰ ਸ਼ੁਦ ਗਰਕਿ ਖ਼ੂੰ ॥**



ਜਿਹੜੇ ਪਠਾਣ ਦੀਵਾਰ ਦੀ ਓਟ ਵਿਚ ਲੁੱਕ ਕੇ ਬੈਠੇ ਰਹੇ ਸਤਿਗੁਰੂ ਜੀ ਉਨ੍ਹਾਂ ਬਾਰੇ ਕਹਿੰਦੇ ਹਨ ਕਿ ਨਾ ਉਹ ਦੀਵਾਰ ਤੋਂ ਪਰ੍ਹਾਂ ਹਟੇ ਅਤੇ ਨਾਂ ਹੀ ਉਨ੍ਹਾਂ ਨੇ ਮੇਰਾ ਤੀਰ ਖਾਧਾ ਸਗੋਂ ਉਹ ਤਾਂ ਬੁਜ਼ਦਿਲਾਂ ਵਾਂਗ ਜਾਨ ਲੁਕੋਈ ਛੁਪੇ ਰਹੇ:

**ਕਿ ਬੇਰੂੰ ਨਯਾਮਦ ਕਸੇ ਜ਼ਾਂ ਦੀਵਾਰ ॥**
**ਨ-ਖ਼ੁਰਦੰਦ ਤੀਰੋ ਨ ਗਸ਼ਤੰਦ ਖ਼੍ਵਾਰ ॥**

ਗੁਰੂ ਸਾਹਿਬ ਨੇ ਨਵਾਬ ਮਲੇਰਕੋਟਲਾ ਦੇ ਭਰਾ ਨਾਹਰ ਖ਼ਾਨ, ਜਿਹੜਾ ਬੜੀ ਭਾਰੀ ਫ਼ੌਜ ਨਾਲ ਲੈ ਕੇ ਜੰਗ ਵਿਚ ਸ਼ਾਮਲ ਹੋਇਆ ਸੀ, ਬਾਰੇ ਲਿਖਿਆ ਹੈ ਕਿ ਜਿਉਂ ਹੀ ਉਹ ਦੀਵਾਰ ਤੋਂ ਥੋੜ੍ਹਾ ਦੂਰ ਹੋਇਆ, ਤੁਰੰਤ ਉਸ ਨੇ ਮੇਰੇ ਤੀਰ ਦਾ ਸੁਆਦ ਚੱਖਿਆ ਅਤੇ ਥਾਏਂ ਹੀ ਢੇਰੀ ਹੋ ਗਿਆ:

**ਚੁ-ਦੀਦਮ ਕਿ ਨਾਹਰ ਬਿਯਾਮਦ ਬਜੰਗ ॥**
**ਚਸ਼ੀਦਹ ਯਕੇ ਤੀਰਿ ਮਨ ਬੇ-ਦਰੰਗ ॥**

ਜਿਹੜੇ ਆਪਣੇ ਆਪ ਨੂੰ ਅਜਿੱਤ ਸਮਝਦੇ ਸਨ, ਉਹ ਪਠਾਣ ਦੂਰ ਮੈਦਾਨ ਵਿਚ ਖੜੇ ਬੜੀਆਂ ਸ਼ੇਖ਼ੀਆਂ ਮਾਰਦੇ ਰਹੇ, ਪ੍ਰੰਤੂ ਅਖ਼ੀਰ ਨੂੰ ਉਹ ਡਰਦੇ ਮਾਰੇ ਰਣ ਤੱਤੇ ਵਿਚ ਜੂਝਣ ਦੀ ਬਜਾਏ ਰਣ ਭੂਮੀ ਤੋਂ ਗਿੱਦੜਾਂ ਵਾਂਗ ਜਾਨ ਬਚਾ ਕੇ ਭੱਜ ਨਿਕਲੇ। ਗੁਰੂ ਜੀ ਇਉਂ ਫ਼ੁਰਮਾਉਂਦੇ ਹਨ:

**ਹਮਾਖ਼ਿਰ ਗੁਰੇਜ਼ੰਦ ਬਜਾਇ ਮੁਸਾਫ਼ ॥**
**ਬਸੇ ਖ਼ਾਨਾਂ ਖ਼ੁਰਦੰਦ, ਬੇਰੂੰ ਗੁਜ਼ਾਫ਼ ॥**

ਗੁਰੂ ਸਾਹਿਬ ਨੇ ਕੁਝ ਪਠਾਨਾਂ ਵੱਲੋਂ ਰਣਤੱਤੇ ਵਿਚ ਵਿਖਾਏ ਜੌਹਰ ਅਤੇ ਬਹਾਦਰੀ ਬਾਰੇ ਵੀ ਬਾਖ਼ੂਬੀ ਬਿਆਨ ਕੀਤਾ ਹੈ। ਉਹ ਲਿਖਦੇ ਹਨ ਕਿ ਅਫ਼ਗਾਨ ਪਠਾਣ ਜਰਨੈਲ ਜ਼ਾਫ਼ਰ ਬੇਗ ਬਿਜਲੀ ਅਤੇ ਤੂਫ਼ਾਨ ਵਾਂਗ ਝੂਮਦਿਆਂ ਮੈਦਾਨ-ਏ-ਜੰਗ ਵਿਚ ਆ ਗਰਜਿਆ ਅਤੇ ਉਸ ਨੇ ਕਈ ਹਮਲੇ ਸੂਝ-ਬੂਝ ਨਾਲ ਅਤੇ ਕਈ ਮੂਰਖਾਂ ਵਾਂਗ ਕੀਤੇ ਅਤੇ ਉਹ ਦੋ ਸਿੰਘਾਂ ਨੂੰ ਮਾਰ ਕੇ ਆਪ ਵੀ ਕਈ ਫੱਟ ਖਾ ਕੇ ਮਰ ਗਿਆ। ਗੁਰੂ ਜੀ ਇਹ ਨਕਸ਼ਾ ਬੜੀ ਸਾਫ਼ਗੋਈ ਅਤੇ ਬਰੀਕੀ ਨਾਲ ਪੇਸ਼ ਕਰਦੇ ਹਨ :

**ਕਿ ਅਫ਼ਗਾਨਿ ਦੀਗਰ ਬਯਾਮਦ ਬ-ਜੰਗ ॥**
**ਚੁ ਸੈਲਿ ਰਵਾਂ ਹਮਚੁ ਤੀਰੋ ਤੁਫ਼ੰਗ ॥**

ਤਥਾ :

**ਬਸੇ ਹਮਲਾ ਕਰਦੰਦ ਬ-ਮਰਦਾਨਗੀ ॥**
**ਹਮ ਅਜ਼ ਹੋਸ਼ਗੀ, ਹਮ ਅਜ਼ ਦੀਵਾਨਗੀ ॥**

ਤਥਾ :

**ਬਸੇ ਹਮਲਾ ਕਰਦੰਦ ਬਸੇ ਜ਼ਖ਼ਮ ਖ਼ੁਰਦ ॥**
**ਦੁ ਕਸ ਰਾ ਬਜਾਂ ਕੁਸ਼ਤੁ ਹਮ ਜਾਂ ਸਪੁਰਦ ॥**

ਸਤਿਗੁਰੂ ਜੀ ਇਕ ਪਠਾਣ ਜਰਨੈਲ ਦਾ ਮਜ਼ਾਕ ਉਡਾਉਂਦੇ ਹੋਏ ਲਿਖਦੇ ਹਨ ਕਿ ਉਹ ਡਰਪੋਕ ਖ਼ਵਾਜ਼ਾ ਜ਼ਫ਼ਰਬੇਗ ਦੀਵਾਰ ਦੀ ਓਟ ਲੈ ਕੇ ਹੀ ਬੈਠਾ ਰਿਹਾ। ਬਹਾਦਰਾਂ ਵਾਂਗ ਮੈਦਾਨ ਵਿਚ ਨਹੀਂ ਆਇਆ। ਪਾਤਸ਼ਾਹ ਫ਼ੁਰਮਾਉਂਦੇ ਹਨ ਕਿ ਅਫ਼ਸੋਸ! ਜੇਕਰ ਉਹ ਵੀ ਮੇਰੇ ਸਾਹਮਣੇ ਆ ਜਾਂਦਾ ਤਾਂ ਇਕ ਤੀਰ ਮੈਂ ਉਸ ਨੂੰ ਵੀ ਬਖ਼ਸ਼ ਦਿੰਦਾ :

**ਕਿ ਆਂ ਖ਼ੁਾਜਾ ਮਰਦੂਦ ਸਾਯਹ ਦੀਵਾਰ ॥**
**ਬਮੈਦਾਂ ਨਿਆਮਦ ਬ-ਮਰਦਾਨਹ ਵਾਰ ॥**

ਤਥਾ :

**ਦਰੇਗ਼ਾ ! ਅਗਰ ਰੂਏ ਓ ਦੀਦਮੇ ॥**
**ਬ-ਯਕ ਤੀਰ ਲਾਚਾਰ ਬਖ਼ਸ਼ੀਦਮੇ ॥**

ਇਸ ਤਰ੍ਹਾਂ ਗੁਰੂ ਪਾਤਸ਼ਾਹ ਉਨ੍ਹਾਂ ਕਾਇਰ ਅਤੇ ਡਰਪੋਕ ਅਤੇ ਅਖੌਤੀ ਬਹਾਦਰ ਮੁਗ਼ਲ ਅਤੇ ਪਠਾਣਾਂ ਵਲੋਂ ਮੈਦਾਨ ਵਿਚ ਨਿਭਾਏ ਕਾਇਰਾਂ ਅਤੇ ਕਮਜ਼ੋਰਾਂ ਵਾਲੇ ਕਿਰਦਾਰ ਬਾਰੇ ਵਿਸਥਾਰ ਨਾਲ ਬਿਆਨ ਕਰਦੇ ਹੋਏ ਅਖ਼ੀਰ ਮੈਦਾਨ-ਏ-ਜੰਗ ਵਿਚ ਲੱਗੇ ਲਾਸ਼ਾਂ ਦੇ ਢੇਰ ਅਤੇ ਵਹਿ ਗਈਆਂ ਖ਼ੂਨ ਦੀਆਂ ਨਦੀਆਂ ਅਤੇ ਉਨ੍ਹਾਂ ਜਾਂਬਾਜ਼ਾਂ ਦੇ ਖ਼ੂਨ ਨਾਲ ਲਾਲੋ-ਲਾਲ ਹੋਈ ਧਰਤੀ ਦਾ ਦਰਦਨਾਕ ਅਤੇ ਦਿਲ-ਕੰਬਾਊ ਚਿਤ੍ਰ ਬਾਖ਼ੂਬੀ ਪੇਸ਼ ਕਰਦੇ ਹਨ :

**ਹਮਾਖ਼ਿਰ ਬਸੇ ਜ਼ਖ਼ਮਿ ਤੀਰੋ ਤੁਫ਼ੰਗ ॥**
**ਦੁ ਸੂਏ ਬਸੇ ਕੁਸ਼ਤਹ ਸ਼ੁਦ ਬੇਦਰੰਗ ॥**

ਤਥਾ :

**ਬਸੇ ਬਾਰ ਬਾਰੀਦ ਤੀਰੋ ਤੁਫ਼ੰਗ ॥**
**ਜ਼ਿਮੀਂ ਗਸ਼ਤ ਹਮਚੂੰ ਗੁਲੇ ਲਾਲਾ ਰੰਗ ॥**

ਅਤੇ ਹੁਣ ਵੇਖਿਆ ਜਾ ਸਕਦਾ ਸੀ ਕਿ ਚਾਰੇ ਪਾਸੇ ਲੜਾਕੂਆਂ ਦੇ ਕੱਟੇ ਹੋਏ ਲੱਤਾਂ, ਪੈਰਾਂ, ਸਰੀਰਾਂ ਦੇ ਵੱਖ-ਵੱਖ ਅੰਗਾਂ, ਸਿਰਾਂ, ਧੜਾਂ ਅਤੇ ਲੋਥਾਂ ਦੇ ਢੇਰਾਂ ਦੇ ਢੇਰ ਲੱਗੇ ਹੋਏ ਸਨ। ਜਿਸ ਤਰ੍ਹਾਂ ਖੇਡ ਦੇ ਮੈਦਾਨ ਵਿਚ ਖਿਦੋ-ਖੂੰਡੀਆਂ ਦੇ ਢੇਰ ਲੱਗੇ ਪਏ ਹੋਏ ਹੋਣ। ਮੁਲਾਹਜ਼ਾ ਫ਼ੁਰਮਾਓ :

**ਸਰੋ ਪਾਇ ਅੰਬੋਹੁ ਚੰਦਾਂ ਸ਼ੁਦਹ ॥**
**ਕਿ ਮੈਦਾਂ ਪੁਰ ਅਜ਼ ਗੋਇ ਚੌਗਾਂ ਸ਼ੁਦਹ ॥**

ਇਥੇ ਇਹ ਬਾਤ ਬੜਾ ਹੀ ਧਿਆਨ ਮੰਗਦੀ ਹੈ ਕਿ ਮੈਦਾਨ-ਏ-ਜੰਗ ਵਿਚ ਸਮੇਤ ਸਾਹਿਬਜ਼ਾਦਿਆਂ ਅਤੇ ਪੰਜਾਂ ਪਿਆਰਿਆਂ ਦੇ ਸਿੰਘਾਂ ਦੀ ਗਿਣਤੀ ਤਾਂ ਕੇਵਲ 40 (ਚਾਲ੍ਹੀ) ਹੀ ਸੀ। ਜੰਗ ਦੇ ਅਖਾੜੇ ਵਿਚ ਲੋਥਾਂ ਦੇ ਢੇਰ ਤਾਂ ਫਿਰ ਮੁਗ਼ਲਾਂ ਅਤੇ ਪਠਾਣਾਂ ਦੇ ਹੀ ਸਨ। ਇਹੋ ਤੱਥ ਇਹ ਸਾਬਤ ਕਰਦੇ ਹਨ ਕਿ ਉਨ੍ਹਾਂ ਚਾਲ੍ਹੀ ਭੁੱਖੇ-ਭਾਣੇ ਸਿੰਘਾਂ ਨੇ ਕਿਸ ਮਰਦਾਨਗੀ, ਬਹਾਦਰੀ, ਦਿਲਾਵਰੀ, ਸੂਰਮਗਤੀ ਅਤੇ ਨਿਪੁੰਨਤਾ ਨਾਲ ਮੈਦਾਨ-ਏ-ਜੰਗ ਵਿਚ ਚਮਤਕਾਰੀ ਅਤੇ ਹੈਰਾਨ ਕਰ ਦੇਣ ਵਾਲੇ ਕਾਰਨਾਮੇ, ਕਰਤੱਵ ਅਤੇ ਜੌਹਰ ਦਿਖਾਏ। ਦੁਨੀਆਂ ਦੇ ਕਿਸੇ ਵੀ ਜੰਗ ਯੁੱਧ ਵਿਚ ਹੋਰ ਕਿਸੇ ਕੌਮ ਦੇ ਵੱਡੇ ਤੋਂ ਵੱਡੇ ਬਹਾਦਰਾਂ ਨੇ ਵੀ ਅਜਿਹੀ ਦਿਲਾਵਰੀ ਅਤੇ ਬਲਵਾਨਗੀ ਨਹੀਂ ਦਿਖਾਈ ਹੋਵੇ, ਕੋਈ ਮਿਸਾਲ ਨਹੀਂ ਮਿਲਦੀ! ਇਹ ਸਾਰਾ ਕੌਤਕ ਸਤਿਗੁਰਾਂ ਦੀ ਸਿੱਧੀ ਸਰਪ੍ਰਸਤੀ ਅਤੇ ਅਗਵਾਈ ਵਿਚ ਵੀ "ਸਵਾ ਲਾਖ ਸੇ ਏਕ ਲੜਾਊਂ" ਦਾ ਪ੍ਰਤੱਖ ਸਬੂਤ ਅਤੇ ਅਦਭੁੱਤ ਨਜ਼ਾਰਾ ਸੀ।

ਗੁਰੂ ਜੀ ਲਿਖਦੇ ਹਨ ਕਿ ਅਖ਼ੀਰ ਵਿਚ ਇੱਕੋ ਵਾਰ ਹੋਏ ਭਾਰੀ ਹੱਲੇ ਵਿਚ ਤੀਰਾਂ, ਤਲਵਾਰਾਂ, ਬਰਛੀਆਂ, ਗੋਲੀਆਂ ਆਦਿ ਨੇ ਹੁੜਦੰਗ ਮਚਾ ਦਿੱਤਾ ਅਤੇ ਮੈਦਾਨ-ਏ-ਜੰਗ ਵਿਚ ਚੀਕ-ਚਿਹਾੜਾ ਅਤੇ ਹਾਹਾਕਾਰ ਅਤੇ ਅਫ਼ਰਾ-ਤਫ਼ਰੀ ਮੱਚ ਗਈ। ਹੁਣ ਮਾਵਾਂ ਨੂੰ ਪੁੱਤ ਨਹੀਂ ਸਨ ਸਿਆਣ ਰਹੇ। ਵੱਡੇ-ਵੱਡੇ ਸੂਰਮਿਆਂ ਦੇ ਹੋਸ਼ ਗੁੰਮ ਹੋ ਰਹੇ ਸਨ :

**ਤਰੰਕਾਰਿ ਤੀਰੋ ਤੁਫ਼ੰਗੋ ਕਮਾਂ ॥**
**ਬਰਾਮਦ ਯਕੇ 'ਹਾ ਓ ਹੂ' ਅਜ਼ ਜਹਾਂ ॥**

ਤਥਾ :

**ਦਿਗਰ ਸ਼ੋਰਸ਼ੇ ਕੈਬਰੇ ਕੀਨਹ-ਕੋਸ਼ ॥**
**ਜ਼ਿ ਮਰਦਾਨਿ ਮਰਦਾਂ ਬਰੂੰ ਰਫ਼ਤ ਹੋਸ਼ ॥**

ਆਖ਼ਿਰ ਸਤਿਗੁਰੂ ਜੀ ਇਕ ਜੇਤੂ ਜਰਨੈਲ ਵਾਂਗ ਬਾਦਸ਼ਾਹ ਔਰੰਗਜ਼ੇਬ ਨੂੰ ਲਲਕਾਰਦੇ ਹਨ ਕਿ ਉਨ੍ਹਾਂ ਭੁੱਖੇ-ਭਾਣੇ ਚਾਲ੍ਹੀ ਸਿੰਘਾਂ ਨੇ ਉਸਦੇ ਅਖੌਤੀ ਬੜੇ ਬਹਾਦਰ ਮੁਗ਼ਲ ਅਤੇ ਪਠਾਣਾਂ ਨੂੰ ਧੂਲ ਚਟਾ ਦਿੱਤੀ ਅਤੇ ਨਾਨੀ ਯਾਦ ਕਰਵਾ ਦਿੱਤੀ ਅਤੇ

ਉਨ੍ਹਾਂ ਦੀਆਂ ਲੋਥਾਂ ਦੇ ਸੱਥਰ ਵਿਛਾ ਦਿੱਤੇ ਅਤੇ ਉਨ੍ਹਾਂ ਚਾਲ੍ਹੀਆਂ ਨੇ ਪੂਰੀ ਬਹਾਦਰੀ ਅਤੇ ਮਰਦਾਨਗੀ ਨਾਲ ਆਪਣੇ ਸੂਰਮਗਤੀ ਦੇ ਜੌਹਰ ਵਿਖਾਉਂਦਿਆਂ ਸ਼ਹੀਦੀਆਂ ਪਾ ਲਈਆਂ ਅਤੇ ਦੁਨੀਆਂ ਦੇ ਜੰਗਾਂ-ਯੁੱਧਾਂ ਦੇ ਇਤਿਹਾਸ ਵਿਚ ਇਕ ਨਵਾਂ ਲਾਮਿਸਾਲ ਸੁਨਹਿਰੀ ਪੰਨਾ ਜੋੜ ਦਿੱਤਾ। ਗੁਰੂ ਜੀ ਫ਼ੁਰਮਾਉਂਦੇ ਹਨ:

**ਹਮ ਆਖ਼ਿਰ ਚਿ ਮਰਦੀ ਕੁਨਦ ਕਾਰਜ਼ਾਰ॥**
**ਕਿ ਬਰ ਚਿਹਲ ਤਨ ਆਯਦਸ਼ ਬੇਸ਼ੁਮਾਰ॥**

ਇਹ 'ਜ਼ਫ਼ਰਨਾਮਹ' ਭਾਈ ਦਇਆ ਸਿੰਘ ਅਤੇ ਭਾਈ ਧਰਮ ਸਿੰਘ ਬਾਦਸ਼ਾਹ ਪਾਸ ਪਹੁੰਚਾ ਕੇ ਆਏ, ਜਿਸ ਨੂੰ ਪੜ੍ਹ ਕੇ ਬਾਦਸ਼ਾਹ ਉਸ ਦੀ ਤਾਬ ਨਹੀਂ ਝੱਲ ਸਕਿਆ ਅਤੇ ਇਤਨਾ ਡੋਲ ਗਿਆ ਅਤੇ ਸ਼ਰਮਸਾਰ ਹੋਇਆ ਅਤੇ ਉਹ ਆਤਮਿਕ ਤੌਰ ਉੱਤੇ ਲੀਰੋ-ਲੀਰ ਹੋ ਕੇ ਮਰ ਗਿਆ।

ਸ੍ਰੀ ਗੁਰੂ ਨਾਨਕ ਦੇਵ ਜੀ ਆਪਣੀ ਬਾਣੀ ਵਿਚ ਥਾਂ ਪੁਰ ਥਾਂ ਰਾਜੇ, ਮਹਾਰਾਜੇ ਅਤੇ ਬਾਦਸ਼ਾਹ ਤਥਾ ਕਿਸੇ ਵੀ ਪ੍ਰਕਾਰੀ ਰਾਜ ਕਰਨ ਵਾਲੇ ਰਜਵਾੜਿਆਂ ਅਤੇ ਰਾਜਨੀਤਕ ਨੇਤਾਵਾਂ ਨੂੰ ਉਨ੍ਹਾਂ ਦੇ ਦੇਸ਼ ਦੀ ਪਰਜਾਂ ਪ੍ਰਤੀ ਨਿਆਂਸ਼ੀਲ, ਪਰ-ਉਪਕਾਰੀ, ਬਜ਼ੁਰਗਾਂ ਅਤੇ ਗ਼ਰੀਬਾਂ ਦੀ ਖ਼ਿਦਮਤ ਕਰਨ ਅਤੇ ਖ਼ੁਦਾ ਦੀ ਬੰਦਗੀ ਕਰਨ ਵਾਲਾ ਅਤੇ ਹਮਦਰਦੀ ਹੋਣ ਵਾਲੇ ਕਿਰਦਾਰ ਦੇ ਮਾਲਕ ਹੋਣ ਲਈ ਉਪਦੇਸ਼ ਕਰਦੇ ਹਨ। ਉਹ ਇਸ ਬਾਰੇ ਸਪੱਸ਼ਟ ਕਰਦੇ ਹਨ। ਗੁਰੂ ਫ਼ੁਰਮਾਨ ਹੈ:

**ਰਾਜਾ ਤਖਤਿ ਟਿਕੈ ਗੁਣੀ ਭੈ ਪੰਚਾਇਣ ਰਤੁ॥** *(ਮਾਰੂ ਮ: ੧, ਪੰਨਾ 992)*

**ਤਖਤਿ ਬਹੈ ਤਖਤੈ ਕੀ ਲਾਇਕ॥** *(ਮਾਰੂ ਮ: ੧, ਪੰਨਾ 1039)*

**ਰਾਜੇ ਚੁਲੀ ਨਿਆਵ ਕੀ ਪੜਿਆ ਸਚੁ ਧਿਆਨੁ॥**
*(ਵਾਰ ਸਾਰੰਗ, ਮ: ੧, ਪੰਨਾ 1240)*

ਇਸੇ ਤਰ੍ਹਾਂ ਸ੍ਰੀ ਗੁਰੂ ਅਮਰਦਾਸ ਜੀ ਵੀ 'ਬਾਦਸ਼ਾਹ ਕਿਹੋ ਜਿਹਾ ਹੋਵੇ' ਬਾਰੇ ਇਉਂ ਸਮਝਾਉਂਦੇ ਹਨ:

**ਤਖਤਿ ਰਾਜਾ ਸੋ ਬਹੈ ਜਿ ਤਖਤੈ ਲਾਇਕ ਹੋਈ॥**
**ਜਿਨੀ ਸਚੁ ਪਛਾਣਿਆ ਸਚੁ ਰਾਜੇ ਸੇਈ॥** *(ਵਾਰ ਮਾਰੂ ਮ: ੩, ਪੰਨਾ 1088)*

ਸ੍ਰੀ ਗੁਰੂ ਅਰਜਨ ਦੇਵ ਜੀ ਫ਼ੁਰਮਾਉਂਦੇ ਹਨ ਕਿ ਜੇਕਰ ਰਾਜ ਕਰਨ ਵਾਲੇ ਵਿਅਕਤੀਆਂ ਵਿਚ ਨੇਕੀ, ਪਰਉਪਕਾਰੀ, ਸੱਚਾਈ, ਇਨਸਾਫ਼ ਲੋੜਵੰਦਾਂ ਦੀ ਮਦਦ ਅਤੇ ਨਿਓਟਿਆਂ ਦੀ ਓਟ ਆਦਿ ਦੇ ਗੁਣ ਨਹੀਂ ਹਨ ਤਾਂ ਫਿਰ ਉਹ ਕਿਤਨਾ ਵੀ ਮਰਜ਼ੀ ਧਰਮੀ ਕਹਾਵੇ, ਪਾਠ-ਪੂਜਾ, ਇਬਾਦਤ ਕਰੇ, ਧਾਰਮਿਕ ਕੱਟੜਵਾਦ ਦਾ ਸ਼ਿਕਾਰ ਹੋਵੇ ਤਾਂ ਉਸ ਦਾ ਇਹ ਸਭ ਕੁਝ ਇਕ ਅਡੰਬਰ ਅਤੇ ਧੋਖਾ ਹੀ ਹੋਵੇਗਾ। ਗੁਰੂ ਜੀ ਇਉਂ ਉਪਦੇਸ਼ ਕਰਦੇ ਹਨ:

**ਨਹ ਬਿਲੰਬ ਧਰਮੰ ਬਿਲੰਬ ਪਾਪੰ॥ ਦ੍ਰਿੜੰਤ ਨਾਮੰ ਤਜੰਤ ਲੋਭੰ॥**
**ਸਰਣਿ ਸੰਤੰ ਕਿਲਬਿਖ ਨਾਸੰ ਪ੍ਰਾਪਤੰ ਧਰਮ ਲਖਿ੍ਣ॥**
*(ਸਲੋਕ ਸਹਸਕ੍ਰਿਤੀ ਮ: ੫, ਪੰਨਾ 1354)*

ਹੇ! ਇਨਸਾਨ ਤੂੰ ਨੇਕੀ ਕਰਨ ਵਿਚ ਢਿੱਲ ਨਾ ਕਰ। ਤੂੰ ਕੇਵਲ ਬਦੀ ਕਮਾਉਣ ਵਿਚ ਢਿੱਲ ਕਰ ਅਤੇ ਇਸ ਕਾਰਜ ਤੋਂ ਡਰ। ਆਪਣੇ ਲਾਲਚ ਨੂੰ ਛੱਡ ਕੇ, ਤੂੰ ਪ੍ਰਭੂ ਦੇ ਨਾਮ ਨੂੰ ਆਪਣੇ ਅੰਦਰ ਪੱਕਾ ਕਰ। ਸੱਚੇ ਸਾਧੂਆਂ ਦੀ ਪਨਾਹ ਲੈਣ ਦੁਆਰਾ ਪਾਪ ਧੋਤੇ ਜਾਂਦੇ ਹਨ।

ਹਕੀਮ ਅੱਲ੍ਹਾ ਯਾਰ ਖ਼ਾਂ ਜੋਗੀ ਰਹਿਮਾਨੀ ਨੇ ਤਾਂ ਸਾਰੇ ਸੰਸਾਰ, ਭਾਰਤ ਅਤੇ ਖ਼ਾਸ ਕਰਕੇ ਖ਼ਾਲਸਾ ਪੰਥ ਉੱਤੇ ਇਹ *ਗੰਜਿ ਸ਼ਹੀਦਾਂ* ਅਤੇ *ਸ਼ਹੀਦਾਨਿ ਵਫ਼ਾ* ਪੂਰੀ ਸ਼ਰਧਾ-ਸਤਿਕਾਰ, ਪੂਰੀ ਸੱਚਾਈ, ਨਿਰਪੱਖਤਾ ਅਤੇ ਤੱਥਾਂ ਉੱਤੇ ਆਧਾਰਿਤ ਲਿਖ ਕੇ ਬਹੁਤ ਵੱਡਾ ਅਹਿਸਾਨ ਕੀਤਾ ਹੈ। ਨਿਰਸੰਦੇਹ! ਹਕੀਮ ਮਿਰਜ਼ਾ ਅੱਲ੍ਹਾ ਯਾਰ ਖ਼ਾਂ ਜੋਗੀ ਰਹਿਮਾਨੀ ਨੇ ਉਨ੍ਹਾਂ ਸਾਰੇ ਦਰਦਨਾਕ ਹਾਲਾਤ ਨੂੰ ਆਪਣੀ ਕਮਾਲ ਦੀ ਸੋਚ ਉਡਾਰੀ (Imagination) ਸਦਕਾ ਅਚੰਭਿਤ ਕਰਨ ਵਾਲੀ ਸੂਖਮਤਾ, ਬਿਬੇਕ, ਇਨਸਾਨੀ-ਦਰਦ ਅਤੇ ਪੂਰੀ ਨਿਰਪੱਖਤਾ, ਨੇਕ-ਦਿਲੀ ਨਾਲ ਆਪਣੇ ਧੁਰ ਅੰਤਰ-ਆਤਮੇ ਡੂੰਘੀ ਸ਼ਿੱਦਤ ਅਤੇ ਸੰਵੇਦਨਸ਼ੀਲਤਾ ਨਾਲ ਮਹਿਸੂਸ ਕੀਤਾ ਅਤੇ ਉਸ ਸਭ ਕੁਝ ਨੂੰ ਆਪਣੇ ਅਲੌਕਿਕ ਅਤੇ ਲਾ-ਮਿਸਾਲ ਸ਼ਬਦ ਚਿਤ੍ਰ ਵਿਚ ਉਲੀਕ ਅਤੇ ਉੱਕਰ ਦਿੱਤਾ। ਉਨ੍ਹਾਂ ਦੀ ਜਿਤਨੀ ਸ਼ਲਾਘਾ ਕੀਤੀ ਜਾਵੇ, ਥੋੜ੍ਹੀ ਹੈ। ਕਮਾਲ ਦੀ ਬਾਤ ਇਹ ਹੈ ਕਿ ਜਿਤਨੀ ਬਰੀਕੀ, ਹਕੀਕੀ-ਸੱਚਾਈ ਅਤੇ ਨਿਰਪੱਖਤਾ ਨਾਲ ਜੋਗੀ ਜੀ ਨੇ ਜੰਗ ਦਾ ਸਾਰਾ ਦ੍ਰਿਸ਼ ਅਤੇ ਨਜ਼ਾਰਾ ਅਤੇ ਗੁਰੂ-ਪਿਤਾ, ਸਤਿਗੁਰੂ ਜੀ ਅਤੇ ਗੁਰੂ ਖ਼ਾਲਸਾ ਪੰਥ ਆਚਾਰ-ਵਿਹਾਰ ਅਤੇ ਕਾਰਜਸ਼ੀਲਤਾ ਦਾ ਵਰਤਾਰਾ ਚਿਤਰਿਆ ਹੈ, ਉਸਦਾ ਸਾਹਿੱਤ ਵਿਚ ਕੋਈ ਮੁਕਾਬਲਾ ਨਹੀਂ ਹੈ। ਇਉਂ ਜਾਪਦਾ ਹੈ ਜਿਵੇਂ ਜੋਗੀ ਜੀ ਚਸ਼ਮਦੀਦ ਗਵਾਹ ਹੋਣ। ਆਫ਼ਰੀਨ! ਜੋਗੀ ਜੀ ਨੇ ਸਾਰੇ ਸੁਲਹ-ਕੁਲ, ਹੱਕ ਅਤੇ ਸੱਚ ਲਈ ਖੜਨ ਵਾਲੇ ਲੋਕਾਂ ਨੂੰ ਵੀ ਜਾਗਰੂਕ ਹੋਣ ਲਈ ਹਲੂਣਾ ਦਿੱਤਾ ਹੈ। ਖ਼ਾਲਸਾ ਪੰਥ, ਸਿੱਖ ਕੌਮ, ਸਿੱਖ ਰਾਜਨੀਤੀਵਾਨਾਂ, ਜੋ ਗੁਰੂ ਇਤਿਹਾਸ, ਸਿੱਖ ਇਤਿਹਾਸ, ਅਲੌਕਿਕ ਸਿੱਖ ਵਿਰਸੇ ਦੇ ਵਾਰਸ, ਸਿੱਖਾਂ, ਗੁਰਮਤਿ ਸਿਧਾਂਤ ਦੇ ਪ੍ਰਚਾਰਕਾਂ ਨੂੰ ਵੀ ਸੁਚੇਤ ਕੀਤਾ ਹੈ ਕਿ ਕਿਸ ਤਰ੍ਹਾਂ ਸਾਡੀ ਜ਼ਮੀਰ ਉੱਤੇ ਪਰਿਵਾਰ-ਪ੍ਰਸਤੀ, ਨਿਜ-ਪ੍ਰਸਤੀ, ਹਉਮੈ-ਹੰਕਾਰ, ਪਦਾਰਥਵਾਦੀ ਰੁਚੀਆਂ, ਕੂੜ-ਕਪਟ, ਲੋਭ-ਲਾਲਚ ਅਤੇ ਮੋਹ-ਜਾਲ ਦੀ ਚੱਲ ਰਹੀ ਹਨੇਰੀ ਨੇ ਬੇਅੰਤ ਧੂੜ ਜਮ੍ਹਾਂ ਕਰ ਦਿੱਤੀ ਹੈ ਅਤੇ ਅਸੀਂ ਗੁਰਮਤਿ ਸਿਧਾਂਤ, ਸਰੂਪ, ਫਲਸਫੇ, ਸਦਾਚਾਰ, ਲਾਸਾਨੀ ਅਤੇ ਸ਼ਾਨਾਮੱਤੇ ਵਿਰਸੇ, ਮਹਾਨ ਗੁਰਮਤਿ ਸਭਿਆਚਾਰ, ਸਦਾਚਾਰ, ਸਵੈਮਾਣ, ਗੌਰਵ ਅਤੇ ਗ਼ੈਰਤ ਤੋਂ ਕੋਰੇ ਅਤੇ ਸੱਖਣੇ ਹੋ ਰਹੇ ਹਾਂ। ਵੱਧ ਤੋਂ ਵੱਧ ਧਨ, ਦੌਲਤ, ਝੂਠੀ ਸ਼ਾਨੋ-ਸ਼ੌਕਤ ਅਤੇ ਥੋੜ-ਚਿਰੀ ਰਾਜਨੀਤਕ ਸ਼ਕਤੀ ਦੀ ਭੁੱਖ ਦੇ ਗ਼ੁਲਾਮ ਹੋ ਰਹੇ ਹਾਂ। ਸੁਜੱਗ ਅਤੇ ਸੁਚੇਤ ਹੋਣਾ ਅਤੇ ਆਪਣੇ ਕੌਮੀ ਫ਼ਰਜ਼ਾਂ ਦੀ ਪਹਿਚਾਣ ਕਰਨਾ, ਉਨ੍ਹਾਂ ਉੱਤੇ ਅਮਲ ਕਰਨਾ ਅਤੇ ਉਨ੍ਹਾਂ ਲਈ ਕੁਰਬਾਨ ਹੋਣ ਦੀ ਭਾਵਨਾ ਪੈਦਾ ਕਰਨਾ ਹੀ ਉਨ੍ਹਾਂ ਮਹਾਨ ਲਾਸਾਨੀ ਅਤੇ ਬੇਜੋੜ ਸ਼ਹੀਦਾਂ ਨੂੰ ਸਾਡੀ ਸੱਚੀ ਸ਼ਰਧਾਂਜਲੀ ਹੋਵੇਗੀ। ਇਹੋ ਹੀ ਸਮੁੱਚੀ ਕੌਮ ਅਤੇ ਦੇਸ਼ ਦੇ ਭਲੇ ਵਿਚ ਹੋਵੇਗਾ।

ਹਰ ਸਾਲ 22-23 ਦਸੰਬਰ ਨੂੰ ਚਮਕੌਰ ਸਾਹਿਬ ਸ਼ਹੀਦੀ ਜੋੜ ਮੇਲਾ ਸਜਾਇਆ

ਜਾਂਦਾ ਹੈ, ਜਿਥੇ ਹਜ਼ਾਰਾਂ ਸ਼ਰਧਾਲੂ ਸ਼ਹੀਦਾਂ ਨੂੰ ਆਪਣੀ ਸ਼ਰਧਾ ਅਤੇ ਸਤਿਕਾਰ ਭੇਟ ਕਰਦੇ ਹਨ। ਇਸਲਾਮੀ ਸ਼ਾਇਰ ਨੇ ਠੀਕ ਹੀ ਕਿਹਾ ਹੈ:

*ਸ਼ਹੀਦੋਂ ਕੀ ਚਿਤਾਓਂ ਪੇ ਲਗੇਂ ਗੇ ਹਰ ਵਰਸ਼ ਮੇਲੇ।*
*ਵਤਨ ਪੇ ਮਿਟਨੇ ਵਾਲੋਂ ਕਾ ਬਾਕੀ ਯਹੀ ਨਿਸਾਂ ਹੋਗਾ।*

ਤਥਾ:

*ਸ਼ਹੀਦੋਂ ਕੀ ਕਤਲਗਾਹ ਸੇ ਕਿਆ ਬੇਹਤਰ ਹੈ ਕਾਬਾ।*
*ਸ਼ਹੀਦੋਂ ਕੀ ਖ਼ਾਕ ਪੇ ਤੋ ਖ਼ੁਦਾ ਵੀ ਕੁਰਬਾਂ ਹੋਤਾ ਹੈ।*

*ਗੰਜਿ ਸ਼ਹੀਦਾਂ* ਦੇ ਖ਼ੂਨ ਡੋਲ੍ਹਵੇਂ ਸਾਕੇ ਭੁੱਖੇ-ਭਾਣੇ ਗੁਰੂ ਕੇ ਲਾਲਾਂ ਅਤੇ ਗੁਰੂ ਕੇ ਸਿੰਘਾਂ ਵੱਲੋਂ ਵਿਖਾਏ ਮਹਾਨ ਯੋਧਿਆਂ ਅਤੇ ਸੂਰਮਿਆਂ ਵਾਲੇ ਜੌਹਰ ਅਤੇ ਕਰਤੱਵਾਂ ਬਾਰੇ ਹਕੀਮ ਮਿਰਜ਼ਾ ਅੱਲ੍ਹਾ ਯਾਰ ਖ਼ਾਂ ਜੋਗੀ ਰਹਿਮਾਨੀ ਇਕ ਪਾਕ-ਸਾਫ਼ ਸੱਚੇ ਮੁਸਲਮਾਨ, ਮਾਹਿਰ ਮਨੋਵਿਗਿਆਨੀ ਅਤੇ ਇਕ ਪ੍ਰੌੜ ਇਤਿਹਾਸਕਾਰ ਅਤੇ ਸੰਵੇਦਨਸ਼ੀਲ ਸਾਹਿੱਤਕਾਰ ਵਾਂਗ ਸ਼ਬਦ ਚਿੱਤਰਾਂ ਦੁਆਰਾ ਪ੍ਰਭਾਵਸ਼ਾਲੀ ਢੰਗ ਨਾਲ ਬਿਆਨ ਕਰਦਾ ਹੈ। ਉਹ ਚਮਕੌਰ, ਜੋ ਉਨ੍ਹਾਂ ਸੂਰਬੀਰਾਂ, ਗੁਰੂ ਕੇ ਲਾਲਾਂ ਅਤੇ ਗੁਰੂ ਕੇ ਸਿੰਘਾਂ ਦੇ ਪਵਿੱਤਰ ਖ਼ੂਨ ਨਾਲ ਪੂਜਣਯੋਗ ਅਤੇ ਮਹਾਨਤਮ ਸਥਾਨ ਬਣ ਗਿਆ ਹੈ ਅਤੇ ਹੁਣ ਉਸ ਪਵਿੱਤਰ ਸ਼ਹੀਦੀ ਸਥਾਨ ਨੂੰ ਸਤਿਕਾਰ ਵਜੋਂ 'ਚਮਕੌਰ ਸਾਹਿਬ' ਦੇ ਨਾਮ ਨਾਲ ਜਾਣਿਆ ਜਾਂਦਾ ਹੈ। ਜੋਗੀ ਜੀ ਉਸ ਪਵਿੱਤਰ ਅਸਥਾਨ ਨੂੰ ਹਿੰਦੁਸਤਾਨ ਦਾ ਸਭ ਤੋਂ ਪਾਕ-ਪਵਿੱਤਰ ਪੂਜਣ ਯੋਗ ਤੀਰਥ ਕਹਿੰਦਿਆਂ ਆਪਣੇ ਦਿਲੋ-ਜਾਨ ਅਤੇ ਸੱਚੇ-ਸੁੱਚੇ ਅੰਤਹਕਰਣ ਤੋਂ ਸਿਜਦਾ ਭੇਟ ਕਰਦੇ ਹਨ ਅਤੇ ਸੰਸਾਰ, ਖ਼ਾਲਸਾ ਪੰਥ ਨੂੰ, ਪੁਕਾਰ-ਪੁਕਾਰ ਕੇ ਇਉਂ ਵੰਗਾਰ ਰਹੇ ਹਨ:

*ਬਸ, ਏਕ ਹਿੰਦ ਮੇਂ ਤੀਰਥ ਹੈ, ਯਾਤ੍ਰਾ ਕੇ ਲਿਯੇ।*
*ਕਟਾਏ ਬਾਪ ਨੇ ਬੱਚੇ ਜਹਾਂ, ਖ਼ੁਦਾ ਕੇ ਲਿਯੇ।*

ਜੋਗੀ ਜੀ ਚਮਕੌਰ ਸਾਹਿਬ ਦੀ ਪਵਿੱਤਰ ਧਰਤੀ ਨੂੰ ਪੂਰੀ ਸ਼ਰਧਾ ਅਤੇ ਸਤਿਕਾਰ ਨਾਲ ਨਤਮਸਤਕ ਹੁੰਦਿਆਂ ਲਿਖਦੇ ਹਨ:

*ਚਮਕ ਹੈ ਮਿਹਰ (ਸੂਰਜ) ਕੀ ਚਮਕੌਰ ਤੇਰੇ ਜ਼ੱਰੋਂ ਮੇਂ।*
*ਯਹੀਂ ਸੇ ਬਨ ਕੇ ਸਤਾਰੇ ਗਏ ਸਮਾਂ (ਆਕਾਸ਼) ਕੇ ਲਿਯੇ।*
*ਗੁਰੂ ਗੋਬਿੰਦ ਕੇ ਲਖ਼ਤਿ-ਜਿਗਰ ਅਜੀਤ-ਜੁਝਾਰ।*
*ਫ਼ਲਕ (ਅਸਮਾਨ) ਪਿ ਇੱਕ, ਯਹਾਂ ਦੋ ਚਾਂਦ ਹੈ ਜ਼ਿਯਾ (ਚਾਨਣ-ਰੋਸ਼ਨੀ) ਕੇ ਲਿਯੇ।*

ਜੋਗੀ ਜੀ ਲੋਕਾਂ, ਖ਼ਾਸ ਕਰਕੇ ਖ਼ਾਲਸਾ ਪੰਥ ਦੇ ਸ਼ਰਧਾਲੂ ਸਿੱਖਾਂ ਦੇ ਜ਼ਮੀਨੀ ਹਾਲਤ ਨੂੰ ਸਹੀ ਤਰ੍ਹਾਂ ਸਮਝਦਿਆਂ ਕਿਆ ਬਿਹਤਰ ਸਲਾਹ ਅਤੇ ਬਿਲਕੁਲ ਦਰੁਸਤ ਸੁਝਾਅ ਦੇ ਰਹੇ ਹਨ, ਜਿਸ ਨਾਲ ਚਮਕੌਰ ਸਾਹਿਬ ਦੀ ਪਾਕ-ਪਵਿੱਤਰ ਮਿੱਟੀ ਦੀ ਮਹਾਨਤਾ ਹੋਰ ਵੀ ਵਧਦੀ ਹੈ ਅਤੇ ਚਾਰ ਚੰਨ ਲੱਗਦੇ ਹਨ। ਉਹ ਲਿਖਦੇ ਹਨ ਕਿ ਸਤਿਗੁਰੂ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਯਾਦਗਾਰ ਦੂਰ ਦੱਖਣ (ਸ੍ਰੀ ਹਜ਼ੂਰ ਸਾਹਿਬ) ਵਿਖੇ ਹੈ ਜਿਥੇ ਆਮ ਗ਼ਰੀਬ ਜਾਂ ਸਰੀਰਿਕ ਤੌਰ 'ਤੇ ਕਮਜ਼ੋਰ-ਬੀਮਾਰ ਜਾਂ ਅਪਾਹਜ

ਸ਼ਰਧਾਲੂ ਸਿੱਖ ਲਈ ਜਾਣਾ ਔਖਾ ਹੈ। ਉਹ ਇਸੇ ਮਹਾਨ ਪਾਕ-ਪਵਿੱਤਰ ਧਰਤੀ ਉੱਤੇ ਜਾ ਕੇ ਨਤਮਸਤਕ ਹੋਵੇ। ਉਹ ਲਿਖਦੇ ਹਨ:

*'ਦੱਕਨ' ਮੇਂ ਦੂਰ ਮਰਕੱਦ (ਸਮਾਧਿ) ਹੈ 'ਹਜ਼ੂਰ ਸਾਹਿਬ' (ਭਾਵ, ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦਾ) ਕਾ।*
*ਪਹੁੰਚਨਾ ਜਿਸ ਜਗਹ ਮੁਸ਼ਕਿਲ ਹੈ ਬੇਨਵਾ (ਗ਼ਰੀਬ ਸ਼ਰਧਾਲੂ) ਕੇ ਲਿਯੇ।*
*ਭਟਕਤੇ ਫਿਰਤੇ ਹੈਂ ਕਿਉਂ? ਹੱਜ ਕਰੇਂ ਯਹਾਂ ਆ ਕਰ।*
*ਯਿ ਕਾਬਾ (ਸਤਿਕਾਰ ਤੇ ਨਮਸਕਾਰ ਜੋਗ ਸਥਾਨ) ਪਾਸ ਹੈ ਹਰ ਏਕ 'ਖ਼ਾਲਸਾ' ਕੇ ਲਿਯੇ।*

ਹਕੀਮ ਮਿਰਜ਼ਾ ਅੱਲ੍ਹਾ ਯਾਰ ਖ਼ਾਂ ਜੋਗੀ ਰਹਿਮਾਨੀ ਉਨ੍ਹਾਂ ਮਹਾਨ ਸ਼ਹੀਦਾਂ ਨੂੰ ਆਪਣੇ ਧੁਰ ਅੰਤਹਕਰਣ ਤੋਂ ਖ਼ਿਰਾਜ਼ਿ ਅਕੀਦਤ ਭੇਟ ਕਰਦਿਆਂ ਹੋਇਆਂ ਲਿਖਦੇ ਹਨ ਅਤੇ ਸਾਨੂੰ ਸਾਰਿਆਂ ਨੂੰ ਉਸ ਪਾਕ-ਪਵਿੱਤਰ ਸਥਾਨ ਦੀ ਮਹਾਨਤਾ ਬਾਰੇ ਇਉਂ ਦੱਸਦੇ ਹਨ:

*ਯਹਾਂ ਵੁਹ ਲੇਟੇ ਹੈਂ, ਸਤਲੁਜ ਨੇ ਜੋਸ਼ ਮੇਂ ਆ ਕਰ,*
*ਚਰਨ ਹਜ਼ੂਰ ਕੇ, ਨਹਿਰੇਂ ਬਹਾ, ਬਹਾ (ਨਫ਼ਾ ਲਾਭ) ਕੇ ਲਿਯੇ।*
*ਮਿਜ਼ਾਰ (ਸਮਾਧਿ) 'ਗੰਜਿ-ਸ਼ਹੀਦਾਂ' ਹੈ, ਉਨ ਸ਼ਹੀਦੋਂ ਕਾ।*
*ਫ਼ਰਿਸ਼ਤੇ ਜਿਨ ਕੀ ਤਰਸਤੇ ਥੇ ਖ਼ਾਕਿ-ਪਾ (ਚਰਨ-ਧੂੜਿ) ਕੇ ਲਿਯੇ।*

ਉਹ ਬੜੇ ਹੀ ਜਜ਼ਬਾਤ ਵਿਚ ਅਤੇ ਉਨ੍ਹਾਂ ਮਹਾਨ ਸ਼ਹੀਦਾਂ ਪ੍ਰਤੀ ਆਪਣੇ ਅੰਤਰ-ਆਤਮੇ, ਮਨ ਮੰਦਰ ਵਿਚ ਸ਼ਰਧਾ, ਸਤਿਕਾਰ ਅਤੇ ਉਪਮਾ ਨਾਲ ਸਰਸ਼ਾਰ ਹੋਏ ਹੋਏ ਇਉਂ ਲਿਖਦੇ ਹਨ:



*ਉਠਾਏ ਆਂਖੋਂ ਸੇ ਆ ਕਰ, ਯਹਾਂ ਕੀ ਮੱਟੀ ਕੋ।*
*ਜੋ ਖ਼ਾਕ ਛਾਨਤੇ ਫਿਰਤੇ ਹੈਂ ਕੀਮੀਯਾ (ਰਸਾਇਣ) ਕੇ ਲਿਯੇ।*

ਅਖ਼ੀਰ ਵਿਚ ਜੋਗੀ ਜੀ ਖ਼ਾਲਸਾ ਪੰਥ ਦੇ ਨਿਵੇਕਲੇ ਇਤਿਹਾਸਕ ਤੱਥ ਅਤੇ ਅਸਲ ਅਤੇ ਅਕੱਟ ਸੱਚਾਈ ਨੂੰ ਪ੍ਰਗਟ ਕਰਦੇ ਹਨ, ਜੋ ਕਮਾਲ ਦੀ ਬਾਤ ਹੈ:

*ਯਿਹ ਹੈ ਵੁਹ ਜਾ, ਜਹਾਂ ਚਾਲੀਸ ਤਨ ਸ਼ਹੀਦ ਹੁਏ,*
*ਖ਼ਿਤਾਬ 'ਸਰਵਰੀ' (ਸਰਦਾਰੀ) ਸਿੰਘੋਂ ਨੇ ਸਰ ਕਟਾ ਕੇ ਲੀਏ।*
*ਦਿਲਾਈ ਪੰਥ ਕੋ ਸਰ-ਬਾਜ਼ੀਓ (ਸਿਰ ਦੀਆਂ ਬਾਜ਼ੀਆਂ, ਕੁਰਬਾਨੀਆਂ) ਸੇ ਸਰਦਾਰੀ,*
*ਬਰਾਇ ਕੌਮ ਯਿਹ ਰੁਤਬੇ ਲਹੂ ਬਹਾ ਕੇ ਲੀਏ।*

# ਨਿੱਕੀਆਂ ਜਿੰਦਾਂ ਵੱਡੇ ਸਾਕੇ
# (ਸਾਕਾ ਸਰਹਿੰਦ)

ਇਤਿਹਾਸ ਗਵਾਹ ਹੈ ਕਿ ਸੰਸਾਰ ਵਿਚ ਹਰੇਕ ਕ੍ਰਾਂਤੀ ਕੁਰਬਾਨੀ ਦੀ ਮੰਗ ਕਰਦੀ ਹੈ ਤੇ ਸੰਪੂਰਨ ਕ੍ਰਾਂਤੀ ਉਸ ਤੋਂ ਵੀ ਵਡੇਰੀ ਕੁਰਬਾਨੀ ਮੰਗਦੀ ਹੈ ਅਤੇ ਤਾਰੀਖ਼ਾਂ ਦੀ ਤਵਾਰੀਖ਼ ਹੈ ਕਿ ਜਿਨੀਆਂ ਵੱਡੀਆਂ ਕੁਰਬਾਨੀਆਂ ਤੇ ਸੰਘਰਸ਼ ਰਹੇ, ਓਨੀਆਂ ਹੀ ਵੱਡੀਆਂ ਜਿੱਤਾਂ ਦੇ ਤਮਗ਼ੇ ਜਿੱਤਣ ਵਾਲੇ ਸੂਰਬੀਰਾਂ ਤੇ ਜੁਝਾਰੂਆਂ ਦੀਆਂ ਹਿੱਕਾਂ 'ਤੇ ਸੱਜਦੇ ਰਹੇ। ਅਜਿਹਾ ਹੀ ਇਕ ਜਾਨਾਂ ਹੂਲ ਕੇ ਲੜਿਆ ਗਿਆ ਸੰਪੂਰਨ ਕ੍ਰਾਂਤੀ ਲਈ ਸਿੱਖ ਸੰਘਰਸ਼ ਸੀ, ਜਿਸ ਨੂੰ 'ਬਾਬੇਕਿਆਂ ਅਤੇ ਬਾਬਰਕਿਆਂ' ਵਿਚਕਾਰ ਹੋਏ ਸ਼ੰਘਰਸ਼ ਵਜੋਂ ਜਾਣਿਆ ਜਾਂਦਾ ਹੈ। ਇਸ ਸੰਘਰਸ਼ ਵਿਚ ਗੁਰੂ ਸਾਹਿਬਾਨ ਗੁਰੂ ਪਰਿਵਾਰਾਂ ਅਤੇ ਗੁਰੂ ਖ਼ਾਲਸਾ ਜੀ ਨੇ "ਪਹਿਲਾ ਮਰਣੁ ਕਬੂਲਿ ਜੀਵਣ ਕੀ ਛਡਿ ਆਸ ॥ ਹੋਹੁ ਸਭਨਾ ਕੀ ਰੇਣੁਕਾ ਤਉ ਆਉ ਹਮਾਰੈ ਪਾਸਿ ॥"[1] ਅਤੇ "ਤਨੁ ਮਨੁ ਧਨੁ ਸਭੁ ਸਉਪਿ ਗੁਰ ਕਉ ਹੁਕਮਿ ਮੰਨਿਐ ਪਾਈਐ"[2] ਦੇ ਅਦੁੱਤੀ ਅਤੇ ਨਿਵੇਕਲੇ ਸਿਧਾਂਤ ਅਨੁਸਾਰ ਹੀ ਸ਼ਰ੍ਹੇ-ਅੰਜਾਮ ਦਿੱਤਾ ਅਤੇ ਇਸ ਧਰਮ-ਯੁੱਧ ਵਿਚ ਭਾਵੇਂ ਖ਼ਾਲਸਾ ਪੰਥ ਨੂੰ ਆਪਣਾ ਜਾਹੋ-ਜਲਾਲ, ਸਿਦਕ ਅਤੇ ਮਹਾਨ ਸਿਧਾਂਤ ਕਾਇਮ ਰੱਖਣ ਲਈ ਬੜੀਆਂ ਭਾਰੀਆਂ ਕੁਰਬਾਨੀਆਂ ਕਰਨੀਆਂ ਪਈਆਂ, ਪਰ ਇਸ ਸੰਘਰਸ਼ ਨੇ ਭਾਰਤੀ ਜਨ ਸਮੂੰਹ ਨੂੰ ਜਹਾਲਤ ਤੇ ਜ਼ਲਾਲਤ ਭਰਪੂਰ ਅਪਮਾਨਜਨਕ ਜ਼ਿੰਦਗੀ ਵਿੱਚੋਂ ਕੱਢ ਕੇ ਅਤੇ ਭਾਰਤ ਵਾਸੀਆਂ ਦੀ ਗ਼ੁਲਾਮ ਜ਼ਮੀਰ ਨੂੰ ਅਜ਼ਾਦ ਕਰਵਾ ਕੇ ਇਕ ਨਰੋਆ, ਸੰਤੁਲਿਤ, ਮਨੁੱਖੀ ਬਰਾਬਰੀ, ਸਾਂਝੀਵਾਲਤਾ, ਗ਼ੈਰਤ, ਗੌਰਵ ਅਤੇ ਅਣਖ ਭਰਪੂਰ ਜੀਵਨ ਬਖਸ਼ ਕੇ ਇਕ ਸਰਬਪੱਖੀ ਕ੍ਰਾਂਤੀ ਦਾ ਮੁੱਢ ਬੰਨ੍ਹਿਆ। ਅਸਲ ਵਿਚ ਇਹ ਸਤਿਆਚਾਰ ਅਤੇ ਅੱਤਿਆਚਾਰ, ਸਬਰ ਅਤੇ ਜਬਰ ਵਿਚਕਾਰ ਲਾਮਿਸਾਲ ਲੰਮਾ ਸੰਘਰਸ਼ ਸੀ।

ਇਸੇ ਲਾਮਿਸਾਲ ਸੰਘਰਸ਼ ਦੇ ਅੰਤਰਗਤ ਹੀ ਇਕ ਸਾਕਾ ਉਹ ਵੀ ਆਉਂਦਾ ਹੈ ਜਿਸ ਨੇ ਸਮੁੱਚੀ ਮਾਨਵਤਾ ਨੂੰ ਹੀ ਹਲੂਣ ਕੇ ਰੱਖ ਦਿੱਤਾ। ਇਹ ਸਾਕਾ ਸੰਮਤ 1761 ਬਿਕ੍ਰਮੀ ਦਾ ਹੈ ਜੋ 6-7 ਪੋਹ ਦੀ ਰਾਤ ਨੂੰ ਆਰੰਭ ਹੋਇਆ, ਜਦੋਂ ਮਾਤਾ ਗੁਜਰੀ ਜੀ ਆਪਣੇ ਦੋ ਮਾਸੂਮ ਪੋਤਰਿਆਂ ਸਮੇਤ ਸਰਸਾ ਨਦੀ ਲਾਗੇ ਪਏ ਪਰਿਵਾਰ ਵਿਛੋੜੇ ਵਿਚ ਸਰਬੰਸਦਾਨੀ ਦਸਮ ਪਿਤਾ ਤੋਂ ਵੱਖ ਹੋ ਕੇ ਕਿਸੇ ਓਝੜ ਰਾਹੇ ਪੈ ਗਏ। ਹਕੀਮ ਅੱਲ੍ਹਾ ਯਾਰ ਖ਼ਾਂ ਜੋਗੀ ਇਉਂ ਲਿਖਦੇ ਹਨ :

1. ਵਾਰ ਮਾਰੂ ਮ: ੫, ਪੰਨਾ 1102.
2. ਰਾਮਕਲੀ ਮ: ੩ ਅਨੰਦੁ, ਪੰਨਾ 918.

*ਜ਼ੋਰਾਵਰ ਔਰ ਫ਼ਤਹ ਜੋ ਦਾਦੀ ਕੇ ਸਾਥ ਥੇ।*
*ਦਾਯੇਂ ਕੀ ਜਗਹ ਚਲ ਦਿਏ ਵੁਹ ਬਾਯੇਂ ਹਾਥ ਥੇ।*

ਪੋਹ ਦੀ ਠੰਡੀ ਠਾਰ ਰਾਤ ਤੇ ਬਿਖੜੇ ਪੈਂਡੇ ਦੌਰਾਨ ਮਾਤਾ ਜੀ ਨੂੰ ਗੁਰੂ-ਘਰ ਦਾ ਰਸੋਈਆ ਗੰਗਾ ਰਾਮ ਮਿਲ ਗਿਆ। ਉਹ ਮਾਤਾ ਜੀ ਅਤੇ ਦੋਹਾਂ ਛੋਟੇ ਸਾਹਿਬਜ਼ਾਦਿਆਂ ਨੂੰ, ਜੋ ਕਿ ਉਸ ਸਮੇਂ ਮਾਤਾ ਜੀ ਦੇ ਨਾਲ ਹੀ ਸਨ, ਆਪਣੇ ਪਿੰਡ ਸਹੇੜੀ (ਖੇੜੀ) ਵਿਖੇ ਆਪਣੇ ਘਰ ਲੈ ਗਿਆ, ਪ੍ਰੰਤੂ ਜਿਵੇਂ ਕਿ ਮਨੁੱਖ ਦੀ ਲਾਲਚੀ ਬਿਰਤੀ ਹੁੰਦੀ ਹੈ, ਉਸੇ ਪ੍ਰਕਾਰ ਘਰ ਜਾ ਕੇ ਗੰਗੂ ਦਾ ਮਨ ਵੀ ਬੇਈਮਾਨ ਹੋ ਗਿਆ। ਉਸ ਨੇ ਮਾਤਾ ਜੀ ਦਾ ਧਨ ਅਤੇ ਹੋਰ ਵਸਤਾਂ ਚੁਰਾ ਲਈਆਂ ਅਤੇ ਸੂਬਾ ਸਰਹੰਦ ਤੋਂ ਚੰਗਾ-ਚੋਖਾ ਇਨਾਮ ਪ੍ਰਾਪਤ ਕਰਨ ਦੀ ਨੀਅਤ ਨਾਲ ਮੋਰਿੰਡੇ ਦੇ ਥਾਣੇਦਾਰ ਜਾਨੀ ਖ਼ਾਂ ਮਾਨੀ ਖ਼ਾਂ ਨੂੰ ਖ਼ਬਰ ਦੇ ਕੇ ਸਾਹਿਬਜ਼ਾਦਿਆਂ ਅਤੇ ਮਾਤਾ ਗੁਜਰੀ ਜੀ ਨੂੰ ਗ੍ਰਿਫ਼ਤਾਰ ਕਰਵਾ ਦਿੱਤਾ। ਮੋਰਿੰਡੇ ਦੇ ਥਾਣੇਦਾਰ ਨੇ ਮਾਤਾ ਜੀ ਤੇ ਸਾਹਿਬਜ਼ਾਦਿਆਂ ਨੂੰ 9 ਪੋਹ, 1761 ਬਿਕ੍ਰਮੀ ਨੂੰ ਸੂਬਾ ਸਰਹੰਦ ਦੇ ਹਵਾਲੇ ਕਰ ਦਿੱਤਾ। ਇਹ ਉਹ ਗੰਗਾ ਰਾਮ ਸੀ, ਜੋ ਦਸਮੇਸ਼ ਪਿਤਾ ਜੀ ਦੇ ਗ੍ਰਹਿ ਵਿਖੇ 16 ਸਾਲ ਤੋਂ ਵੱਧ ਸਮਾਂ ਰਸੋਈਏ ਦੀ ਸੇਵਾ ਕਰਦਾ ਰਿਹਾ ਸੀ, ਅਤੇ ਗੁਰੂ-ਘਰ ਦਾ ਵਿਸ਼ਵਾਸ-ਪਾਤਰ ਮੰਨਿਆ ਜਾਂਦਾ ਸੀ ਪ੍ਰੰਤੂ ਵਕਤ ਦਾ ਹੇਰ ਫੇਰ ਸੀ ਕਿ ਉਹੀ ਹੁਣ ਵਿਸ਼ਵਾਸਘਾਤੀ ਅਤੇ ਬੇਈਮਾਨ ਹੋ ਨਿਬੜਿਆ ਸੀ। ਮੁਹੰਮਦ ਇਕਬਾਲ ਅਜਿਹੀ ਹਬਸ਼ੀ ਜ਼ਹਿਨੀਅਤ ਵਾਲੇ ਅਕ੍ਰਿਤਘਣ ਬੰਦਿਆਂ ਬਾਰੇ ਇਉਂ ਠੀਕ ਹੀ ਬਿਆਨ ਕਰਦੇ ਹਨ:



*ਹਬਸ਼ ਮੇਂ ਲੋਗ ਵਫ਼ਾ ਕੋ ਵੇਚ ਦੇਤੇ ਹੈਂ।*
*ਖ਼ੁਦਾ ਕੇ ਘਰ ਕਾ ਤੋ ਕਿਆ ਵੁਹ ਖ਼ੁਦਾ ਕੋ ਹੀ ਵੇਚ ਦੇਤੇ ਹੈਂ।*

ਅਤੇ ਹਕੀਮ ਅੱਲ੍ਹਾ ਯਾਰ ਖ਼ਾਂ ਜੋਗੀ ਰਹਿਮਾਨੀ ਵੀ ਗੰਗੂ ਦੀ ਇਸ ਘਿਨਾਉਣੀ ਕਾਰਵਾਈ ਨੂੰ ਇਉਂ ਨਿੰਦਦਾ ਹੈ:

*ਬਦਜ਼ਾਤ ਬਦ-ਸਿਫ਼ਾਤ ਵੁਹ ਗੰਗੂ ਨਮਕ ਹਰਾਮ,*
*ਟੁਕੜੋਂ ਪੈ ਸਤਗੁਰੂ ਕੇ ਜੋ ਪਲਤਾ ਰਹਾ ਮੁਦਾਮ*
*ਘਰ ਲੇ ਕੇ ਸਾਹਜਾਦੋਂ ਕੋ ਆਯਾ ਜੋ ਬਦਲਗਾਮ*
*ਥਾ ਜ਼ਰ ਕੇ ਲੂਟਨੇ ਕੋ ਕਿਯਾ ਯਿਹ ਇੰਤਜ਼ਾਮ*
*ਦੁਨੀਯਾ ਮੇਂ ਅਪਨੇ ਨਾਮ ਕੋ ਬਦਨਾਮ ਕਰ ਗਯਹ।*

ਅਤੇ :

*ਅਲਕਿੱਸਾ ਲੇ ਕੇ ਸਾਥ ਵੁਹ ਜਾਸੂਸ ਆ ਗਯਾ।*
*ਪਕੜਾਨੇ ਸ਼ਾਹਜ਼ਾਦੋਂ ਕੋ ਮਨਹੂਸ ਆ ਗਯਾ।*

(ਇਥੇ 'ਬਦਜ਼ਾਤ ਬਦ-ਸਿਫ਼ਾਤ' ਦਾ ਅਰਥ ਲੂਣ ਹਰਾਮੀ, ਬੇਈਮਾਨ ਅਤੇ ਮੁਦਾਮ ਦਾ ਅਰਥ ਹਮੇਸ਼ਾ ਹੈ।)

ਜ਼ਾਲਮ ਸੂਬਾ ਸਰਹੰਦ ਦੇ ਹੁਕਮ ਤਹਿਤ ਉਸ ਰਾਤ ਮਾਤਾ ਜੀ ਅਤੇ ਛੋਟੇ ਸਾਹਿਬਜ਼ਾਦਿਆਂ ਨੂੰ ਕਿਲ੍ਹੇ ਦੇ ਠੰਡੇ ਬੁਰਜ ਵਿਚ ਰੱਖਿਆ ਗਿਆ। ਪੋਹ ਦੀ ਠੰਡੀ

ਰਾਤ ਭੁੱਖੇ ਭਾਣੇ ਦਾਦੀ ਅਤੇ ਨਿੱਕੇ ਨਿੱਕੇ ਸੋਹਲ ਕਲੀਆਂ ਵਰਗੇ ਪੋਤਰੇ! ਬਹੁਤ ਹੀ ਬਾਲ ਅਵਸਥਾ ਵਿਚ (1700 ਈ.) ਵਿਚ ਜਨਮਦਾਤੀ ਮਾਤਾ ਜੀਤੋ ਜੀ ਦੇ ਅਚਾਨਕ ਅਕਾਲ ਚਲਾਣਾ ਕਰ ਜਾਣ ਕਾਰਨ ਮਾਤਾ ਦੇ ਲਾਡ, ਚਾਅ, ਪਿਆਰ, ਸਦਕੜਿਆਂ ਤੋਂ ਤਾਂ ਵਾਂਝੇ ਹੋ ਗਏ ਸਨ। ਗੁਰੂ ਤੇਗ਼ ਬਹਾਦਰ ਸਾਹਿਬ ਜੀ ਉਸ ਅਕਾਲ ਪੁਰਖ ਦੇ ਹੁਕਮ, ਰਜ਼ਾ ਅਤੇ ਸ਼ਕਤੀ ਬਾਰੇ ਇਉਂ ਫ਼ੁਰਮਾਉਂਦੇ ਹਨ, "ਹਰਿ ਕੀ ਗਤਿ ਨਹਿ ਕੋਊ ਜਾਨੈ॥ ਜੋਗੀ ਜਤੀ ਤਪੀ ਪਚਿ ਹਾਰੇ ਅਰੁ ਬਹੁ ਲੋਗ ਸਿਆਨੇ॥੧॥ ਰਹਾਉ॥ ਛਿਨ ਮਹਿ ਰਾਉ ਰੰਕ ਕਉ ਕਰਈ ਰਾਉ ਰੰਕ ਕਰਿ ਡਾਰੇ॥"[3] ਦੁਨੀਆਂ ਦੇ ਇਤਿਹਾਸ ਵੱਲ ਝਾਤੀ ਮਾਰਦਿਆਂ ਸਹਿਜੇ ਹੀ ਕਹਿ ਸਕਦੇ ਹਾਂ ਕਿ ਇਸ ਤੋਂ ਵੱਡਾ ਅਤੇ ਕਠਿਨ ਇਮਤਿਹਾਨ, ਪੂਰੇ ਠਰ੍ਹੰਮੇ, ਸਹਿਜ ਅਤੇ ਦਿਲਾਵਰੀ ਨਾਲ ਸਹਿਨ ਕਰਨਾ ਸ਼ਾਇਦ ਹੀ ਦੁਨੀਆਂ ਦੇ ਇਤਿਹਾਸ ਵਿਚ ਕਿਸੇ ਹੋਰ ਨੂੰ ਪਾਸ ਕਰਨਾ ਪਿਆ ਹੋਵੇ। ਰਾਜੇ ਦੇ ਸਹਿਮ ਅਤੇ ਸਖ਼ਤੀ ਦੇ ਬਾਵਜੂਦ ਭਾਈ ਮੋਤੀ ਰਾਮ ਮਹਿਰਾ ਨੇ ਭਾਰੀ ਜੋਖਮ ਉਠਾ ਕੇ ਇਨ੍ਹਾਂ ਨਿਰਭੈ ਅਤੇ ਨਿਰਵੈਰ ਕੈਦੀਆਂ ਦੀ ਦੁੱਧ ਪਾਣੀ ਨਾਲ ਸੇਵਾ ਕੀਤੀ। ਜਿਸ ਦੇ ਨਤੀਜੇ ਵਜੋਂ ਬਾਅਦ ਵਿਚ ਸ਼ਾਹੀ ਹੁਕਮ ਅਨੁਸਾਰ ਭਾਈ ਮੋਤੀ ਰਾਮ ਮਹਿਰਾ ਨੂੰ ਸਮੇਤ ਪਰਿਵਾਰ ਕੋਹਲੂ ਥਾਂਈਂ ਪੀੜ ਕੇ ਕੀਮਾ-ਕੀਮਾ ਕਰ ਕੇ ਸ਼ਹੀਦ ਕਰ ਦਿੱਤਾ ਗਿਆ। ਸੱਚਮੁੱਚ ਹੀ ਉਹ ਸੱਚਾ ਮੋਤੀ ਸੀ, ਮਾਣਕ ਸੀ, ਹੀਰਾ ਸੀ ਅਤੇ ਗੁਰੂ ਕਾ ਲਾਲ ਸੀ, ਅਸਲ 'ਪੰਥ ਰਤਨ' ਸੀ। ਅਫ਼ਸੋਸ ਅਸੀਂ ਉਸ ਦੀ ਮਹਾਨ ਸ਼ਹੀਦੀ ਨੂੰ ਅੱਜ ਤਕ ਅਣਗੌਲਿਆ ਹੀ ਕਰ ਰੱਖਿਆ ਹੈ।



ਦੂਜੇ ਦਿਨ ਗੁਰੂ ਕੇ ਲਾਲਾਂ ਦੀ ਸੂਬੇ ਦੀ ਕਚਹਿਰੀ ਵਿਚ ਪੇਸ਼ੀ ਸੀ। ਦਾਦੀ ਮਾਂ - ਮਾਤਾ ਗੁਜਰੀ ਜੀ - ਨੇ ਉਨ੍ਹਾਂ ਬੱਚਿਆਂ ਨੂੰ ਤੋਰਦਿਆਂ ਜੋ ਸਿਖਸ਼ਾ (ਸਿੱਖਿਆ) ਦ੍ਰਿੜ੍ਹ ਕਰਵਾਈ, ਉਸ ਨੂੰ ਇਕ ਸ਼ਾਇਰ ਨੇ ਇਉਂ ਬਿਆਨ ਕੀਤਾ ਹੈ:

*ਪੁੱਜ ਕੇ ਕਚਹਿਰੀ ਜੈਕਾਰਾ ਗੱਜਕੇ 'ਸਤਿ ਸ੍ਰੀ ਅਕਾਲ' ਦਾ ਗਜਾਇਓ।*
*ਡੋਲ ਜੇ ਹਿਮਾਲਾ ਪਰਬਤ ਭਾਵੇਂ, ਪਰ ਤੁਸੀਂ ਚਿਤ ਨਾ ਡੁਲਾਇਓ।*
*ਦਾਦੇ ਵਾਂਗੂ ਜਰਿਓ ਅਸਹਿ ਤਸੀਹੇ ਨਿੱਕੀ ਜਾਨ ਉੱਤੇ।*
*ਧੱਬਾ ਲੱਗ ਨ ਜਾਏ ਸਿੱਖੀ ਸ਼ਾਨ ਤੇ ਈਮਾਨ ਉੱਤੇ।*

*ਦਾਦੇ ਦੇ ਦਾਦੇ ਨੇ ਜਿਵੇਂ ਬੈਠ ਤੱਤੀ ਤੱਵੀ ਉੱਤੇ,*
*ਜਬਰੋ ਜ਼ੁਲਮ ਨੂੰ ਸੀ ਹਰਾਇਆ।*
*ਰੀਤ ਤੁਸਾਂ ਵੀ ਗੁਰੂ ਪੰਥ ਦੀ ਕਾਇਮ ਰੱਖਣੀ,*
*ਭਵੇਂ ਕਾਦਰ ਨੇ ਪਰਚਾ ਕਠਿਨ ਹੈ ਪਾਇਆ।*

ਸਾਰਾ ਗੁਰ-ਇਤਿਹਾਸ ਵਾਚਣ ਤੋਂ ਸਪੱਸ਼ਟ ਹੋ ਜਾਂਦਾ ਹੈ ਕਿ ਗੁਰੂ ਸਾਹਿਬਾਨ, ਗੁਰੂ ਪਰਿਵਾਰਾਂ ਅਤੇ ਗੁਰਸਿੱਖਾਂ ਨੇ ਪੁਰਾਤਨ ਮਾਨਤਾਵਾਂ, ਕਥਾ ਕਹਾਣੀਆਂ ਵਾਂਗ ਕੋਈ ਕਰਾਮਾਤਾਂ ਜਾਂ ਗ਼ੈਬੀ ਸ਼ਕਤੀਆਂ ਆਦਿ ਕੁਝ ਨਹੀਂ ਕੀਤਾ, ਸਗੋਂ ਸਾਰਾ ਜੀਵਨ ਹੀ ਅਕਾਲ ਪੁਰਖ ਦੇ ਭਾਣੇ ਵਿਚ ਅਟੁੱਟ ਵਿਸ਼ਵਾਸ, ਪਰਮਾਤਮਾ ਦੀ ਰਜ਼ਾ ਵਿਚ

3. ਬਿਹਾਗੜਾ ਮ: ੯, ਪੰਨਾ 537.

ਪਰਬਤਾਂ ਵਾਂਗ ਅਹਿੱਲ ਰਹਿ ਕੇ ਸਾਰਿਆਂ ਸਮਿਆਂ ਦੇ ਸਾਰੇ ਵਿਅਕਤੀਆਂ ਲਈ ਉੱਚਤਮ ਅਧਿਆਤਮਿਕ ਅਤੇ ਸੰਸਾਰਿਕ ਜੀਵਨ ਜੁਗਤ ਬਖ਼ਸ਼ਿਸ਼ ਕੀਤੀ ਹੈ। ਮਿਸਾਲ ਦੇ ਤੌਰ ਉੱਤੇ ਮਾਤਾ ਗੁਜਰੀ ਜੀ ਦਾ ਆਪਣੇ ਪੋਤਿਆਂ ਪ੍ਰਤੀ ਮੋਹ-ਪਿਆਰ ਅਤੇ ਲਾਡ ਵੀ ਹਰ ਸੰਸਾਰੀ ਸੁਜੱਗ ਦਾਦੀ ਵਾਂਗ ਹੀ ਹੈ, ਪ੍ਰੰਤੂ ਉਸ ਨੂੰ ਅਕਾਲ ਪੁਰਖ ਦੇ ਭਾਣੇ ਅਤੇ ਰਜ਼ਾ ਵਿਚ ਵੀ ਪੂਰਾ ਤੇ ਦ੍ਰਿੜ੍ਹ ਵਿਸ਼ਵਾਸ ਹੈ ਅਤੇ ਇਸੇ ਕਰਕੇ ਦੋਹਾਂ ਨੰਨ੍ਹੇ-ਨੰਨ੍ਹੇ ਪੋਤਰਿਆਂ ਪ੍ਰਤੀ ਆਪਣੀਆਂ ਰੀਝਾਂ ਪੂਰੀਆਂ ਕਰਦਿਆਂ ਦੁਨੀਆਂ ਦੀ ਸਭ ਤੋਂ ਵੱਡੀ ਕੁਰਬਾਨੀ ਦੇਣ ਲਈ ਗੁਰੂ-ਇਤਿਹਾਸ, ਗੁਰੂ-ਘਰ ਦੀ ਮਹਾਨ ਰੀਤ ਅਤੇ ਆਪਣੇ ਦਾਦੇ ਅਤੇ ਦਾਦੇ ਵੱਲੋਂ ਦਿੱਤੀਆਂ ਲਾਸਾਨੀ ਕੁਰਬਾਨੀਆਂ ਦ੍ਰਿੜ੍ਹ ਕਰਾਉਂਦੀ ਹੋਈ ਉਨ੍ਹਾਂ ਅੰਦਰ ਦਸਮੇਸ਼ ਪਿਤਾ ਸ੍ਰੀ ਗੁਰੂ ਗੋਬਿੰਦ ਸਿੰਘ ਦੇ ਸਪੁੱਤਰ ਹੋਣ ਦਾ ਅਹਿਸਾਸ ਵੀ ਦ੍ਰਿੜ੍ਹ ਕਰਵਾਉਂਦੀ ਹੈ। ਹਕੀਮ ਅੱਲ੍ਹਾ ਯਾਰ ਖ਼ਾਂ ਜੋਗੀ ਉਨ੍ਹਾਂ ਲਮ੍ਹਿਆਂ ਨੂੰ *ਸ਼ਹੀਦਾਨਿ ਵਫ਼ਾ* ਵਿਚ ਇਉਂ ਬਿਆਨ ਕਰਦੇ ਹਨ:

*ਜਾਨੇ ਸੇ ਪਹਲੇ ਆਓ ਗਲੇ ਸੇ ਲਗਾ ਤੋ ਲੂੰ।*
*ਕੇਸੋਂ ਕੋ ਕੰਘੀ ਕਰ ਦੂੰ ਜ਼ਰਾ ਮੂੰਹ ਧੁਲਾ ਤੋਂ ਲੂੰ।*
*ਪਯਾਰੇ ਸਰੋਂ ਪਾਂ ਨਨ੍ਹੀ ਸੀ ਕਲਗੀ ਸਜਾ ਤੋਂ ਲੂੰ।*
*ਮਰਨੇ ਸੇ ਪਹਲੇ ਤੁਮ ਕੋ ਦੁਲ੍ਹਾ ਬਨਾ ਤੋਂ ਲੂੰ।*
*ਰੋ ਰੋ ਕੇ ਮਾਤ ਗੁਜਰੀ ਨੇ ਆਰਾਸਤਾ ਕਿਯਾ।*
*ਤੀਰੋਂ ਕਮਾਂ ਸੇ, ਤੇਗ ਸੇ ਪੈਰਾਸਤਾ ਕਿਯਾ।*



(ਇਥੇ 'ਆਰਾਸਤਾ' ਅਤੇ 'ਪੈਰਾਸਤਾ' ਭਾਵ ਹੈ ਸਜਾਉਣਾ, ਸਜਾਇਆ ਹੋਇਆ।)

ਸ਼ਹੀਦੀ ਪਾਉਣ ਲਈ ਜ਼ਾਲਮ ਸੂਬੇ ਦੀ ਕਚਹਿਰੀ ਵੱਲ ਜਿਸ ਸ਼ਾਨ-ਓ-ਸ਼ੌਕਤ ਅਤੇ ਦਿਲਾਵਰੀ ਨਾਲ ਗੁਰੂ ਕੇ ਦੁਲਾਰੇ ਬਾਬਾ ਜ਼ੋਰਾਵਰ ਸਿੰਘ ਬਾਬਾ ਫ਼ਤਿਹ ਸਿੰਘ ਗਏ, ਉਸ ਅਦੁੱਤੀ ਅਤੇ ਅਜ਼ੀਮ ਸਥਿਤੀ ਬਾਰੇ ਮਸ਼ਹੂਰ ਸ਼ਾਇਰ ਫ਼ੈਜ਼ ਅਹਿਮਦ ਫ਼ੈਜ਼ ਦਾ ਸ਼ੇਅਰ ਬੜਾ ਢੁਕਵਾਂ ਹੈ:

*ਯਹ ਜਾਨ ਤੋਂ ਆਨੀ ਜਾਨੀ ਹੈ, ਇਸ ਕੀ ਤੋਂ ਕੋਈ ਬਾਤ ਨਹੀਂ।*
*ਜਿਸ ਧਜ ਸੇ ਕੋਈ ਮਕਤਲ ਮੇਂ ਗਯਾ ਵਹੁ ਸ਼ਾਨ ਸਲਾਮਤ ਰਹਿਤੀ ਹੈ।*

(ਇਥੇ 'ਮਕਤਲ' ਦਾ ਅਰਥ ਕਤਲਗਾਹ ਹੈ।)

ਜਦੋਂ ਬੱਚਿਆਂ ਨੂੰ ਸੂਬਾ ਸਰਹੰਦ ਦੀ ਕਚਹਿਰੀ ਵਿਚ ਪੇਸ਼ ਕੀਤਾ ਗਿਆ ਤਾਂ ਕਚਹਿਰੀ ਵਿਚ ਹੀ ਬੱਚਿਆਂ ਨੂੰ ਦੀਨ ਮੁਹੰਮਦੀ ਕਬੂਲ ਕਰਨ ਲਈ ਲਾਲਚ ਦੇਣ ਤੇ ਡਰਾਉਣ-ਧਮਕਾਉਣ ਦੇ ਯਤਨ ਕੀਤੇ ਗਏ। ਉਨ੍ਹਾਂ ਨੂੰ ਝੂਠ ਵੀ ਬੋਲਿਆ ਗਿਆ ਕਿ ਤੁਹਾਡਾ ਪਿਤਾ (ਸ੍ਰੀ ਗੁਰੂ ਗੋਬਿੰਦ ਸਿੰਘ ਜੀ) ਮਾਰਿਆ ਗਿਆ ਹੈ, ਹੁਣ ਤੁਸੀਂ ਕਿੱਥੇ ਜਾਓਗੇ? ਪ੍ਰੰਤੂ ਬੱਚਿਆਂ ਨੇ ਸੂਬਾ ਸਰਹੰਦ ਨੂੰ ਆਪਣਾ ਧਰਮ ਛੱਡਣ ਤੋਂ ਦ੍ਰਿੜ੍ਹਤਾ ਅਤੇ ਦਲੇਰੀ ਨਾਲ ਇਨਕਾਰ ਕਰ ਦਿੱਤਾ। ਇਕ ਸ਼ਾਇਰ ਦੀ ਜ਼ੁਬਾਨੀ ਬੱਚਿਆਂ ਨੇ ਅਜਿਹੇ ਜੁਆਬ ਦਿੱਤੇ:

*ਅਸੀਂ ਕਲਗੀਧਰ ਦੇ ਲਾਡਲੇ ਤੇ ਮਾਂ ਜੀਤੋ ਜੀ ਦੇ ਲਾਲ।*
*ਸਾਡੇ ਸ਼ੇਰਾਂ ਵਰਗੇ ਹੌਂਸਲੇ ਤੇ ਹਾਥੀਆਂ ਵਰਗੀ ਚਾਲ।*

*ਜੋ ਨਹੀਂ ਵੀ ਕਰਨਾ ਸੂਬਿਆ, ਉਹ ਵੀ ਕਰ ਲੈ ਸਾਡੇ ਨਾਲ।*
*ਕੋਈ ਬਦਲ ਸਕੇ ਨਾ ਸੂਬਿਆ ਸਾਡਾ ਸਿੱਖੀ ਸਿਦਕ ਵੱਲੋਂ ਖ਼ਿਆਲ।*

ਵਜ਼ੀਰ ਖ਼ਾਨ ਨੇ ਕਾਜ਼ੀਆਂ ਕਮਾਲੁਦੀਨ ਅਤੇ ਸਲਾਹੁਦੀਨ ਦੀ ਰਾਇ ਲਈ ਕਿ ਇਨ੍ਹਾਂ ਬੱਚਿਆਂ ਨੂੰ ਕੀ ਸਜ਼ਾ ਦਿੱਤੀ ਜਾ ਸਕਦੀ ਹੈ ? ਕਾਜ਼ੀਆਂ ਨੇ ਕਿਹਾ ਕਿ ਇਸਲਾਮੀ ਸ਼ਰ੍ਹਾ ਵਿਚ ਮਾਸੂਮ ਬੱਚਿਆਂ ਨੂੰ ਸਜ਼ਾ ਦੇਣ ਦੀ ਇਜਾਜ਼ਤ ਨਹੀਂ ਹੈ। ਸੂਬਾ ਸਰਹੰਦ ਨੇ ਨਵਾਬ ਮਲੇਰਕੋਟਲਾ ਨੂੰ ਕਿਹਾ ਕਿ ਉਹ ਚਾਹੇ ਤਾਂ ਆਪਣੀ ਮਰਜ਼ੀ ਅਨੁਸਾਰ ਉਨ੍ਹਾਂ ਬੱਚਿਆਂ ਨੂੰ ਸਜ਼ਾ ਦੇ ਕੇ ਆਪਣੇ ਭਰਾ ਨਾਹਰ ਖ਼ਾਂ ਜੋ ਗੁਰੂ ਜੀ ਹੱਥੋਂ ਚਮਕੌਰ ਦੀ ਜੰਗ ਵਿਚ ਮਾਰਿਆ ਗਿਆ ਸੀ, ਦਾ ਬਦਲਾ ਲੈ ਸਕਦਾ ਹੈ ਪ੍ਰੰਤੂ ਨਵਾਬ ਮਲੇਰਕੋਟਲਾ ਮੁਹੰਮਦ ਸ਼ੇਰ ਖ਼ਾਨ ਨੇ ਅੱਗੋਂ ਸਾਫ਼ ਇਨਕਾਰ ਕਰ ਦਿੱਤਾ ਤੇ ਕਿਹਾ ਕਿ ਮੇਰਾ ਭਰਾ ਜੰਗ ਵਿਚ ਮਾਰਿਆ ਗਿਆ ਹੈ, ਮੈਂ ਇਨ੍ਹਾਂ ਛੋਟੇ ਬੱਚਿਆਂ ਤੋਂ ਕੋਈ ਬਦਲਾ ਨਹੀਂ ਲੈਣਾ ਸਗੋਂ ਮੈਦਾਨ-ਏ-ਜੰਗ ਵਿਚ ਇਨ੍ਹਾਂ ਦੇ ਪਿਤਾ (ਗੁਰੂ) ਗੋਬਿੰਦ ਸਿੰਘ ਪਾਸੋਂ ਹੀ ਬਦਲਾ ਲਵਾਂਗਾ। ਬੜੇ ਖ਼ੂਬਸੂਰਤ ਲਫ਼ਜ਼ਾਂ ਵਿਚ ਇਸ ਦ੍ਰਿਸ਼ ਨੂੰ ਸਾਕਾਰ ਕਰਦਿਆਂ ਅੱਲ੍ਹਾ ਯਾਰ ਖ਼ਾਂ ਜੋਗੀ ਲਿਖਦਾ ਹੈ :

*ਬਦਲਾ ਹੀ ਲੇਨਾ ਹੋਗਾ ਤੋ ਹਮ ਲੇਂਗੇ ਬਾਪ ਸੇ।*
*ਮਹਿਫ਼ੂਜ਼ ਰਖੇ ਹਮ ਕੋ ਖ਼ੁਦਾ ਐਸੇ ਪਾਪ ਸੇ।*



ਪ੍ਰੰਤੂ ਕਾਜ਼ੀਆਂ ਅਤੇ ਸ਼ੇਰ ਖ਼ਾਨ ਦੇ ਅਜਿਹੇ ਰਵੱਈਏ ਦੇ ਬਾਵਜੂਦ ਦੀਵਾਨ ਸੁੱਚਾ ਨੰਦ ਨੇ ਵੀ ਗੰਗੂ ਵਰਗਾ ਹੀ ਘਿਨਾਉਣਾ ਰਵੱਈਆ ਅਖ਼ਤਿਆਰ ਕੀਤਾ ਹੋਇਆ ਸੀ ਕਿਉਂਕਿ ਉਹ ਨਹੀਂ ਸੀ ਚਾਹੁੰਦਾ ਕਿ ਸਾਹਿਬਜ਼ਾਦਿਆਂ ਨੂੰ ਛੱਡਿਆ ਜਾਵੇ। ਉਹ ਆਪਣੀ ਕੁਰਸੀ ਨੂੰ ਹੋਰ ਪੱਕੀ ਕਰਨ ਹਿੱਤ ਮੁਗ਼ਲ ਸ਼ਾਸਨ ਨੂੰ (More Loyal than the King) ਖ਼ੁਸ਼ ਕਰਨ ਦਾ ਕੋਝਾ ਕੰਮ ਕਰ ਰਿਹਾ ਸੀ। ਇਤਿਹਾਸਕ ਹਵਾਲਿਆਂ ਅਨੁਸਾਰ ਉਸ ਨੇ ਇਕ ਸ਼ੈਤਾਨ ਵਾਂਗ ਸਾਹਿਬਜ਼ਾਦਿਆਂ ਨੂੰ ਕੁਝ ਅਜਿਹੇ ਪ੍ਰਸ਼ਨ ਕੀਤੇ ਜਿਨ੍ਹਾਂ ਦੇ ਉੱਤਰ ਤੋਂ ਉਨ੍ਹਾਂ ਨੂੰ ਸਰਕਾਰ ਦੇ ਬਾਗ਼ੀ ਸਿੱਧ ਕੀਤਾ ਜਾ ਸਕੇ। ਕਿਸੇ ਲੋਭ-ਲਾਲਚ, ਡਰ-ਭੈਅ, ਦੀਨ ਮੁਹੰਮਦੀ ਨੂੰ ਕਬੂਲਣ ਦੀ ਥਾਂ ਗੁਰੂ ਪਰਿਵਾਰ ਦੀ ਰੀਤ ਤੇ ਸਿਧਾਂਤ ਅਨੁਸਾਰ ਸਾਹਿਬਜ਼ਾਦਿਆਂ ਨੇ ਠੋਕ ਕੇ ਜਵਾਬ ਦਿੱਤਾ, "ਹਮਰੇ ਵੰਸ ਰੀਤ ਇਮ ਚਲੀ ਆਈ। ਪ੍ਰਾਣ ਜਾਏਂ ਪਰ ਧਰਮ ਨ ਜਾਈ।" ਦੀਵਾਨ ਸੁੱਚਾ ਨੰਦ ਨੇ ਵਜ਼ੀਰ ਖ਼ਾਨ ਨੂੰ ਹੋਰ ਉਕਸਾਇਆ ਕਿ ਇਨ੍ਹਾਂ ਬੱਚਿਆਂ ਨੂੰ ਛੱਡਣਾ ਸਿਆਣਪ ਨਹੀਂ ਹੋਵੇਗੀ, ਕਿਉਂਕਿ ਇਹ ਬਾਗ਼ੀ ਪਿਤਾ ਦੇ ਬਾਗ਼ੀ ਪੁੱਤਰ ਹਨ ਅਤੇ ਵੱਡੇ ਹੋ ਕੇ ਇਹ ਵੀ ਮੁਗ਼ਲੀਆ ਸਲਤਨਤ ਲਈ ਖ਼ਤਰਾ ਹੀ ਬਣਨਗੇ। ਸੱਪ ਦੇ ਬੱਚੇ ਵੀ ਸੱਪ ਹੀ ਬਣਨਗੇ, ਉਨ੍ਹਾਂ ਦਾ ਸਿਰ ਭੰਨਣਾ ਹੀ ਯੋਗ ਹੈ। ਹਕੀਮ ਅੱਲ੍ਹਾ ਯਾਰ ਖ਼ਾਂ ਜੋਗੀ ਆਪਣੀ ਰਚਨਾ *ਸ਼ਹੀਦਾਨਿ ਵਫ਼ਾ* ਵਿਚ ਸੁੱਚਾ ਨੰਦ ਨੂੰ ਝੂਠਾ ਕਹਿੰਦਿਆਂ, ਉਸ ਵੱਲੋਂ ਨਿਭਾਏ ਨੀਚ ਕਿਰਦਾਰ ਬਾਰੇ ਇਉਂ ਬਿਆਨ ਕਰਦੇ ਹਨ :

*ਮਨਜ਼ੂਰ ਜਬ ਕਿ ਸਾਂਪ ਕਾ ਸਰ ਭੀ ਹੈ ਤੋੜਨਾ।*
*ਬੇਜ਼ਾ ਹੈ ਫਿਰ ਤੋ ਬੱਚਾ ਏ ਅਫ਼ਈ ਕੋ ਛੋੜਨਾ।*

*ਦਸਵੇਂ ਗੁਰੂ ਕਾ ਹੈ ਜੋ ਖ਼ਜ਼ਾਨਾ ਬਟੋਰਨਾ।*
*ਬੱਚੋਂ ਕੀ, ਬਾਪ ਸੇ ਪਹਲੇ, ਗਰਦਨ ਮਰੋੜਨਾ।*

(ਇਥੇ 'ਮਨਜ਼ੂਰ' ਤੋਂ ਭਾਵ ਹੈ ਮੰਤਵ-ਮਨੋਰਥ ਅਤੇ 'ਅਫ਼ਈ' ਤੋਂ ਭਾਵ ਹੈ ਸੱਪ ਦਾ ਬੱਚਾ।)

ਸ. ਦੂਨਾ ਸਿੰਘ ਹੰਢੂਰੀਆ ਵੀ ਵਜ਼ੀਰ ਖ਼ਾਨ ਨੂੰ ਉਕਸਾਉਣ ਲਈ ਸੁੱਚਾ ਨੰਦ ਵੱਲੋਂ ਨਿਭਾਏ ਅਜਿਹੇ ਕਿਰਦਾਰ ਬਾਰੇ ਆਪਣੀ ਰਚਨਾ *ਕਥਾ ਗੁਰੂ ਜੀ ਕੇ ਸੁਤਨ ਕੀ* ਵਿਚ ਇਉਂ ਲਿਖਦੇ ਹਨ:

*ਸਾਮ੍ਹੇ ਖ਼ੂਨ ਹਾਥ ਤੁਮ ਆਏ। ਵੇ ਛਲੀਏ ਛਲ ਗਏ ਸਿਧਾਏ।*
*ਉਨਕੇ ਬਦਲੇ ਅਬ ਤੁਮ ਲੀਜਹੁ। ਇਨ ਕੇ ਸੀਸ ਜੁਦੇ ਤੁਮ ਕੀਜਹੁ।*
*ਨੀਕੇ, ਬਾਲਕ ਤੁਮ ਮਤ ਜਾਨਹੁ। ਨਾਗਹੁੰ ਕੇ ਇਹ ਪੂਤ ਬਖ਼ਾਨਓ।*
*ਤੁਮਰੇ ਹਾਥ ਆਜ ਯਹ ਆਏ। ਕਰਹੁ ਅਬੈ ਅਪਨੇ ਮਨ ਭਾਏ।*

ਸੁੱਚਾ ਨੰਦ ਦੀਆਂ ਉਕਸਾਊ ਤੇ ਭੜਕਾਊ ਦਲੀਲਾਂ ਨੂੰ ਸੁਣ ਕੇ ਵਜ਼ੀਰ ਖ਼ਾਨ, ਜੋ ਗੁਰੂ-ਘਰ ਦਾ ਪਹਿਲਾਂ ਹੀ ਕੱਟੜ ਵਿਰੋਧੀ ਸੀ, ਨੇ ਵੀ ਬੱਚਿਆਂ ਨੂੰ ਸਖ਼ਤ ਸਜ਼ਾ ਦੇਣ ਦਾ ਮਨ ਬਣਾ ਲਿਆ। ਸ. ਦੂਨਾ ਸਿੰਘ ਹੰਢੂਰੀਆ, ਜੋ ਸਤਿਗੁਰਾਂ ਦੇ ਕਾਫ਼ਲੇ ਦੇ ਨਾਲ ਹੀ ਰਿਹਾ, ਅਤੇ ਸਾਰੇ ਹਾਲਾਤ ਦਾ ਚਸ਼ਮਦੀਦ ਗਵਾਹ ਸੀ। ਨਵਾਬ ਮਲੇਰਕੋਟਲਾ ਵੱਲੋਂ ਸੁੱਚਾ ਨੰਦ ਨੂੰ ਪਾਈ ਲਾਹਨਤ ਬਾਰੇ *ਕਥਾ ਗੁਰੂ ਜੀ ਕੇ ਸੁਤਨ ਕੀ* ਵਿਚ ਇਉਂ ਲਿਖਦੇ ਹਨ:



*ਸ਼ੀਰਖ਼ੋਰ ਯਹਿ ਬਾਲ ਹੈਂ ਇਨ ਕੋ ਮਾਰਹੁ ਨਾਹਿ।*
*ਨੰਦ ਸੁ ਝੂਠੋ ਕੋ ਕਹਯੋ, ਜਾਤਿ ਤੁਮਾਰੀ ਆਹਿ।*

ਤਥਾ:

*ਕਢੀ ਪਠਾਣਹਿ ਹਾਹ, 'ਜੜ੍ਹਾਂ ਅਬੈ ਤੁਮ ਜਾਹਿੰ ਹੀ।*
*ਤਰਸ ਪਇਓ ਨਹੀਂ ਆਇ', ਝੂਠੇ ਕੋ ਐਸੇ ਕਹਯੋ।*

ਸੁੱਚਾ ਨੰਦ ਵੱਲੋਂ ਨਵਾਬ ਵਜ਼ੀਰ ਖ਼ਾਨ ਨੂੰ ਉਕਸਾਉਣ ਬਾਰੇ ਹਕੀਮ ਅੱਲ੍ਹਾ ਯਾਰ ਖ਼ਾਂ ਜੋਗੀ ਇਉਂ ਬਿਆਨ ਕਰਦਾ ਹੈ:

*ਕਯਾ ਖ਼ੂਬ ਹੈ ਨਵਾਬ ਭੀ ਬਾਤੋਂ ਮੇ ਆ ਗਏ।*
*ਉਸ ਬੁਤ-ਸ਼ਿਕਨ ਕੇ ਬਚੋਂ ਕੀ ਘਾਤੋਂ ਮੇ ਆ ਗਏ।*

ਉਹ ਉਸ ਬਦਬਖ਼ਤ ਸੁੱਚਾ ਨੰਦ ਵਜ਼ੀਰ ਖ਼ਾਂ ਨੂੰ ਘਟੀਆ ਤੇ ਨੀਚ ਲਹਿਜੇ ਨਾਲ ਕਹਿੰਦਾ ਹੈ:

*ਖੈਂਚੋ ਜੁਬਾਨੇਂ ਬਰ-ਸਰੇ-ਦਰਬਾਰ ਐਸੋਂ ਕੀ।*
*ਮੇਰਾ ਜੋ ਬਸ ਚਲੇ ਹੈ ਸਜ਼ਾ ਦਾਰ ਐਸੋਂ ਕੀ।*
['ਸਜ਼ਾ ਦਾਰ' ਦਾ ਅਰਥ ਹੈ ਫਾਂਸੀ ਦੀ ਸਜ਼ਾ।]

ਕਾਜ਼ੀਆਂ ਤੋਂ ਫਿਰ ਪੁੱਛਿਆ ਗਿਆ। ਇਸ ਵਾਰ ਕਾਜ਼ੀਆਂ ਨੇ ਕੁਰਾਨ ਸ਼ਰੀਫ਼ ਦੀਆਂ ਸਿੱਖਿਆਵਾਂ ਨੂੰ ਛਿੱਕੇ ਟੰਗ ਕੇ ਮਾਲਕਾਂ ਦੀ ਮਰਜ਼ੀ ਅਨੁਸਾਰ ਹੀ ਦੋਹਾਂ ਬੱਚਿਆਂ

ਨੂੰ ਕੰਧਾਂ ਵਿਚ ਚਿਣੇ ਜਾਣ ਦਾ ਫ਼ਤਵਾ ਦੇ ਦਿੱਤਾ। ਧਰਮਾਂ ਦੇ ਇਹ ਅਖੌਤੀ ਠੇਕੇਦਾਰ ਪੁਜਾਰੀ ਹਮੇਸ਼ਾ ਹੀ ਹੱਕ-ਸੱਚ ਅਤੇ ਮਜ਼ਲੂਮਾਂ ਨਾਲ ਖੜਨ ਦੀ ਥਾਂ ਰਾਜ-ਸ਼ਕਤੀ ਅਤੇ ਜ਼ੁਲਮੀ ਜਾਬਰ ਨਾਲ ਹੀ ਖੜੋ ਜਾਂਦੇ ਹਨ, ਆਪਣੀ ਜਾਨ ਦੇ ਖੌ ਅਤੇ ਨਿੱਜੀ ਲਾਭਾਂ ਕਾਰਨ! ਧਰਮਾਂ ਦੇ ਇਨ੍ਹਾਂ ਠੇਕੇਦਾਰਾਂ ਨੇ ਹੀ ਹਮੇਸ਼ਾ ਧਰਮ ਨੂੰ ਵੱਟਾ ਲਾਇਆ ਹੈ। ਅੱਲ੍ਹਾ ਯਾਰ ਖ਼ਾਂ ਜੋਗੀ ਠੀਕ ਹੀ ਕਹਿੰਦੇ ਹਨ:

*ਸਚ ਕੋ ਮਿਟਾਓਗੇ ਤੋ ਮਿਟੋਗੇ ਜਹਾਨ ਸੇ।*
*ਡਰਤਾ ਨਹੀਂ ਅਕਾਲ ਸ਼ਹਨਸ਼ਾ ਕੀ ਸ਼ਾਨ ਸੇ।*

ਫਿਰ ਇਨ੍ਹਾਂ ਕੋਮਲ ਤੇ ਮਲੂਕ ਜਿੰਦਾਂ ਨੂੰ ਕੰਧਾਂ ਵਿਚ ਚਿਣਿਆ ਜਾਣ ਲੱਗਾ ਪਰ 'ਤਵਾਰੀਖ਼' ਆਖਦੀ ਹੈ ਕਿ ਜਦੋਂ ਕੰਧ ਮੋਢਿਆਂ ਤਕ ਆਈ ਤਾਂ ਡਿੱਗ ਪਈ ਤੇ ਬੱਚਿਆਂ ਦੇ ਫੁੱਲਾਂ ਵਰਗੇ ਸਰੀਰ ਇਸ ਚੋਟ ਨੂੰ ਨਾ ਸਹਾਰਦੇ ਹੋਏ ਬੇਹੋਸ਼ ਹੋ ਗਏ ਸਨ। ਇਸ ਤੋਂ ਬਾਅਦ 13 ਪੋਹ, 1761 ਬਿਕ੍ਰਮੀ ਨੂੰ ਬੱਚਿਆਂ ਨੂੰ ਕਚਹਿਰੀ ਵਿਚ ਪੇਸ਼ ਕੀਤਾ ਗਿਆ। ਉਨ੍ਹਾਂ ਉਪਰ ਫਿਰ ਦੀਨ ਮੁਹੰਮਦੀ ਕਬੂਲਣ ਲਈ ਦਬਾਅ ਪਾਇਆ ਗਿਆ ਪਰ ਸਾਹਿਬਜ਼ਾਦਿਆਂ ਨੇ ਇਸ ਦਾ ਸਖ਼ਤ ਵਿਰੋਧ ਕੀਤਾ। ਉਨ੍ਹਾਂ ਨੂੰ ਦਾਦੀ ਮਾਂ - ਮਾਤਾ ਗੁਜਰੀ ਜੀ - ਵੱਲੋਂ ਦ੍ਰਿੜ੍ਹ ਕਰਵਾਇਆ ਉਪਦੇਸ਼ 'ਜਾਨ ਅਤੇ ਜਹਾਨ' ਦੋਹਾਂ ਤੋਂ ਜ਼ਿਆਦਾ ਪਿਆਰਾ ਅਤੇ ਮਹੱਤਵਪੂਰਨ ਸੀ। ਉਨ੍ਹਾਂ ਦੇ ਸਿਰ 'ਤੇ ਦਸ ਪਾਤਸ਼ਾਹੀਆਂ ਦੇ ਮਹਾਨ ਕਾਰਜਾਂ ਦੀ ਜ਼ਿੰਮੇਵਾਰੀ ਦਾ ਭਾਰ ਆ ਪਿਆ ਸੀ ਤੇ ਉਹ ਇਸ ਨੂੰ ਹੇਠਾਂ ਨਹੀਂ ਸਨ ਡੇਗਣਾ ਚਾਹੁੰਦੇ। ਉਨ੍ਹਾਂ ਨੂੰ ਦਾਦੀ-ਮਾਂ ਵੱਲੋਂ ਦ੍ਰਿੜ੍ਹ ਕਰਾਇਆ ਸਬਕ 'ਸਿਰ ਜਾਇ ਤਾਂ ਜਾਇ, ਮੇਰਾ ਸਿਖੀ ਸਿਦਕ ਨਾ ਜਾਇ' ਅਤੇ ਸੰਤ ਕਬੀਰ ਜੀ ਵੱਲੋਂ ਧਰਮ ਹੇਤ ਸਾਕਾ ਕਰਨ ਅਤੇ ਸ਼ਹੀਦੀ ਪਾਉਣ ਵਾਲਿਆਂ ਸੂਰਮਿਆਂ ਲਈ ਦਿੱਤਾ ਅਦੁੱਤੀ ਸਿਧਾਂਤ, "ਸੂਰਾ ਸੋ ਪਹਿਚਾਨੀਐ ਜੁ ਲਰੈ ਦੀਨ ਕੇ ਹੇਤ ॥ ਪੁਰਜਾ ਪੁਰਜਾ ਕਟਿ ਮਰੈ ਕਬਹੂ ਨ ਛਾਡੈ ਖੇਤੁ ॥"[4] ਯਾਦ ਸੀ। ਭਾਈ ਦੁੰਨਾ ਸਿੰਘ ਹੰਢੂਰੀਆ ਸਾਹਿਬਜ਼ਾਦਿਆਂ ਦੀ ਸਿਦਕ-ਦਿਲੀ, ਦ੍ਰਿੜ੍ਹਤਾ ਅਤੇ ਧਰਮ-ਪ੍ਰਸਤੀ ਦੀ ਭਾਵਨਾ ਬਾਰੇ ਇਸ ਤਰ੍ਹਾਂ ਲਿਖਦਾ ਹੈ:

*ਜ਼ੋਰਾਵਰ ਸਿੰਘ ਐਸੇ ਭਨੈ, 'ਕਿਉਂ ਭਾਈ! ਅਬ ਕਿਉਂ ਕਰ ਬਨੈ'।*
*ਫਤੇ ਸਿੰਘ ਤਬ ਕਹਯੋ ਬਖ਼ਾਨ, 'ਦਸ ਪਾਤਸ਼ਾਹੀ ਹੋਵਹਿ ਹਾਨ'।*
*(ਕਥਾ ਗੁਰੂ ਜੀ ਕੇ ਸੁਤਨ ਕੀ)*

ਇਸੇ ਤਰ੍ਹਾਂ ਇਨ੍ਹਾਂ ਮਹਾਨ ਨਿੱਕੀਆਂ ਜਿੰਦਾਂ ਦੀ ਜ਼ਿੰਦਾ-ਦਿਲੀ ਅਤੇ ਦੂਰ-ਦ੍ਰਿਸ਼ਟੀ ਬਾਰੇ ਜੋਗੀ ਅੱਲ੍ਹਾ ਯਾਰ ਖ਼ਾਂ ਇਉਂ ਬਿਆਨ ਕਰਦੇ ਹਨ:

*ਸਦ ਸਾਲ ਔਰ ਜੀ ਕੇ ਭੀ ਮਰਨਾ ਜ਼ਰੂਰ ਥਾ।*
*ਸਰ ਕੌਮ ਸੇ ਬਚਾਨਾ ਯਿਹ ਗ਼ੈਰਤ ਸੇ ਦੂਰ ਥਾ।* *(ਸ਼ਹੀਦਾਨਿ ਵਫ਼ਾ)*

ਹੁਣ ਬੱਚਿਆਂ ਨੂੰ ਜ਼ਿਬਹ ਕਰਨ ਦਾ ਹੁਕਮ ਸੁਣਾਇਆ ਗਿਆ। ਸਮਾਣੇ ਦੇ ਦੋ ਜਲਾਦਾਂ ਸੱਯਦ ਸ਼ਾਸ਼ਲ ਬੇਗ ਅਤੇ ਸੱਯਦ ਬਾਸ਼ਲ ਬੇਗ ਨੇ ਦੋਵੇਂ ਬੱਚਿਆਂ ਨੂੰ ਗੋਡੇ ਹੇਠ ਲੈ ਕੇ ਪਹਿਲਾਂ ਉਨ੍ਹਾਂ ਦੇ ਸੀਨੇ ਵਿਚ ਖੰਜਰ ਖੋਭੇ ਅਤੇ ਫਿਰ ਉਨ੍ਹਾਂ ਨੂੰ ਆਪਣੇ

4. ਸਲੋਕ ਕਬੀਰ ਜੀ, ਪੰਨਾ 1105.

ਗੋਡਿਆਂ ਹੇਠ ਲੈ ਕੇ ਹੌਲੀ-ਹੌਲੀ ਜਿਬਾਹ ਕੀਤਾ ਗਿਆ। ਜਦੋਂ ਮਾਤਾ ਗੁਜਰੀ ਜੀ ਨੂੰ ਬੱਚਿਆਂ ਦੇ ਦਿਲਾਵਰੀ, ਸਿਦਕੀ ਅਤੇ ਸਿਰੜੀ ਕਿਰਦਾਰ ਅਤੇ ਧਰਮ ਵਿਚ ਪਰਪੱਕਤਾ ਨਾਲ ਰਹਿੰਦਿਆਂ ਸ਼ਹੀਦੀ ਪਾ ਜਾਣ ਦੀ ਖ਼ਬਰ ਮਿਲੀ, ਉਸ ਸਮੇਂ ਮਾਤਾ ਜੀ ਵੱਲੋਂ ਪ੍ਰਗਟਾਏ ਵਿਚਾਰ ਸ. ਦੂਨਾ ਸਿੰਘ ਹੰਢੂਰੀਆ ਇਉਂ ਬਿਆਨ ਕਰਦੇ ਹਨ:

*ਹੇ ਪੁਤ੍ਰ! ਐਸੀ ਤੁਮ ਕਰੀ। ਹੌਂ ਜੀਵਤ ਤੁਮ ਸੀਸ ਉਤਰੀ।*
*ਐਸੇ ਭਾਖਿ ਮੂਰਛਾ ਆਈ। ਘਰੀ ਚਾਰ ਸੁਧ ਫਿਰ ਨਹਿੰ ਆਈ।*

ਇਸ ਸ਼ਹੀਦੀ ਬਾਰੇ ਭਾਈ ਗੁਲਾਬ ਸਿੰਘ ਆਪਣੀ ਪੁਸਤਕ *ਗੁਰੂ ਪ੍ਰਣਾਲੀ* ਵਿਚ ਸਾਹਿਬਜ਼ਾਦਿਆਂ ਦੀ ਸ਼ਹਾਦਤ ਦਾ ਸਮਾਂ ਤਕਰੀਬਨ ਸਵੇਰੇ 9:45 ਤੋਂ 11.00 ਵਜੇ ਤਕ ਦਾ ਲਿਖਦੇ ਹਨ। ਆਪ ਅਨੁਸਾਰ "ਸਵਾ ਪਹਰ ਦਿਨ ਚੜ੍ਹੇ ਕਾਮ ਭਯ ਹੈ।" ਅਤੇ ਭਾਈ ਦੂਨਾ ਸਿੰਘ ਹੰਢੂਰੀਆ, *ਕਥਾ ਗੁਰੂ ਜੀ ਕੇ ਸੁਤਨ ਕੀ* ਵਿਚ ਲਿਖਦੇ ਹਨ ਕਿ "ਛੋਟੇ ਸਾਹਿਬਜ਼ਾਦਿਆਂ ਦੇ ਸੀਸ ਕਟਾਰ ਨਾਲ ਧੜ ਤੋਂ ਜੁਦਾ ਕਰਨ ਤੋਂ ਪਹਿਲਾਂ, ਜ਼ਾਲਮਾਂ ਨੇ ਉਨ੍ਹਾਂ ਮਸੂਮਾਂ ਨੂੰ ਚਾਬਕਾਂ ਤੇ ਕੋਰੜੇ ਵੀ ਮਾਰੇ ਸਨ ਅਤੇ ਲਹੂ-ਲੁਹਾਨ ਕਰ ਦਿੱਤਾ ਸੀ। ਉਹ ਲਿਖਦੇ ਹਨ: "ਖਮਚੀ ਸਾਥ ਜੁ ਲਗੇ ਤਬੈ ਦੁਖ ਦੇਵਨੰ। ਦੇਹ ਸੁ ਬਾਲਕ ਫੂਲ! ਧੂਪ ਨਹਿ ਖੇਵਨੰ। ਤਬ ਮਲੇਰੀਏ ਕਹਿਯੋ: ਜੜ੍ਹਾਂ ਤੁਮ ਜਾਂਹਿ ਹੀ। ਇਹ ਮਾਸੂਮ ਹੈਂ ਬਾਲ ਦੁਖਾਵਹੁ ਨਾਹਿ ਹੀ।" ਭਾਈ ਦੂਨਾ ਸਿੰਘ ਹੰਢੂਰੀਆ, ਦਰਿੰਦਿਆਂ ਦੀ ਦਰਿੰਦਗੀ ਨੂੰ ਹੋਰ ਬਿਆਨ ਕਰਦਿਆਂ ਲਿਖਦੇ ਹਨ ਕਿ ਫਿਰ ਦੋਹਾਂ ਮਸੂਮਾਂ ਗੁਰੂ ਕੇ ਲਾਲਾਂ ਨੂੰ ਰੱਸੇ ਨਾਲ ਪਿੱਪਲ ਦੇ ਦਰੱਖ਼ਤ ਨਾਲ ਨੂੜ ਲਿਆ ਅਤੇ ਗੁਲੇਲਿਆਂ ਨਾਲ ਨਿਸ਼ਾਨੇ ਸੇਧੇ ਗਏ ਅਤੇ ਬੱਚਿਆਂ ਨੂੰ ਹੋਰ ਲਹੂ-ਲੁਹਾਨ ਕਰ ਦਿੱਤਾ। ਉਹ ਲਿਖਦੇ ਹਨ: "ਜਬ ਦੁਸਟੀਂ ਐਸੇ ਦੁਖ ਪਾਏ। ਬਹੁਰੋ ਫੇਰ ਸੀਸ ਕਢਵਾਏ। ਰਜ਼ ਕੋ ਪਾਇ ਪੀਪਲਹ ਬਾਂਧੇ। ਦੁਸਟ ਗੁਲੇਲੇ ਤੀਰ ਸੁ ਸਾਂਧੇ।" (ਇਥੇ 'ਖਮਚੀ' ਦਾ ਅਰਥ ਹੈ—ਚਾਬਕ-ਕੋਰੜੇ ਅਤੇ 'ਰਜ਼' ਦਾ ਅਰਥ ਹੈ—ਰੱਸਾ) ਭਾਵ ਪਹਿਲਾਂ ਸਾਹਿਬਜ਼ਾਦਿਆਂ ਨੂੰ ਕੋਰੜੇ ਮਾਰੇ ਗਏ, ਫਿਰ ਰੱਸੇ ਨਾਲ ਪਿੱਪਲ ਦੇ ਦਰੱਖ਼ਤ ਨਾਲ ਬੰਨ੍ਹ ਕੇ ਗੁਲੇਲਾਂ ਨਾਲ ਨਿਸ਼ਾਨੇ ਲਗਾਏ ਅਤੇ ਉਨ੍ਹਾਂ ਮਸੂਮ ਜਿੰਦਾਂ ਨੂੰ ਬਹੁਤ ਤੜਫਾਇਆ ਗਿਆ। ਬੱਚਿਆਂ ਨੂੰ ਤੜਫਦੇ ਦੇਖ ਕੇ ਨਵਾਬ ਮਲੇਰਕੋਟਲੇ ਨੇ ਫਿਰ ਲਾਹਨਤ ਪਾਉਂਦਿਆਂ ਸੂਬਾ ਸਰਹੰਦ ਨੂੰ ਕਿਹਾ ਕਿ ਇਸ ਜ਼ੁਲਮ ਕਾਰਨ ਹੀ ਤੁਹਾਡੀਆਂ ਜੜ੍ਹਾਂ ਪੁੱਟੀਆਂ ਜਾਣਗੀਆਂ:

*ਬਹੁਰੋ ਫੇਰ ਪਠਾਣ ਨੇ, ਲਾਨ੍ਹਤ ਕਹਯੋ ਸੁਨਾਇ।*
*ਜੜ੍ਹਾਂ ਤੁਮਾਰੀ ਜਾਤ ਹੈਂ, ਊਚੇ ਕੂਕਯੋ ਆਇ।*

*(ਹੱਥ ਲਿਖਤ ਖਰੜਾ ਨੰ: 6045, ਸਿੱਖ ਰੈਫ਼ਰੈਂਸ ਲਾਇਬ੍ਰੇਰੀ)*

ਇਨ੍ਹਾਂ ਸ਼ੀਰਖ਼ੋਰ ਬੱਚਿਆਂ ਦੀ ਸ਼ਹੀਦੀ ਨੂੰ ਇਸਲਾਮੀ ਸ਼ਰ੍ਹਾ ਤੋਂ ਉਲਟ ਦੱਸਦਿਆਂ ਅੱਲ੍ਹਾ ਯਾਰ ਖ਼ਾਂ ਜੋਗੀ ਮੁਗ਼ਲ ਬਾਦਸ਼ਾਹ ਔਰੰਗਜ਼ੇਬ ਨੂੰ ਵੀ ਲਾਹਨਤ ਪਾਉਂਦਾ ਹੋਇਆ ਲਿਖਦਾ ਹੈ:

*ਮਜ਼ਹਬ ਕੋ ਪਾਤਸ਼ਾਹ ਨੇ ਵੱਟਾ ਲਗਾ ਦਿਯਾ।*
*ਹਮ ਨੇ ਅਮਲ ਸੇ ਪੰਥ ਕੋ ਅੱਛਾ ਬਨਾ ਦਿਯਾ।*
[ਇਥੇ 'ਹਮ' ਸ਼ਬਦ ਸਾਹਿਬਜ਼ਾਦਿਆਂ ਲਈ ਵਰਤਿਆ ਗਿਆ ਹੈ।]

ਦੁਨੀਆਂ ਦੀ ਇਹ ਅਜ਼ੀਮ, ਨਿਵੇਕਲੀ, ਲਾਮਿਸਾਲ, ਦਿਲ ਕੰਬਾਊ ਹਿਰਦੇ-ਵੇਧਕ ਅਤੇ ਇਤਿਹਾਸਕ ਸ਼ਹੀਦੀ ਨਾਨਕਸ਼ਾਹੀ ਕੈਲੰਡਰ ਅਨੁਸਾਰ 13 ਪੋਹ ਸੰਮਤ ਨਾਨਕਸ਼ਾਹੀ 236, 1761 ਬਿਕ੍ਰਮੀ ਨੂੰ ਹੋਈ। ਇਸ ਅਲੌਕਿਕ ਅਤੇ ਲਾਮਿਸਾਲ ਸ਼ਹੀਦੀ ਨੇ ਭਾਰਤ ਦੇ ਇਤਿਹਾਸ ਦਾ ਵਹਿਣ ਹੀ ਮੋੜ ਦਿੱਤਾ ਅਤੇ ਦੁਨੀਆਂ ਨੂੰ ਅਸਚਰਜਤਾ ਵਿਚ ਪਾ ਦਿੱਤਾ। ਸਾਹਿਬਜ਼ਾਦਿਆਂ ਨੇ ਆਪਣੇ ਸੀਸ ਭੇਂਟ ਕਰ ਕੇ ਸਿੱਖ ਕੌਮ ਅਤੇ ਭਾਰਤ ਦੇ ਸੀਸ ਨੂੰ ਉੱਚਾ ਕਰ ਦਿੱਤਾ। ਅੱਲ੍ਹਾ ਯਾਰ ਖ਼ਾਂ ਜੋਗੀ ਉਨ੍ਹਾਂ ਵੱਡੇ ਸਾਕੇ ਕਰਨ ਵਾਲੀਆਂ ਮਹਾਨ ਨਿੱਕੀਆਂ ਜਿੰਦਾਂ ਦੇ ਵਿਚਾਰ ਆਪਣੇ ਸ਼ਬਦਾਂ ਵਿਚ ਬੜੀ ਸੱਚਾਈ ਅਤੇ ਖ਼ੂਬਸੂਰਤੀ ਨਾਲ ਇਸ ਤਰ੍ਹਾਂ ਪੇਸ਼ ਕਰਦੇ ਹਨ:

*ਹਮ ਜਾਨ ਦੇ ਕਰ ਔਰੋਂ ਕੀ ਜਾਨੇਂ ਬਚਾ ਚਲੇ,*<br>
*ਸਿਖੀ ਕੀ ਨੀਵ ਹਮ ਹੈਂ ਸਰੋਂ ਪਰ ਉਠਾ ਚਲੇ।*<br>
*ਗੁਰਿਆਈ ਕਾ ਹੈ ਕਿੱਸਾ ਜਹਾਂ ਮੈਂ ਬਨਾ ਚਲੇ।*<br>
*ਸਿੰਘੋਂ ਕੀ ਸਲਤਨਤ ਕਾ ਹੈ ਪੌਦ: ਲਗਾ ਚਲੇ।*<br>
*ਗੱਦੀ ਸੇ ਤਾਜ਼ੋ ਤਖ਼ਤ ਬਸ ਅਬ ਕੌਮ ਪ੍ਰਾਇਗੀ।*<br>
*ਦੁਨੀਆ ਸੇ ਜ਼ਾਲਿਮ ਕਾ ਨਿਸਾਂ ਤਕ ਮਿਟਾਏਗੀ।*

ਸਾਹਿਬਜ਼ਾਦਿਆਂ ਦੀ ਸ਼ਹੀਦੀ ਮਹਿਜ਼ ਸ਼ਹੀਦੀ ਨਹੀਂ ਸਗੋਂ ਇਸ ਤੋਂ ਵੀ ਬਹੁਤ ਵੱਧ ਸੀ, ਜਿਸ ਨੂੰ ਬਿਆਨ ਕਰਦਿਆਂ ਅਤੇ ਉਨ੍ਹਾਂ ਘੋਰ ਜ਼ੁਲਮੀ ਹਾਲਾਤ ਨੂੰ ਆਪਣੇ ਧੁਰ ਹਿਰਦੇ ਵਿਚ ਅਨੁਭਵ ਕਰਦਿਆਂ ਛਾਤੀ ਪਾਟਦੀ ਹੈ। ਕਲੇਜਾ ਮੂੰਹ ਨੂੰ ਆਉਂਦਾ ਹੈ ਅਤੇ ਮਨੁੱਖੀ ਆਤਮਾ ਕੰਬ ਉੱਠਦੀ ਹੈ। ਉਨ੍ਹਾਂ ਨੂੰ ਵੱਡੇ-ਵੱਡੇ ਲਾਲਚ ਦੇ ਕੇ ਮਾਨਸਿਕ ਤੌਰ 'ਤੇ ਭਰਮਾਉਣ ਅਤੇ ਡੁਲਾਉਣ ਦਾ ਯਤਨ ਕੀਤਾ ਗਿਆ ਸੀ। ਕਈ ਵਾਰ ਮੌਤ ਦੇ ਭੈ ਵਿੱਚੋਂ ਲੰਘਾਇਆ ਗਿਆ ਸੀ ਅਤੇ ਤੜਫ਼ਾ ਤੜਫ਼ਾ ਕੇ ਸ਼ਹੀਦ ਕੀਤਾ ਗਿਆ ਸੀ। ਇਹ ਸਾਰਾ ਤਸ਼ੱਦਦ ਅਤੇ ਅਸਹਿ ਤੇ ਅਕਹਿ ਜਬਰ-ਓ-ਜ਼ੁਲਮ ਉਨ੍ਹਾਂ ਨਿੱਕੀਆਂ ਜਿੰਦਾਂ ਨੇ ਅਡੋਲ ਅਤੇ ਅਹਿਲ ਰਹਿੰਦਿਆਂ ਪੂਰੇ ਸਿਦਕ ਅਤੇ ਦ੍ਰਿੜ੍ਹਤਾ ਨਾਲ ਕਿਵੇਂ ਬਰਦਾਸ਼ਤ ਕੀਤਾ ਹੋਵੇਗਾ, ਇਸ ਦਾ ਅੰਦਾਜ਼ਾ ਵੀ ਨਹੀਂ ਲਗਾਇਆ ਜਾ ਸਕਦਾ। ਉਨ੍ਹਾਂ ਨੇ ਜਬਰ ਅਤੇ ਅੱਤਿਆਚਾਰ ਦਾ ਮੂੰਹ ਸਬਰ ਅਤੇ ਸਤਿਆਚਾਰ ਨਾਲ ਮੋੜ ਕੇ ਦਸਾਂ ਪਾਤਸ਼ਾਹੀਆਂ, ਦੇਸ਼ ਅਤੇ ਕੌਮ ਦੀ ਸ਼ਾਨ ਨੂੰ ਕਾਇਮ ਹੀ ਨਹੀਂ ਰੱਖਿਆ, ਸਗੋਂ ਹੋਰ ਵੀ ਉੱਚਾ ਚੁੱਕਿਆ ਅਤੇ ਖ਼ਾਲਸਾ ਪੰਥ ਨੂੰ ਲਾਸਾਨੀ ਅਤੇ ਇਤਿਹਾਸਕ ਫ਼ਤਹਿ ਦਿਵਾਈ। ਨਿਰਸੰਦੇਹ ਉਨ੍ਹਾਂ ਜਿੰਦਾਂ ਦੀ ਅਦੁੱਤੀ ਅਤੇ ਲਾਸਾਨੀ ਕੁਰਬਾਨੀ ਅਤੇ ਸ਼ਹੀਦੀ ਉੱਤੇ ਗੁਰੂ ਨਾਨਕ ਦੇਵ ਜੀ ਦਾ ਗੁਰਵਾਕ: "ਮਰਣੁ ਮੁਣਸਾ ਸੂਰਿਆ ਹਕੁ ਹੈ ਜੋ ਹੋਇ ਮਰਨਿ ਪਰਵਾਣੋ ॥ ਸੂਰੇ ਸੇਈ ਆਗੈ ਆਖੀਅਹਿ ਦਰਗਹ ਪਾਵਹਿ ਸਾਚੀ ਮਾਣੋ ॥"[5] ਪੂਰਾ-ਪੂਰਾ ਢੁੱਕਦਾ ਹੈ। ਨਿਸਚੇ ਹੀ ਇਹ ਮਹਾਨ ਸ਼ਹੀਦੀ ਅਤਿਆਚਾਰ ਉੱਤੇ ਸਤਿਆਚਾਰ ਦੀ ਲਾਸਾਨੀ ਜਿੱਤ ਸੀ ਅਤੇ 'ਬਾਬੇਕਿਆਂ ਅਤੇ ਬਾਬਰਕਿਆਂ' ਵਿਚਕਾਰ ਲੰਮੇ ਖ਼ੂਨੀ ਸੰਘਰਸ਼ ਦਾ ਸਿਖਰ ਸੀ। ਸਾਹਿਬਜ਼ਾਦਿਆਂ ਦੀ

---

5. ਵਡਹੰਸੁ ਮ: ੧, ਪੰਨਾ 579.

ਸ਼ਹੀਦੀ ਦੀ ਖ਼ਬਰ ਸੁਣ ਕੇ ਵਜ਼ੀਰ ਖ਼ਾਨ ਦੀ ਬੇਗਮ, ਬੇਗਮ ਜੈਨੁਬ ਨਿਸਾਂ ਅਰਥਾਤ ਜੈਨਾ ਬੇਗਮ, ਜੋ ਸ਼ੁਰੂ ਤੋਂ ਹੀ ਵਜ਼ੀਰ ਖ਼ਾਨ ਨੂੰ ਬੱਚਿਆਂ ਨੂੰ ਤੰਗ-ਪ੍ਰੇਸ਼ਾਨ ਕਰਨ ਅਤੇ ਸਜ਼ਾ ਦੇਣ ਤੋਂ ਬਾ-ਦਸਤੂਰ ਵਰਜਦੀ ਰਹੀ, ਨੇ ਇਸ ਜ਼ੁਲਮ ਦਾ ਸਖ਼ਤ ਵਿਰੋਧ ਕਰਦਿਆਂ ਅਤੇ ਇਸ ਉੱਤੇ ਗਹਿਰਾ ਦੁੱਖ ਪ੍ਰਗਟ ਕਰਦਿਆਂ ਵਜ਼ੀਰ ਖ਼ਾਨ ਦਾ ਸ਼ਾਹੀ ਲਿਬਾਸ ਫਾੜ ਦਿੱਤਾ ਅਤੇ ਆਪ ਆਪਣੇ ਸੀਨੇ ਵਿਚ ਖੰਜਰ ਖੋਭ ਕੇ ਆਪਣੀ ਜਾਨ ਕੁਰਬਾਨ ਕਰ ਦਿੱਤੀ। ਇਸ ਸ਼ਹੀਦੀ ਸੰਬੰਧੀ ਅਲਾਮਾ ਇਕਬਾਲ ਮੁਗ਼ਲ ਤਾਨਾਸ਼ਾਹ ਅਤੇ ਦੀਨੇ ਮੁਹੰਮਦੀ ਦੇ ਠੇਕੇਦਾਰਾਂ ਨੂੰ ਇਉਂ ਫਿਟਕਾਰ ਪਾਉਂਦਿਆਂ ਲਿਖਦੇ ਹਨ:

*ਕਤਲੇ ਮਾਸੂਮ ਕਰਤੇ ਹੋ ਔਰ ਇਨਸਾਫ਼-ਏ-ਖ਼ੁਦਾ ਕਹਤੇ ਹੋ।*
*ਕਿਆ ਇਸੀ ਕੋ ਦੀਨੇ ਮੁਹੰਮਦ ਕਹਤੇ ਹੋ।*

ਜੋਗੀ ਅੱਲ੍ਹਾ ਯਾਰ ਖ਼ਾਂ ਬਾਦਸ਼ਾਹ ਔਰੰਗਜ਼ੇਬ ਦੇ ਧਰਮ ਦੇ ਮਖੌਟੇ ਹੇਠ ਛੁਪੇ ਅਸਲੀ ਕਿਰਦਾਰ-ਚਿਹਰੇ ਨੂੰ ਬੇਨਕਾਬ ਕਰਦਾ ਹੈ। ਉਹ ਲਿਖਦਾ ਹੈ ਕਿ ਔਰੰਗਜ਼ੇਬ ਨੇ ਆਪਣੇ ਪਿਤਾ ਨੂੰ ਕੈਦ ਕਰ ਕੇ ਆਪਣੇ ਭਰਾਵਾਂ ਦਾਰਾ ਸ਼ਿਕੋਹ ਅਤੇ ਮੁਰਾਦ ਨੂੰ ਧੋਖੇ ਨਾਲ ਮਾਰ ਕੇ ਤਖ਼ਤ ਉੱਤੇ ਜਬਰੀ ਕਬਜ਼ਾ ਕੀਤਾ ਹੈ। ਅਜਿਹਾ ਕੱਟੜਪੰਥੀ ਜ਼ਾਲਮ ਅਤੇ ਦੁਸ਼ਟ ਧਰਮੀ ਅਖਵਾਉਣ ਦਾ ਹੱਕਦਾਰ ਹੀ ਨਹੀਂ ਹੈ।

*ਪੜ੍ਹ ਕੇ ਕੁਰਾਨ ਬਾਪ ਕੋ ਕਰਤਾ ਜੋ ਕੈਦ ਹੈ।*
*ਮਰਨਾ ਪਿਤਾ ਕਾ ਜਿਸ ਕੋ ਖ਼ੁਸ਼ੀ ਕੀ ਨਵੈਦ ਹੋ।*
*ਕਤਲੇ ਬਰਾਦਰਾਂ ਜਿਸੇ ਮਅਮੂਲੀ ਸੈਦ ਹੋ।*
*ਨੇਕੀ ਕੀ ਇਸ ਸੇ ਖ਼ਲਕ ਕੋ ਫਿਰ ਕਯਾ ਉਮੈਦ ਹੋ।*
[ਇਥੇ 'ਨਵੈਦ' ਤੋਂ ਭਾਵ ਹੈ ਖ਼ੁਸ਼ਖ਼ਬਰੀ।]



ਪ੍ਰੋ. ਹਰਬੰਸ ਸਿੰਘ ਅਨੁਸਾਰ, "They (Sahibzadas) slain in the order of their ages by the sword of a Ghilzai executioner) ਭਾਵ ਜਲਾਦ ਨੇ ਦੋਹਾਂ ਸਾਹਿਬਜ਼ਾਦਿਆਂ ਨੂੰ ਉਮਰ ਦੇ ਹਿਸਾਬ ਨਾਲ ਸ਼ਹੀਦ ਕਰ ਦਿੱਤਾ ਅਤੇ ਸਿੱਖ ਵਿਦਵਾਨ ਡਾ. ਰਤਨ ਸਿੰਘ ਭੰਗੂ *ਪ੍ਰਾਚੀਨ ਪੰਥ ਪ੍ਰਕਾਸ਼* ਵਿਚ ਇਉਂ ਦਰਜ ਕਰਦੇ ਹਨ:

*ਦੇ ਗੋਡੇ ਹੇਠ, ਕਰ ਜਿਬਹ ਡਾਰੇ, ਤੜਫ ਤੜਫ ਗਈ ਜਿੰਦ ਉਡਾਇ।*

ਇਸੇ ਤਰ੍ਹਾਂ ਇਕ ਹੋਰ ਸ਼ਾਇਰ ਸੂਬਾ ਸਰਹੰਦ ਵੱਲੋਂ ਕੀਤੇ ਘਿਨਾਉਣੇ ਜੁਰਮ ਅਤੇ ਪਾਪ ਬਾਰੇ ਲਿਖਦੇ ਹਨ:

*ਯਹ ਦੌਰ ਭੀ ਦੇਖਾ ਹੈ, ਤਾਰੀਖ਼ ਕੀ ਨਜ਼ਰੋਂ ਨੇ, ਲਮਹੋਂ ਨੇ ਖ਼ਤਾ ਕੀ ਥੀ, ਸਦੀਓਂ ਨੇ ਸਜ਼ਾ ਪਾਈ।*

ਨਿਸਚੇ ਹੀ! ਸੋਹਲ ਕਲੀਆਂ ਵਰਗੇ ਸਾਹਿਬਜ਼ਾਦਿਆਂ ਦੀ ਦਰਦਨਾਕ ਅਤੇ ਰੌਂਗਟੇ ਖੜੇ ਕਰ ਦੇਣ ਵਾਲੀ ਪ੍ਰੌਢ ਇਤਿਹਾਸਿਕ ਅਤੇ ਅਦੁੱਤੀ ਸ਼ਹੀਦੀ ਨੇ ਸਮੁੱਚੀ ਮਨੁੱਖਤਾ ਨੂੰ ਸ਼ਰਮਸਾਰ ਕਰ ਦਿੱਤਾ ਅਤੇ ਉਨ੍ਹਾਂ ਮਾਸੂਮ ਅਤੇ ਕੋਮਲ ਫੁੱਲਾਂ ਵਰਗੇ ਬੱਚਿਆਂ ਦੀ ਸ਼ਹਾਦਤ ਨੇ ਸਿੱਖ ਮਾਨਸਿਕਤਾ ਉੱਤੇ ਇਤਨੇ ਡੂੰਘੇ ਜ਼ਖ਼ਮ ਕਰ ਦਿੱਤੇ

ਜੋ ਸਮਾਂ ਬੀਤਣ ਨਾਲ ਇਕ ਨਾਸੂਰ ਹੀ ਬਣ ਗਏ ਅਤੇ ਉਨ੍ਹਾਂ ਵਿੱਚੋਂ ਹਮੇਸ਼ਾ ਹੀ ਕੌਮ ਦੇ 'ਧੁਰ ਅੰਤਰ-ਆਤਮੇ' ਤੋਂ ਚੀਸ ਨਿਕਲਦੀ ਰਹਿੰਦੀ ਹੈ। ਬਸ! ਉਸ ਚੀਸ ਨੂੰ ਗੁਰੂ ਰਾਮਦਾਸ ਜੀ ਦੇ ਪਵਿੱਤਰ ਸ਼ਬਦਾਂ "ਹਮਰੀ ਬੇਦਨਿ ਤੂ ਜਾਨਤਾ ਸਾਹਾ ਅਵਰੁ ਕਿਆ ਜਾਨੈ ਕੋਇ"[6] ਰਾਹੀਂ ਹੀ ਬਿਆਨ ਕੀਤਾ ਜਾ ਸਕਦਾ ਹੈ।

ਗੁਰੂ ਜੀ ਦੇ ਬੱਚਿਆਂ ਨੂੰ ਇਸ ਮਕਸਦ ਨਾਲ ਕਤਲ ਕੀਤਾ ਗਿਆ ਸੀ ਕਿ ਗੁਰਮਤਿ ਦਾ ਦੀਪਕ ਇਸ ਜਗਤ ਵਿੱਚੋਂ ਹਮੇਸ਼ਾ ਲਈ ਬੁੱਝ ਜਾਵੇਗਾ ਅਤੇ ਭਾਰਤ ਨੂੰ ਮੁਕੰਮਲ ਰੂਪ ਵਿਚ ਇਸਲਾਮੀ ਦੇਸ਼ ਬਣਾਉਣ ਦਾ ਰਸਤਾ ਖੁੱਲ੍ਹ ਜਾਵੇਗਾ, ਪਰ ਉਨ੍ਹਾਂ ਨੂੰ ਇਸ ਗੱਲ ਦਾ ਅਹਿਸਾਸ ਨਹੀਂ ਸੀ ਕਿ ਗੁਰਮਤਿ ਦੀ ਅਖੰਡ ਜੋਤੀ ਤਾਂ ਖ਼ਾਲਸੇ ਦੇ ਦਿਲਾਂ ਵਿਚ ਪ੍ਰਵੇਸ਼ ਕਰ ਗਈ ਸੀ। ਗੁਰੂ ਜੋਤਿ ਰੂਪ ਵਿਚ ਖ਼ਾਲਸੇ ਦੇ ਹਮੇਸ਼ਾ ਹੀ ਅੰਗ ਸੰਗ ਸੀ। ਸ਼ਹੀਦੀ ਉਪਰੰਤ ਪ੍ਰਚੰਡ ਹੋਈ ਇਸ ਜੋਤੀ ਨੇ ਉੱਤਰੀ ਭਾਰਤ ਵਿਚ ਭਾਂਬੜ ਬਾਲ ਦਿੱਤੇ। ਸਿੰਘ ਨਾਦ ਗੂੰਜ ਉੱਠਿਆ, ਜਿਸ ਵਿਚ ਮੁਗ਼ਲੀਆ ਸਲਤਨਤ ਕੰਬ ਉੱਠੀ ਅਤੇ ਅੰਤ ਨੂੰ ਤਬਾਹ ਹੋ ਗਈ। ਸਾਹਿਬਜ਼ਾਦਿਆਂ ਦੀ ਸ਼ਹੀਦੀ ਦੇ ਸੰਬੰਧ ਵਿਚ ਗੁਰੂ ਗੋਬਿੰਦ ਸਿੰਘ ਜੀ ਨੇ ਔਰੰਗਜ਼ੇਬ ਨੂੰ ਦੀਨੇ ਕਾਂਗੜ ਦੀ ਧਰਤੀ ਤੋਂ ਲਿਖੇ ਅਤੇ ਭੇਜੇ ਜ਼ਫ਼ਰਨਾਮੇ ਵਿਚ ਲਿਖਿਆ ਸੀ ਕਿ ਕੀ ਹੋਇਆ ਜੇ ਮੇਰੇ ਚਾਰ ਬੱਚੇ ਮਾਰ ਦਿੱਤੇ ਹਨ, ਮੇਰਾ ਪੰਜਵਾਂ ਨਾਦੀ ਪੁੱਤਰ ਖ਼ਾਲਸਾ ਤਾਂ ਅਜੇ ਜਿੰਦਾ ਹੈ ਜੋ ਕਿ ਫਨੀਅਰ ਨਾਗ ਹੈ। ਜੋ ਤੇਰੀ ਜਾਬਰ ਅਤੇ ਜ਼ੁਲਮੀ ਸਲਤਨਤ ਨੂੰ ਨੇਸਤ-ਓ-ਨਾਬੂਦ ਕਰਨ ਦੇ ਸਮਰੱਥ ਹੈ। ਸ਼ਾਇਦ ਹੀ ਦੁਨੀਆਂ ਦੇ ਕਿਸੇ ਰਹਿਬਰ ਨੇ ਆਪਣੇ ਪੈਰੋਕਾਰਾਂ ਉੱਤੇ ਇਤਨਾ ਵੱਡਾ ਵਿਸ਼ਵਾਸ ਅਤੇ ਭਰੋਸਾ ਪ੍ਰਗਟ ਕੀਤਾ ਹੋਵੇ। ਗੁਰੂ ਜੀ ਇਉਂ ਫ਼ੁਰਮਾਉਂਦੇ ਹਨ:

**ਚਿਹਾ ਸ਼ੁਦ ਕਿ ਚੂੰ ਬੱਚਗਾਂ ਕੁਸ਼ਤਹ ਚਾਰ॥**
**ਕਿ ਬਾਕੀ ਬਿਮਾਂਦਸਤ ਪੇਚੀਦਾ ਮਾਰੁ॥** *(ਜ਼ਫ਼ਰਨਾਮਹ)*

ਸਾਹਿਬਜ਼ਾਦਿਆਂ ਨੇ ਗੁਰੂ-ਘਰ ਦੇ ਮਹਾਨ ਉਦੇਸ਼ਾਂ ਦੀ ਪੂਰਤੀ ਲਈ ਆਪਣੀਆਂ ਜਾਨਾਂ ਕੁਰਬਾਨ ਕਰ ਦਿੱਤੀਆਂ। ਵਕਤ ਦੀ ਹੈਰਤ ਅੰਗੇਜ਼ੀ ਅਤੇ ਰਾਜਕੀ ਸ਼ਕਤੀ ਦੀ ਦਰਿੰਦਗੀ ਦੀ ਇੰਤਹਾ ਹੈ ਕਿ ਸੂਬਾ ਸਰਹੰਦ ਨੇ ਇਨ੍ਹਾਂ ਸ਼ਹੀਦਾਂ ਦਾ ਸਸਕਾਰ ਕਰਨ ਲਈ ਜਗ੍ਹਾ ਦੇਣ ਲਈ ਵੀ ਸ਼ਰਤ ਰੱਖ ਦਿੱਤੀ। ਜਿਸ ਅਨੁਸਾਰ ਸੂਬਾ ਸਰਹਿੰਦ ਦੇ ਅਹਿਲਕਾਰ ਪ੍ਰੰਤੂ ਗੁਰੂ-ਘਰ ਦੇ ਅਨਿੰਨ ਸ਼ਰਧਾਲੂ ਦੀਵਾਨ ਟੋਡਰ ਮੱਲ ਨੇ ਆਪਣੀ ਘਰ ਵਾਲੀ ਦੇ ਜ਼ੇਵਰਾਤ ਵੇਚ ਕੇ ਧਨ ਇਕੱਠਾ ਕਰ ਕੇ ਖੜੀਆਂ ਅਸ਼ਰਫ਼ੀਆਂ ਰੱਖ ਕੇ ਸਸਕਾਰ ਲਈ ਜ਼ਮੀਨ ਖ਼ਰੀਦੀ ਅਤੇ ਤਿੰਨਾਂ ਸ਼ਹੀਦਾਂ ਦਾ ਖ਼ਾਲਸਾਈ ਰਵਾਇਤਾਂ ਅਨੁਸਾਰ ਸਸਕਾਰ ਕਰ ਦਿੱਤਾ। ਇਥੇ ਅੱਜ ਕੱਲ ਗੁਰਦੁਆਰਾ ਸ੍ਰੀ ਜੋਤੀ ਸਰੂਪ ਸੁਸ਼ੋਭਿਤ ਹੈ। ਕੁਝ ਸਮਾਂ ਬਾਅਦ ਬਾਦਸ਼ਾਹ ਫ਼ਰੁਖ਼ਸ਼ੀਅਰ ਨੂੰ ਜਦੋਂ ਦੀਵਾਨ ਟੋਡਰ ਮੱਲ ਦੀ ਕਾਰਵਾਈ ਬਾਰੇ ਜਾਣਕਾਰੀ ਮਿਲੀ ਤਾਂ ਉਸ ਨੇ ਕਿਹਾ ਕਿ ਇਹ ਦੀਵਾਨ ਮੁਗ਼ਲ ਰਾਜ ਦਾ ਵਫ਼ਾਦਾਰ ਨਹੀਂ ਬਣ ਸਕਿਆ, ਸਗੋਂ 'ਗੁਰੂ ਗੋਬਿੰਦ ਸਿੰਘ' ਦਾ ਵਫ਼ਾਦਾਰ

---

6. ਧਨਾਸਰੀ ਮ: ੪, ਪੰਨਾ 670.

ਹੈ। ਬਾਦਸ਼ਾਹ ਦੇ ਹੁਕਮ ਅਨੁਸਾਰ ਦੀਵਾਨ ਟੋਡਰ ਮੱਲ ਨੂੰ ਵੀ ਸਮੇਤ ਪਰਿਵਾਰ ਕੋਹਲੂ ਥਾਈਂ ਪੀੜ ਕੇ ਕੀਮਾ-ਕੀਮਾ ਕਰ ਕੇ ਸ਼ਹੀਦ ਕਰ ਦਿੱਤਾ ਗਿਆ। ਬਿਨਾਂ ਸ਼ੱਕ ਦੀਵਾਨ ਟੋਡਰ ਮੱਲ ਪੰਥ ਦਾ ਅਨਮੋਲ ਹੀਰਾ ਸੀ, ਗੁਰੂ-ਘਰ ਦਾ ਅਨਿੰਨ ਸੇਵਕ ਸੀ, ਰੱਬ ਦਾ ਪਿਆਰਾ ਸੀ, ਹੱਕ ਅਤੇ ਸੱਚ ਦਾ ਅਸਲ ਪਹਿਰੇਦਾਰ। ਸਮੁੱਚਾ ਸਿੱਖ ਜਗਤ ਹਰ ਰੋਜ਼ ਦੋਵੇਂ ਸਮੇਂ ਅਰਦਾਸ ਵਿਚ ਭਾਈ ਮੋਤੀ ਰਾਮ ਮਹਿਰਾ ਅਤੇ ਦੀਵਾਨ ਟੋਡਰ ਮੱਲ ਦੀ, ਸਮੇਤ ਪਰਿਵਾਰ, ਦਿੱਤੀ ਸ਼ਹੀਦੀ ਨੂੰ "ਜਿਨ੍ਹਾਂ ਨੂੰ ਕੀਮਾ-ਕੀਮਾ ਕੀਤਾ ਗਿਆ" ਕਹਿ ਕੇ ਯਾਦ ਕਰਦਿਆਂ ਖ਼ਿਰਾਜ਼ੇ ਅਕੀਦਤ ਅਤੇ ਸ਼ਰਧਾ ਤੇ ਸਤਿਕਾਰ ਭੇਂਟ ਕਰਦਾ ਹੈ। ਕਿਸੇ ਸ਼ਾਇਰ ਨੇ ਐਸੀ ਮਹਾਨ ਅਤੇ ਅਦੁੱਤੀ ਕੁਰਬਾਨੀ ਅਤੇ ਨਤੀਜੇ ਵਜੋਂ ਉਸ ਤੋਂ ਨਿਕਲਣ ਵਾਲੇ ਨਤੀਜਿਆਂ ਬਾਰੇ ਠੀਕ ਹੀ ਲਿਖਿਆ ਹੈ:

*ਜਦ ਡੁਲ੍ਹਦਾ ਖ਼ੂਨ ਸ਼ਹੀਦਾਂ ਦਾ ਤਕਦੀਰ ਬਦਲਦੀ ਕੌਮਾਂ ਦੀ।*
*ਰੰਬੀਆਂ ਨਾਲ ਖੋਪਰ ਲਹਿੰਦੇ ਜਦ ਤਸਵੀਰ ਬਦਲਦੀ ਕੌਮਾਂ ਦੀ।*
*ਜਦੋਂ ਚਰਬੀ ਢਲੇ ਸ਼ਹੀਦਾਂ ਦੀ, ਰੂਹਾਂ ਵਿਚ ਚਾਨਣ ਹੋ ਜਾਵੇ।*
*ਜਦੋਂ ਉਸਰੇ ਕੰਧ ਮਾਸੂਮਾਂ ਦੀ, ਡਿੱਗੀ ਹੋਈ ਕੌਮ ਖਲੋ ਜਾਵੇ।*

ਜੱਗ ਜਾਣਦਾ ਹੈ ਕਿ 30 ਮਾਰਚ, 1699 ਈ. (ਪਹਿਲੀ ਵੈਸਾਖ 1756 ਬਿਕ੍ਰਮੀ) ਨੂੰ ਦਸਮੇਸ਼ ਪਿਤਾ ਵੱਲੋਂ ਸਾਜੇ, ਨਿਵਾਜੇ, ਸਿਰਜੇ ਅਤੇ ਸੰਵਾਰੇ ਖ਼ਾਲਸਾ ਪੰਥ ਨੇ ਬਹੁਤ ਥੋੜ੍ਹੇ ਸਮੇਂ ਵਿਚ ਭਾਰਤ ਅੰਦਰ ਇਕ ਸੰਪੂਰਨ ਇਨਕਲਾਬ (ਧਾਰਮਿਕ, ਆਰਥਿਕ, ਸਮਾਜਿਕ ਅਤੇ ਰਾਜਨੀਤਕ) ਲਿਆਂਦਾ, ਜਿਨ੍ਹਾਂ ਪਾਸ ਧਰਮ ਨਹੀਂ ਸੀ, ਹੱਕ ਨਹੀਂ ਸੀ, ਰਾਜ ਭਾਗ ਨਹੀਂ ਸੀ, ਮਾਣ-ਸਨਮਾਨ ਤੇ ਸਤਿਕਾਰ ਨਹੀਂ ਸੀ। ਜਿਨ੍ਹਾਂ ਨੂੰ ਹਥਿਆਰ ਚੁੱਕਣ ਅਤੇ ਅਸਵਾਰੀ ਦਾ ਅਧਿਕਾਰ ਨਹੀਂ ਸੀ, ਉਹ ਹੇਠਲੀ ਹੁਣ ਉੱਤੇ ਆ ਗਈ ਸੀ। ਸਦੀਆਂ ਤੋਂ ਗ਼ੁਲਾਮੀ ਵਾਲੀ ਅਤਿ ਤਰਸਯੋਗ ਅਤੇ ਦਰਦ ਭਰਪੂਰ ਜ਼ਿੰਦਗੀ ਬਤੀਤ ਕਰਨ ਵਾਲੇ ਹੁਣ ਬਾਦਸ਼ਾਹ, ਸਰਦਾਰ, ਸਿਪਾਹ ਸਲਾਰ, ਮਾਲਕ ਅਤੇ ਮਹਾਨ ਜੋਧੇ-ਸੂਰਮੇ ਬਣ ਗਏ ਅਤੇ ਉਨ੍ਹਾਂ ਉੱਤੇ ਸਦੀਆਂ ਤੋਂ ਅਸਹਿ ਅਤੇ ਅਕਹਿ ਜਬਰ, ਜ਼ੁਲਮ, ਧੱਕਾ, ਬੇਇਨਸਾਫ਼ੀ, ਲੁੱਟਣ, ਕੁੱਟਣ ਅਤੇ ਬੇਪੱਤ ਕਰਨ ਵਾਲੇ ਉਨ੍ਹਾਂ ਦੇ ਸਾਹਮਣੇ ਆਜਿਜ਼ੀ ਬਣ ਗਏ ਸਨ, ਫ਼ਰਿਆਦੀ ਬਣ ਗਏ ਸਨ, ਉਨ੍ਹਾਂ ਦੇ ਸੇਵਾਦਾਰ ਬਣ ਗਏ ਸਨ, "ਭੂਰਿਆਂ ਵਾਲੇ ਰਾਜੇ ਕੀਤੇ ਮੁਗ਼ਲਾਂ ਜ਼ਹਿਰ ਪਿਆਲੇ ਪੀਤੇ" ਵਾਲੇ ਹਾਲਾਤ ਬਣ ਗਏ। ਵੱਡੇ ਸਾਹਿਬਜ਼ਾਦਿਆਂ ਦੀ ਸ਼ਹੀਦੀ ਅਤੇ ਛੋਟੇ ਸਾਹਿਬਜ਼ਾਦਿਆਂ ਦੀ ਸ਼ਹੀਦੀ 1704 ਈ. ਨੂੰ ਹੋਈ ਅਤੇ ਖ਼ਾਲਸਾ ਪੰਥ ਨੇ ਸਤਿਗੁਰਾਂ ਦੀ ਅਸ਼ੀਰਵਾਦ ਅਤੇ ਪਿਆਰ ਥਾਪੜੇ ਸਦਕਾ ਬਾਬਾ ਬੰਦਾ ਸਿੰਘ ਬਹਾਦਰ ਦੀ ਅਗਵਾਈ ਵਿਚ 1710 ਈ. ਨੂੰ ਚਪੜਚਿੜੀ ਦੇ ਮੈਦਾਨ ਵਿਚ ਸੂਬਾ ਸਰਹੰਦ ਅਤੇ ਹੋਰ ਮੁਗ਼ਲ ਸੂਬੇਦਾਰਾਂ ਦੀਆਂ ਫ਼ੌਜਾਂ ਨੂੰ ਬੁਰੀ ਤਰ੍ਹਾਂ ਹਰਾ ਕੇ ਆਪਣੇ ਘੋੜਿਆਂ ਦੇ ਸੁੰਮਾਂ ਹੇਠ ਲਤਾੜ ਕੇ ਸੂਬਾ ਸਰਹੰਦ ਵਜ਼ੀਰ ਖ਼ਾਨ ਨੂੰ ਮਾਰ ਦੋਜ਼ਖ਼ ਪਹੁੰਚਾ ਕੇ ਸਰਹੰਦ ਦੀ ਧਰਤੀ ਉੱਤੇ ਖ਼ਾਲਸਾਈ ਪਰਚਮ ਲਹਿਰਾ ਕੇ ਦੁਨੀਆਂ ਦੇ ਤਖ਼ਤੇ ਉੱਤੇ 14 ਮਈ 1710 ਈ. ਨੂੰ ਪਹਿਲੇ ਖ਼ਾਲਸਾ ਰਾਜ ਦੀ ਸਥਾਪਨਾ ਕੀਤੀ। ਜਿਥੇ ਦੁਨੀਆਂ ਦੇ ਇਤਿਹਾਸ ਵਿਚ ਜਿਵੇਂ ਇਹ ਕੁਰਬਾਨੀਆਂ, ਅਦੁੱਤੀ ਅਤੇ ਲਾਸਾਨੀ ਸਨ, ਉਥੇ ਉਨ੍ਹਾਂ

ਕਾਰਨ ਆਇਆ ਸੰਪੂਰਨ ਇਨਕਲਾਬ ਵੀ ਉਸੇ ਤਰ੍ਹਾਂ ਦੁਨੀਆਂ ਦਾ ਅਨੋਖਾ ਅਤੇ ਅੱਡਰਾ ਇਨਕਲਾਬ ਸੀ। ਇਕ ਚਮਤਕਾਰ ਹੀ ਸੀ।

ਫਿਰ 9 ਜੂਨ 1716 ਈ. ਨੂੰ ਬਾਬਾ ਬੰਦਾ ਸਿੰਘ ਬਹਾਦਰ ਦੀ ਸ਼ਹੀਦੀ ਉਪਰੰਤ ਜਥੇਦਾਰ ਜੱਸਾ ਸਿੰਘ ਆਹਲੂਵਾਲੀਆ, ਜਥੇਦਾਰ ਜੱਸਾ ਸਿੰਘ ਰਾਮਗੜ੍ਹੀਆ ਅਤੇ ਬਾਬਾ ਬਘੇਲ ਸਿੰਘ ਹੁਰਾਂ ਦੀ ਅਗਵਾਈ ਵਿਚ 'ਦਲ ਖ਼ਾਲਸਾ' ਦੀ ਕਮਾਨ ਹੇਠ ਸਰਹੰਦ ਦੀ ਇੱਟ ਨਾਲ ਇੱਟ ਖੜਕਾ ਦਿੱਤੀ ਅਤੇ ਸਰਹੰਦ ਨੂੰ ਇੱਟਾਂ ਦੇ ਢੇਰ ਵਿਚ ਬਦਲ ਦਿੱਤਾ ਅਤੇ ਇਥੇ ਖੋਤਿਆਂ ਨਾਲ ਹਲ ਚਲਾਇਆ ਗਿਆ। ਹਕੀਮ ਮਿਰਜ਼ਾ ਅੱਲ੍ਹਾ ਯਾਰ ਖ਼ਾਂ ਜੋਗੀ ਇਸ ਸਬੰਧੀ ਗਵਾਹੀ ਭਰਦੇ ਹਨ:

*ਜੋਗੀ ਜੀ ਇਸ ਕੇ ਬਾਅਦ ਹੁਈ ਥੋੜ੍ਹੀ ਸੀ ਦੇਰ ਥੀ।*
*ਬਸਤੀ ਸਰਹਿੰਦ ਸਹਿਰ ਕੀ ਈਟੋਂ ਕਾ ਢੇਰ ਥੀ।* *(ਸ਼ਹੀਦਾਨਿ ਵਫ਼ਾ)*

ਸ਼ਾਇਦ ਹੀ ਦੁਨੀਆਂ ਦੀ ਕਿਸੇ ਹੋਰ ਕੌਮ ਦਾ ਅਜਿਹਾ ਕੁਰਬਾਨੀ ਅਤੇ ਸ਼ਹੀਦੀਆਂ ਭਰਪੂਰ ਨਿਵੇਕਲਾ, ਸ਼ਾਨਾਮੱਤਾ ਅਤੇ ਗੌਰਵਮਈ ਅਤੇ ਲਹੂ ਭਿੱਜਿਆ ਇਤਿਹਾਸ ਹੋਵੇ। ਅਫ਼ਸੋਸ! ਅਸੀਂ ਆਪਣੇ ਗੌਰਵਮਈ ਇਤਿਹਾਸ, ਸ਼ਾਨਾਮੱਤੇ ਵਿਰਸੇ ਅਤੇ ਲਾਸਾਨੀ ਸ਼ਹੀਦੀਆਂ ਅਤੇ ਕੁਰਬਾਨੀਆਂ, ਗੁਰੂਕਿਆਂ ਅਤੇ ਸਿੰਘਾਂ-ਸੂਰਮਿਆਂ ਵੱਲੋਂ ਮੈਦਾਨ-ਏ-ਜੰਗ ਵਿਚ ਸੰਸਾਰ ਨੂੰ ਅਚੰਭਿਤ ਕਰ ਦੇਣ ਵਾਲੇ ਕੀਤੇ ਕਾਰਨਾਮਿਆਂ ਨੂੰ ਭੁਲਾ ਰਹੇ ਹਾਂ, ਸਗੋਂ ਨਿਜ-ਪ੍ਰਸਤੀ, ਪਰਿਵਾਰ-ਪ੍ਰਸਤੀ, ਛਿੰਨ ਭੰਗਰ ਦੀ ਸ਼ਾਨ ਅਤੇ ਸ਼ਕਤੀ ਲਈ ਸਭ ਕੁਝ ਦਾਅ ਉੱਤੇ ਲਾ ਰਹੇ ਹਾਂ। ਕਿਸੇ ਸ਼ਾਇਰ ਨੇ ਠੀਕ ਹੀ ਕਿਹਾ ਹੈ:



*ਜਿਨ੍ਹਾਂ ਕੌਮਾਂ ਨੂੰ ਆਪਣੀ ਵਿਰਾਸਤ ਦਾ ਅਹਿਸਾਸ ਨਹੀਂ ਹੁੰਦਾ।*
*ਉਨ੍ਹਾਂ ਕੌਮਾਂ ਦਾ ਬਾਕੀ ਕੋਈ ਇਤਿਹਾਸ ਨਹੀਂ ਹੁੰਦਾ।*

# ਮਹਾਨ ਯੋਧਾ, ਸੇਵਾ ਅਤੇ ਸਿਮਰਨ ਦੇ ਪੁੰਜ ਨਵਾਬ ਕਪੂਰ ਸਿੰਘ

ਗੁਰੂ ਨਾਨਕ ਦੇਵ ਜੀ ਨੇ ਆਪਣੇ ਸਮੇਂ ਦੇ ਭਾਰਤੀ ਰਾਜ, ਸਮਾਜ, ਧਰਮ ਅਤੇ ਆਰਥਿਕ ਕਾਣੀ ਵੰਡ ਨੂੰ ਬੜੇ ਗਹੁ ਅਤੇ ਗੰਭੀਰਤਾ ਨਾਲ ਵੇਖਦਿਆਂ ਭਾਰਤ ਦੇਸ਼ ਅੰਦਰ ਆਈ ਸਰਬਪੱਖੀ ਅਧੋਗਤੀ ਵਿਚੋਂ ਭਾਰਤੀ ਜਨਤਾ ਨੂੰ ਕੱਢ ਕੇ ਇਕ ਗੌਰਵਮਈ, ਗ਼ੈਰਤ, ਅਣਖ, ਮਨੁੱਖੀ ਬਰਾਬਰੀ, ਊਚ-ਨੀਚ ਅਤੇ ਛੂਤ-ਛਾਤ ਰਹਿਤ, ਧਾਰਮਿਕ ਅਤੇ ਸਮਾਜਿਕ ਅਜ਼ਾਦੀ ਵਾਲਾ ਜੀਵਨ ਜਿਉਣ ਦੀ ਉੱਚਤਮ ਜੀਵਨ ਜੁਗਤ ਬਖ਼ਸ਼ੀ, ਜਿਸ ਦਾ ਆਧਾਰ ਸੀ ਸੇਵਾ, ਸਿਮਰਨ, ਸਾਂਝੀਵਾਲਤਾ, ਸਦਾਚਾਰ, ਭਾਈਚਾਰਕ ਸਾਂਝ, ਜ਼ਮੀਰ ਦੀ ਸੁਤੰਤਰਤਾ ਅਤੇ ਨਰੋਆ ਸਭਿਆਚਾਰ। ਨਵੇਂ ਨਿਵੇਕਲੇ ਧਰਮ ਅਤੇ ਉੱਚਤਮ ਜੀਵਨ ਜੁਗਤ ਦੀ ਨਰੋਈ ਬੁਨਿਆਦ, ਕਿਰਤ ਕਰਨ, ਵੰਡ ਛਕਣ, ਨਾਮ ਜਪਣ ਅਤੇ ਕਿਰਤ, ਗ੍ਰਿਹਸਥ, ਭਗਤੀ ਅਤੇ ਸ਼ਕਤੀ ਦੇ ਅਨੂਠੇ ਸੁਮੇਲ ਉੱਤੇ ਟਿਕਾਈ ਅਤੇ ਆਪਣਾ ਜੀਵਨ ਅਮਲੀ ਰੂਪ ਵਿਚ ਇਨ੍ਹਾਂ ਮਹਾਨ ਸਿਧਾਂਤਾਂ ਅਨੁਸਾਰ ਜਿਉ ਕੇ ਲੋਕਾਂ ਸਾਹਮਣੇ ਇਕ ਮਿਸਾਲ - ਰੋਲ ਮਾਡਲ ਪੇਸ਼ ਕੀਤਾ। ਸਾਰੇ ਧਰਮ ਮਨੁੱਖ ਨੂੰ ਜੀਵਨ ਜਿਉਣ ਬਾਰੇ ਤਾਂ ਕੁਝ ਨਾ ਕੁਝ ਉਪਦੇਸ਼ ਕਰਦੇ ਹਨ, ਪ੍ਰੰਤੂ ਮਰਣ ਦੀ ਜੁਗਤ ਨਹੀਂ ਦੱਸਦੇ। ਕੇਵਲ ਤੇ ਕੇਵਲ ਗੁਰਮਤਿ ਨੇ ਹੀ ਲੋਕਾਂ ਨੂੰ ਜੀਵਨ ਜਿਉਣ ਦੀ ਜੁਗਤ ਦੇ ਨਾਲ-ਨਾਲ ਮਰਣ ਦੀ ਜੁਗਤ ਵੀ ਸਮਝਾਈ। ਸਤਿਗੁਰਾਂ ਨੇ "ਮਰਨ ਕਾਲ ਕਾ ਤ੍ਰਾਸ ਨਿਵਰਿਯੈ" ਅਕਾਲ ਪੁਰਖ ਤੋਂ ਮੰਗਿਆ ਹੈ। ਇਹ ਬਿਖਮ ਮਾਰਗ ਦੇ ਪਾਂਧੀ ਹੋਣ ਅਤੇ "ਪਹਿਲਾ ਮਰਣੁ ਕਬੂਲਿ ਜੀਵਣ ਕੀ ਛਡਿ ਆਸ"[1] ਤਥਾ ਆਪਣੇ ਗੁਰੂ ਅੱਗੇ ਸਭ ਕੁਝ ਸਮਰਪਿਤ ਕਰ ਕੇ ਗੁਰੂ ਉਪਦੇਸ਼ ਨੂੰ ਕੇਸਾਂ-ਸੁਆਸਾਂ ਸੰਗ ਨਿਭਾਉਣਾ ਹੈ, "ਐਸਾ ਸਤਿਗੁਰੁ ਜੇ ਮਿਲੈ ਤਿਸ ਨੋ ਸਿਰੁ ਸਉਪੀਐ ਵਿਚਹੁ ਆਪੁ ਜਾਇ"[2] ਅਤੇ ਇਹ "ਹੁਕਮਿ ਰਜਾਈ ਚਲਣਾ ਨਾਨਕ ਲਿਖਿਆ ਨਾਲਿ" ਦੇ ਰਸਤੇ ਚੱਲਦਿਆਂ "ਮਨਿ ਜੀਤੈ ਜਗੁ ਜੀਤੁ" ਵਾਲਾ ਨਿਵੇਕਲਾ ਅਤੇ ਨਿਰਾਲਾ ਰਸਤਾ ਸੀ। ਜ਼ਮੀਰ ਇਤਨੀ ਮਰ ਚੁੱਕੀ ਸੀ ਕਿ ਮੌਤ ਦੇ ਡਰੋਂ ਭਾਰਤੀ ਜਨਤਾ ਵੱਲੋਂ ਧੜਾ-ਧੜ ਆਪਣੇ ਧਰਮ, ਕਰਮ, ਸ਼ਰਮ, ਗ਼ੈਰਤ, ਅਣਖ ਅਤੇ ਗੌਰਵ ਨੂੰ ਦਿੱਤੀ ਜਾ ਰਹੀ ਤਿਲਾਂਜਲੀ, ਇਥੋਂ ਤੀਕ ਕਿ ਆਪਣੀ ਜਾਨ, ਮਾਲ ਅਤੇ ਛੋਟੀ-ਛੋਟੀ ਨਿਗੁਣੀ ਰਾਜਕੀ ਸ਼ਕਤੀ ਬਚਾਉਣ ਹਿੱਤ ਆਪਣੀਆਂ ਧੀਆਂ-ਭੈਣਾਂ ਦੇ ਡੋਲੇ ਮੁਗ਼ਲਾਂ

---

1. ਵਾਰ ਮਾਰੂ ਮ: ੫, ਪੰਨਾ 1102.
2. ਰਾਮਕਲੀ ਮ: ੩ ਅਨੰਦੁ, ਪੰਨਾ 921.

ਦੇ ਸਪੁਰਦ ਕੀਤੇ ਜਾ ਰਹੇ ਸਨ। ਐਸੀ ਤਰਾਸਦੀ ਨੂੰ ਗੁਰੂ ਸਾਹਿਬ ਨੇ ਗਹਿਰ-ਗੰਭੀਰਤਾ ਨਾਲ ਮਹਿਸੂਸ ਕਰ ਕੇ ਸਮੇਂ ਦੇ ਹਾਲਾਤ ਬਾਰੇ ਟਿੱਪਣੀਆਂ ਵੀ ਕੀਤੀਆਂ, ਜੋ ਗੁਰਬਾਣੀ ਰੂਪ ਵਿਚ ਸਦਾ ਹੀ ਸਾਡੇ ਲਈ ਇਕ ਨਿਰਮੋਲਕ ਖ਼ਜ਼ਾਨਾ ਹੈ। ਸਮੇਂ ਦੇ ਰਾਜਨੀਤਕ, ਧਾਰਮਿਕ ਅਤੇ ਸਮਾਜਿਕ ਹਾਲਾਤ ਬਾਰੇ ਚਾਨਣ ਪਾਉਂਦਿਆਂ ਗੁਰੂ ਸਾਹਿਬ ਨੇ ਫ਼ੁਰਮਾਇਆ : "ਖਤ੍ਰੀਆ ਤ ਧਰਮੁ ਛੋਡਿਆ ਮਲੇਛ ਭਾਖਿਆ ਗਹੀ ॥ ਸ੍ਰਿਸਟਿ ਸਭ ਇਕ ਵਰਨ ਹੋਈ ਧਰਮ ਕੀ ਗਤਿ ਰਹੀ ॥"[3] ਤਥਾ "ਘਰਿ ਘਰਿ ਮੀਆ ਸਭਨਾਂ ਜੀਆਂ ਬੋਲੀ ਅਵਰ ਤੁਮਾਰੀ ॥"[4] ਤਥਾ "ਕਾਦੀ ਕੂੜੁ ਬੋਲਿ ਮਲੁ ਖਾਇ ॥ ਬ੍ਰਾਹਮਣੁ ਨਾਵੈ ਜੀਆ ਘਾਇ ॥ ਜੋਗੀ ਜੁਗਤਿ ਨ ਜਾਣੈ ਅੰਧੁ ॥ ਤੀਨੇ ਓਜਾੜੇ ਕਾ ਬੰਧੁ ॥"[5] ਤਥਾ "ਸਰਮੁ ਧਰਮੁ ਦੁਇ ਛਪਿ ਖਲੋਏ ਕੂੜੁ ਫਿਰੈ ਪਰਧਾਨੁ ਵੇ ਲਾਲੋ ॥ ਕਾਜੀਆ ਬਾਮਣਾ ਕੀ ਗਲ ਥਕੀ ਅਗਦੁ ਪੜੈ ਸੈਤਾਨੁ ਵੇ ਲਾਲੋ ॥"[6]

ਭਾਰਤ ਦੀਆਂ ਛੋਟੀਆਂ-ਛੋਟੀਆਂ ਰਿਆਸਤਾਂ ਦੇ ਰਾਜੇ ਆਪਣਾ ਰਾਜ ਧਰਮ ਭੁਲਾ ਕੇ ਐਸ਼-ਪ੍ਰਸਤੀ ਦੀ ਜ਼ਿੰਦਗੀ ਜਿਉ ਰਹੇ ਸਨ। ਅਗਿਆਨਤਾ ਕਾਰਨ ਦੇਸ਼ ਵਾਸੀ ਵਹਿਮਾਂ, ਭਰਮਾਂ, ਕਰਮ-ਕਾਂਡਾਂ ਅਤੇ ਪਾਖੰਡਾਂ ਦਾ ਸ਼ਿਕਾਰ ਹੋ ਰਹੇ ਸਨ। ਆਰਥਿਕ ਮੰਦਹਾਲੀ ਅਤੇ ਗ਼ਰੀਬ ਕਿਰਤੀ ਦੀ ਲੁੱਟ ਅਤੇ ਕੁੱਟ ਕਾਰਨ, ਬੇਹਾਲ ਹੋਇਆ ਹੋਇਆ ਅਤੇ ਜਾਤਾਂ-ਪਾਤਾਂ ਵਿਚ ਲੀਰੋ-ਲੀਰ ਹੋਇਆ ਹੋਣ ਕਾਰਨ ਦੇਸ਼ ਅਤਿ ਕਮਜ਼ੋਰ ਹੋਇਆ ਹੋਇਆ ਸੀ। ਜਿਸ ਦਾ ਫਲਸਰੂਪ ਸੈਂਕੜੇ ਸਾਲ ਦੇਸ਼ ਪਹਿਲਾਂ ਇਸਲਾਮੀ ਸ਼ਕਤੀ ਅਤੇ ਫਿਰ ਅੰਗਰੇਜ਼ ਦਾ ਗ਼ੁਲਾਮ ਰਿਹਾ ਅਤੇ ਦੇਸ਼ ਵਾਸੀਆਂ ਨੇ ਅਸਹਿ ਅਤੇ ਅਕਹਿ ਤਸੀਹੇ ਝੱਲੇ ਅਤੇ ਸੈਂਕੜੇ ਵਰਸ਼ ਗ਼ੁਲਾਮੀ ਵਾਲਾ ਨਰਕ ਰੂਪੀ ਜੀਵਨ ਬਤੀਤ ਕੀਤਾ। ਭਾਰਤੀ ਸਮਾਜ ਟੁਕੜਿਆਂ ਵਿਚ ਵੰਡਿਆ ਹੋਇਆ ਸੀ, ਕਿਰਤੀ ਅਤੇ ਗ੍ਰਿਹਸਥੀ ਇਕ ਪਾਸੇ, ਰਾਜ ਸ਼ਕਤੀ ਇਕ ਪਾਸੇ ਅਤੇ ਅਖੌਤੀ ਧਰਮੀ ਸੰਨਿਆਸੀ-ਜੋਗੀ ਇਕ ਪਾਸੇ ਹੋਣ ਕਰਕੇ ਦੇਸ਼ ਹਰ ਪੱਖੋਂ ਡਾਵਾਂਡੋਲ ਸੀ। ਇਥੇ ਤਾਂ, "ਕਬੀਰ ਧਰਤੀ ਸਾਧ ਕੀ ਤਸਕਰ ਬੈਸਹਿ ਗਾਹਿ"[7] ਵਾਲੀ ਹਾਲਤ ਸੀ। ਅਜਿਹੇ ਹਾਲਾਤ ਸਮੇਂ 1469 ਈ. ਵਿਚ ਸ੍ਰੀ ਗੁਰੂ ਨਾਨਕ ਦੇਵ ਜੀ ਦਾ ਪ੍ਰਕਾਸ਼ ਹੋਇਆ। ਗੁਰੂ ਨਾਨਕ ਦੇਵ ਜੀ ਨੇ ਸਾਰੀ ਲੁਕਾਈ ਦੇ ਭਲੇ ਅਤੇ ਕਲਿਆਣਤਾ ਦੇ ਮਹਾਨ ਕਾਰਜ ਦੇ ਨਾਲ-ਨਾਲ ਦੇਸ਼ ਨੂੰ ਇਸ ਅਧੋਗਤੀ ਵਿੱਚੋਂ ਕੱਢ ਕੇ ਇਕ ਆਜ਼ਾਦ ਜ਼ਮੀਰ, ਗ਼ੈਰਤ, ਗੌਰਵ, ਅਣਖ ਅਤੇ ਸੁਤੰਤਰਤਾ ਵਾਲੀ ਜ਼ਿੰਦਗੀ ਦੇਣ ਲਈ ਇਕ ਸਰਬਪੱਖੀ ਇਨਕਲਾਬ ਅਰੰਭਿਆ। ਜਿਸ ਅਨੁਸਾਰ ਗੁਰੂ ਜੀ ਨੇ ਕਿਰਤ ਕਰਨਾ, ਵੰਡ ਛਕਣਾ, ਨਾਮ ਜਪਣਾ, ਸੇਵਾ, ਸਿਮਰਨ ਅਤੇ ਪਰਉਪਕਾਰ ਭਾਵ "ਅਪਨਾ ਬਿਗਾਰਿ ਬਿਰਾਂਨਾ ਸਾਂਢੈ"[8] ਦੇ ਮਹਾਨ ਸਿਧਾਂਤ ਦੇ ਨਾਲ-ਨਾਲ ਕਿਰਤ, ਗ੍ਰਿਹਸਥ, ਭਗਤੀ ਅਤੇ ਸ਼ਕਤੀ

3. ਧਨਾਸਰੀ ਮ: ੧, ਪੰਨਾ 663.
4. ਬਸੰਤੁ ਹਿੰਡੋਲੁ ਮ: ੧, ਪੰਨਾ 1191.
5. ਧਨਾਸਰੀ ਮ: ੧, ਪੰਨਾ 662.
6. ਤਿਲੰਗ ਮ: ੧, ਪੰਨਾ 722.
7. ਸਲੋਕ ਕਬੀਰ ਜੀ, ਮ: ੫, ਪੰਨਾ 1375.
8. ਗੋਂਡ ਰਵਿਦਾਸ ਜੀ, ਪੰਨਾ 875.

ਦੇ ਅਨੂਠੇ ਸੁਮੇਲ ਵਾਲੀ ਸੰਪੂਰਨ ਜ਼ਿੰਦਗੀ ਜਿਉਣ ਦਾ ਰਾਹ ਦੱਸਿਆ ਅਤੇ ਇਕ ਸਚਿਆਰ ਮਨੁੱਖ, ਇਕ ਆਦਰਸ਼ਕ ਮਨੁੱਖ, ਇਕ ਸਰਬਗੁਣ ਸੰਪੰਨ ਮਨੁੱਖ ਦੀ ਉਸਾਰੀ ਦਾ ਕਾਰਜ ਅਰੰਭਿਆ ਅਤੇ ਜਨਤਾ ਨੂੰ ਵੰਗਾਰਿਆ : "ਜੇ ਜੀਵੈ ਪਤਿ ਲਥੀ ਜਾਇ ॥ ਸਭੁ ਹਰਾਮੁ ਜੇਤਾ ਕਿਛੁ ਖਾਇ ॥"[9] ਤਕਰੀਬਨ 200 ਸਾਲ ਤੋਂ ਵੱਧ ਸਮੇਂ ਦੀ ਲੰਮੀ ਘਾਲਣਾ, ਗੁਰੂ ਅਰਜਨ ਦੇਵ ਜੀ, ਗੁਰੂ ਤੇਗ਼ ਬਹਾਦਰ ਜੀ, ਭਾਈ ਸਤੀ ਦਾਸ, ਭਾਈ ਮਤੀ ਦਾਸ ਅਤੇ ਭਾਈ ਦਇਆਲਾ ਜੀ ਦੀਆਂ ਸ਼ਹੀਦੀਆਂ ਉਪਰੰਤ ਇਹੋ ਸਚਿਆਰ ਮਨੁੱਖ ਗੁਰੂ ਗੋਬਿੰਦ ਸਿੰਘ ਜੀ ਨੇ 30 ਮਾਰਚ 1699 ਨੂੰ ਸ੍ਰੀ ਅਨੰਦਪੁਰ ਸਾਹਿਬ ਦੀ ਧਰਤੀ ਉੱਤੇ 'ਖ਼ਾਲਸੇ' ਦੇ ਰੂਪ ਵਿਚ ਪ੍ਰਗਟ ਕੀਤਾ। ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਆਪਣੇ ਜੀਵਨ ਲਕਸ਼ ਬਾਰੇ ਇਉਂ ਫ਼ੁਰਮਾਇਆ : "ਯਾਹੀ ਕਾਜ ਧਰਾ ਹਮ ਜਨਮੰ॥ ਸਮਝ ਲੇਹੁ ਸਾਧੂ ਸਭ ਮਨਮੰ॥ ਧਰਮ ਚਲਾਵਨ ਸੰਤ ਉਬਾਰਨ॥ ਦੁਸਟ ਸਭਨ ਕੋ ਮੂਲ ਉਪਾਰਨ॥" ਨਿਸਚੇ ਹੀ ਸਤਿਗੁਰਾਂ ਨੇ ਅੱਡਰੀ ਸੂਰਤ, ਸੀਰਤ ਅਤੇ ਸਭਿਆਚਾਰ ਖ਼ਾਲਸੇ ਦੇ ਆਦਰਸ਼ਕ ਜੀਵਨ ਦਾ ਅਨਿੱਖੜਵਾਂ ਅੰਗ ਬਣਾਇਆ ਅਤੇ ਖ਼ਾਲਸੇ ਨੂੰ ਆਪਣੀ ਕਹਿਣੀ, ਕਰਣੀ, ਰਹਿਣੀ ਵਿਚ ਪ੍ਰਪੱਕ ਰਹਿਣ ਲਈ ਉਪਦੇਸ਼ ਕੀਤਾ। ਇਹ ਰਸਤਾ ਸੱਚਮੁੱਚ ਹੀ ਕਠਿਨ ਸੀ, ਗਹਿਰ-ਗੰਭੀਰ ਸੀ। ਇਹ "ਸਤਗੁਰ ਕੀ ਸੇਵਾ ਗਾਖੜੀ ਸਿਰੁ ਦੀਜੈ ਆਪੁ ਗਵਾਇ"[10] ਵਾਲਾ ਬਿਖਮ ਮਾਰਗ ਸੀ। ਇਸੇ ਲਈ 'ਗੁਰਸਿਖੀ ਬਾਰੀਕ ਹੈ।' ਇਹ ਖੰਡੇ ਦੀ ਧਾਰ ਉੱਤੇ ਚੱਲਣ ਦੇ ਤੁਲ ਹੈ। ਗੁਰੂ ਅਮਰਦਾਸ ਜੀ ਨੇ ਇਉਂ ਫ਼ੁਰਮਾਇਆ ਹੈ: "ਲਬੁ ਲੋਭੁ ਅਹੰਕਾਰੁ ਤਜਿ ਤ੍ਰਿਸਨਾ ਬਹੁਤੁ ਨਾਹੀ ਬੋਲਣਾ ॥ ਖੰਨਿਅਹੁ ਤਿਖੀ ਵਾਲਹੁ ਨਿਕੀ ਏਤੁ ਮਾਰਗਿ ਜਾਣਾ ॥"[11] ਗੁਰੂ ਤੇਗ਼ ਬਹਾਦਰ ਸਾਹਿਬ ਨੇ ਇਸ ਆਦਰਸ਼ਕ ਮਿਆਰੀ ਪੈਮਾਨੇ ਨੂੰ ਹੋਰ ਸਪੱਸ਼ਟ ਕਰਦਿਆਂ ਫ਼ੁਰਮਾਇਆ : "ਭੈ ਕਾਹੂ ਕਉ ਦੇਤ ਨਹਿ ਨਹਿ ਭੈ ਮਾਨਤ ਆਨ॥ ਕਹੁ ਨਾਨਕ ਸੁਨਿ ਰੇ ਮਨਾ ਗਿਆਨੀ ਤਾਹਿ ਬਖਾਨਿ॥"[12] ਭਾਵ ਖ਼ਾਲਸਾ-ਆਦਰਸ਼ਕ-ਸਚਿਆਰ-ਮਨੁੱਖ ਨੇ ਸੰਸਾਰ ਵਿਚ ਵਿਲੱਖਣ ਜੀਵਨ ਜਿਉਂਦਿਆਂ ਹੋਇਆਂ ਨਾ ਹੀ ਕਿਸੇ ਤੋਂ ਡਰਨਾ ਹੈ ਅਤੇ ਨਾ ਹੀ ਕਿਸੇ ਨੂੰ ਡਰਾਉਣਾ ਹੈ। ਇਹ ਨਿਰਭਉ ਤੇ ਨਿਰਵੈਰ ਹੋ ਕੇ ਜਿਉਣ ਦਾ ਮਾਰਗ ਹੀ ਸੀ, ਨਿਰਮਲ ਪੰਥ ਸੀ, ਇਹੋ ਹੀ ਰੱਬੀ ਗੁਣ ਸੀ।

ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਬਾਬਾ ਬੰਦਾ ਸਿੰਘ ਬਹਾਦਰ ਨੂੰ ਥਾਪੜਾ ਦੇ ਕੇ ਮੁਗ਼ਲਾਂ ਦੇ ਜਬਰ ਅਤੇ ਜ਼ੁਲਮ ਵਿਰੁੱਧ ਸੰਘਰਸ਼ ਆਰੰਭ ਕਰਾਇਆ, ਜਿਸ ਨੇ ਭਾਰਤ ਦੀ ਰਾਜਨੀਤੀ ਵਿਚ ਇਕ ਸਰਗਰਮ ਧਮਾਕਾ ਛੱਡਿਆ ਅਤੇ ਜਾਬਰ ਤੇ ਜ਼ੁਲਮੀ ਮੁਗ਼ਲ ਰਾਜ ਦੀਆਂ ਨੀਹਾਂ ਹਿਲਾ ਦਿੱਤੀਆਂ ਅਤੇ ਸੰਘਰਸ਼ ਦੌਰਾਨ ਉੱਤਰੀ ਭਾਰਤ ਦਾ ਵੱਡਾ ਹਿੱਸਾ, ਸਮੇਤ ਸਰਹੰਦ ਨੂੰ ਫ਼ਤਹਿ ਕਰ ਕੇ 14 ਮਈ, 1710 ਨੂੰ ਧਰਤੀ 'ਤੇ ਪਹਿਲੇ ਸਿੱਖ ਰਾਜ ਦੀ ਸਥਾਪਨਾ ਕਰ ਦਿੱਤੀ। 7 ਦਸੰਬਰ, 1715 ਨੂੰ ਗੁਰਦਾਸ

9. ਵਾਰ ਮਾਝ ਮ: ੧, ਪੰਨਾ 142.
10. ਸਿਰੀਰਾਗੁ ਮ: ੩, ਪੰਨਾ 27.
11. ਰਾਮਕਲੀ ਮ: ੩ ਅਨੰਦੁ, ਪੰਨਾ 918.
12. ਸਲੋਕ ਮ: ੯, ਪੰਨਾ 1427.

ਨੰਗਲ ਦੀ ਗੜ੍ਹੀ ਤੋਂ ਗ੍ਰਿਫ਼ਤਾਰੀ ਅਤੇ 9 ਜੂਨ, 1716 ਈ. ਨੂੰ ਬਾਬਾ ਬੰਦਾ ਸਿੰਘ ਬਹਾਦਰ ਨੂੰ ਬਾਦਸ਼ਾਹ ਫ਼ਰੁਖ਼ਸੀਅਰ ਦੇ ਹੁਕਮ ਨਾਲ ਸ਼ਹੀਦ ਕੀਤੇ ਜਾਣ ਉਪਰੰਤ ਗੁਰੂ ਕੇ ਸਿੱਖਾਂ ਉਪਰ ਮੁਗ਼ਲ ਰਾਜ ਦੇ ਜ਼ੁਲਮਾਂ ਦੀ ਹਨੇਰੀ ਝੁੱਲੀ ਅਤੇ ਅਣਮਨੁੱਖੀ ਤਸੀਹਿਆਂ ਦਾ ਖ਼ੂਨੀ ਦੌਰ ਚੱਲਿਆ, ਜਿਸ ਦੌਰਾਨ ਸਿੰਘਾਂ ਦੇ ਸਿਰਾਂ ਦੇ ਮੁੱਲ ਪਾਏ ਗਏ ਅਤੇ ਸਿੰਘਾਂ ਦਾ ਖੁਰਾ-ਖੋਜ ਮਿਟਾਉਣ ਲਈ ਫ਼ੈਸਲੇ ਅਤੇ ਐਲਾਨਨਾਮੇ ਕੀਤੇ ਗਏ, ਪ੍ਰੰਤੂ ਗੁਰੂ ਕੇ ਸਿੰਘਾਂ ਨੇ ਸਤਿਗੁਰਾਂ ਵੱਲੋਂ ਜੋ ਉਪਦੇਸ਼ ਬਖ਼ਸ਼ਿਸ਼ ਕੀਤਾ ਗਿਆ ਸੀ, ਉਸ ਉੱਤੇ ਸਿਦਕਦਿਲੀ ਅਤੇ ਦ੍ਰਿੜ੍ਹਤਾ ਨਾਲ ਪਹਿਰਾ ਦਿੰਦਿਆਂ ਅਣਗਿਣਤ ਸ਼ਹੀਦੀਆਂ ਪਾਈਆਂ ਅਤੇ ਅਸਹਿ ਤੇ ਅਕਹਿ ਤਸੀਹੇ ਝੱਲੇ, ਈਨ ਨਹੀਂ ਮੰਨੀ ਅਤੇ ਧਰਮ ਨਹੀਂ ਹਾਰਿਆ। ਖ਼ਾਲਸਾ ਪੰਥ ਦਾ ਇਹ ਅਦੁੱਤੀ ਵਰਤਾਰਾ ਪ੍ਰਚੱਲਿਤ ਭਾਰਤੀ ਸਭਿਆਚਾਰ ਦੇ ਐਨ ਉਲਟ ਸੀ। ਇਤਨਾ ਵੱਡਾ ਜੇਰਾ, ਜਜ਼ਬਾ, ਜੋਸ਼ ਅਤੇ ਜੂਝ ਮਰਣ ਦਾ ਚਾਅ ਅਤੇ "ਸ਼ੁਭ ਕਰਮਨ ਤੇ ਕਬਹੂੰ ਨ ਟਰੋਂ" ਅਤੇ "ਨਿਸਚੈ ਕਰਿ ਆਪਨੀ ਜੀਤ ਕਰੋਂ" ਦਾ ਦ੍ਰਿੜ੍ਹ ਸੰਕਲਪ ਸਿਧਾਂਤ, ਸੁਭਾਅ ਅਤੇ ਦ੍ਰਿੜ੍ਹ ਇਰਾਦਾ ਅਤੇ ਸਿਦਕ ਤੇ ਸਿਰੜ ਦੁਨੀਆਂ ਦੀ ਹੋਰ ਕਿਸੇ ਕੌਮ ਦੇ ਹਿੱਸੇ ਨਹੀਂ ਆਇਆ। ਸਿੰਘਾਂ ਦਾ ਸਿਦਕ, ਸਿਰੜ, ਹੌਸਲਾ ਅਤੇ ਦ੍ਰਿੜ੍ਹ ਇਰਾਦਾ ਵੇਖ ਕੇ ਵੈਰੀ ਵੀ ਅਸ਼-ਅਸ਼ ਕਰ ਉੱਠਦਾ ਸੀ। ਖ਼ਾਲਸਾ ਪੰਥ ਦੇ ਇਨ੍ਹਾਂ ਮਹਾਨ ਗੁਣਾਂ ਨੂੰ ਸਮੇਂ ਦੇ ਮੁਸਲਮਾਨ ਲਿਖਾਰੀਆਂ ਨੇ ਵੀ ਮੰਨਿਆ ਅਤੇ ਸਵੀਕਾਰਿਆ ਹੈ।



ਜਿਸ ਤਰ੍ਹਾਂ ਸਤਿਗੁਰਾਂ ਵੱਲੋਂ ਸੇਵਾ ਅਤੇ ਸਿਮਰਨ ਨੂੰ ਬਹੁਤ ਵੱਧ ਸਨਮਾਨਯੋਗ ਹੋਣ ਦਾ ਮਾਣ ਦਿੱਤਾ ਗਿਆ ਸੀ ਅਤੇ ਉਸੇ ਸੋਚ ਅਤੇ ਸਿਧਾਂਤ ਅਨੁਸਾਰ ਭਾਈ ਲਹਿਣਾ ਤੋਂ ਗੁਰੂ ਅੰਗਦ ਦੇਵ ਜੀ, ਅਮਰੂ ਨਿਥਾਵੇਂ ਤੋਂ ਗੁਰੂ ਅਮਰ ਦਾਸ ਜੀ, ਘੁੰਗਣੀਆਂ ਵੇਚਣ ਵਾਲੇ ਅਨਾਥ ਭਾਈ ਜੇਠਾ ਤੋਂ ਸੋਢੀ ਸੁਲਤਾਨ ਗੁਰੂ ਰਾਮਦਾਸ ਜੀ ਬਣੇ। "ਸਤਿਗੁਰ ਕੀ ਸੇਵਾ ਚਾਕਰੀ ਸੁਖੀ ਹੂੰ ਸੁਖ ਸਾਰੁ ॥ ਐਥੈ ਮਿਲਨਿ ਵਡਿਆਈਆ ਦਰਗਹ ਮੋਖ ਦੁਆਰੁ ॥"[13] ਅਨੁਸਾਰ ਸੇਵਾ, ਸਿਮਰਨ ਅਤੇ ਸਮਰਪਣ ਦੀ ਭਾਵਨਾ ਦੇ ਪੈਮਾਨੇ ਤਥਾ ਸਿਧਾਂਤ ਵਿਚ ਪਰਪੱਕਤਾ ਨੂੰ ਮੁੱਖ ਰੱਖ ਕੇ ਹੀ ਗੁਰੂ ਸਾਹਿਬਾਨ ਅਤੇ ਉਨ੍ਹਾਂ ਉਪਰੰਤ ਪੰਥ ਵੱਲੋਂ ਨਿਰਣੇ ਲਏ ਜਾਂਦੇ ਰਹੇ ਸਨ। ਇਕ ਐਸਾ ਸਮਾਂ ਆਇਆ, ਜਦੋਂ ਮੁਗ਼ਲ ਸਰਕਾਰ ਨੇ ਝੁਕ ਕੇ ਸਿੰਘਾਂ ਨੂੰ ਨਵਾਬੀ ਦੀ ਪੇਸ਼ਕਸ਼ ਕਰ ਕੇ ਸੁਲਹ ਦਾ ਹੱਥ ਅੱਗੇ ਵਧਾਇਆ ਅਤੇ ਦੀਰਘ ਵਿਚਾਰ ਕਰਨ ਉਪਰੰਤ ਇਹ ਨਵਾਬੀ ਸੰਗਤਾਂ ਦੀ ਅਤੇ ਤਬੇਲਿਆਂ ਵਿਚ ਘੋੜਿਆਂ ਦੀ ਸੇਵਾ ਅਤੇ ਸਿਮਰਨ ਵਿਚ ਲੀਨ ਭਾਈ ਕਪੂਰ ਸਿੰਘ ਨੂੰ ਦਿੱਤੀ। ਇਸ ਤਰ੍ਹਾਂ ਭਾਈ ਕਪੂਰ ਸਿੰਘ 'ਨਵਾਬ ਕਪੂਰ ਸਿੰਘ' ਬਣੇ। ਇਸ ਲੇਖ ਵਿਚ ਨਵਾਬ ਕਪੂਰ ਸਿੰਘ ਜੀ ਦੇ ਜੀਵਨ ਉੱਤੇ ਝਾਤ ਪਾਉਣ ਦਾ ਤੁਛ ਜਿਹਾ ਯਤਨ ਕੀਤਾ ਜਾ ਰਿਹਾ ਹੈ ਤਾਂ ਜੋ ਅਜੋਕਾ ਮਨੁੱਖ ਜਿਹੜਾ ਪਦਾਰਥਵਾਦੀ ਸੋਚ ਅਧੀਨ ਵੱਧ ਤੋਂ ਵੱਧ ਧਨ ਇਕੱਠਾ ਕਰਨ, ਅਨੈਤਿਕ ਢੰਗਾਂ, ਸਾਜ਼ਿਸ਼ਾਂ, ਭ੍ਰਿਸ਼ਟਾਚਾਰ ਤੇ ਛੜਯੰਤਰਾਂ ਦੁਆਰਾ ਰਾਜਕੀ ਸ਼ਕਤੀ ਪ੍ਰਾਪਤ ਕਰਨ,

13. ਵਾਰ ਵਡਹੰਸੁ, ਮ: ੩, ਪੰਨਾ 586.

ਪਰਿਵਾਰ-ਪ੍ਰਸਤੀ, ਨਿਜ-ਪ੍ਰਸਤੀ, ਖ਼ੁਦਗਰਜ਼ੀ ਅਤੇ ਐਸ਼-ਪ੍ਰਸਤੀ ਵਿਚ ਹਲਕਾਏ ਕੁੱਤੇ ਵਾਂਗ ਦੌੜਿਆ ਫਿਰ ਰਿਹਾ ਹੈ, ਉਸ ਨੂੰ ਕੁਝ ਸਮਝ ਆ ਸਕੇ ਕਿ ਅਕਾਲ ਪੁਰਖ ਨੈਤਿਕ ਗੁਣਾਂ, ਭਾਈਚਾਰਕ ਸਾਂਝ, ਪਰਉਪਕਾਰ, ਸੇਵਾ-ਸਿਮਰਨ, ਕਿਰਤ ਕਰਨ, ਵੰਡ ਛਕਣ ਅਤੇ ਨਾਮ ਜਪਣ ਵਾਲਿਆਂ ਨੂੰ ਜੋ ਮਾਣ ਸਨਮਾਨ ਬਖ਼ਸ਼ਦੇ ਹਨ, ਉਸਦਾ ਕੋਈ ਵੱਡੇ ਤੋਂ ਵੱਡਾ ਦੁਨਿਆਵੀ ਰੁਤਬਾ, ਧਨ ਦਾ ਭੰਡਾਰ ਅਤੇ ਵੱਡੀ ਤੋਂ ਵੱਡੀ ਰਾਜਕੀ ਸ਼ਕਤੀ ਮੁਕਾਬਲਾ ਨਹੀਂ ਕਰ ਸਕਦੀ। ਪਦਾਰਥਵਾਦੀ ਸੋਚ ਵਿਚ ਲੀਨ ਮਨੁੱਖੀ ਸੁਭਾਅ ਅਤੇ ਵਰਤਾਰੇ ਬਾਰੇ ਗੁਰਬਾਣੀ ਇਉਂ ਚਾਨਣ ਪਾਉਂਦੀ ਹੈ :

**ਜਿਉ ਕੂਕਰੁ ਹਰਕਾਇਆ ਧਾਵੈ ਦਹ ਦਿਸ ਜਾਇ ॥**
**ਲੋਭੀ ਜੰਤੁ ਨ ਜਾਣਈ ਭਖੁ ਅਭਖੁ ਸਭ ਖਾਇ ॥** *(ਸਿਰੀਰਾਗੁ ਮ: ੫, ਪੰਨਾ 50)*

ਤਥਾ :

**ਕਾਚੀ ਦੇਹ ਮੋਹ ਫੁਨਿ ਬਾਂਧੀ ਸਠ ਕਠੋਰ ਕੁਚੀਲ ਕੁਗਿਆਨੀ ॥**
**ਧਾਵਤ ਭ੍ਰਮਤ ਰਹਨੁ ਨਹੀ ਪਾਵਤ ਪਾਰਬ੍ਰਹਮ ਕੀ ਗਤਿ ਨਹੀ ਜਾਨੀ ॥**
*(ਸਵਯੇ ਸ੍ਰੀ ਮੁਖਬਾਕ੍ਯ ਮ: ੫, ਪੰਨਾ 1387)*

ਗੁਰੂ ਸਾਹਿਬਾਨ ਨੇ ਗੁਰਮਤਿ ਸਿਧਾਂਤ ਅਤੇ ਆਪਣੇ ਨਿਜੀ ਅਮਲੀ ਜੀਵਨ ਦੁਆਰਾ ਮਾਨਵਤਾ ਨੂੰ ਜਿਹੜੀ ਸੇਵਾ, ਸਿਮਰਨ, ਕਿਰਤ, ਗ੍ਰਿਹਸਥ, ਭਗਤੀ ਅਤੇ ਸ਼ਕਤੀ ਦੇ ਸੁਮੇਲ ਵਾਲੇ ਸੰਤੁਲਿਤ ਅਤੇ ਸਫਲ ਜੀਵਨ ਜਿਉਣ ਲਈ ਉੱਤਮ ਜੀਵਨ ਜੁਗਤ ਦੱਸੀ, ਉਸ ਬਾਰੇ ਸਤਿਗੁਰੂ ਜੀ ਇਉਂ ਫ਼ੁਰਮਾਉਂਦੇ ਹਨ। ਸੇਵਾ ਸੰਬੰਧੀ ਗੁਰਵਾਕ ਹਨ :



**ਸੇਵਾ ਕਰਤ ਹੋਇ ਨਿਹਕਾਮੀ ॥**
**ਤਿਸ ਕਉ ਹੋਤ ਪਰਾਪਤਿ ਸੁਆਮੀ ॥** *(ਗਉੜੀ ਸੁਖਮਨੀ ਮ: ੫, ਪੰਨਾ 286)*

ਤਥਾ :

**ਤਨੁ ਮਨੁ ਧਨੁ ਸਭੁ ਸਉਪਿ ਗੁਰ ਕਉ ਹੁਕਮਿ ਮੰਨਿਐ ਪਾਈਐ ॥**
*(ਰਾਮਕਲੀ ਮ: ੩ ਅਨੰਦੁ, ਪੰਨਾ 918)*

ਤਥਾ :

**ਵਿਚਿ ਦੁਨੀਆ ਸੇਵ ਕਮਾਈਐ ॥**
**ਤਾ ਦਰਗਹ ਬੈਸਣੁ ਪਾਈਐ ॥**
**ਕਹੁ ਨਾਨਕ ਬਾਹ ਲੁਡਾਈਐ ॥** *(ਸਿਰੀਰਾਗੁ ਮ: ੧, ਪੰਨਾ 26)*

ਅਮੁੱਕ ਤ੍ਰਿਸ਼ਨਾਵਾਂ, ਇੱਛਾਵਾਂ, ਲੋਭ, ਲਾਲਚ, ਮੋਹ-ਜਾਲ ਦੀਆਂ ਤੰਦਾਂ ਤੋਂ ਨਿਰਲੇਪ ਰਹਿੰਦਿਆਂ ਸਤਿ, ਸੰਤੋਖ, ਸੰਜਮ ਅਤੇ ਨੈਤਿਕਤਾ ਵਾਲਾ ਸਫਲ ਜੀਵਨ ਜਿਉਣ ਦੀ ਸੁੰਦਰ ਜੁਗਤ 'ਗੁਰਮਤਿ ਜੁਗਤ' ਬਾਰੇ ਗੁਰੂ ਸਾਹਿਬ ਮਨੁੱਖ ਨੂੰ ਇਉਂ ਦ੍ਰਿੜ ਕਰਾਉਂਦੇ ਹਨ :

**ਵਿਚੇ ਗ੍ਰਿਹ ਸਦਾ ਰਹੈ ਉਦਾਸੀ ਜਿਉ ਕਮਲੁ ਰਹੈ ਵਿਚਿ ਪਾਣੀ ਹੇ ॥**
*(ਮਾਰੂ ਮ: ੪, ਪੰਨਾ 1070)*

ਤਥਾ :

**ਨਾਨਕ ਸਤਿਗੁਰਿ ਭੇਟਿਐ ਪੂਰੀ ਹੋਵੈ ਜੁਗਤਿ ॥**
**ਹਸੰਦਿਆ ਖੇਲੰਦਿਆ ਪੈਨੰਦਿਆ ਖਾਵੰਦਿਆ ਵਿਚੇ ਹੋਵੈ ਮੁਕਤਿ ॥**

*(ਵਾਰ ਗੂਜਰੀ ਮ: ੫, ਪੰਨਾ 522)*

ਤਥਾ :

**ਉਦਮੁ ਕਰੇਦਿਆ ਜੀਉ ਤੂੰ ਕਮਾਵਦਿਆ ਸੁਖ ਭੁੰਚੁ ॥**
**ਧਿਆਇਦਿਆ ਤੂੰ ਪ੍ਰਭੂ ਮਿਲੁ ਨਾਨਕ ਉਤਰੀ ਚਿੰਤ ॥**

*(ਵਾਰ ਗੂਜਰੀ ਮ: ੫, ਪੰਨਾ 522)*

ਪੰਥ ਦੇ ਇਸ ਹੀਰੇ 'ਗੁਰੂ ਕੇ ਲਾਲ' ਸ. ਕਪੂਰ ਸਿੰਘ ਦਾ ਜਨਮ ਪ੍ਰਸਿੱਧ ਲੇਖਕ ਸ. ਕੁਲਦੀਪ ਸਿੰਘ ਹਉਰਾ ਅਨੁਸਾਰ ਖ਼ਾਲਸਾ ਪੰਥ ਦੀ ਸਾਜਨਾ ਅਤੇ ਸਿਰਜਣਾ ਤੋਂ ਤਕਰੀਬਨ ਦੋ ਸਾਲ ਪਹਿਲਾਂ ਪਿੰਡ ਕਾਲੋਕੇ ਪਰਗਨਾ ਸ਼ੇਖ਼ੂਪੁਰਾ (ਹੁਣ ਪਾਕਿਸਤਾਨ) ਵਿਖੇ ਇਕ ਚੰਗੇ ਅਸਰ ਰਸੂਖ਼ ਵਾਲੇ ਵੱਡੇ ਜ਼ਿਮੀਂਦਾਰ ਚੌਧਰੀ ਦਲੀਪ ਸਿੰਘ ਦੇ ਘਰ ਹੋਇਆ। ਗਿਆਨੀ ਗਿਆਨ ਸਿੰਘ ਅਨੁਸਾਰ "ਸ. ਕਪੂਰ ਸਿੰਘ ਫ਼ੈਜ਼ੁਲਾਪੁਰ ਦੇ ਰਹਿਣ ਵਾਲੇ ਸਨ। ਜਦੋਂ ਉਨ੍ਹਾਂ ਨੇ ਇਸ ਇਲਾਕੇ ਉੱਤੇ ਕਬਜ਼ਾ ਕੀਤਾ ਅਤੇ ਆਪਣੀ ਮਿਸਲ ਦਾ ਗਠਨ ਕੀਤਾ ਤਾਂ ਪਹਿਲੋਂ-ਪਹਿਲ ਇਨ੍ਹਾਂ ਦੀ ਮਿਸਲ ਦਾ ਨਾਮ ਮਿਸਲ ਫ਼ੈਜ਼ੁਲਾਪੁਰੀਆ ਮਸ਼ਹੂਰ ਹੋਇਆ ਪ੍ਰੰਤੂ ਇਹ ਨਾਮ ਮੁਸਲਮਾਨੀ ਹੋਣ ਕਰਕੇ ਇਨ੍ਹਾਂ ਨੇ ਪਿੰਡ ਦਾ ਨਾਮ ਬਦਲ ਕੇ 'ਸਿੰਘਪੁਰਾ' ਰੱਖ ਦਿੱਤਾ ਅਤੇ ਮਿਸਲ ਦਾ ਨਾਮ ਵੀ ਮਿਸਲ 'ਸਿੰਘਪੁਰੀਆ' ਮਸ਼ਹੂਰ ਹੋ ਗਿਆ।" 29 ਮਾਰਚ, 1748 ਈ. ਨੂੰ ਸ੍ਰੀ ਅਕਾਲ ਤਖ਼ਤ ਸਾਹਿਬ ਦੇ ਸਨਮੁਖ ਜਿਹੜੀਆਂ 12 ਮਿਸਲਾਂ ਦੀ ਸਿਰਜਣਾ ਅਤੇ ਗਠਨ ਕੀਤਾ ਗਿਆ, ਉਨ੍ਹਾਂ ਵਿਚੋਂ ਇਕ ਇਹ ਮਿਸਲ 'ਫ਼ੈਜ਼ੁਲਾਪੁਰੀਆ ਤਥਾ ਸਿੰਘਪੁਰੀਆ' ਵੀ ਸੀ। ਗਿਆਨੀ ਗਿਆਨ ਸਿੰਘ ਜੀ ਸ. ਕਪੂਰ ਸਿੰਘ ਦੇ ਜੀਵਨ ਬਾਰੇ ਇਉਂ ਹੋਰ ਲਿਖਦੇ ਹਨ ਕਿ 1783 ਬਿਕ੍ਰਮੀ ਸੰਨ 1726 ਈ. ਵਿਚ ਜਦੋਂ ਮੁਗ਼ਲੀਆ ਸਲਤਨਤ ਵੱਲੋਂ ਸਿੰਘਾਂ ਦੇ ਸਿਰਾਂ ਦੇ ਮੁੱਲ ਪਾਏ ਜਾ ਰਹੇ ਸਨ ਅਤੇ ਸਿੰਘਾਂ ਦਾ ਖੁਰਾ-ਖੋਜ ਮਿਟਾਉਣ ਲਈ ਅਤਿ ਜ਼ੁਲਮ ਢਾਹੇ ਜਾ ਰਹੇ ਸਨ, ਇਹ ਆਪਣੀ ਖ਼ੁਸ਼ੀ ਨਾਲ ਸ੍ਰੀ ਅੰਮ੍ਰਿਤਸਰ ਸਾਹਿਬ ਪੁੱਜ ਕੇ ਆਪਣੇ ਸਕੇ ਭਰਾ ਸ. ਦੀਵਾਨ ਸਿੰਘ ਅਤੇ ਹੋਰ ਬਹੁਤ ਸਾਰੇ ਸਾਥੀਆਂ ਸਮੇਤ ਅੰਮ੍ਰਿਤ ਛਕ ਕੇ ਸਿੰਘ ਸਜ ਗਿਆ ਅਤੇ ਇਥੇ ਹੀ ਦੀਵਾਨ ਦਰਬਾਰਾ ਸਿੰਘ, ਜੋ ਉਸ ਸਮੇਂ ਖ਼ਾਲਸਾ ਪੰਥ ਅੰਦਰ ਮੋਹਰੀ ਜਥੇਦਾਰਾਂ ਵਿੱਚੋਂ ਸਨ, ਦੇ ਜਥੇ ਵਿਚ ਹੀ ਸ਼ਾਮਲ ਹੋ ਗਿਆ। ਸ. ਕਪੂਰ ਸਿੰਘ ਨੇ ਸਿੱਖੀ ਸਿਦਕ, ਸ਼ਰਧਾ, ਸੋਝੀ, ਜਜ਼ਬਾ ਤੇ ਜੋਸ਼, ਸੇਵਾ-ਸਿਮਰਨ ਅਤੇ ਤਿਆਗ ਦੇ ਸਦਗੁਣ ਪਹਿਲਾਂ ਹੀ ਪਰਿਵਾਰ ਵਿੱਚੋਂ ਗ੍ਰਹਿਣ ਕੀਤੇ। ਚੰਗੇ ਸੁਢੋਲ ਸਰੀਰ ਅਤੇ ਗੁੰਦਵੇਂ ਜੁੱਸੇ ਵਾਲਾ ਕਪੂਰ ਸਿੰਘ ਖੰਡੇ ਕੀ ਪਾਹੁਲ ਲੈ ਕੇ ਸੰਪੂਰਨ ਸਿੰਘ ਸਜ ਕੇ ਖ਼ਾਲਸਾ ਪੰਥ ਦੇ ਕਾਫ਼ਲੇ ਵਿਚ ਸ਼ਾਮਲ ਹੋ ਕੇ ਪ੍ਰਸੰਨ-ਚਿਤ ਹੋ ਗਿਆ। ਇਕ ਨਿਸ਼ਠਾਵਾਨ ਸ਼ਰਧਾਵਾਨ ਅਤੇ ਗੁਰੂ ਨੂੰ ਪੂਰਨ ਰੂਪ ਵਿਚ ਸਮਰਪਿਤ ਸਿੱਖ ਵਾਂਗ ਆਪ ਜੀ ਨੇ "ਪਖਾ ਫੇਰੀ ਪਾਣੀ ਢੋਵਾ ਜੋ ਦੇਵਹਿ ਸੋ

ਖਾਈ"[14] ਦੇ ਮਹਾਨ ਸਿਧਾਂਤ ਅਨੁਸਾਰ ਸਿੱਖ ਸੰਗਤਾਂ ਦੀ ਸੇਵਾ, "ਬਹਦਿਆ ਉਠਦਿਆ ਹਰਿ ਨਾਮੁ ਧਿਆਵੈ"[15] ਅਨੁਸਾਰ ਹਰ ਸਮੇਂ ਪ੍ਰਭੂ ਸਿਮਰਨ ਵਿਚ ਲੀਨ ਰਹਿੰਦਿਆਂ ਅਸਤਬਲ ਵਿਚ ਘੋੜਿਆਂ ਦੀ ਸੇਵਾ ਵੀ ਕਰਦੇ ਰਹਿੰਦੇ ਸਨ। ਇਨ੍ਹਾਂ ਕਾਰਜਾਂ ਵਿਚ ਹੀ ਉਨ੍ਹਾਂ ਨੂੰ ਆਤਮਿਕ ਅਨੰਦ ਅਤੇ "ਹੁਕਮ ਮੰਨਿਆ ਹੋਵੈ ਪ੍ਰਵਾਨ" ਦੀ ਪ੍ਰਾਪਤੀ ਹੁੰਦੀ ਸੀ। ਉਨ੍ਹਾਂ ਉੱਤਮ ਗੁਣਾਂ ਕਰਕੇ ਖ਼ਾਲਸਾ ਪੰਥ ਦੀ ਜਥੇਬੰਦੀ ਵਿਚ ਸ. ਕਪੂਰ ਸਿੰਘ ਨੂੰ ਬੜੇ ਸਤਿਕਾਰ ਨਾਲ ਵੇਖਿਆ ਜਾਂਦਾ ਸੀ, ਮਾਨੋ ਸ. ਕਪੂਰ ਸਿੰਘ ਦਾ 'ਹੱਥ ਕਾਰ ਵੱਲ ਅਤੇ ਚਿਤ ਯਾਰ ਵੱਲ' ਤਥਾ "ਨਾਮਾ ਕਹੈ ਤਿਲੋਚਨਾ ਮੁਖ ਤੇ ਰਾਮੁ ਸੰਮ੍ਾਲਿ ॥ ਹਾਥ ਪਾਉ ਕਰਿ ਕਾਮੁ ਸਭੁ ਚੀਤੁ ਨਿਰੰਜਨ ਨਾਲਿ ॥"[16] ਵਾਲਾ ਜੀਵਨ ਇਕ 'ਰੋਲ ਮਾਡਲ' - 'ਮਿਸਾਲੀ ਜੀਵਨ' ਬਣ ਗਿਆ ਸੀ।

ਬਾਬਾ ਬੰਦਾ ਸਿੰਘ ਬਹਾਦਰ ਦੀ 1716 ਈ. ਵਿਚ ਸ਼ਹੀਦੀ ਹੋ ਜਾਣ ਤੋਂ ਬਾਅਦ ਉਹ ਸਮਾਂ ਸਿੱਖਾਂ ਲਈ ਅਤਿ ਗੰਭੀਰ ਸੰਕਟ ਅਤੇ ਬਿਖੜੇ ਪੈਂਡੇ ਵਾਲਾ ਸੀ। ਵਿਸ਼ੇਸ਼ ਕਰਕੇ ਲਾਹੌਰ ਦੇ ਸੂਬੇਦਾਰਾਂ ਜ਼ਕਰੀਆ ਖ਼ਾਨ ਅਤੇ ਮੀਰ ਮੰਨੂ ਨੇ ਤਾਂ ਸਿੰਘਾਂ ਦਾ ਖੁਰਾ-ਖੋਜ ਅਤੇ ਨਾਮੋ-ਨਿਸ਼ਾਨ ਮਿਟਾਉਣ ਲਈ ਐਲਾਨ ਕੀਤਾ, ਆਪਣੀਆਂ ਫ਼ੌਜਾਂ, ਪੁਲਿਸ ਅਤੇ ਇਸਲਾਮੀ ਜਥੇਬੰਦੀਆਂ ਨੂੰ ਇਸ ਘਿਨਾਉਣੇ ਕਾਰਜ ਵਿਚ ਜਹਾਦ ਦੇ ਨਾਮ ਉੱਤੇ ਵੱਧ-ਚੜ੍ਹ ਕੇ ਹਿੱਸਾ ਪਾਉਣ ਲਈ ਵੀ ਪ੍ਰੇਰਿਆ ਅਤੇ ਲੋੜ ਅਨੁਸਾਰ ਸਖ਼ਤ ਹੁਕਮ ਵੀ ਜਾਰੀ ਕੀਤੇ। ਜਿਨ੍ਹਾਂ ਸਿੰਘਾਂ, ਸਿੰਘਣੀਆਂ ਅਤੇ ਭੁਚੰਗੀਆਂ ਦੀਆਂ ਘਾਲਨਾਵਾਂ, ਮਹਾਨ ਕੁਰਬਾਨੀਆਂ ਅਤੇ ਲਾ-ਮਿਸਾਲ ਸ਼ਹੀਦੀਆਂ ਨੂੰ ਖ਼ਾਲਸਾ ਪੰਥ ਹਰ ਰੋਜ਼ ਅਰਦਾਸ ਸਮੇਂ ਬੜੀ ਸ਼ਰਧਾ, ਸਤਿਕਾਰ ਅਤੇ ਗੌਰਵ ਨਾਲ ਯਾਦ ਕਰਦਾ ਹੈ, ਉਹ ਅਜ਼ੀਮ-ਤਰੀਨ ਇਤਿਹਾਸ ਦਾ ਬਹੁਤਾ ਹਿੱਸਾ ਉਨ੍ਹਾਂ ਸਮਿਆਂ ਦੀ ਹੀ ਦਾਸਤਾਨ ਹੈ। ਚਰਖੜੀਆਂ ਉੱਤੇ ਚੜ੍ਹਾਉਣ, ਪੁੱਠੀਆਂ ਖੱਲਾਂ ਲਾਹੁਣ, ਖੋਪਰ ਲਾਹੁਣ, ਕੀਮਾ-ਕੀਮਾ ਕਰਕੇ ਸ਼ਹੀਦ ਕਰਨ, ਬੰਦ-ਬੰਦ ਕੱਟੇ ਜਾਣ, ਜਿਉਂਦੇ-ਜੀਅ ਭੱਠਾਂ ਵਿਚ ਝੋਕਣ ਆਦਿ ਅਤੇ ਜਿਨ੍ਹਾਂ ਮਾਵਾਂ ਭੈਣਾਂ ਨੇ ਲਾਹੌਰ ਜੇਲ੍ਹ ਦੇ ਭੋਰੇ ਅੰਦਰ ਖੰਨੀ ਖੰਨੀ ਰੋਟੀ ਉੱਤੇ ਸਵਾ-ਸਵਾ ਮਣ ਪੀਸਣਾ ਪੀਸਣ ਅਤੇ ਆਪਣੇ ਸ਼ੀਰ-ਖੋਰ (ਦੁੱਧ ਚੁੰਘਦੇ) ਬੱਚਿਆਂ ਦੇ ਟੁੱਕੜੇ-ਟੁੱਕੜੇ ਕਰਵਾ ਕੇ ਆਪਣੀਆਂ ਝੋਲੀਆਂ ਵਿਚ ਪਵਾਉਣ ਅਤੇ ਆਪਣੇ ਸੋਹਲ ਫੁੱਲ ਬੱਚਿਆਂ ਦੀਆਂ ਆਂਦਰਾਂ ਦੇ ਹਾਰ ਆਪਣਿਆਂ ਗਲਾਂ ਵਿਚ ਪਵਾਉਣ ਪ੍ਰੰਤੂ ਆਪਣਾ ਪਤੀ-ਵਰਤਾ ਧਰਮ ਸਿੱਖੀ ਸਿਦਕ ਨਹੀਂ ਹਾਰਿਆ ਅਤੇ ਅਕਾਲ ਪੁਰਖ ਦਾ ਭਾਣਾ ਮਿੱਠਾ ਕਰ ਕੇ ਮੰਨਿਆ' ਦੀ ਲਹੂ ਭਿੱਜੀ ਅਤੇ ਦਿਲ ਕੰਬਾਊ ਦਾਸਤਾਨ ਉਨ੍ਹਾਂ ਸਮਿਆਂ ਦੀ ਹੀ ਹੈ। ਦੇਸ਼, ਜ਼ਮੀਰ ਅਤੇ ਧਰਮ ਦੀ ਆਜ਼ਾਦੀ, ਗੌਰਵ, ਗ਼ੈਰਤ ਅਤੇ ਅਣਖ ਦੀ ਖ਼ਾਤਿਰ ਖ਼ਾਲਸਾ ਪੰਥ ਵੱਲੋਂ ਲੜਿਆ ਜਾ ਰਿਹਾ ਇਹ ਅਦੁੱਤੀ ਅਤੇ ਨਿਵੇਕਲਾ ਸੰਗਰਾਮ ਸੀ। ਇਹ ਗੁਰਬਾਣੀ ਵਿਚ ਦਰਸਾਏ ਕੁਰਬਾਨੀ ਅਤੇ ਤਿਆਗ ਦੇ ਰਸਤੇ ਦੇ ਸੱਚੇ ਪਾਂਧੀ ਹੋਣ ਦਾ ਅਮਲੀ ਰੂਪ ਸੀ। ਗੁਰਵਾਕ ਹੈ:

---

14. ਸੂਹੀ ਮ: ੪, ਪੰਨਾ 575.
15. ਗਉੜੀ ਕੀ ਵਾਰ ਮ: ੪, ਪੰਨਾ 305.
16. ਸਲੋਕ ਕਬੀਰ ਜੀ, ਪੰਨਾ 1376.

**ਮਰਣੁ ਮੁਣਸਾ ਸੂਰਿਆ ਹਕੁ ਹੈ ਜੋ ਹੋਇ ਮਰਨਿ ਪਰਵਾਣੋ ॥**
**ਸੂਰੇ ਸੇਈ ਆਗੈ ਆਖੀਅਹਿ ਦਰਗਹ ਪਾਵਹਿ ਸਾਚੀ ਮਾਣੋ ॥**

*(ਵਡਹੰਸੁ ਮ: ੧, ਪੰਨਾ 579)*

ਤਥਾ :

**ਅਬ ਤਉ ਜਰੇ ਮਰੇ ਸਿਧਿ ਪਾਈਐ ਲੀਨੋ ਹਾਥਿ ਸੰਧਉਰਾ ॥**

*(ਗਉੜੀ ਕਬੀਰ ਜੀ, ਪੰਨਾ 338)*

ਤਥਾ :

**ਸੂਰਾ ਸੋ ਪਹਿਚਾਨੀਐ ਜੁ ਲਰੈ ਦੀਨ ਕੇ ਹੇਤ ॥**
**ਪੁਰਜਾ ਪੁਰਜਾ ਕਟਿ ਮਰੈ ਕਬਹੂ ਨ ਛਾਡੈ ਖੇਤੁ ॥**

*(ਸਲੋਕ ਕਬੀਰ ਜੀ, ਪੰਨਾ 1105)*

ਪ੍ਰੰਤੂ ਅਣਕਿਆਸੀਆਂ ਕਠਿਨਾਈਆਂ, ਅਸਹਿ ਤੇ ਅਕਹਿ ਜ਼ੁਲਮਾਂ ਅਤੇ ਜਬਰ ਦੇ ਬਾਵਜੂਦ ਖ਼ਾਲਸਾ ਪੰਥ ਪੂਰੀ ਸਿਦਕਦਿਲੀ, ਦ੍ਰਿੜ੍ਹਤਾ, ਸੂਰਬੀਰਤਾ ਅਤੇ ਬੁਲੰਦ ਹੌਸਲੇ ਨਾਲ ਹਰ ਤਰ੍ਹਾਂ ਦੇ ਔਖੇ ਤੋਂ ਔਖੇ ਸਮਿਆਂ ਵਿਚ ਅਡੋਲ, ਅਡਿੱਗ ਅਤੇ ਅਹਿੱਲ ਰਹਿੰਦਿਆਂ ਹੋਇਆਂ ਆਪਣੇ ਧਰਮ ਯੁੱਧ ਵਿਚ ਪੂਰੀ ਸੰਜੀਦਗੀ ਨਾਲ ਲੀਨ ਸੀ। ਇਨ੍ਹਾਂ ਸਮਿਆਂ ਦੇ ਇਤਿਹਾਸ ਉੱਤੇ ਟਿੱਪਣੀ ਕਰਦਿਆਂ ਪ੍ਰਸਿੱਧ ਅੰਗਰੇਜ਼ ਇਤਿਹਾਸਕਾਰ ਮੈਲਕਾਮ ਲਿਖਦਾ ਹੈ : "ਇਸ ਭਿਆਨਕ ਸਮੇਂ ਸਿੰਘਾਂ ਨੇ ਜਿਤਨੀਆਂ ਸੱਟਾਂ ਖਾਧੀਆਂ, ਉਤਨੇ ਹੀ ਉਹ ਜ਼ਿਆਦਾ ਉਤਾਂਹ ਉੱਠੇ। ਪੰਜਾਬ ਦੀ ਸੰਘਰਸ਼ੀ ਖੇਡ ਭੂਮੀ ਵਿਚ ਬਹਾਦਰ ਸਿੰਘਾਂ ਦੀ ਕੌਮ ਉਸ ਗੇਂਦ ਵਾਂਗ ਸੀ ਜਿਸ ਨੂੰ ਸਭ ਪਾਸਿਓਂ ਠੁੱਡੇ ਪੈ ਰਹੇ ਹੋਣ ਪਰ ਉਹ ਹਮੇਸ਼ਾਂ ਅਸਮਾਨ ਵੱਲ ਹੀ ਉਛਲਦੀ ਰਹੀ ਹੋਵੇ।" ਨਿਸਚੇ ਹੀ ਜਿਸ ਕੌਮ ਵਿਚ ਮਰਣ ਦਾ ਚਾਅ ਅਤੇ ਝਲ ਹੋਵੇ ਅਤੇ ਉਹ ਆਪਣੇ ਇਸ਼ਟ ਅਤੇ ਲਕਸ਼ ਪ੍ਰਤੀ ਸੁਹਿਰਦ ਹੋਵੇ ਤਾਂ ਫਿਰ ਉਹ ਜ਼ੁਲਮਾਂ-ਜਬਰਾਂ ਦੇ ਦੌਰ ਵਿੱਚੋਂ ਕੁਠਾਲੀ ਵਿਚੋਂ ਨਿਕਲ ਕੇ ਜਿਵੇਂ ਸੋਨਾ ਸ਼ੁੱਧ ਹੋ ਜਾਂਦਾ ਹੈ ਉਸੇ ਤਰ੍ਹਾਂ ਹੋਰ ਮਜ਼ਬੂਤ ਹੋ ਕੇ ਹੀ ਨਿਕਲਦੀ ਹੈ ਅਤੇ ਫ਼ਤਹਿ ਹਮੇਸ਼ਾ ਉਨ੍ਹਾਂ ਦੇ ਪੈਰ ਹੀ ਚੁੰਮਦੀ ਹੈ। ਇਨ੍ਹਾਂ ਸਮਿਆਂ ਦਾ ਅਫ਼ਸੋਸਨਾਕ ਅਤੇ ਦੁਖਦਾਇਕ ਪੱਖ ਇਹ ਹੈ ਕਿ ਗੁਰੂ ਕਾਲ ਤੋਂ ਹੀ ਵਿਦੇਸ਼ੀ ਜਰਵਾਣੇ ਤਾਂ ਜਬਰ ਤੇ ਜ਼ੁਲਮ ਅਤੇ ਅਣਕਿਆਸੇ ਤਸੀਹੇ ਢਾਹ ਹੀ ਰਹੇ ਸਨ, ਨਾਲ ਹੀ ਵੱਡੀ ਗਿਣਤੀ ਵਿਚ ਇਥੋਂ ਦੀ ਬੇ-ਗ਼ੈਰਤ ਜਨਤਾ ਅਤੇ ਕੱਟੜ ਪੁਜਾਰੀਵਾਦ, ਜਿਨ੍ਹਾਂ ਦਾ ਧਰਮ ਅਤੇ ਸ਼ਰਮ ਦਾਅ ਉੱਤੇ ਲੱਗਾ ਹੋਇਆ ਸੀ, ਵੀ ਜ਼ਾਲਮਾਂ ਦਾ ਹੱਥ-ਠੋਕਾ ਬਣੀ ਹੋਈ ਸੀ, ਕੇਵਲ ਆਪਣੀ ਜਾਨ ਬਚਾਉਣ ਲਈ।

ਬਾਬਾ ਬੰਦਾ ਸਿੰਘ ਬਹਾਦਰ ਦੇ ਸਮੇਂ ਹੀ ਜਦੋਂ ਖ਼ਾਲਸਾ ਪੰਥ ਜਿਥੇ ਪੰਥ ਅਤੇ ਦੇਸ਼ ਦੋਖੀਆਂ ਨੂੰ ਸੋਧਣ ਅਤੇ ਦੇਸ਼ ਨੂੰ ਆਜ਼ਾਦ ਕਰਾਉਣ ਦੇ ਨਾਲ-ਨਾਲ ਪੰਥਕ ਸ਼ਕਤੀ ਨੂੰ ਜਥੇਬੰਦ ਕਰਨ ਵਿਚ ਪੂਰੀ ਤਰ੍ਹਾਂ ਸਰਗਰਮ ਸੀ, ਉਦੋਂ ਤੋਂ ਹੀ ਸ. ਕਪੂਰ ਸਿੰਘ ਨੇ ਜੁਆਨੀ ਵਿਚ ਪੈਰ ਧਰਦਿਆਂ ਹੀ ਪੰਥਕ ਸਰਗਰਮੀਆਂ ਵਿਚ ਹਿੱਸਾ ਲੈਣਾ ਸ਼ੁਰੂ ਕਰ ਦਿੱਤਾ। ਉਨ੍ਹਾਂ ਅੰਦਰ ਸਿੱਖੀ ਜਜ਼ਬਾ ਠਾਠਾਂ ਮਾਰ ਰਿਹਾ ਸੀ। ਸੇਵਾ, ਸਿਮਰਨ, ਨਿਮਰਤਾ, ਹਲੀਮੀ ਅਤੇ ਪਰਉਪਕਾਰਤਾ ਵਾਲੇ ਨੈਤਿਕਤਾ ਦੇ ਗੁਣਾਂ ਦਾ ਮਾਨੋ ਉਹ

ਮੁਜੱਸਮਾ ਹੀ ਸਨ। ਇਸੇ ਸਮੇਂ ਨੌਜੁਆਨ ਕਪੂਰ ਸਿੰਘ ਨੇ ਸ਼ਸਤਰ ਵਿੱਦਿਆ ਵੀ ਸਿੱਖ ਲਈ ਅਤੇ ਉਹ ਤੇਗ-ਤਲਵਾਰ, ਘੋੜ ਸਵਾਰੀ ਅਤੇ ਨੇਜ਼ਾਬਾਜ਼ੀ ਵਿਚ ਵੀ ਨਿਪੁੰਨ ਹੋ ਗਏ।

ਬਾਬਾ ਬੰਦਾ ਸਿੰਘ ਬਹਾਦਰ ਅਤੇ ਉਨ੍ਹਾਂ ਦੇ ਸਾਥੀ ਸਿੰਘਾਂ ਅਤੇ ਹੋਰ ਅਨੇਕਾਂ ਸਿੰਘਾਂ ਦੀਆਂ ਸ਼ਹੀਦੀਆਂ ਉਪਰੰਤ ਸਮੇਂ ਦੀ ਮੁਗ਼ਲਈ ਸਰਕਾਰ ਨੂੰ ਇਹ ਯਕੀਨ ਹੋ ਗਿਆ ਸੀ ਕਿ ਸਿੱਖ ਹੁਣ ਸਿਰ ਨਹੀਂ ਚੁੱਕ ਸਕਣਗੇ, ਪ੍ਰੰਤੂ ਇਹ ਉਸ ਦਾ ਭੁਲੇਖਾ ਹੀ ਸੀ। ਸਿੰਘ ਤਾਂ ਸਤਿਗੁਰਾਂ ਦੇ ਸਿਧਾਂਤ : "ਜਬੈ ਬਾਣ ਲਾਗਯੋ॥ ਤਬੈ ਰੋਸ ਜਾਗਯੋ" ਅਨੁਸਾਰ ਜ਼ਖ਼ਮੀ ਸ਼ੇਰ ਵਾਂਗ "ਜਬ ਆਵ ਕੀ ਅਉਧ ਨਿਦਾਨ ਬਨੈ ਅਤਿ ਹੀ ਰਨ ਮੈ ਤਬ ਜੂਝ ਮਰੋਂ" ਦੀ ਭਾਵਨਾ ਨਾਲ ਹੋਰ ਵੀ ਜ਼ਿਆਦਾ ਜੋਸ਼, ਜਜ਼ਬੇ ਅਤੇ ਅਣਖ ਦੀ ਭਾਵਨਾ ਨਾਲ ਸੰਘਰਸ਼ਸ਼ੀਲ ਹੋ ਗਏ। ਉਧਰੋਂ ਮੁੜ ਸਿੱਖਾਂ ਉੱਤੇ ਮੁਗ਼ਲਈ ਲਹਿਰ ਦੀ ਅਣਮਨੁੱਖੀ ਅਤੇ ਜ਼ਾਲਮਾਨਾ ਹਨੇਰੀ ਹੋਰ ਤੇਜ਼ੀ ਅਤੇ ਸਖ਼ਤੀ ਨਾਲ ਝੁੱਲੀ ਤਾਂ ਸ. ਕਪੂਰ ਸਿੰਘ ਹੋਰ ਵੀ ਜ਼ਿਆਦਾ ਸਰਗਰਮੀ ਨਾਲ ਕਾਰਜਸ਼ੀਲ ਹੋ ਗਏ ਅਤੇ ਥੋੜੇ ਸ਼ਮੇਂ ਵਿਚ ਹੀ ਉਹ ਪੰਥ ਦੀਆਂ ਮੂਹਰਲੀਆਂ ਕਤਾਰਾਂ ਵਿਚ ਆਣ ਖਲੋਤੇ ਅਤੇ ਦਲ ਖ਼ਾਲਸਾ ਜਥੇਬੰਦੀ ਅੰਦਰ ਉਨ੍ਹਾਂ ਦੀ ਇਕ ਵਧੀਆ ਪਹਿਚਾਣ ਬਣ ਗਈ ਸੀ। ਗਿਆਨੀ ਗਿਆਨ ਸਿੰਘ ਅਨੁਸਾਰ : "ਸ. ਕਪੂਰ ਸਿੰਘ ਆਪਣੇ ਆਪ ਵਿਚ ਵੱਡੇ ਹੌਂਸਲੇ ਵਾਲਾ ਤੇ ਬਹਾਦਰ ਸਿੰਘ ਸੀ। ਲੜਾਈ ਦੇ ਮੈਦਾਨ ਵਿਚ ਮਸਤ ਹਾਥੀ ਦੀ ਤਰ੍ਹਾਂ ਅੱਗੇ ਚਲਾ ਜਾਂਦਾ ਸੀ ਅਤੇ ਕਦੇ ਵੀ ਆਪਣੀ ਜਾਨ ਦੀ ਪ੍ਰਵਾਹ ਨਹੀਂ ਸੀ ਕਰਦਾ। ਇਸ ਦੇ ਸਾਰੇ ਸਰੀਰ ਉੱਤੇ ਫੱਟਾਂ ਦੇ ਚਿੰਨ੍ਹ ਸਨ। ਉਸ ਨੂੰ ਇਸ ਗੱਲ ਉੱਤੇ ਫ਼ਖ਼ਰ ਸੀ ਕਿ ਉਸ ਨੇ ਆਪਣਾ ਸਰੀਰ 'ਰਣਛੇਤਰ' ਵਿਚ ਜ਼ਖ਼ਮਾਂ ਨਾਲ ਛਾਨਣੀ ਕਰਵਾ ਲਿਆ ਹੈ, ਪ੍ਰੰਤੂ ਕਦੇ ਪਿੱਛੇ ਨਹੀਂ ਸੀ ਹਟਿਆ।" ਸ. ਕਪੂਰ ਸਿੰਘ ਨੂੰ ਸਿੱਖੀ ਦੇ ਪ੍ਰਚਾਰ ਦਾ ਵੀ ਬਹੁਤ ਸ਼ੌਕ ਸੀ ਅਤੇ ਉਸ ਨੇ ਹਜ਼ਾਰਾਂ ਪ੍ਰਾਣੀਆਂ ਨੂੰ ਖੰਡੇ ਦੀ ਪਾਹੁਲ ਛਕਾ ਕੇ ਸਿੰਘ ਸਜਾਇਆ। ਸ. ਕਪੂਰ ਸਿੰਘ ਦੀ ਮਿਸਲ ਸਿੰਘਪੁਰੀਆ ਵਿਚ ਸਿੰਘਾਂ ਦੀ ਗਿਣਤੀ 3000 (ਤਿੰਨ ਹਜ਼ਾਰ) ਤੋਂ ਵੱਧ ਸੀ। ਇਨ੍ਹਾਂ ਸਾਲਾਂ ਬੱਧੀ ਢਾਹੇ ਗਏ ਮੁਗ਼ਲਈ ਜ਼ੁਲਮਾਂ ਅਤੇ ਸਿੰਘਾਂ ਵੱਲੋਂ ਉਸ ਦਾ ਪੂਰੀ ਦ੍ਰਿੜ੍ਹਤਾ ਅਤੇ ਦਲੇਰੀ ਨਾਲ ਕੀਤਾ ਗਿਆ ਮੁਕਾਬਲਾ ਭਾਰਤ ਦੇ ਇਤਿਹਾਸ ਦਾ ਇਕ ਗੌਰਵਸ਼ਾਲੀ ਲਾਸਾਨੀ ਅਤੇ ਨਿਵੇਕਲਾ ਹਿੱਸਾ ਹੀ ਬਣ ਗਿਆ। ਸਿੰਘਾਂ ਨੇ ਬੜੀਆਂ-ਬੜੀਆਂ ਲਾਸਾਨੀ ਕੁਰਬਾਨੀਆਂ ਗੁਰੂ ਕੇ ਭਾਣੇ ਅੰਦਰ ਰਹਿੰਦਿਆਂ ਕੀਤੀਆਂ, ਪਰ ਆਪਣੇ ਫ਼ਰਜ਼-ਏ-ਅੱਵਲ ਤੋਂ ਮੂੰਹ ਨਹੀਂ ਮੋੜਿਆ। ਸ. ਕਪੂਰ ਸਿੰਘ ਦੀ ਸ਼ਖ਼ਸੀਅਤ ਬਾਰੇ ਉਸ ਸਮੇਂ ਦੇ ਲਿਖਾਰੀ ਮੌਲਵੀ ਬੂਟੇ ਸ਼ਾਹ ਲਿਖਦੇ ਹਨ ਕਿ "ਨਵਾਬ ਕਪੂਰ ਸਿੰਘ ਇਕ ਪ੍ਰਤਾਪੀ, ਸੁੰਦਰ, ਉੱਚੇ ਕੱਦ, ਚੌੜੀ ਛਾਤੀ, ਬੜਾ ਤਾਕਤਵਰ ਅਤੇ ਨਿਹਾਇਤ ਦਾਨੀ ਸੀ। ਇਸਦੇ ਲੰਗਰ ਵਿਚੋਂ ਗ਼ਰੀਬਾਂ ਨੂੰ ਹਰ ਵੇਲੇ ਪ੍ਰਸਾਦਿ ਮਿਲਦਾ ਰਹਿੰਦਾ ਸੀ। ਜਿਹੜਾ ਇਕ ਵਾਰ ਇਸ ਨੂੰ ਮਿਲਦਾ, ਉਸ ਦਾ ਦਿਲ ਉਸ ਤੋਂ ਵਿਛੜਨ ਨੂੰ ਨਾਂਹ ਕਰਦਾ। ਫ਼ਤਹਿ ਨੇ ਹਮੇਸ਼ਾ ਹੀ ਉਸਦੇ ਕਦਮ ਚੁੰਮੇ।" ਇਹ ਅਫ਼ਸੋਸ ਦੀ ਬਾਤ ਹੈ ਕਿ ਦੇਸ਼ ਵਾਸੀਆਂ ਨੇ ਖ਼ਾਲਸਾ ਪੰਥ ਦੀਆਂ ਦੇਸ਼, ਕੌਮ, ਧਰਮ, ਗ਼ੈਰਤ, ਅਣਖ ਅਤੇ ਆਜ਼ਾਦੀ

ਲਈ ਕੀਤੀਆਂ ਅਣਗਿਣਤ ਕੁਰਬਾਨੀਆਂ ਦਾ ਕਦੇ ਮੁੱਲ ਤਾਂ ਕੀ ਪਾਉਣਾ ਸੀ, ਪ੍ਰੰਤੂ ਅਹਿਸਾਸ ਵੀ ਪ੍ਰਗਟ ਨਹੀਂ ਕੀਤਾ। ਇਤਿਹਾਸ ਦੇ ਇਸ ਨਿਰਦਈ ਅਤੇ ਕਾਲੇ ਦੌਰ ਦੌਰਾਨ ਪੰਥਕ ਜਥੇਬੰਦੀ ਦੀਆਂ ਮੁਹਰਲੀਆਂ ਕਤਾਰਾਂ ਵਿਚ ਦੀਵਾਨ ਦਰਬਾਰਾ ਸਿੰਘ, ਸ. ਕਪੂਰ ਸਿੰਘ, ਸ. ਬੁੱਢਾ ਸਿੰਘ, ਸ. ਗਰਜਾ ਸਿੰਘ ਆਦਿ ਮੁਖੀ ਜਥੇਦਾਰ ਹਮੇਸ਼ਾ ਹੀ ਸਿੰਘਾਂ ਦੇ ਹੌਂਸਲੇ ਬੁਲੰਦ ਅਤੇ ਚੜ੍ਹਦੀ ਕਲਾ ਦੇ ਜਜ਼ਬੇ ਨਾਲ ਸਰਸ਼ਾਰ ਕਰੀ ਰੱਖਦੇ ਸਨ ਅਤੇ ਸੰਘਰਸ਼ ਵਿਚ ਪੂਰੀ ਅਗਵਾਈ ਦੇ ਰਹੇ ਸਨ। ਬੜੇ ਗੌਰਵ ਅਤੇ ਮਾਣ ਵਾਲੀ ਬਾਤ ਇਹ ਹੈ ਕਿ ਖ਼ਾਲਸਾ ਪੰਥ ਦੇ ਸਿੰਘਾਂ-ਸਿੰਘਣੀਆਂ ਨੇ ਤਾਂ ਕੀ ਸਗੋਂ ਕਿਸੇ ਬੱਚੇ (ਭੁਝੰਗੀ) ਨੇ ਵੀ ਮੁਗਲ ਦੀ ਈਨ ਨਹੀਂ ਮੰਨੀ ਅਤੇ ਆਪਣਾ ਧਰਮ ਨਹੀਂ ਹਾਰਿਆ ਸਗੋਂ ਪੂਰੀ ਦ੍ਰਿੜ੍ਹਤਾ ਅਤੇ ਖਿੜੇ ਮੱਥੇ ਕੁਰਬਾਨੀਆਂ ਅਤੇ ਸ਼ਹੀਦੀਆਂ ਦਿੱਤੀਆਂ। ਅਜਿਹਾ ਗੁਣ ਅਤੇ ਮਾਣ ਸ਼ਾਇਦ ਹੀ ਕਿਸੇ ਕੌਮ ਦੇ ਹਿੱਸੇ ਆਇਆ ਹੋਵੇ। ਪੰਥ ਹਮੇਸ਼ਾ ਹੀ ਸਤਿਗੁਰਾਂ ਵੱਲੋਂ ਦਰਸਾਏ ਸਿਧਾਂਤ "ਅਪਨਾ ਬਿਗਾਰਿ ਬਿਰਾਂਨਾ ਸਾਂਢੈ"[17] ਅਤੇ "ਪਹਿਲਾ ਮਰਣੁ ਕਬੂਲਿ ਜੀਵਣ ਕੀ ਛਡਿ ਆਸ"[18] ਅਤੇ "ਕਬੀਰ ਮੇਰਾ ਮੁਝ ਮਹਿ ਕਿਛੁ ਨਹੀ ਜੋ ਕਿਛੁ ਹੈ ਸੋ ਤੇਰਾ"[19] ਦੇ ਸਿਧਾਂਤ ਉੱਤੇ ਸਾਬਤ ਕਦਮੀਂ, ਸਿਰੜ ਅਤੇ ਸਿਦਕਦਿਲੀ ਨਾਲ ਕਾਇਮ ਰਿਹਾ ਅਤੇ ਲਾ-ਮਿਸਾਲ ਕੁਰਬਾਨੀਆਂ ਕੀਤੀਆਂ।

ਜਿਸ ਤਰ੍ਹਾਂ ਪਹਿਲਾਂ ਦੱਸਿਆ ਗਿਆ ਕਿ ਜਦੋਂ ਮੁਗ਼ਲ ਸਰਕਾਰ ਨੂੰ ਇਹ ਅਹਿਸਾਸ ਹੋ ਗਿਆ ਕਿ ਸਰਕਾਰੀ ਜ਼ੁਲਮ, ਜਬਰ, ਕਰੜਾਈ ਅਤੇ ਸਰਕਾਰੀ ਤਲਵਾਰ ਨਾਲ ਸਿੰਘਾਂ ਨੂੰ ਹਰਾਇਆ ਅਤੇ ਮੁਕਾਇਆ ਨਹੀਂ ਜਾ ਸਕਦਾ ਤਾਂ 'ਮਰਦਾ ਕੀ ਨਾ ਕਰਦਾ' ਦੀ ਅਖਾਣ ਵਾਂਗ ਸਰਕਾਰ ਨੇ ਝੁਕ ਕੇ ਸਿੰਘਾਂ ਨਾਲ ਸੁਲਹ-ਸਫ਼ਾਈ ਦਾ ਰਸਤਾ ਅਖ਼ਤਿਆਰ ਕੀਤਾ ਅਤੇ ਇਸ ਕਾਰਜ ਲਈ ਉਨ੍ਹਾਂ ਨੇ ਸ. ਸੁਬੇਗ ਸਿੰਘ ਨੂੰ ਅੱਗੇ ਕੀਤਾ ਕਿਉਂਕਿ ਉਨ੍ਹਾਂ ਦਾ ਸਿੰਘਾਂ ਨਾਲ ਚੰਗਾ ਰਾਬਤਾ ਸੀ ਅਤੇ ਸਰਦਾਰ ਸੁਬੇਗ ਸਿੰਘ ਇਕ ਵੱਡੇ ਠੇਕੇਦਾਰ ਅਤੇ ਲਾਹੌਰ ਦੇ ਕੌਤਵਾਲ ਵੀ ਸਨ। ਜਦੋਂ ਸ. ਸੁਬੇਗ ਸਿੰਘ ਨੇ ਸ੍ਰੀ ਅੰਮ੍ਰਿਤਸਰ ਸਾਹਿਬ ਵਿਖੇ ਦੀਵਾਨ ਦਰਬਾਰਾ ਸਿੰਘ ਦੀ ਅਗਵਾਈ ਵਿਚ ਇਕੱਤਰ ਹੋਏ ਖ਼ਾਲਸਾ ਪੰਥ ਸਾਹਮਣੇ ਮੁਗ਼ਲ ਸਰਕਾਰ ਦੀ ਘੱਲੀ ਹੋਈ ਇਕ ਲੱਖ ਰੁਪਏ ਦੀ ਜਾਗੀਰ, ਖ਼ਿਲਅਤ ਅਤੇ ਨਵਾਬੀ ਦੀ ਪੇਸ਼ਕਸ਼ ਪੇਸ਼ ਕੀਤੀ ਤਾਂ ਸਿੰਘਾਂ ਨੇ ਕਿਹਾ ਕਿ ਖ਼ਾਲਸਾ ਦੁਨੀਆਂ ਦੇ ਬਾਦਸ਼ਾਹਾਂ ਤੋਂ ਸੁਤੰਤਰ ਹੈ ਅਤੇ ਉਨ੍ਹਾਂ ਦੇ ਅਧੀਨ ਨਹੀਂ ਹੈ ਸਗੋਂ ਸਤਿਗੁਰਾਂ ਵੱਲੋਂ ਸਿਰਜਿਆ, ਸਾਜਿਆ ਅਤੇ ਨਿਵਾਜਿਆ ਖ਼ਾਲਸਾ ਤਾਂ ਸਤਿਗੁਰਾਂ ਦੀ ਪਾਤਸ਼ਾਹੀ ਹੀ ਮੰਨਦਾ ਹੈ ਅਤੇ ਉਸ ਦੇ ਹੀ ਅਧੀਨ ਹੈ। ਉਹ ਤਾਂ ਹਰ ਕਿਸੇ ਵੱਲੋਂ ਕੀਤੇ ਜਾਂਦੇ ਜਬਰ, ਜ਼ੁਲਮ, ਧੱਕੇ, ਬੇਇਨਸਾਫ਼ੀ ਵਿਰੁੱਧ ਜੂਝਦਾ ਹੈ ਅਤੇ ਖ਼ਾਲਸਾ ਨਿੱਜੀ ਰੂਪ ਵਿਚ ਕਿਸੇ ਧਰਮ, ਕੌਮ, ਜਾਤ ਦੇ ਵਿਰੁੱਧ ਨਹੀਂ ਹੈ। ਖ਼ਾਲਸਾ ਤਾਂ "ਏਕੁ ਪਿਤਾ ਏਕਸ ਕੇ ਹਮ ਬਾਰਿਕ ਤੂ ਮੇਰਾ ਗੁਰ ਹਾਈ"[20] ਦੇ ਸਿਧਾਂਤ



---

17. ਗੋਂਡ ਰਵਿਦਾਸ ਜੀ, ਪੰਨਾ 875.
18. ਵਾਰ ਮਾਰੂ ਮ: ੫, ਪੰਨਾ 1102.
19. ਸਲੋਕ ਕਬੀਰ ਜੀ, ਪੰਨਾ 1375.
20. ਸੋਰਠਿ ਮ: ੫, ਪੰਨਾ 611.

ਦਾ ਧਾਰਨੀ ਹੈ ਅਤੇ ਛੂਤ-ਛਾਤ ਤਥਾ ਜਾਤ-ਪਾਤ ਵਿਚ ਵਿਸ਼ਵਾਸ ਨਹੀਂ ਰੱਖਦਾ ਹੈ। ਖ਼ਾਲਸਾ ਤਾਂ ਮਨੁੱਖੀ ਅਧਿਕਾਰਾਂ, ਮਨੁੱਖੀ ਬਰਾਬਰੀ, ਭਾਈਚਾਰਕ ਸਾਂਝ, ਸਾਂਝੀਵਾਲਤਾ, ਹੱਕ, ਸੱਚ ਅਤੇ ਧਰਮ ਦੀ ਰੱਖਿਆ ਲਈ ਹੀ ਹਮੇਸ਼ਾਂ ਸਰਗਰਮੀ ਨਾਲ ਕਾਰਜਸ਼ੀਲ ਹੈ। ਸ. ਰਤਨ ਸਿੰਘ ਭੰਗੂ ਇਸ ਬਾਰੇ ਇਉਂ ਲਿਖਦੇ ਹਨ:

*ਹਮ ਕੋ ਸਤਿਗੁਰ ਬਚਨ ਪਾਤਸ਼ਾਹੀ।*
*ਹਮ ਕੋ ਜਾਪਤ ਦਿਗ ਸੋਊ ਆਹੀ।*
*ਪਾਤਸ਼ਾਹੀ ਛਡ ਕਿਮ ਲਹੈਂ ਨਵਾਬੀ ।*
*ਪਰਾਧੀਨ ਜਿਹ ਮਾਂਹਿ ਖਰਾਬੀ।* *(ਸ੍ਰੀ ਗੁਰ ਪੰਥ ਪ੍ਰਕਾਸ਼)*

ਤਥਾ :

*ਇਨ ਸਿਖਨ ਕੋ ਦੇਉ ਪਾਤਸ਼ਾਹੀ।*
*ਯਾਦ ਰਖੇਂ ਹਮਰੀ ਗੁਰਿਆਈ।*

ਤਥਾ :

*ਜਿਨ ਕੀ ਜਾਤ ਗੋਤ ਕੁਲ ਮਾਹੀ*
*ਸਰਦਾਰੀ ਨਹੀਂ ਭਈ ਕਦਾਂਹੀ*
*ਤਿਨ੍ਹ ਹੀ ਕੋ ਸਰਦਾਰ ਬਣਾਊਂ*
*ਤਬੈ ਗੋਬਿੰਦ ਸਿੰਘ ਨਾਮ ਕਹਾਊਂ।*



ਸ. ਸੁਬੇਗ ਸਿੰਘ ਦੇ ਜ਼ੋਰਦਾਰ ਅਪੀਲ ਕਰਨ ਅਤੇ ਦਲੀਲ ਦੇਣ ਉੱਤੇ ਇਹ ਪੇਸ਼ਕਸ਼ ਪ੍ਰਵਾਨ ਕਰ ਲਈ ਅਤੇ ਫ਼ੈਸਲਾ ਕੀਤਾ ਕਿ ਇਹ ਨਵਾਬੀ ਗੁਰੂ-ਘਰ ਦੀ ਇਤਿਹਾਸਕ ਰੀਤ ਅਤੇ ਮਰਯਾਦਾ ਅਨੁਸਾਰ ਕਿਸੇ ਪੰਥਕ ਸੇਵਾਦਾਰ ਨੂੰ ਦੇ ਦਿੱਤੀ ਜਾਵੇ। ਸ. ਕਪੂਰ ਸਿੰਘ ਉਸ ਸਮੇਂ ਸੰਗਤਾਂ ਦੀ "ਪਖਾ ਫੇਰੀ ਪਾਣੀ ਢੋਵਾ ਜੋ ਦੇਵਹਿ ਸੋ ਖਾਈ"[21] ਅਨੁਸਾਰ ਸੇਵਾ ਕਰ ਰਹੇ ਸਨ ਅਤੇ ਉਹ ਘੋੜਿਆਂ ਦੀ ਲਿੱਦ ਹਟਾਉਣ ਅਤੇ ਉਨ੍ਹਾਂ ਦੀ ਕੱਖ-ਪੱਠਿਆਂ ਦੀ ਸੇਵਾ ਵੀ ਕਰਿਆ ਕਰਦੇ ਸਨ। ਪੰਥ ਨੇ ਇਹ ਨਵਾਬੀ ਇਸ ਤਿਆਗੀ, ਸੇਵਾ ਅਤੇ ਸਿਮਰਨ ਦੇ ਪੁੰਜ ਅਤੇ ਸੱਚੇ-ਸੁੱਚੇ ਆਚਰਣ ਵਾਲੇ ਪੰਥ ਸੇਵਕ ਅਤੇ ਗੁਰੂ ਦੇ ਅਨਿੰਨ ਸਿੱਖ ਸ. ਕਪੂਰ ਸਿੰਘ ਨੂੰ ਦੇਣ ਦਾ ਫ਼ੈਸਲਾ ਕਰ ਦਿੱਤਾ, ਪ੍ਰੰਤੂ ਸ. ਕਪੂਰ ਸਿੰਘ ਨੇ ਬੜੀ ਨਿਮਰਤਾ ਨਾਲ ਬੇਨਤੀ ਕੀਤੀ ਕਿ ਉਹ ਇਸ ਦੇ ਲਾਇਕ ਨਹੀਂ ਹੈ, ਸਗੋਂ ਉਹ ਗੁਰੂ ਕੇ ਭਾਣੇ ਅੰਦਰ ਵਿਚਰਦਾ ਹੋਇਆ ਸੰਗਤ ਦੀ ਸੇਵਾ ਕਰਨ ਅਤੇ ਪੰਥਕ ਸੰਘਰਸ਼ ਵਿਚ ਜੂਝਣ ਨੂੰ ਤਰਜੀਹ ਦਿੰਦਾ ਹੈ ਅਤੇ ਉਹ ਤਾਂ ਸੰਗਤ ਦੀ ਸੇਵਾ ਅਤੇ ਖ਼ਾਲਸਾਈ ਸੰਘਰਸ਼ ਵਿਚ ਸਰਗਰਮੀ ਨਾਲ ਕਾਰਜਸ਼ੀਲ ਹੋ ਕੇ ਹੀ ਪ੍ਰਸੰਨ ਅਤੇ ਅਨੰਦਿਤ ਮਹਿਸੂਸ ਕਰਦਾ ਹੈ। ਧੰਨ ਗੁਰਸਿੱਖੀ। ਅਤਿ ਦੁਖਦਾਈ ਬਾਤ ਇਹ ਹੈ ਕਿ ਅਜੋਕੇ ਸਮੇਂ ਖ਼ਾਲਸਾ ਪੰਥ ਅਜਿਹੇ ਤਿਆਗ ਅਤੇ ਕੁਰਬਾਨੀ ਵਾਲੀ ਸੋਚ ਤੋਂ ਬਿਲਕੁਲ ਕੋਰਾ ਅਤੇ ਸੱਖਣਾ ਹੋ ਗਿਆ ਹੈ। ਸਗੋਂ ਹੁਣ ਤਾਂ 'ਅੰਨ੍ਹਾ ਵੰਡੇ ਰਿਉੜੀਆਂ ਮੁੜ ਮੁੜ ਆਪਣਿਆਂ ਨੂੰ ਦੇਵੇ' ਵਾਲੀ ਸੋਚ ਭਾਰੂ ਹੈ। ਉਸ ਸਮੇਂ ਦਲ

21. ਸੂਹੀ ਮ: ੪, ਪੰਨਾ 757.

ਖ਼ਾਲਸਾ ਦੀ ਅਗਵਾਈ ਕਰ ਰਹੇ ਦੀਵਾਨ ਦਰਬਾਰਾ ਸਿੰਘ ਵੱਲੋਂ ਖ਼ਾਲਸਾ ਪੰਥ ਦੇ ਫ਼ੈਸਲੇ ਨੂੰ ਸਵੀਕਾਰ ਕਰਨ ਲਈ ਕਹਿਣ ਉੱਤੇ ਸ. ਕਪੂਰ ਸਿੰਘ ਨੇ ਕਿਹਾ ਕਿ ਇਹ ਨਵਾਬੀ ਦੀਆਂ ਵਸਤਾਂ ਨੂੰ ਪਹਿਲਾਂ ਪੰਜ ਸਿੰਘਾਂ ਦੇ ਚਰਨਾਂ ਉੱਤੇ ਰੱਖਾਂਗਾ ਅਤੇ ਨਾਲ ਹੀ ਵਿਸ਼ਵਾਸ ਚਾਹਾਂਗਾ ਕਿ ਮੈਨੂੰ ਗੁਰੂ ਕੀ ਸੰਗਤ ਅਤੇ ਘੋੜਿਆਂ ਦੀ ਇਸੇ ਤਰ੍ਹਾਂ ਸੇਵਾ ਕਰਨ ਦਿੱਤੀ ਜਾਵੇਗੀ। ਧੰਨ ਗੁਰਸਿੱਖਾਂ ਦਾ ਤਿਆਗ ਅਤੇ ਸੇਵਾ ਦੀ ਭਾਵਨਾ! ਇਹ ਹੈ "ਮਤਿ ਹੋਦੀ ਹੋਇ ਇਆਣਾ॥ ਤਾਣ ਹੋਦੇ ਹੋਇ ਨਿਤਾਣਾ॥"[22] ਵਾਲਾ ਸਿੱਖੀ ਸਿਧਾਂਤ ਅਤੇ ਜਜ਼ਬਾ ਜੋ ਲਾਮਿਸਾਲ ਹੈ, ਜਥੇਦਾਰ ਦਾ ਹੁਕਮ ਉਸ ਲਈ ਗੁਰੂ ਰੂਪ ਖ਼ਾਲਸਾ ਪੰਥ ਦਾ ਹੁਕਮ ਹੀ ਸੀ। ਸ. ਰਤਨ ਸਿੰਘ ਭੰਗੂ ਸਿੰਘਾਂ ਦੇ ਅਜਿਹੇ ਵਤੀਰੇ, ਸ਼ਾਨਦਾਰ ਵਰਤਾਰੇ ਅਤੇ ਸਭਿਆਚਾਰ ਬਾਰੇ ਲਿਖਦੇ ਹਨ ਕਿ ਇਨ੍ਹਾਂ ਦੀ ਵਡਿਆਈ ਇਹ ਹੈ ਕਿ ਇਹ ਇਤਨੇ ਜ਼ਾਬਤੇ, ਹੁਕਮ ਅਤੇ ਸੰਜਮ ਵਿਚ ਵਿਚਰਨ ਵਾਲੇ ਹਨ, 'ਜਥੇਦਾਰ ਜੋ ਕਹਿ ਦੇਤਾ ਪੰਥ ਸਭੀ ਮਾਨ ਲੇਤਾ' ਖ਼ਾਲਸਾ ਪੰਥ ਨੇ ਜੋ ਦੁਨੀਆਂ ਨੂੰ ਹੈਰਾਨ ਕਰ ਦੇਣ ਵਾਲੀਆਂ ਮੱਲਾਂ ਮਾਰੀਆਂ ਅਤੇ ਅਦੁੱਤੀ ਤੇ ਲਾਸਾਨੀ ਚਮਤਕਾਰ ਦਿਖਾਏ ਅਤੇ ਅਣਕਿਆਸੀਆਂ ਪ੍ਰਾਪਤੀਆਂ ਕੀਤੀਆਂ ਅਤੇ ਇਕ ਵਿਲੱਖਣ ਇਤਿਹਾਸ ਸਿਰਜਿਆ, ਉਹ ਇਸੇ ਗੁਰੂ ਪ੍ਰਤੀ ਸਮਰਪਣ ਦੀ ਭਾਵਨਾ - ਜੋਸ਼, ਸੋਚ ਤੇ ਜਜ਼ਬਾ, ਜ਼ਾਬਤਾ ਅਤੇ ਸੰਜਮ ਕਰਕੇ ਹੀ ਯਕੀਨੀ ਹੋ ਸਕੀਆਂ ਹਨ। *ਪ੍ਰਚੀਨ ਪੰਥ ਪ੍ਰਕਾਸ਼* ਦੇ ਰਚੇਤਾ ਸ. ਰਤਨ ਸਿੰਘ ਭੰਗੂ ਸ. ਕਪੂਰ ਸਿੰਘ ਦੀ ਵਾਰਤਾਲਾਪ ਨੂੰ ਇਉਂ ਕਲਮਬੰਦ ਕਰਦੇ ਹਨ :



*ਪੰਜ ਭੁਜੰਗੀਅਨ ਚਰਨੀ ਛੁਹਾਇ।*
*ਧਰੋ ਸੀਸ ਮੋਹਿ ਪਵਿਤ੍ਰ ਕਰਾਇ।*

ਇਸ ਤਰ੍ਹਾਂ ਸ. ਕਪੂਰ ਸਿੰਘ ਜੀ 'ਨਵਾਬ ਕਪੂਰ ਸਿੰਘ' ਬਣੇ। ਮੁਗ਼ਲ ਸਰਕਾਰ ਦੀ ਪੇਸ਼ਕਸ਼ ਵਿਚ ਝਬਾਲ, ਦੁਪਾਲਪੁਰ ਅਤੇ ਕੰਗਣਪੁਰ ਆਦਿ ਪਿੰਡਾਂ ਦੇ ਵੱਡੇ ਇਲਾਕੇ ਦੀ ਇਕ ਲੱਖ ਰੁਪੈ ਦੀ ਜਾਗੀਰ ਸੀ ਅਤੇ ਇਕ ਰੇਸ਼ਮੀ ਦਸਤਾਰ, ਹੀਰਿਆਂ ਨਾਲ ਜੜੀ ਹੋਈ ਕਲਗ਼ੀ, ਸੁਨਹਿਰੀ ਕੜਿਆਂ ਦਾ ਜੋੜਾ, ਇਕ ਹੀਰਿਆਂ ਦਾ ਹਾਰ, ਇਕ ਮੋਤੀਆਂ ਦੀ ਮਾਲਾ ਅਤੇ ਇਕ ਜੜਾਊ ਸ਼ਾਨਦਾਰ ਕਿਰਪਾਨ ਸੀ। ਜਾਗੀਰ ਗੁਰੂ ਕੇ ਲੰਗਰ ਦੇ ਨਾਮ ਕਰ ਦਿੱਤੀ ਗਈ ਅਤੇ ਬਾਕੀ ਵਸਤੂਆਂ ਪੰਥਕ ਫ਼ੈਸਲੇ ਅਨੁਸਾਰ ਨਵਾਬ ਕਪੂਰ ਸਿੰਘ ਨੂੰ ਸੌਂਪ ਦਿੱਤੀਆਂ ਗਈਆਂ। ਇਹ ਇਤਿਹਾਸਕ ਘਟਨਾ ਸੰਨ 1733 ਈ. ਦੀ ਹੈ। ਇਤਿਹਾਸ ਗਵਾਹ ਹੈ ਕਿ ਸ. ਕਪੂਰ ਸਿੰਘ 'ਨਵਾਬ ਕਪੂਰ ਸਿੰਘ' ਬਣ ਜਾਣ ਉਪਰੰਤ ਵੀ ਬਾ-ਦਸਤੂਰ ਪੰਥਕ ਸੇਵਾ, ਸਿਮਰਨ ਵਿਚ ਲੀਨ, ਪ੍ਰੰਤੂ ਜ਼ੁਲਮ ਤੇ ਜ਼ਾਲਮ ਵਿਰੁੱਧ ਪੂਰੀ ਸਿਦਕਦਿਲੀ ਅਤੇ ਦ੍ਰਿੜ੍ਹਤਾ ਨਾਲ ਸਰਗਰਮ ਰਹੇ। ਖ਼ਾਲਸਾ ਪੰਥ ਦਾ ਇਹ ਇਕ ਨਿਰਾਲਾ ਸਭਿਆਚਾਰ ਅਤੇ ਸਦਾਚਾਰ ਹੈ, ਜਿਹੜਾ ਪਦਾਰਥਵਾਦੀ, ਲੋਭ-ਲਾਲਚ, ਨਿਜ-ਪ੍ਰਸਤੀ ਅਤੇ ਖ਼ੁਦਗ਼ਰਜ਼ੀ ਵਾਲੇ ਜੀਵਨ ਤੋਂ ਬਿਲਕੁਲ ਬਿਪਰੀਤ ਹੈ। ਲੋੜ ਹੈ ਸਭ ਨੂੰ ਖ਼ਾਸ ਕਰਕੇ ਅਜੋਕੇ ਖ਼ਾਲਸਾ ਪੰਥ ਨੂੰ ਅਜਿਹੇ

22. ਸਲੋਕ ਫਰੀਦ ਜੀ, ਪੰਨਾ 1384.

ਸ਼ਾਨਦਾਰ, ਮਿਸਾਲੀ ਅਤੇ ਮਾਣਮੱਤੇ ਵਿਹਾਰ, ਸਦਾਚਾਰ ਅਤੇ ਸਭਿਆਚਾਰ ਤੋਂ ਸਬਕ ਸਿੱਖਣ ਦੀ। ਅਸੀਂ ਛੋਟੀਆਂ ਛੋਟੀਆਂ ਅਤੇ ਥੋੜ-ਚਿਰੇ ਲਾਲਚਾਂ ਅਤੇ ਲਾਭਾਂ ਲਈ ਆਪਣੇ ਗੁਰੂ, ਉੱਤਮ ਸਿਧਾਂਤ, ਮਹਾਨ ਵਿਰਾਸਤ ਅਤੇ ਸ਼ਾਨਾਮੱਤੀ ਮਰਯਾਦਾ ਤੋਂ ਹੀ ਮੂੰਹ ਫੇਰ ਰਹੇ ਹਾਂ।

ਮੁਗ਼ਲ ਸਰਕਾਰ ਦਾ ਖ਼ਿਆਲ ਸੀ ਕਿ ਨਵਾਬੀ ਦੀ ਪਦਵੀ ਅਤੇ ਜਾਗੀਰ ਮਿਲਣ ਉਪਰੰਤ ਖ਼ਾਲਸਾ ਪੰਥ ਆਪਣਾ ਧਰਮ ਕਰਮ ਅਤੇ ਸੰਘਰਸ਼ੀ ਰਸਤਾ ਛੱਡ ਕੇ ਪਦਾਰਥਕ ਲੋਭ-ਲਾਲਚ ਅਤੇ ਗੱਦੀ ਦੇ ਸੁਆਦ ਵਿਚ ਲੱਗ ਜਾਵੇਗਾ, ਪ੍ਰੰਤੂ ਮੁਗਲਾਂ ਦਾ ਇਹ ਇਕ ਵੱਡਾ ਭਰਮ ਅਤੇ ਭੁਲੇਖਾ ਸੀ। ਖ਼ਾਲਸਾ ਤਾਂ, "ਪਰਗਟਿਓ ਖ਼ਾਲਸਾ ਪਰਮਾਤਮ ਕੀ ਮੌਜ॥ ਖ਼ਾਲਸਾ ਅਕਾਲ ਪੁਰਖ ਕੀ ਫ਼ੌਜ॥" ਸੀ। ਉਹ ਆਪਣੇ ਸਤਿਗੁਰਾਂ ਵੱਲੋਂ ਬਖ਼ਸ਼ੇ ਮਾਣ, "ਖ਼ਾਲਸਾ ਮੇਰੋ ਰੂਪ ਹੈ ਖ਼ਾਸ॥ ਖ਼ਾਲਸੇ ਮਹਿ ਹੌਂ ਕਰੌਂ ਨਿਵਾਸ॥ ਖ਼ਾਲਸਾ ਮੇਰੋ ਪਿੰਡ ਪਰਾਨ॥ ਖ਼ਾਲਸਾ ਮੇਰੀ ਜਾਨ ਕੀ ਜਾਨ॥ ਖ਼ਾਲਸਾ ਮੇਰੋ ਸਤਿਗੁਰ ਪੂਰਾ॥ ਖ਼ਾਲਸਾ ਮੇਰੋ ਸੱਜਨ ਸੂਰਾ॥" ਨੂੰ ਕਿਵੇਂ ਭੁਲਾ ਸਕਦਾ ਸੀ। ਖ਼ਾਲਸਾ ਪੰਥ ਨੇ ਆਪਣੀ ਪੰਥਕ ਸ਼ਕਤੀ ਨੂੰ ਹੋਰ ਬਲਸ਼ਾਲੀ ਬਣਾਉਣ ਹਿਤ ਨਵੀਂ ਵਿਉਂਤਬੰਦੀ ਅਨੁਸਾਰ ਪੰਥਕ ਸਫਾਂ ਨੂੰ ਦੋ ਭਾਗਾਂ ਵਿਚ ਵੰਡ ਦਿੱਤਾ। 40 ਸਾਲ ਤੋਂ ਵੱਧ ਉਮਰ ਵਾਲੇ ਸਾਰੇ ਜੁਝਾਰੂ ਸਿੰਘ ਬੁੱਢਾ ਦਲ ਵਿਚ ਅਤੇ 40 ਸਾਲ ਤੋਂ ਘੱਟ ਉਮਰ ਵਾਲੇ ਸਾਰੇ ਚੋਬਰ ਸੰਘਰਸ਼ੀ ਯੋਧੇ ਤਰਨਾ ਦਲ ਵਿਚ ਸ਼ਾਮਿਲ ਕਰ ਦਿੱਤੇ। ਬੁੱਢਾ ਦਲ ਦਾ ਮੁਖੀ ਨਵਾਬ ਕਪੂਰ ਸਿੰਘ ਨੂੰ ਥਾਪਿਆ ਗਿਆ ਅਤੇ ਇਨ੍ਹਾਂ ਨਾਲ ਗਿਆਨੀ ਗਿਆਨ ਸਿੰਘ ਅਨੁਸਾਰ ਬਾਬਾ ਦੀਪ ਸਿੰਘ, ਭਾਈ ਕਰਮ ਸਿੰਘ, ਭਾਈ ਕਾਨ੍ਹ ਸਿੰਘ, ਭਾਈ ਮੀਰੀ ਸਿੰਘ ਅਤੇ ਭਾਈ ਦਸੌਂਧਾ ਸਿੰਘ ਵਰਗੇ ਕੁਰਬਾਨੀ ਵਾਲੇ ਬਲਸ਼ਾਲੀ ਅਤੇ ਮਿਸਾਲੀ ਜੀਵਨ ਵਾਲੇ ਸਿੰਘ ਵੀ ਸ਼ਾਮਿਲ ਕੀਤੇ ਗਏ। ਮੁੱਢਲੇ ਤੌਰ ਉੱਤੇ ਬੁੱਢਾ ਦਲ ਅੰਮ੍ਰਿਤ ਸੰਚਾਰ ਅਤੇ ਸਿੱਖੀ ਦੇ ਪ੍ਰਚਾਰ ਅਤੇ ਪ੍ਰਸਾਰ ਵਿਚ ਕਾਰਜਸ਼ੀਲ ਹੋਇਆ, ਪ੍ਰੰਤੂ ਔਖੇ ਸਮੇਂ ਦੋਹਾਂ ਦਲਾਂ ਵੱਲੋਂ ਇਕ ਮੱਤ, ਇਕਸੁਰ ਅਤੇ ਇੱਕੋ ਜਥੇਦਾਰ ਦੀ ਕਮਾਨ ਹੇਠ ਸੰਘਰਸ਼ ਕੀਤਾ ਜਾਂਦਾ ਸੀ। ਇਸੇ ਕਰਕੇ ਖ਼ਾਲਸਾ ਪੰਥ ਦੀ ਇਸ ਮਹਾਨ ਜਥੇਬੰਦੀ ਨੇ ਵੱਡੇ-ਵੱਡੇ ਅਸਹਿ ਤੇ ਅਕਹਿ ਜ਼ੁਲਮ ਸਹਾਰਦਿਆਂ ਹੋਇਆਂ ਵੀ ਅਤੇ ਅਨੇਕਾਂ ਹੀ ਬੇਜੋੜ ਲੜਾਈਆਂ ਬੜੀ ਚੜ੍ਹਦੀ ਕਲਾ ਅਤੇ "ਨਿਸਚੈ ਕਰਿ ਆਪਨੀ ਜੀਤ ਕਰੂੰ" ਦੀ ਭਾਵਨਾ ਨਾਲ ਲੜੀਆਂ ਅਤੇ ਅਡੋਲ ਅਤੇ ਅਡਿੱਗ ਰਹੇ। ਸਿੰਘਾਂ ਸਾਹਮਣੇ ਗੁਰੂ ਪਾਤਸ਼ਾਹ ਵਲੋਂ "ਜਉ ਤਉ ਪ੍ਰੇਮ ਖੇਲਣ ਕਾ ਚਾਉ ॥ ਸਿਰੁ ਧਰਿ ਤਲੀ ਗਲੀ ਮੇਰੀ ਆਉ ॥"[23] ਤਥਾ "ਸੀਸੁ ਵਢੇ ਕਰਿ ਬੈਸਣੁ ਦੀਜੈ ਵਿਣੁ ਸਿਰ ਸੇਵ ਕਰੀਜੈ"[24] ਅਤੇ "ਤਨੁ ਮਨੁ ਕਾਟਿ ਕਾਟਿ ਸਭੁ ਅਰਪੀ ਵਿਚਿ ਅਗਨੀ ਆਪੁ ਜਲਾਈ"[25] ਵਾਲਾ ਬਖ਼ਸ਼ਿਆ ਸਿਧਾਂਤ ਸੀ। ਸ਼ਾਇਦ ਹੀ ਦੁਨੀਆਂ ਦੀ ਕੋਈ ਸਮੁੱਚੀ ਕੌਮ ਇਸ ਤਰ੍ਹਾਂ ਆਪਣੇ ਇਸ਼ਟ (ਗੁਰੂ) ਅਤੇ ਗੁਰੂ ਸਿਧਾਂਤ ਪ੍ਰਤੀ ਸੁਹਿਰਦ, ਸਮਰਪਿਤ ਅਤੇ

---

23. ਸਲੋਕ ਵਾਰਾਂ ਤੇ ਵਧੀਕ, ਮ: ੧, ਪੰਨਾ 1412.
24. ਵਡਹੰਸੁ ਮ: ੧, ਪੰਨਾ 558.
25. ਸੂਹੀ ਮ: ੪, ਪੰਨਾ 757.

ਨਿਸ਼ਠਾਵਾਨ ਰਹੀ ਹੋਵੇ। ਇਹ ਅਦਭੁੱਤ ਵਰਤਾਰਾ ਅਤੇ ਕਿਰਦਾਰ ਤਾਂ ਕੇਵਲ ਤੇ ਕੇਵਲ ਸਿੱਖ ਕੌਮ ਦੇ ਹੀ ਹਿੱਸੇ ਆਇਆ ਸੀ, ਜਿਸ ਉੱਤੇ ਸਾਨੂੰ ਅਤੇ ਆਉਣ ਵਾਲੀਆਂ ਪੀੜ੍ਹੀਆਂ ਨੂੰ ਸਦਾ ਹੀ ਮਾਣ ਅਤੇ ਗੌਰਵ ਰਹੇਗਾ। ਅੱਜ ਲੋੜ ਹੈ ਇਸ ਅਮੋਲਕ ਅਤੇ ਸ਼ਾਨਦਾਰ ਖ਼ਾਲਸਾਈ ਵਿਰਾਸਤ ਨੂੰ ਸਮਝਣ, ਸੰਭਾਲਣ ਅਤੇ ਉਸ ਉੱਤੇ ਪਹਿਰਾ ਦੇਣ ਦੀ। ਅੱਜ ਨਿੱਕੀਆਂ-ਨਿੱਕੀਆਂ ਖ਼ੁਦਗ਼ਰਜ਼ੀਆਂ, ਥੋੜ੍ਹੇ ਅਤੇ ਸੌੜੇ ਨਿੱਜੀ ਲਾਭਾਂ ਅਤੇ ਖ਼ੁਦਗ਼ਰਜ਼ੀਆਂ ਤੇ ਹਉਮੈ ਕਾਰਨ ਕੌਮ ਖੇਰੂੰ-ਖੇਰੂੰ ਹੋਈ ਹੋਈ ਆਪਣੇ ਨਿਰਮਲ ਪੰਥ ਤੋਂ ਥਿੜਕੀ ਪਈ ਹੈ ਅਤੇ ਪੰਥ ਦੋਖੀ ਸ਼ਕਤੀਆਂ ਖ਼ੂਬ ਖ਼ੁਸ਼ ਹੋ ਰਹੀਆਂ ਹਨ। ਸੰਭਲਣ ਦੀ ਸਖ਼ਤ ਲੋੜ ਹੈ। ਨਹੀਂ ਤਾਂ ਨਤੀਜੇ ਅਤਿ ਗੰਭੀਰ ਨਿਕਲਣੇ ਯਕੀਨੀ ਹਨ।

1734 ਈ. ਵਿਚ ਜਥੇਦਾਰ ਦੀਵਾਨ ਦਰਬਾਰਾ ਸਿੰਘ ਦੇ ਅਕਾਲ ਚਲਾਣੇ ਉਪਰੰਤ ਦਲ ਖ਼ਾਲਸਾ ਦੀ ਜਥੇਦਾਰੀ ਵੀ ਨਵਾਬ ਕਪੂਰ ਸਿੰਘ ਨੂੰ ਸੌਂਪੀ ਗਈ ਅਤੇ ਉਨ੍ਹਾਂ ਨੇ ਇਹ ਪੰਥਕ ਜ਼ਿੰਮੇਵਾਰੀ ਪੂਰੀ ਨਿਮਰਤਾ, ਦ੍ਰਿੜ੍ਹਤਾ, ਸਿਆਣਪ ਅਤੇ ਖ਼ਾਲਸਾਈ ਜੋਸ਼ ਅਤੇ ਜਜ਼ਬੇ ਨਾਲ ਨਿਭਾਈ ਜੋ ਆਪਣੇ ਆਪ ਵਿਚ ਹੀ ਮਿਸਾਲ ਹੈ। ਇਸ ਸਮੇਂ ਜੋ ਲਾ-ਮਿਸਾਲ ਸੰਘਰਸ਼ ਦੇਸ਼, ਕੌਮ ਤੇ ਧਰਮ ਦੀ ਖ਼ਾਤਿਰ ਜਥੇਦਾਰ ਕਪੂਰ ਸਿੰਘ ਦੀ ਅਗਵਾਈ ਵਿਚ ਲੜਿਆ ਗਿਆ, ਉਹ ਭਾਰਤੀ ਇਤਿਹਾਸ ਵਿਚ ਇਕ ਸੁਨਹਿਰੀ ਪੰਨਾ ਹੈ। ਜਿਸ ਉੱਤੇ ਜਿਤਨਾ ਮਾਣ ਕੀਤਾ ਜਾਵੇ, ਉਤਨਾ ਹੀ ਥੋੜ੍ਹਾ ਹੈ। ਮੁਗ਼ਲ ਸਰਕਾਰ ਨੂੰ ਜਦੋਂ ਇਹ ਯਕੀਨ ਹੋ ਗਿਆ ਕਿ ਸਿੰਘਾਂ ਨੂੰ ਕਿਸੇ ਲਾਲਚ ਵਿਚ ਫਸਾਇਆ ਨਹੀਂ ਜਾ ਸਕਦਾ ਅਤੇ ਉਹ ਮੁਗ਼ਲ ਸਰਕਾਰ ਵਿਰੁੱਧ ਸੰਘਰਸ਼ ਜਾਰੀ ਰੱਖਣਗੇ ਤਾਂ ਸਰਕਾਰ ਨੇ 1735 ਈ. ਵਿਚ ਆਪਣੀ ਨਵਾਬੀ ਖ਼ਿਲਅਤ (ਜਾਗੀਰ) ਆਦਿ ਜ਼ਬਤ ਕਰ ਲਈ ਅਤੇ ਸੰਘਰਸ਼ ਹੋਰ ਵੀ ਜ਼ਿਆਦਾ ਤੇਜ਼ ਹੋ ਗਿਆ। ਬੁੱਢਾ ਦਲ ਨਵਾਬ ਕਪੂਰ ਸਿੰਘ ਦੀ ਅਗਵਾਈ ਹੇਠ ਖ਼ਾਲਸਾ ਪੰਥ ਨੂੰ ਹੋਰ ਜਥੇਬੰਦ ਕਰਨ ਹਿੱਤ ਮਾਲਵੇ ਵੱਲ ਨੂੰ ਚੱਲ ਪਏ ਅਤੇ ਅੰਮ੍ਰਿਤ ਸੰਚਾਰ ਅਤੇ ਧਰਮ ਪ੍ਰਚਾਰ ਅਤੇ ਪ੍ਰਸਾਰ ਦੀ ਲਹਿਰ ਤੇਜ਼ ਕਰ ਦਿੱਤੀ ਗਈ ਤਾਂ ਜੋ ਪੰਥਕ ਸਫ਼ਾਂ ਨੂੰ ਹੋਰ ਵੀ ਬਲਸ਼ਾਲੀ ਬਣਾਇਆ ਜਾ ਸਕੇ। ਬਾਬਾ ਆਲਾ ਸਿੰਘ ਨੇ ਨਵਾਬ ਕਪੂਰ ਸਿੰਘ ਪਾਸੋਂ ਬਰਨਾਲੇ ਵਿਖੇ ਅੰਮ੍ਰਿਤ ਛਕਿਆ ਅਤੇ ਨਵਾਬ ਕਪੂਰ ਸਿੰਘ ਨੇ ਬਹੁਤ ਸਾਰਾ ਇਲਾਕਾ ਜਿੱਤ ਕੇ ਬਾਬਾ ਆਲਾ ਸਿੰਘ ਦੇ ਹਵਾਲੇ ਕਰ ਦਿੱਤਾ। ਬਾਬਾ ਆਲਾ ਸਿੰਘ ਫੂਲਕੀਆਂ ਮਿਸਲ ਦੇ ਬਾਨੀ ਅਤੇ ਰਿਆਸਤ ਪਟਿਆਲਾ ਦੇ ਸੰਸਥਾਪਕ ਸਨ।

ਮੁਗ਼ਲ ਸਰਕਾਰ ਨੂੰ ਇਹ ਪੱਕਾ ਯਕੀਨ ਹੋ ਗਿਆ ਸੀ ਕਿ ਜਿਤਨਾ ਚਿਰ ਸਿੰਘ ਸੂਰਮਿਆਂ ਦੀ ਜਥੇਬੰਦੀ ਕਾਇਮ ਹੈ, ਉਹ ਆਰਾਮ ਨਾਲ ਰਾਜ ਨਹੀਂ ਕਰ ਸਕਦੇ ਅਤੇ ਭਾਰਤ ਦਾ ਮੁਕੰਮਲ ਤੌਰ ਉੱਤੇ ਇਸਲਾਮੀਕਰਨ ਨਹੀਂ ਕਰ ਸਕਣਗੇ।

ਇਹ ਇਕ ਇਤਿਹਾਸਕ ਸੱਚਾਈ ਹੈ ਕਿ ਖ਼ਾਲਸਾ ਪੰਥ ਦੇ ਮਿਸਾਲੀ ਸੰਘਰਸ਼ ਕਾਰਨ ਮੁਗ਼ਲ ਸਰਕਾਰ ਦੀਆਂ ਜੜ੍ਹਾਂ ਹਿੱਲ ਗਈਆਂ ਸਨ ਅਤੇ ਉਹ ਅੰਦਰੋਂ ਬਿਲਕੁਲ ਖੋਖਲੀ ਹੋ ਗਈ ਸੀ। ਇਸ ਸਮੇਂ ਭਾਰਤ ਦਾ ਬਾਦਸ਼ਾਹ ਮੁਹੰਮਦ ਸ਼ਾਹ ਰੰਗੀਲਾ ਸੀ ਜੋ ਕਿ ਬਿਲਕੁਲ ਕਮਜ਼ੋਰ, ਕਾਇਰ ਤੇ ਐਸ਼ਪ੍ਰਸਤ ਪ੍ਰਸ਼ਾਸਕ ਸੀ। ਕਾਇਰ ਪ੍ਰਸ਼ਾਸਕ

ਹਮੇਸ਼ਾ ਹੀ ਜ਼ਿਆਦਾ ਜ਼ੁਲਮ ਤੇ ਜਬਰ ਢਾਹੁੰਦੇ ਰਹੇ ਹਨ। ਅੱਜ ਵੀ ਇਹੋ ਵਰਤਾਰਾ ਹੈ। ਉਹ ਦੇਸ਼ ਭਗਤ ਸ਼ਕਤੀਆਂ ਉੱਤੇ ਤਾਂ ਜ਼ੁਲਮ ਕਰਦਾ ਸੀ, ਪ੍ਰੰਤੂ ਵਿਦੇਸ਼ੀ ਜਰਵਾਨਿਆਂ ਦਾ ਮੁਕਾਬਲਾ ਕਰਨੋਂ ਅਸਮਰੱਥ ਸੀ। ਨਤੀਜੇ ਵਜੋਂ ਅਫ਼ਗ਼ਾਨਿਸਤਾਨ ਦੇ ਬਾਦਸ਼ਾਹ ਨਾਦਰਸ਼ਾਹ ਵੱਲੋਂ ਹਮਲੇ ਹੋਰ ਤੇਜ਼ ਕਰ ਦਿੱਤੇ ਗਏ, ਪ੍ਰੰਤੂ ਇਹ ਇਕ ਅਫ਼ਸੋਸਜਨਕ ਅਤੇ ਦੁਖਦਾਇਕ ਬਾਤ ਹੀ ਹੈ ਕਿ ਉਸ ਸਮੇਂ ਦੇਸ਼ ਅੰਦਰ ਭਾਰਤੀ ਰਾਜਿਆਂ ਦੀਆਂ ਛੋਟੀਆਂ ਛੋਟੀਆਂ ਰਿਆਸਤਾਂ ਵੀ ਕਾਇਮ ਸਨ। ਇਹ ਰਾਜੇ ਖ਼ੁਦਗ਼ਰਜ਼ੀ ਅਤੇ ਐਸ਼-ਪ੍ਰਸਤੀ ਦੇ ਸ਼ਿਕਾਰ ਹੋਏ ਹੋਏ ਦੇਸ਼ ਭਗਤੀ ਦੇ ਜਜ਼ਬੇ ਤੋਂ ਸੱਖਣੇ ਸਨ। ਉਹ ਆਪਣਾ ਰਾਜ ਧਰਮ ਨਿਭਾਉਣ ਤੋਂ ਅਸਮਰੱਥ ਹੀ ਨਹੀਂ ਸਨ, ਸਗੋਂ ਆਪਣਿਆਂ ਦੀ ਹੀ ਲੁੱਟ ਤੇ ਕੁੱਟ ਅਤੇ ਵਿਦੇਸ਼ੀ ਜਰਵਾਣਿਆਂ ਮੁਗ਼ਲਾਂ ਦੀ ਗ਼ੁਲਾਮੀ ਵਿਚ ਹੀ ਖ਼ੁਸ਼ੀ ਅਤੇ ਸੰਤੁਸ਼ਟੀ ਮਹਿਸੂਸ ਕਰਦੇ ਸਨ। ਇਹ ਹੱਕ, ਸੱਚ, ਧਰਮ, ਸ਼ਰਮ, ਦੇਸ਼ ਤੇ ਕੌਮ ਲਈ ਜੂਝਣ ਵਾਲੀ ਸੋਚ ਅਤੇ ਸ਼ਕਤੀ ਤੋਂ ਬਿਲਕੁਲ ਸੱਖਣੇ ਅਤੇ ਕੋਰੇ ਹੋਏ ਹੋਏ ਸਨ।

1739 ਈ. ਵਿਚ ਅਫ਼ਗ਼ਾਨਿਸਤਾਨ ਦਾ ਬਾਦਸ਼ਾਹ ਨਾਦਰਸ਼ਾਹ ਹਿੰਦੁਸਤਾਨ ਉੱਤੇ ਫਿਰ ਹਮਲਾਵਰ ਹੋਇਆ ਅਤੇ ਉਸ ਨੇ ਸਾਰੇ ਦੇਸ਼ ਨੂੰ ਲੁੱਟਿਆ, ਕੁੱਟਿਆ ਅਤੇ ਇਥੋਂ ਦੀਆਂ ਨੌਜੁਆਨ ਸੁੰਦਰ ਬਹੁ-ਬੇਟੀਆਂ ਨੂੰ ਬੰਦੀ ਬਣਾ ਲਿਆ ਅਤੇ ਸੂਬਾ ਲਾਹੌਰ ਨੇ ਉਸ ਦੀ ਈਨ ਮੰਨ ਲਈ। ਲੁੱਟ-ਕੁੱਟ ਕਰਕੇ ਜਦੋਂ ਨਾਦਰਸ਼ਾਹ ਵਾਪਸ ਵਤਨ ਪਰਤ ਰਿਹਾ ਸੀ ਤਾਂ ਸਿੰਘਾਂ ਦੇ ਜਥਿਆਂ ਨੇ ਉਸ ਦੀਆਂ ਫ਼ੌਜਾਂ ਉੱਤੇ ਹਮਲੇ ਕਰ ਕੇ ਲੁੱਟਿਆ ਹੋਇਆ ਮਾਲ-ਅਸਬਾਬ ਆਪ ਖੋਹ ਲਿਆ ਅਤੇ ਬੰਦੀ ਬਣਾਈਆਂ ਹੋਈਆਂ ਸੁੰਦਰ ਨੌਜੁਆਨ ਹਿੰਦੂ ਬਹੁ-ਬੇਟੀਆਂ ਨੂੰ ਛੁਡਵਾ ਲਿਆ ਅਤੇ ਉਨ੍ਹਾਂ ਨੂੰ ਬੜੇ ਪਿਆਰ ਅਤੇ ਸਤਿਕਾਰ ਸਹਿਤ ਉਨ੍ਹਾਂ ਦੇ ਘਰੋ-ਘਰੀ ਪਹੁੰਚਾ ਦਿੱਤਾ। ਨਾਦਰਸ਼ਾਹ, ਜੋ ਆਪਣੇ ਆਪ ਨੂੰ ਅਤਿ ਬਲਸ਼ਾਲੀ ਯੋਧਾ ਅਤੇ ਜੇਤੂ ਜਰਨੈਲ ਸਮਝਦਾ ਸੀ, ਇਸ ਖ਼ਾਲਸਾਈ ਵਰਤਾਰੇ ਤੋਂ ਬੇਹੱਦ ਦੁਖੀ ਅਤੇ ਔਖਾ ਸੀ। ਲਿਹਾਜ਼ਾ ਨਾਦਰਸ਼ਾਹ ਬਹੁਤ ਪਰੇਸ਼ਾਨ ਅਤੇ ਹੈਰਾਨ ਹੋਇਆ ਅਤੇ ਉਹ ਸੋਚਣ ਲੱਗਾ ਕਿ "ਇਹ ਲੋਕ ਕੌਣ ਹਨ ਜੋ ਸ਼ੇਰ ਦੀ ਜਾੜ੍ਹ ਵਿਚੋਂ ਮਾਸ ਕੱਢ ਕੇ ਲਿਜਾਣ ਦੀ ਜੁਰਅਤ ਕਰ ਰਹੇ ਹਨ ?" ਇਸ ਦੇ ਉੱਤਰ ਵਿਚ ਸੂਬੇਦਾਰ ਲਾਹੌਰ ਜ਼ਕਰੀਆ ਖ਼ਾਨ ਨੇ ਜੋ ਜਵਾਬ ਨਾਦਰਸ਼ਾਹ ਨੂੰ ਦਿੱਤਾ, ਉਸ ਨੂੰ ਪ੍ਰਸਿੱਧ ਲਿਖਾਰੀ ਗਿਆਨੀ ਗਿਆਨ ਸਿੰਘ ਨੇ *ਪੰਥ ਪ੍ਰਕਾਸ਼* ਵਿਚ ਇਸ ਤਰ੍ਹਾਂ ਕਲਮਬੰਦ ਕੀਤਾ ਹੈ :

*ਮੁਰਸ਼ਦ ਇਨਕਾ ਵਲੀ ਭਯੋ ਹੈ।*
*ਇਨਕੋ ਆਬ-ਏ-ਹਯਾਤ ਦਯੋ ਹੈ*
*ਐਸੀ ਗਯੋ ਕਲਾਮ ਬਤੈ ਹੈ।*
*ਜਿਸ ਸੈ ਸੁਧਾ ਬਨਾ ਇਹੁ ਲੈ ਹੈ।*
*ਸੋ ਪਿਲਾਇ ਲੋਗਨ ਕੇ ਤਾਈਂ।*
*ਸਯਾਰਨ ਤੈ ਸਿੰਘ ਲੇਤ ਬਨਾਈ।*
*ਗਜ਼ਬ ਅਸਰ ਤਿਸਕਾ ਹਮ ਦੇਖਾ।*
*ਬੁਜਦਿਲ ਹੋਵਤ ਸ਼ੇਰ ਬਸੇਖਾ।*

ਇਕ ਜਾਨੀ ਦੁਸ਼ਮਣ ਵੱਲੋਂ ਖ਼ਾਲਸਾ ਪੰਥ ਦੀ ਇਉਂ ਵਡਿਆਈ ਕੀਤਾ ਜਾਣਾ ਅਤੇ ਖ਼ਾਲਸਾ ਪੰਥ ਦੀ ਲੋਹ-ਸ਼ਕਤੀ ਨੂੰ ਧਨੀ ਕਾਰਨ ਸਾਡੇ ਲਈ ਬੜੇ ਮਾਣ ਦੀ ਬਾਤ ਹੈ। ਇਹੋ ਸਾਡੀ ਮਹਾਨ ਵਿਰਾਸਤ ਹੈ, ਜਿਸ ਤੋਂ ਅਸੀਂ ਅਵੇਸਲੇ ਹੋਏ ਹੋਏ ਹਾਂ। ਸਾਡਾ ਰਵੱਈਆ ਅਤਿ ਦੁਖਦਾਇਕ ਹੈ। ਜ਼ਕਰੀਆ ਖ਼ਾਨ ਦੀ ਇਹ ਵਾਰਤਾਲਾਪ ਸੁਣ ਕੇ ਨਾਦਰਸ਼ਾਹ ਨੇ ਕਿਹਾ ਕਿ ਜੇਕਰ ਇਹ ਮਰ ਮਿਟਣ ਵਾਲੀ ਇਤਨੀ ਦਲੇਰ ਅਤੇ ਸੰਘਰਸ਼ੀ ਤੇ ਜੰਗਜੂ ਕੌਮ ਹੈ ਤਾਂ ਇਕ ਦਿਨ ਇਹ ਦੇਸ਼ ਦੇ ਰਾਜੇ ਹੋਣਗੇ। ਉਸ ਦੀ ਭਵਿੱਖ ਬਾਣੀ ਸਹੀ ਸਿੱਧ ਹੋਈ ਅਤੇ 1799 ਈ. ਵਿਚ ਸ਼ੁਕਰਚੱਕੀਆ ਮਿਸਲ ਦੇ ਜਥੇਦਾਰ ਸਰਦਾਰ ਮਹਾਂ ਸਿੰਘ ਦੇ ਪੁੱਤਰ ਸ. ਰਣਜੀਤ ਸਿੰਘ ਨੇ ਲਾਹੌਰ ਕਿਲ੍ਹਾ ਫ਼ਤਹਿ ਕਰ ਲਿਆ ਅਤੇ ਹੋਰ ਢੇਰ ਸਾਰਾ ਇਲਾਕਾ ਜਿੱਤਣ ਉਪਰੰਤ ਉਹ 1801 ਈ. ਵਿਚ ਮਹਾਰਾਜਾ ਰਣਜੀਤ ਸਿੰਘ ਬਣਿਆ ਅਤੇ ਖ਼ਾਲਸਾ ਰਾਜ ਦੀ ਸਥਾਪਨਾ ਕੀਤੀ। 1849 ਈ. ਤਕ ਉਸ ਦਾ ਖ਼ਾਲਸਾ ਰਾਜ ਕਾਇਮ ਰਿਹਾ। ਅੱਜ ਮਹਾਰਾਜਾ ਰਣਜੀਤ ਸਿੰਘ ਨੂੰ ਸ਼ੇਰ-ਏ-ਪੰਜਾਬ ਕਹਿ ਕੇ ਬੜੇ ਸਤਿਕਾਰ ਤੇ ਮਾਣ ਨਾਲ ਯਾਦ ਕੀਤਾ ਜਾਂਦਾ ਹੈ।

ਸਰ ਜਾਦੂ ਨਾਥ ਸਰਕਾਰ ਅਨੁਸਾਰ ਨਾਦਰਸ਼ਾਹ ਆਪਣੇ ਹਮਲੇ ਸਮੇਂ ਬੇਰਹਿਮੀ ਨਾਲ ਕੀਤਾ ਕਤਲੇਆਮ ਅਤੇ ਕੀਤੀ ਅੰਧਾ-ਧੁੰਦ ਲੁੱਟ ਨਾਲ 15 ਕਰੋੜ ਰੁਪਿਆ ਨਗਦ, 50 ਕਰੋੜ ਦਾ ਮਾਲ ਅਸਬਾਬ, ਤਖ਼ਤ-ਏ-ਤਾਉਸ, 20 ਹਜ਼ਾਰ ਹਿੰਦੂ ਲੜਕੇ-ਲੜਕੀਆਂ ਗ਼ੁਲਾਮ ਬਣਾਈਆਂ ਸਨ ਅਤੇ ਤਕਰੀਬਨ 30 ਹਜ਼ਾਰ ਬੰਦਿਆਂ ਦਾ ਕਤਲ ਕੀਤਾ ਸੀ। 2000 ਹਾਥੀ, ਘੋੜੇ ਤੇ ਖੱਚਰਾਂ ਅਤੇ ਹਜ਼ਾਰਾਂ ਦੀ ਗਿਣਤੀ ਵਿਚ ਗੱਡੇ ਲੁੱਟ ਲਏ ਸਨ।



ਉਨ੍ਹਾਂ ਦਿਨਾਂ ਵਿਚ ਖ਼ਾਲਸਾ ਪੰਥ ਦੀ ਜਥੇਬੰਦੀ ਦੀ ਅਗਵਾਈ ਨਵਾਬ ਕਪੂਰ ਸਿੰਘ ਦੀ ਕਮਾਨ ਹੇਠ ਸੀ ਅਤੇ ਉਨ੍ਹਾਂ ਨਾਲ ਜਥੇਦਾਰ ਜੱਸਾ ਸਿੰਘ ਆਹਲੂਵਾਲੀਆ, ਸ. ਬਘੇਲ ਸਿੰਘ ਆਦਿ ਮਹਾਨ ਯੋਧੇ ਅਤੇ ਲਾਸਾਨੀ ਗੁਰਸਿੱਖ ਕਰ ਰਹੇ ਸਨ। ਸੱਚਮੁੱਚ ਹੀ ਇਹ ਦਸਮੇਸ਼ ਜੀ ਵੱਲੋਂ ਸਿਰਜੇ, ਸਾਜੇ ਅਤੇ ਨਿਵਾਜੇ 'ਖ਼ਾਲਸਾ' ਦਾ ਹੀ ਸ਼ੁੱਧ ਅਤੇ ਮਿਸਾਲੀ ਰੂਪ ਸਨ। ਅੱਜ ਵੀ ਅਜਿਹੇ ਹੀ "ਸਚਹੁ ਓਰੈ ਸਭੁ ਕੋ ਉਪਰਿ ਸਚੁ ਆਚਾਰੁ"[26] ਵਾਲੇ ਕਿਰਦਾਰ, ਉੱਚੇ-ਸੁੱਚੇ ਜੀਵਨ, ਗੁਰੂ ਪ੍ਰਤੀ ਪੂਰੀ ਤਰ੍ਹਾਂ ਸਮਰਪਿਤ ਦੀ ਭਾਵਨਾ ਤੇ ਨਿਸ਼ਠਾ, ਤਿਆਗ ਤੇ ਕੁਰਬਾਨੀ ਦੇ ਪੁੰਜ, ਆਤਮਿਕ ਅਤੇ ਸਰੀਰਿਕ ਬਲ ਵਾਲੇ ਗੁਰਸਿੱਖਾਂ ਦੀ ਅਤਿ ਲੋੜ ਹੈ ਜੋ ਕੌਮ ਨੂੰ ਡਾਵਾਂ-ਡੋਲ ਅਤੇ ਮਾਦਾ-ਪ੍ਰਸਤੀ, ਖ਼ੁਦ-ਪ੍ਰਸਤੀ ਅਤੇ ਪਦਾਰਥਵਾਦੀ ਹੋੜ ਵਿਚ ਮਦਮਸਤ ਹਾਲਤ ਵਿੱਚੋਂ ਕੱਢ ਕੇ ਮੁੜ ਉੱਚੀਆਂ-ਸੁੱਚੀਆਂ ਕਦਰਾਂ-ਕੀਮਤਾਂ ਵਾਲਾ ਸਚਿਆਰ ਮਨੁੱਖ ਅਤੇ ਖ਼ਾਲਸਾ ਪੰਥ ਹੋਂਦ ਵਿਚ ਲਿਆ ਸਕੀਏ।

1746 ਈ. ਵਿਚ ਕਾਹਨੂੰਵਾਨ ਦੇ ਛੰਭ (ਜ਼ਿਲ੍ਹਾ ਗੁਰਦਾਸਪੁਰ) ਵਿਖੇ ਮਈ-ਜੂਨ ਦੇ ਸਖ਼ਤ ਗਰਮੀ ਦੇ ਸਮੇਂ ਜੋ ਸਖ਼ਤ ਸੰਘਰਸ਼ ਸਿੰਘਾਂ ਅਤੇ ਮੁਗ਼ਲਈ ਫ਼ੌਜਾਂ ਦਰਮਿਆਨ ਹੋਇਆ, ਉਸ ਦੀ ਮਿਸਾਲ ਹੋਰ ਕਿਧਰੇ ਨਹੀਂ ਮਿਲਦੀ। ਜਦੋਂ ਖ਼ਾਲਸਾ

26. ਸਿਰੀਰਾਗ ਮ: ੧, ਪੰਨਾ 62.

ਪੰਥ ਦੇ ਉਹ ਜੁਝਾਰੂ ਸਿੰਘ ਕਾਹਨੂੰਵਾਨ ਛੰਭ ਵਿਚ ਮੁਗ਼ਲਾਈ ਫ਼ੌਜਾਂ ਦੇ ਘੇਰੇ ਅੰਦਰ ਘਿਰ ਗਏ ਸਨ। ਸੋਚਿਆ ਵੀ ਨਹੀਂ ਜਾ ਸਕਦਾ ਕਿ ਸਖ਼ਤ ਗਰਮੀ, ਖਾਦ-ਪਦਾਰਥਾਂ ਦੀ ਘਾਟ, ਜੰਗਲਾਂ ਅੰਦਰਲੀ ਜ਼ਿੰਦਗੀ, ਘਰ ਘੋੜਿਆਂ ਦੀਆਂ ਕਾਠੀਆਂ ਉੱਤੇ, ਸੰਘਰਸ਼ ਦੌਰਾਨ ਸਿੰਘਾਂ ਦੇ ਹਥਿਆਰਾਂ ਦੇ ਨਾਕਸ ਹੋ ਜਾਣ ਉਪਰੰਤ ਨਵੇਂ ਹਥਿਆਰਾਂ ਦੀ ਅਣਹੋਂਦ, ਸਖ਼ਤ ਫੱਟੜ ਹੋ ਜਾਣ ਉੱਤੇ ਵੀ ਆਪਣੇ ਸੰਘਰਸ਼ ਵਿਚ ਪੂਰੇ ਜੋਸ਼ ਅਤੇ ਜਜ਼ਬੇ ਨਾਲ ਲੱਗੇ ਰਹਿਣਾ। ਅਜਿਹੇ ਦਰਦਨਾਕ ਹਾਲਾਤ ਅੰਦਰ ਖ਼ਾਲਸਾ ਪੰਥ ਦੇ ਜੁਝਾਰੂਆਂ ਨੇ ਕਿਵੇਂ ਉਹ ਸਾਰਾ ਕੁਝ ਝੱਲਿਆ ਅਤੇ ਦੇਸ਼-ਕੌਮ ਅਤੇ ਖ਼ਾਲਸਾ ਪੰਥ ਦਾ ਝੰਡਾ ਕਿਵੇਂ ਬੁਲੰਦ ਰੱਖਿਆ ਇਹ ਸਾਰੀ ਦਾਸਤਾਨ ਖ਼ਾਲਸਾ ਪੰਥ ਦੀ ਚੜ੍ਹਦੀ ਕਲਾ ਦੀ ਭਾਵਨਾ, "ਸ਼ੁਭ ਕਰਮਨ ਤੇ ਕਬਹੂੰ ਨ ਟਰੋਂ" ਅਤੇ "ਅਤਿ ਹੀ ਰਣ ਮਹਿ ਤਬ ਜੂਝ ਮਰੋਂ" ਹੀ ਬਿਆਨ ਕਰਦੀ ਹੈ ਅਤੇ ਰੋਜ਼ਾਨਾ ਦੀ ਅਰਦਾਸ ਵਿਚ ਵੀ "ਜਿਨ੍ਹਾਂ ਦੇਗ ਚਲਾਈ, ਤੇਗ਼ ਵਾਹੀ, ਦੇਖ ਕੇ ਅਣਡਿੱਠ ਕੀਤਾ" ਕਹਿ ਕੇ ਬੜੀ ਸ਼ਰਧਾ ਤੇ ਸਤਿਕਾਰ ਨਾਲ ਯਾਦ ਕੀਤਾ ਜਾਂਦਾ ਹੈ। ਇਸ ਖ਼ੂਨੀ ਸੰਘਰਸ਼ ਨੂੰ ਇਤਿਹਾਸ ਵਿਚ ਛੋਟੇ ਘੱਲੂਘਾਰੇ ਦੇ ਨਾਂ ਨਾਲ ਯਾਦ ਕੀਤਾ ਜਾਂਦਾ ਹੈ। ਇਸ ਦੌਰਾਨ 7000 ਸਿੰਘਾਂ ਨੇ ਸ਼ਹੀਦੀ ਪਾਈ ਅਤੇ 3000 ਤੋਂ ਵੱਧ ਸਿੰਘਾਂ ਨੂੰ ਗ੍ਰਿਫ਼ਤਾਰ ਕਰ ਕੇ ਲਾਹੌਰ ਲਿਜਾਇਆ ਗਿਆ। ਉਨ੍ਹਾਂ ਦੇ ਸਿਰ ਧੜਾਂ ਨਾਲੋਂ ਵੱਖ ਕਰ ਕੇ ਸਿਰਾਂ ਨੂੰ ਚਿਣ ਕੇ ਲਾਹੌਰ ਸ਼ਹਿਰ ਦਾ ਦਰਵਾਜ਼ਾ ਉਸਾਰਿਆ ਗਿਆ। ਇਸ ਤਰ੍ਹਾਂ ਇਸ ਛੋਟੇ ਘੱਲੂਘਾਰੇ ਵਿਚ 10000 (ਦਸ ਹਜ਼ਾਰ) ਤੋਂ ਵੱਧ ਸਿੰਘਾਂ ਦੀਆਂ ਸ਼ਹੀਦੀਆਂ ਹੋਈਆਂ ਪ੍ਰੰਤੂ ਇਸ ਦੇ ਬਾਵਜੂਦ ਵੀ ਸਿੰਘਾਂ ਨੇ ਹੌਂਸਲਾ ਤੇ ਧਰਮ ਨਹੀਂ ਹਾਰਿਆ, ਸਿੱਖੀ ਸਰੂਪ ਸਿਧਾਂਤ ਅਤੇ ਸਿਦਕ ਨੂੰ ਆਂਚ ਨਹੀਂ ਆਉਣ ਦਿੱਤੀ ਸਗੋਂ ਇਸ ਨੂੰ ਕੇਸਾਂ-ਸੁਆਸਾਂ ਸੰਗ ਨਿਭਾਇਆ ਅਤੇ ਜ਼ਾਲਮ ਦੇ ਜਬਰ ਤੇ ਜ਼ੁਲਮ ਦੇ ਖ਼ਿਲਾਫ਼ ਸੰਘਰਸ਼ ਹੋਰ ਤਿੱਖਾ ਕਰ ਦਿੱਤਾ ਜੋ ਲਾ-ਮਿਸਾਲ ਸੀ। ਅਤਿ ਮਹੱਤਵਪੂਰਨ ਬਾਤ ਇਹ ਹੈ ਕਿ ਬਾਬਰਕਿਆਂ ਅਤੇ ਬਾਬੇਕਿਆਂ, ਸਿੰਘਾਂ ਅਤੇ ਫ਼ਿਰੰਗੀਆਂ ਦੇ ਸਮੁੱਚੇ ਬਹੁਤ ਲੰਮੇ ਖ਼ੂਨੀ ਸੰਘਰਸ਼ ਦੌਰਾਨ ਇਕ ਵੀ ਸਿੰਘ, ਸਿੰਘਣੀ ਜਾਂ ਭੁਝੰਗੀ (ਬੱਚੇ) ਨੇ ਵੀ ਨਾ ਤਾਂ ਕਿਸੇ ਸ਼ਕਤੀ ਦੀ ਈਨ ਮੰਨੀ ਅਤੇ ਨਾ ਹੀ ਆਪਣਾ ਧਰਮ ਤਬਦੀਲ ਕੀਤਾ। ਦੁਨੀਆਂ ਦੇ ਇਤਿਹਾਸ ਵਿਚ ਇਹ ਇਕ ਲਾਮਿਸਾਲ ਵਰਤਾਰਾ ਹੈ, ਸ਼ਾਨਾਮੱਤੇ ਹੈ।

ਨਾਦਰਸ਼ਾਹ ਤੋਂ ਬਾਅਦ ਅਫ਼ਗ਼ਾਨਿਸਤਾਨ ਦਾ ਬਾਦਸ਼ਾਹ ਅਹਿਮਦਸ਼ਾਹ ਅਬਦਾਲੀ ਬਣਿਆ। ਉਹ ਵੀ ਨਾਦਰਸ਼ਾਹ ਵਾਂਗ ਪੂਰਾ ਜ਼ਾਲਮ, ਜਾਬਰ ਅਤੇ ਲੁਟੇਰਾ ਹੀ ਸੀ। ਉਸ ਨੇ ਜਨਵਰੀ 1748 ਈ. ਵਿਚ ਭਾਰਤ ਉੱਤੇ ਹਮਲਾ ਕਰ ਦਿੱਤਾ ਅਤੇ ਲਾਹੌਰ ਪਹੁੰਚ ਗਿਆ। ਇਥੇ ਵਿਦੇਸ਼ੀ ਜਰਵਾਣੇ ਦਾ ਮੁਕਾਬਲਾ ਕਰਨ ਅਤੇ ਆਪਣੇ ਸੂਬੇ ਦੇ ਲੋਕਾਂ ਦੀ ਜਾਨ-ਮਾਲ ਦੀ ਰਾਖੀ ਕਰਨ ਦੀ ਬਜਾਏ ਲਾਹੌਰ ਦਾ ਸੂਬੇਦਾਰ ਸ਼ਾਹ ਨਿਵਾਜ ਖ਼ਾਨ ਆਪਣੀ ਜਾਨ ਬਚਾ ਕੇ ਲਾਹੌਰ ਤੋਂ ਨੱਸ ਗਿਆ। ਮੁਗ਼ਲ (ਬਾਬਰਕੇ) ਭਾਰਤੀ ਲੋਕਾਂ ਉੱਤੇ ਤਾਂ ਬੇਮਿਸਾਲ ਜਬਰ ਤੇ ਜ਼ੁਲਮ ਢਾਹੁੰਦੇ ਸਨ ਪ੍ਰੰਤੂ 'ਮੁਗ਼ਲ ਪਠਾਣਾ ਭਈ ਲੜਾਈ' ਦੌਰਾਨ ਅਫ਼ਗ਼ਾਨਿਸਤਾਨ ਦੇ ਖ਼ੂੰਖ਼ਾਰ ਪਠਾਣਾਂ ਦਾ ਮੁਕਾਬਲਾ ਕਰਨੋਂ ਅਸਮਰੱਥ ਸਨ। ਇਹ ਤਾਂ ਖ਼ਾਲਸਾ ਪੰਥ ਹੀ ਸੀ ਜਿਹੜਾ ਉਨ੍ਹਾਂ

ਪਠਾਣਾਂ ਦੇ ਕੰਨਾਂ ਨੂੰ ਹੱਥ ਲੁਆ ਦਿੰਦਾ ਸੀ। ਅਹਿਮਦ ਸ਼ਾਹ ਅਬਦਾਲੀ ਨੇ ਬੜੀ ਬੇਰਹਿਮੀ ਨਾਲ ਦੇਸ਼ ਨੂੰ ਲੁੱਟਿਆ ਅਤੇ ਕੁੱਟਿਆ ਅਤੇ ਵਾਪਸ ਵਤਨ ਪਰਤ ਗਿਆ। ਅਫ਼ਸੋਸ ਦੀ ਬਾਤ ਹੈ ਕਿ ਮੁਗ਼ਲਈ ਸ਼ਕਤੀ ਨੇ ਇਨ੍ਹਾਂ ਹਮਲਿਆਂ ਤੋਂ ਸਬਕ ਸਿੱਖਣ ਅਤੇ ਨਾਦਰਸ਼ਾਹ ਦੀ ਸਲਾਹ ਨੂੰ ਮੰਨਣ ਦੀ ਥਾਂ ਸਿੱਖਾਂ ਦਾ ਕਤਲੇਆਮ ਹੋਰ ਤੇਜ਼ ਕਰ ਦਿੱਤਾ। ਅਸਲ ਵਿਚ ਨਾਦਰਸ਼ਾਹ ਦਾ ਜ਼ਕਰੀਆ ਖ਼ਾਨ ਨੂੰ ਇਹ ਕਹਿਣਾ ਕਿ ਇਹ ਉੱਚੇ-ਸੁੱਚੇ ਕੁਰਬਾਨੀ ਵਾਲੇ ਅਤੇ ਮੌਤ ਨੂੰ ਮਖ਼ੌਲਾਂ ਕਰਨ ਵਾਲੇ ਕਿਰਦਾਰ ਵਾਲੇ ਲੋਕ ਇਕ ਦਿਨ ਦੇਸ ਦੇ ਰਾਜੇ ਹੋਣਗੇ, ਤੋਂ ਭੈ-ਭੀਤ ਹੋ ਕੇ ਮੁਗ਼ਲਾਂ ਨੇ ਸਿੱਖਾਂ ਉੱਤੇ ਜਬਰ ਅਤੇ ਜ਼ੁਲਮ ਹੋਰ ਤੇਜ਼ ਕਰ ਦਿੱਤੇ ਸਨ। ਸਿੰਘਾਂ ਦੇ ਸਿਰਾਂ ਦੇ ਮੁੱਲ ਪਾਏ ਗਏ। ਸਿੰਘਣੀਆਂ ਨੂੰ ਲਾਹੌਰ ਦੇ ਭੋਰੇ ਅੰਦਰ ਕੈਦ ਕਰ ਕੇ ਖੰਨੀ ਖੰਨੀ ਰੋਟੀ ਉੱਤੇ ਸਵਾ ਸਵਾ ਮਣ ਪੀਸਣਾ ਪੀਸਣ ਲਈ ਮਜਬੂਰ ਕੀਤਾ ਜਾਂਦਾ ਰਿਹਾ ਅਤੇ ਉਨ੍ਹਾਂ ਦੇ ਸ਼ੀਰ-ਖੋਰ ਦੁੱਧ ਚੁੰਘਦੇ ਬੱਚਿਆਂ ਦੇ ਬੜੀ ਬੇਰਹਿਮੀ ਨਾਲ ਟੋਟੇ ਟੋਟੇ ਕਰ ਕੇ ਮਾਵਾਂ ਦੀਆਂ ਝੋਲੀਆਂ ਵਿਚ ਪਾਇਆ ਅਤੇ ਸੂਬਾ ਲਾਹੌਰ ਮੀਰ ਮੰਨੂ ਨੇ ਸਿੱਖਾਂ ਦਾ ਨੇਸਤੋ ਨਾਬੂਦ ਕਰਨ ਤਥਾ ਖੁਰਾ-ਖੋਜ ਮਿਟਾਉਣ ਦਾ ਤਹੱਈਆ ਕਰ ਲਿਆ ਅਤੇ ਵੱਡੇ ਪੱਧਰ ਉੱਤੇ ਸਿੱਖਾਂ ਦਾ ਕਤਲੇਆਮ ਸ਼ੁਰੂ ਕਰ ਦਿੱਤਾ। ਪ੍ਰੰਤੂ ਧੰਨ ਉਹ ਸਿੰਘ-ਸਿੰਘਣੀਆਂ, ਭੁਝੰਗੀ ਅਤੇ ਕੌਮ ਦੇ ਜਥੇਦਾਰ ਸਾਹਿਬਾਨ ਜਿਨ੍ਹਾਂ ਖਿੜੇ ਮੱਥੇ ਅਸਹਿ ਤੇ ਅਕਹਿ ਜ਼ੁਲਮ ਝੱਲੇ ਪਰ ਧਰਮ ਨਹੀਂ ਹਾਰਿਆ, ਈਨ ਨਹੀਂ ਮੰਨੀ ਅਤੇ ਸਿੱਖੀ ਸਿਦਕ ਕੇਸਾਂ ਸੁਆਸਾਂ ਸੰਗ ਨਿਭਾਇਆ। ਸਗੋਂ ਸਿੰਘਾਂ ਦੇ ਬੁੱਲ੍ਹਾਂ ਉੱਤੇ ਹਮੇਸ਼ਾ ਇਹ ਲਾਈਨਾਂ ਰਹਿੰਦੀਆਂ ਸਨ ਜੋ ਉਨ੍ਹਾਂ ਦੀ ਬਹਾਦਰੀ, ਚੜ੍ਹਦੀ ਕਲਾ ਦੀ ਭਾਵਨਾ, ਦ੍ਰਿੜ੍ਹਤਾ, ਸਿਦਕ, ਦੇਸ ਅਤੇ ਕੌਮ-ਪ੍ਰਸਤੀ ਦੀ ਆਹਲਾ ਮਿਸਾਲ ਸਨ। ਉਹ ਇਉਂ ਸਨ :

*ਮੰਨੂ ਅਸਾਡੀ ਦਾਤਰੀ ਅਸੀਂ ਮੰਨੂ ਦੇ ਸੋਇ।*
*ਜਿਉਂ ਜਿਉਂ ਮੰਨੂ ਵੱਢਦਾ ਅਸੀਂ ਦੂਣ ਸਵਾਏ ਹੋਇ।*

ਪੰਥ ਦੀ ਮਹਾਨ ਧਾਰਮਿਕ ਅਤੇ ਸਤਿਕਾਰਤ ਸ਼ਖ਼ਸੀਅਤ ਭਾਈ ਮਨੀ ਸਿੰਘ ਜੀ ਦੀ ਸ਼ਹੀਦੀ ਉਪਰੰਤ ਸਮੁੱਚੀ ਕੌਮ ਅਤੇ ਪੰਥਕ ਜਥੇਬੰਦੀ ਦਲ ਖ਼ਾਲਸਾ ਦੀ ਸਾਰੀ ਜ਼ਿੰਮੇਵਾਰੀ ਨਵਾਬ ਕਪੂਰ ਸਿੰਘ ਦੇ ਮੋਢਿਆਂ ਉੱਤੇ ਆ ਪਈ। ਨਵਾਬ ਕਪੂਰ ਸਿੰਘ ਦੀ ਦੂਰ-ਅੰਦੇਸ਼ੀ, ਪੰਥ ਪ੍ਰਸਤੀ ਅਤੇ ਦੇਸ਼ ਭਗਤੀ ਦੀ ਭਾਵਨਾ ਦਾ ਸਦਕਾ ਦੇਸ਼ ਤੇ ਕੌਮ ਦੀ ਆਜ਼ਾਦੀ ਦੇ ਇਸ ਖ਼ਾਲਸਾਈ ਸੰਘਰਸ਼ ਨੂੰ ਹੋਰ ਸਰਗਰਮ ਅਤੇ ਵਿਉਂਤਬੰਦ ਕਰਨ ਹਿੱਤ ਸ੍ਰੀ ਅਕਾਲ ਤਖ਼ਤ ਸਾਹਿਬ, ਸ੍ਰੀ ਅੰਮ੍ਰਿਤਸਰ ਸਾਹਿਬ ਵਿਖੇ ਸਰਬੱਤ ਖ਼ਾਲਸਾ ਦਾ ਇਕੱਠ ਕੀਤਾ ਗਿਆ। ਗੁਰਮਤਿ ਸਿਧਾਂਤ, "ਹੋਇ ਇਕਤ੍ਰ ਮਿਲਹੁ ਮੇਰੇ ਭਾਈ ਦੁਬਿਧਾ ਦੂਰਿ ਕਰਹੁ ਲਿਵ ਲਾਇ"[27] ਅਨੁਸਾਰ ਸਾਰੇ ਹਾਲਾਤ ਬਾਰੇ ਭਰਪੂਰ ਵਿਚਾਰ ਚਰਚਾ ਕੀਤੀ ਗਈ। ਸਾਰੇ ਹਾਲਾਤ ਦੀ ਘੋਖ-ਨਿਰਖ ਕੀਤੀ ਗਈ। ਉਪਰੰਤ ਨਵੀਂ ਰਣਨੀਤੀ ਤਿਆਰ ਕੀਤੀ ਗਈ। ਜਿਸ ਅਨੁਸਾਰ 29 ਮਾਰਚ, 1748 ਨੂੰ

27. ਬਸੰਤੁ ਮ: ੫, ਪੰਨਾ 1185.

ਖ਼ਾਲਸਾ ਪੰਥ ਦੀ ਜਥੇਬੰਦੀ ਨੂੰ 12 ਮਿਸਲਾਂ ਵਿਚ ਵਿਉਂਤਬੰਦ ਕੀਤਾ ਗਿਆ। ਹਰ ਮਿਸਲ ਦਾ ਵੱਖਰਾ ਮਿਸਲਦਾਰ ਭਾਵ ਜਥੇਦਾਰ, ਵੱਖਰਾ ਨਿਸ਼ਾਨ ਅਤੇ ਨਗਾਰਾ ਨੀਯਤ ਕੀਤਾ ਗਿਆ ਅਤੇ ਕੌਮ ਦੇ ਜਥੇਦਾਰ ਨਵਾਬ ਕਪੂਰ ਸਿੰਘ ਦੀ ਸਲਾਹ ਉੱਤੇ ਇਨ੍ਹਾਂ ਸਾਰੀਆਂ ਮਿਸਲਾਂ ਨੂੰ ਸਿੱਖ ਸੰਘਰਸ਼ ਵਿਚ ਇਕੱਠੇ ਹੋ ਕੇ ਜੂਝਣ ਖ਼ਾਤਰ ਇਕ ਸਾਂਝੀ ਜਥੇਬੰਦੀ 'ਦਲ ਖ਼ਾਲਸਾ' ਵੀ ਬਣਾਈ ਗਈ ਅਤੇ ਇਸ ਦਾ ਸੈਨਾਪਤੀ ਜਥੇਦਾਰ ਜੱਸਾ ਸਿੰਘ ਆਹਲੂਵਾਲੀਆ ਨੂੰ ਥਾਪਿਆ ਗਿਆ। ਅਸਲ ਵਿਚ ਜਥੇਦਾਰ ਜੱਸਾ ਸਿੰਘ ਆਹਲੂਵਾਲੀਆ ਦੇ ਸਮੁੱਚੇ ਕਿਰਦਾਰ, ਡੀਲ-ਡੌਲ, ਹੌਂਸਲੇ, ਦਲੇਰੀ, ਸ਼ਸਤਰ ਅਤੇ ਸ਼ਾਸਤਰ ਦੇ ਧਨੀ ਹੋਣ ਦੇ ਨਿਵੇਕਲੇ ਗੁਣ ਨੂੰ ਮੁੱਖ ਰੱਖਦਿਆਂ ਨਵਾਬ ਕਪੂਰ ਸਿੰਘ ਸਮਝਦੇ ਸਨ ਕਿ ਉਹ ਆਪਣੇ ਜਿਉਂਦੇ-ਜੀਅ ਪੰਥਕ ਸ਼ਕਤੀ ਅਤੇ ਜਥੇਬੰਦੀ ਦੀ ਅਗਵਾਈ ਉਸ ਬਲਸ਼ਾਲੀ ਅਤੇ ਦੀਦਾਰੀ ਗੁਰਸਿੱਖ ਜਥੇਦਾਰ ਜੱਸਾ ਸਿੰਘ ਆਹਲੂਵਾਲੀਆ, ਜਿਸ ਨੂੰ ਮਗਰੋਂ 'ਸੁਲਤਾਨ-ਉਲ-ਕੌਮ' ਦੇ ਖ਼ਿਤਾਬ ਨਾਲ ਨਿਵਾਜਿਆ ਗਿਆ, ਨੂੰ ਸੌਂਪ ਦੇਣ। ਲਿਹਾਜ਼ਾ ਜਥੇਦਾਰ ਜੱਸਾ ਸਿੰਘ ਆਹਲੂਵਾਲੀਆ ਦਲ ਖ਼ਾਲਸਾ ਦੇ ਸੈਨਾਪਤੀ ਥਾਪੇ ਗਏ। ਜਥੇਦਾਰ ਜੱਸਾ ਸਿੰਘ ਆਹਲੂਵਾਲੀਆ ਦਾ ਬਚਪਨ ਵਿਚ ਪਾਲਣ-ਪੋਸ਼ਣ ਮਾਤਾ ਸੁੰਦਰੀ ਜੀ ਦੀ ਦੇਖ-ਰੇਖ ਵਿਚ ਹੋਇਆ ਸੀ। ਅਸਲ ਵਿਚ ਨਵਾਬ ਕਪੂਰ ਸਿੰਘ ਨੇ ਜਥੇਦਾਰ ਜੱਸਾ ਸਿੰਘ ਆਹਲੂਵਾਲੀਆ ਨੂੰ ਮੁਤਬੰਨਾ ਪੁੱਤਰ ਹੀ ਬਣਾ ਲਿਆ ਸੀ ਅਤੇ ਉਸ ਨੂੰ ਉਨ੍ਹਾਂ ਨੇ ਫ਼ਾਰਸੀ ਦੀ ਵਿੱਦਿਆ ਵੀ ਪ੍ਰਾਪਤ ਕਰਵਾਈ ਜਿਸ ਸਦਕਾ ਜਥੇਦਾਰ ਜੱਸਾ ਸਿੰਘ ਆਹਲੂਵਾਲੀਆ ਇਕ ਵਿਦਵਾਨ ਵੀ ਸਨ। ਪੰਥਕ ਜਥੇਬੰਦੀ ਦਲ ਖ਼ਾਲਸਾ ਦੇ ਸੈਨਾਪਤੀ ਦੀ ਜ਼ਿੰਮੇਵਾਰੀ ਜਥੇਦਾਰ ਆਹਲੂਵਾਲੀਆ ਨੇ ਪੂਰੀ ਦ੍ਰਿੜ੍ਹਤਾ, ਸਿਦਕਦਿਲੀ, ਪੰਥ-ਪ੍ਰਸਤੀ ਦੀ ਭਾਵਨਾ ਉੱਚੇ ਤੇ ਸੁੱਚੇ ਕਿਰਦਾਰ ਨਾਲ ਨਿਭਾਈ ਜੋ ਆਪਣੇ ਆਪ ਵਿਚ ਹੀ ਮਾਣ ਕਰਨ ਯੋਗ ਇਕ ਇਤਿਹਾਸਕ ਸੱਚ ਹੈ। ਇਹ ਨਵਾਬ ਕਪੂਰ ਸਿੰਘ ਜੀ ਦੀ ਦੂਰ-ਅੰਦੇਸ਼ੀ, ਪੰਥ-ਪ੍ਰਸਤ ਸੋਚ ਅਤੇ ਸਮੇਂ ਦੇ ਬਿਖੜੇ ਹਾਲਾਤ ਨੂੰ ਮੁੱਖ ਰੱਖਦਿਆਂ ਉੱਚੀ ਸੋਚ ਦਾ ਨਤੀਜਾ ਹੀ ਸੀ।

ਨਵਾਬ ਕਪੂਰ ਸਿੰਘ ਦੇ ਆਪਣੀ ਕੋਈ ਸੰਤਾਨ ਨਹੀਂ ਸੀ, ਇਸ ਲਈ ਉਨ੍ਹਾਂ ਸਮੇਂ ਨੂੰ ਸੰਭਾਲਦਿਆਂ ਹੋਇਆਂ ਆਪਣੇ ਜਿਉਂਦੇ-ਜੀਅ ਪੂਰੀ ਖ਼ੁਸ਼ੀ ਅਤੇ ਤਸੱਲੀ ਨਾਲ 1810 ਬਿਕ੍ਰਮੀ ਨੂੰ ਆਪਣੀ ਮਿਸਲ ਦੀ ਜਥੇਦਾਰੀ ਅਤੇ ਪੂਰੀ ਜ਼ਿੰਮੇਵਾਰੀ ਆਪਣੇ ਭਤੀਜੇ ਸ. ਖ਼ੁਸ਼ਹਾਲ ਸਿੰਘ ਨੂੰ ਸੌਂਪ ਦਿੱਤੀ, ਪ੍ਰੰਤੂ ਮਹੱਤਵਪੂਰਨ ਬਾਤ ਇਹ ਹੈ ਕਿ ਸਮੁੱਚੇ ਪੰਥਕ ਕਾਫ਼ਲੇ ਭਾਵ ਦਲ ਖ਼ਾਲਸਾ ਦੀ ਜਥੇਦਾਰੀ ਸ. ਜੱਸਾ ਸਿੰਘ ਆਹਲੂਵਾਲੀਆ ਦੇ ਸਪੁਰਦ ਕਰ ਦਿੱਤੀ। ਇਸ ਤਰ੍ਹਾਂ ਜਥੇ. ਜੱਸਾ ਸਿੰਘ ਆਹਲੂਵਾਲੀਆ ਖ਼ਾਲਸਾ ਫ਼ੌਜਾਂ ਦੇ ਸੈਨਾਪਤੀ ਅਤੇ ਸੁਲਤਾਨ-ਉਲ-ਕੌਮ ਬਣੇ। ਨਵਾਬ ਕਪੂਰ ਸਿੰਘ ਦਾ ਇਹ ਫ਼ੈਸਲਾ ਉਨ੍ਹਾਂ ਅੰਦਰ ਕੁੱਟ-ਕੁੱਟ ਕੇ ਭਰੀ ਪੰਥ-ਪ੍ਰਸਤੀ, ਦੇਸ਼ ਭਗਤੀ ਅਤੇ ਤਿਆਗ ਦੇ ਜਜ਼ਬੇ ਦਾ ਲਖਾਇਕ ਹੈ, ਜੋ ਸਦਾ ਹੀ ਸਾਡੇ ਸਭ ਲਈ ਇਕ ਰੌਸ਼ਨ ਮਿਨਾਰ ਦਾ ਕੰਮ ਕਰਦਾ ਰਹੇਗਾ।

ਕਾਫ਼ੀ ਲੰਮਾ ਸਮਾਂ ਪੰਥ, ਦੇਸ਼ ਅਤੇ ਕੌਮ ਦੀ ਅਣਖ, ਗ਼ੈਰਤ, ਗੌਰਵ, ਮਨੁੱਖੀ ਅਧਿਕਾਰਾਂ, ਮਨੁੱਖੀ ਬਰਾਬਰੀ, ਆਜ਼ਾਦੀ ਅਤੇ ਖ਼ਾਲਸਾ ਪੰਥ ਦੀ ਆਜ਼ਾਦ ਹਸਤੀ ਲਈ ਜੂਝਦਾ ਹੋਇਆ ਇਹ ਲਾਸਾਨੀ ਯੋਧਾ, ਕੁਰਬਾਨੀ ਤੇ ਤਿਆਗ ਦਾ ਮੁਜੱਸਮਾ, ਦਾਨੀ, ਪਰਉਪਕਾਰੀ ਸਿੰਘ ਸੂਰਮਾ ਅੱਸੂ ਸੁਦੀ 1810 ਬਿਕ੍ਰਮੀ ਤਥਾ 7 ਅਕਤੂਬਰ, 1753 ਈ. ਨੂੰ ਸ੍ਰੀ ਅੰਮ੍ਰਿਤਸਰ ਸਾਹਿਬ ਵਿਖੇ ਬੰਦੂਕ ਦੇ ਫਾਇਰ ਨਾਲ ਹੋਏ ਜ਼ਖ਼ਮਾਂ ਦੇ ਵਿਗੜ ਜਾਣ ਕਾਰਨ ਗੁਰੂ ਚਰਨਾਂ ਵਿਚ ਜਾ ਬਿਰਾਜਿਆ ਭਾਵ ਅਕਾਲ ਚਲਾਣਾ ਕਰ ਗਿਆ ਅਤੇ ਆਪਣੇ ਪਿੱਛੇ ਆਪਣੇ ਸੰਘਰਸ਼ਮਈ ਜੀਵਨ ਅਤੇ ਢੇਰ ਸਾਰੀਆਂ ਮਾਣ ਕਰਨ ਯੋਗ ਪ੍ਰਾਪਤੀਆਂ ਦੀ ਬਚਿੱਤਰ ਵਿਰਾਸਤ ਛੱਡ ਗਿਆ, "ਸੇਵਕ ਕਉ ਸੇਵਾ ਬਨਿ ਆਈ ॥ ਹੁਕਮੁ ਬੂਝਿ ਪਰਮ ਪਦੁ ਪਾਈ ॥"[28] ਸ. ਕਪੂਰ ਸਿੰਘ ਦੀ ਯਾਦਗਾਰ ਕਪੂਰਥਲਾ ਦੇ ਤਤਕਾਲੀਨ ਨਰੇਸ਼ ਮਹਾਰਾਜਾ ਰਣਧੀਰ ਸਿੰਘ ਵੱਲੋਂ ਸ੍ਰੀ ਅੰਮ੍ਰਿਤਸਰ ਸਾਹਿਬ ਵਿਖੇ ਬਾਬਾ ਅਟੱਲ ਰਾਏ ਜੀ ਦੇ ਯਾਦਗਾਰੀ ਸਥਾਨ ਲਾਗੇ ਬਣਵਾਈ ਗਈ ਸੀ ਜੋ ਮਗਰੋਂ ਜਾ ਕੇ 1923 ਈ. ਵਿਚ ਸ਼੍ਰੋਮਣੀ ਅਕਾਲੀ ਦਲ ਅਤੇ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵਲੋਂ ਪਰਿਕਰਮਾ ਨੂੰ ਚੌੜੀ ਕਰਨ ਦੇ ਉਦੇਸ਼ ਕਾਰਨ ਢੁਹਾ ਦਿੱਤੀ ਗਈ ਸੀ। ਐਪਰ! ਉਨ੍ਹਾਂ ਵੱਲੋਂ ਕੀਤੀਆਂ ਮਹਾਨ ਕੁਰਬਾਨੀਆਂ ਅਤੇ ਪ੍ਰਾਪਤੀਆਂ ਅਤੇ ਉਨ੍ਹਾਂ ਦਾ ਸਿੰਘ ਸੂਰਮਿਆਂ ਵਾਲਾ ਮਿਸਾਲੀ ਜੀਵਨ ਹਮੇਸ਼ਾ ਹੀ ਪੰਥ ਦੇ ਇਤਿਹਾਸ ਦਾ ਇਕ ਸੁਨਹਿਰਾ ਪੰਨਾ ਕਾਇਮ ਰਹੇਗਾ ਅਤੇ ਉਹ ਹਮੇਸ਼ਾ ਹੀ ਸਾਡੇ ਲਈ ਇਕ ਚਾਨਣ ਮੁਨਾਰੇ ਦਾ ਕੰਮ ਕਰਦੇ ਰਹਿਣਗੇ। ਗਿਆਨੀ ਗਿਆਨ ਸਿੰਘ ਅਨੁਸਾਰ: "ਅਤਿ ਮਹੱਤਵਪੂਰਨ ਬਾਤ ਹੈ ਕਿ ਆਪਣੇ ਅਕਾਲ ਚਲਾਣੇ ਤੋਂ ਇਕ ਦਿਨ ਪਹਿਲਾਂ 6 ਅਕਤੂਬਰ ਨੂੰ ਉਨ੍ਹਾਂ ਨੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਵੱਲੋਂ ਬਖ਼ਸ਼ੀ ਫ਼ੌਲਾਦੀ ਚੋਬ ਜਥੇਦਾਰ ਜੱਸਾ ਸਿੰਘ ਆਹਲੂਵਾਲੀਆ ਦੇ ਹਵਾਲੇ ਕਰ ਕੇ ਪੰਥ ਦੇ ਮੁਖੀ ਆਗੂ ਦਾ ਨਿਰਣਾ ਕਰ ਦਿੱਤਾ।"



ਨਵਾਬ ਕਪੂਰ ਸਿੰਘ ਦੇ ਅਕਾਲ ਚਲਾਣੇ ਮਗਰੋਂ 10 ਅਪ੍ਰੈਲ 1754 ਈ. ਨੂੰ ਸ੍ਰੀ ਅਕਾਲ ਤਖ਼ਤ ਸਾਹਿਬ ਦੇ ਸਨਮੁੱਖ ਸਰਬੱਤ ਖ਼ਾਲਸਾ ਦਾ ਦੀਵਾਨ ਸਜਾਇਆ ਗਿਆ ਜਿਸ ਵਿਚ ਸਮੁੱਚੇ ਖ਼ਾਲਸਾ ਪੰਥ ਵੱਲੋਂ ਖ਼ਾਲਸਾ ਪੰਥ ਦੇ ਜੁਝਾਰੂ ਸ਼ੇਰ ਦਿਲ, ਇਕ ਅਦੁੱਤੀ ਜਰਨੈਲ ਅਤੇ ਸੇਵਾ, ਸਿਮਰਨ, ਤਿਆਗ ਅਤੇ ਪਰਉਪਕਾਰ ਦੇ ਮੁਜੱਸਮੇ ਨਵਾਬ ਕਪੂਰ ਸਿੰਘ ਦੀ ਆਤਮਿਕ ਸ਼ਾਂਤੀ ਲਈ ਅਰਦਾਸ ਕੀਤੀ ਗਈ ਅਤੇ ਜਥੇਦਾਰ ਜੱਸਾ ਸਿੰਘ ਆਹਲੂਵਾਲੀਆ ਨੂੰ ਹਰ ਪੱਖੋਂ ਯੋਗ ਅਤੇ ਨਵਾਬ ਕਪੂਰ ਸਿੰਘ ਦੀ ਭਾਵਨਾਵਾਂ ਤੇ ਸੋਚ ਨੂੰ ਮੁੱਖ ਰੱਖਦਿਆਂ ਖ਼ਾਲਸੇ ਦਾ ਬਾਕਾਇਦਾ ਜਥੇਦਾਰ ਥਾਪਿਆ ਗਿਆ। ਡਾ. ਗੰਡਾ ਸਿੰਘ ਅਨੁਸਾਰ "ਨਵਾਬ ਕਪੂਰ ਸਿੰਘ ਵਾਲਾ 'ਨਵਾਬ' ਦਾ ਖ਼ਿਤਾਬ ਵੀ ਉਨ੍ਹਾਂ ਨੂੰ ਦਿੱਤਾ ਗਿਆ ਤਥਾ ਜਥੇਦਾਰ ਜੱਸਾ ਸਿੰਘ ਆਹਲੂਵਾਲੀਆ ਨੂੰ 'ਸੁਲਤਾਨ-ਉਲ-ਕੌਮ' ਦਾ ਖ਼ਿਤਾਬ ਬਖ਼ਸ਼ਿਆ ਗਿਆ।" ਇਸ ਸਾਰੇ ਲੰਮੇ ਬਿਖੜੇ ਸੰਕਟਮਈ ਸਿੱਖ ਸੰਘਰਸ਼ ਦੇ ਹੋਰਨਾਂ ਅਨੇਕਾਂ ਗੁਣਾਂ, ਵਡਿਆਈਆਂ ਅਤੇ ਵਿਲੱਖਣਤਾਵਾਂ ਤੋਂ ਇਲਾਵਾ ਇਹ ਤੱਥ ਉਭਰ ਕੇ ਸਾਹਮਣੇ ਆਉਂਦਾ ਹੈ ਕਿ ਇਸ

28. ਗਉੜੀ ਸੁਖਮਨੀ ਮ: ੫, ਪੰਨਾ 292.

ਸਾਰੇ ਲੰਮੇ ਸੰਘਰਸ਼ ਦੌਰਾਨ ਖ਼ਾਲਸਾ ਪੰਥ ਦੀ ਰਾਖੀ ਹੇਠ ਆਏ ਹੋਏ ਇਲਾਕਿਆਂ ਵਿਚ ਕਿਸੇ ਵੀ ਗ਼ਰੀਬ ਕਿਰਤੀ ਨੂੰ ਲੁੱਟਿਆ-ਕੁੱਟਿਆ ਨਹੀਂ ਗਿਆ। ਕਿਸੇ ਦਾ ਜਬਰੀ ਧਰਮ ਤਬਦੀਲ ਨਹੀਂ ਕਰਵਾਇਆ ਗਿਆ ਸਗੋਂ ਸਭ ਦੇ ਧਰਮ ਅਤੇ ਧਰਮ ਅਸਥਾਨਾਂ ਦਾ ਅਦਬ ਤੇ ਸਤਿਕਾਰ ਕਾਇਮ ਰੱਖਿਆ ਅਤੇ ਨਾਲ ਹੀ ਕਿਸੇ ਧੀ-ਭੈਣ ਦੀ ਇੱਜ਼ਤ ਨਾਲ ਕਿਸੇ ਵੀ ਵੱਡੇ ਤੋਂ ਵੱਡੇ ਜਾਬਰ ਨੂੰ ਖਿਲਵਾੜ ਨਹੀਂ ਕਰਨ ਦਿੱਤਾ। ਸਗੋਂ ਜਬਰੀ ਉਧਾਲ ਕੇ ਅਤੇ ਚੁੱਕ ਕੇ ਲੈ ਗਈਆਂ ਜਾਂ ਬੰਦੀ ਬਣਾਈਆਂ ਹੋਈਆਂ ਅਨੇਕਾਂ ਹੀ ਭਾਰਤੀ ਬਹੁ-ਬੇਟੀਆਂ ਦੀ ਬੰਦ ਖ਼ਲਾਸੀ ਕਰਵਾ ਕੇ ਉਨ੍ਹਾਂ ਨੂੰ ਪੂਰੀ ਇੱਜ਼ਤ-ਮਾਣ ਨਾਲ ਉਨ੍ਹਾਂ ਦੇ ਮਾਪਿਆਂ ਪਾਸ ਘਰੋਂ-ਘਰੀ ਪਹੁੰਚਾਇਆ ਗਿਆ। ਇਹ ਮਿਸਾਲੀ ਮਾਨਵੀ ਵਰਤਾਰਾ ਖ਼ਾਲਸਾ ਪੰਥ ਦੇ ਸ਼ਾਨਾਮੱਤੇ ਗੁਰਮਤਿ ਸਭਿਆਚਾਰ ਦਾ ਇਕ ਨਰੋਆ, ਨਿਰਾਲਾ ਅਨਿੱਖੜਵਾਂ ਅੰਗ ਰਿਹਾ ਹੈ, ਜੋ ਗੌਰਵ ਅਤੇ ਮਾਣ ਕਰਨ ਯੋਗ ਹੈ। ਇਹ ਖ਼ਾਲਸੇ ਦੀ ਸੂਰਮਗਤੀ ਅਤੇ ਉੱਚੇ-ਸੁੱਚੇ ਆਦਰਸ਼ਕ ਆਚਰਣ ਦਾ ਲਖਾਇਕ ਸੀ।

ਸਤਿਗੁਰਾਂ ਨੇ ਖ਼ਾਲਸੇ ਲਈ ਉੱਚੇ ਆਦਰਸ਼ਕ ਆਚਰਣ ਲਈ ਸਿਧਾਂਤ ਹੀ "ਏਕਾ ਨਾਰੀ ਜਤੀ ਹੋਇ ਪਰਨਾਰੀ ਧੀ ਭੈਣ ਵਖਾਣੈ"[29] ਤਥਾ "ਦੇਖਿ ਪਰਾਈਆਂ ਚੰਗੀਆਂ ਮਾਵਾਂ ਭੈਣਾਂ ਧੀਆਂ ਜਾਣੈ"[30] ਮਿਥਿਆ ਸੀ। ਨਿਸਚੇ ਹੀ ਖ਼ਾਲਸੇ ਲਈ ਆਪਣੇ ਸਤਿਗੁਰਾਂ ਦਾ ਫ਼ੁਰਮਾਨ ਤਥਾ ਹੁਕਮ ਆਪਣੀ ਜਾਨ ਤੋਂ ਵੀ ਪਿਆਰਾ ਅਤੇ ਸਰਬ-ਉੱਚ ਸੀ। ਖ਼ਾਲਸਾ ਜੀ ਲਈ "ਸਤਿਗੁਰ ਬਚਨ ਬਚਨ ਹੈ ਸਤਿਗੁਰ"[31] ਇਕ ਅਨੋਖਾ, ਨਿਰਾਲਾ ਅਤੇ ਵਿਲੱਖਣ ਸਿਧਾਂਤ ਹੈ। ਇਸ ਕਿਰਦਾਰ ਅਤੇ ਆਦਰਸ਼ਕ ਜੀਵਨ ਜੁਗਤ ਦੀ ਹਰ ਕਿਸੇ ਨੂੰ ਹਰ ਸਮੇਂ ਹੀ ਲੋੜੀਂਦੀ ਹੈ ਤਾਂ ਕਿ ਅਸੀਂ ਜਗਤ-ਜਨਨੀ 'ਔਰਤ' ਦਾ ਬਣਦਾ ਸਤਿਕਾਰ ਅਤੇ ਸਨਮਾਨ ਯਕੀਨੀ ਬਣਾ ਸਕੀਏ।



ਅੱਜ ਜਦੋਂ ਅਸੀਂ ਆਪਣੀ ਅਜੋਕੀ ਤਰਸਯੋਗ ਨਿਘਰ ਰਹੀ ਹਾਲਤ ਵੱਲ ਝਾਤੀ ਮਾਰਦੇ ਹਾਂ ਤਾਂ ਕੰਬਣੀ ਛਿੜ ਜਾਂਦੀ ਹੈ। ਜਿਨ੍ਹਾਂ ਅਨੈਤਿਕ ਰਸਤਿਆਂ, ਕਮੀਆਂ ਅਤੇ ਕਮਜ਼ੋਰੀਆਂ ਤੋਂ ਗੁਰੂ ਸਾਹਿਬਾਨ ਨੇ ਸਾਨੂੰ ਵਰਜਿਆ ਸੀ ਅਸੀਂ ਤਾਂ ਗੁਰੂ ਵੱਲੋਂ ਦਰਸਾਏ 'ਨਿਰਮਲ ਪੰਥ' ਤੋਂ ਕੋਰੇ ਅਤੇ ਸੱਖਣੇ ਹੋ ਕੇ ਇਸ ਅਦੁੱਤੀ ਤੇ ਮਹਾਨ ਰਸਤੇ ਤੋਂ ਭਟਕ ਗਏ ਹਾਂ ਅਤੇ ਪਦਾਰਥਵਾਦ, ਨਿਜ-ਪ੍ਰਸਤੀ, ਖ਼ੁਦਗ਼ਰਜ਼ੀ, ਮੋਹ-ਮਾਇਆ ਦੇ ਜਾਲ ਅਤੇ ਹਉਮੈ ਵਿਚ ਬੁਰੀ ਤਰ੍ਹਾਂ ਫਸੇ ਹੋਏ ਹੋਏ ਹੋਣ ਕਰਕੇ ਹਰ ਕਿਸਮ ਦੀਆਂ ਦੁਸ਼ਵਾਰੀਆਂ, ਕਮੀਆਂ ਅਤੇ ਕਮਜ਼ੋਰੀਆਂ ਦਾ ਸ਼ਿਕਾਰ ਹੋ ਰਹੇ ਹਾਂ। ਅਸੀਂ ਸ਼ੁੱਧ ਸੋਨੇ ਦੀ ਪਛਾਣ ਕਰਨ ਦੀ ਥਾਂ ਮੁਲੱਮੇ ਮਗਰ ਅੰਧਾ-ਧੁੰਦ ਭੱਜ ਰਹੇ ਹਾਂ ਜੋ ਕਿ ਕੇਵਲ ਇਕ ਮ੍ਰਿਗ-ਤ੍ਰਿਸ਼ਨਾ ਹੀ ਹੈ। ਦੁਨੀਆਂ ਦੀ ਇਹ ਮਹਾਨ, ਨਿਵੇਕਲੀ, ਨਿਰਾਲੀ ਅਤੇ ਅਦੁੱਤੀ ਕੌਮ ਸਾਰੀਆਂ ਸੰਸਾਰਿਕ ਕਮੀਆਂ ਅਤੇ ਕਮਜ਼ੋਰੀਆਂ ਜਿਹਾ ਕਿ ਦਾਜ-ਦਹੇਜ, ਭ੍ਰਿਸ਼ਟਾਚਾਰ, ਨਸ਼ੇ, ਭਰੂਣ ਹੱਤਿਆ, ਅਸ਼ਲੀਲਤਾ, ਨੰਗੇਜਵਾਦ, ਪੱਛਮੀ ਪ੍ਰਭਾਵ ਵਾਲੇ ਆਚਰਣ, ਕਰਮ-ਕਾਂਡ, ਪਾਖੰਡਵਾਦ, ਡੇਰਾਵਾਦ, ਵਹਿਮਾਂ-ਭਰਮਾਂ ਦਾ ਬੁਰੀ

---

29. ਭਾਈ ਗੁਰਦਾਸ ਜੀ, ਵਾਰ 6, ਪਉੜੀ 8.
30. *ਉਹੀ*, ਵਾਰ 28, ਪਉੜੀ 11.
31. ਕਾਨੜਾ ਮ: ੪, ਪੰਨਾ 1309.

ਤਰ੍ਹਾਂ ਸ਼ਿਕਾਰ ਹੋ ਰਹੀ ਹੈ। ਅਜੇ ਵੀ ਵਕਤ ਹੈ ਕਿ ਅਸੀਂ ਅਸਲੀਅਤ ਨੂੰ ਸਮਝੀਏ, ਆਪਣੇ ਸ਼ਾਨਾਮੱਤੇ ਵਿਰਸੇ, ਸਤਿਗੁਰਾਂ ਵੱਲੋਂ ਬਖ਼ਸ਼ੇ ਮਹਾਨ ਸਿਧਾਂਤ ਫਲਸਫੇ ਅਤੇ ਉੱਚਤਮ ਜੀਵਨ ਜੁਗਤ ਨੂੰ ਅਪਣਾਈਏ ਅਤੇ ਆਪਣੇ ਲਾਮਿਸਾਲ ਵਿਰਸੇ ਦੇ ਸਹੀ ਵਾਰਸ ਬਣੀਏ। ਇਸੇ ਵਿਚ ਹੀ ਕੌਮ ਅਤੇ ਦੇਸ਼ ਦਾ ਭਲਾ ਹੈ। ਲੋੜ ਹੈ ਆਪਣੀ ਨੌਜੁਆਨ ਪੀੜ੍ਹੀ ਸਾਹਮਣੇ ਆਪਣੇ ਕਹਿਣੀ ਤੇ ਕਰਣੀ ਤੇ ਪੂਰਾ ਮਿਸਾਲੀ ਜੀਵਨ ਇਕ ਰੋਲ ਮਾਡਲ ਦੇ ਰੂਪ ਵਿਚ ਪੇਸ਼ ਕਰੀਏ। ਇਹ ਸਾਡਾ ਫ਼ਰਜ਼-ਏ-ਅੱਵਲ ਹੈ। ਵਰਨਾ ਸਰਬਨਾਸ਼ ਯਕੀਨੀ ਹੈ ਅਤੇ ਸੰਸਾਰ ਦੀਆਂ ਅਨੇਕਾਂ ਕੌਮਾਂ, ਜੋ ਆਪਣੇ ਵਿਰਸੇ, ਸਿਧਾਂਤ ਅਤੇ ਸਭਿਆਚਾਰ ਤੋਂ ਟੁੱਟ ਜਾਣ ਕਾਰਨ ਸਫ਼ੇ ਧਰਤੀ ਤੋਂ ਹੀ ਮਿਟ ਗਈਆਂ, ਵਾਂਗ ਸਾਡਾ ਹਸ਼ਰ ਵੀ ਚਿੰਤਾਜਨਕ ਹੀ ਹੈ। ਕਿਸੇ ਸ਼ਾਇਰ ਨੇ ਠੀਕ ਹੀ ਕਿਹਾ ਹੈ: "ਜਿਨ੍ਹਾਂ ਕੌਮਾਂ ਨੂੰ ਆਪਣੇ ਵਿਰਸੇ ਦਾ ਅਹਿਸਾਸ ਨਹੀਂ ਹੁੰਦਾ, ਉਨ੍ਹਾਂ ਕੌਮਾਂ ਦਾ ਕੋਈ ਇਤਿਹਾਸ ਨਹੀਂ ਹੁੰਦਾ।" ਮਸੈਪੋਟੋਮੀਆ ਅਤੇ ਬੈਬੇਲੋਨੀਆਂ ਵਰਗੀਆਂ ਕੌਮਾਂ ਅੱਜ ਸਫ਼ੇ ਧਰਤੀ ਤੋਂ ਹੀ ਮਿਟ ਗਈਆਂ ਹਨ। ਦੁਨੀਆਂ ਦੇ 4200 ਧਰਮਾਂ ਵਿੱਚੋਂ ਅਨੇਕਾਂ ਹੀ ਧਰਮ ਖ਼ਤਮ ਹੋ ਗਏ ਅਤੇ ਉਨ੍ਹਾਂ ਦਾ ਨਾਮੋ-ਨਿਸ਼ਾਨ ਹੀ ਮਿੱਟ ਗਿਆ ਹੈ। ਇਹ ਆਪਣੇ ਵਿਰਸੇ ਤੋਂ ਟੁੱਟੇ ਹੋਏ ਹੋਣ ਦਾ ਹੀ ਹਸ਼ਰ ਹੋਇਆ। ਸਾਨੂੰ ਵੀ ਸਬਕ ਸਿੱਖਣ ਦੀ ਸਖ਼ਤ ਲੋੜ ਹੈ। ਅੱਜ ਦੀ "ਕਬੀਰ ਦੀਨੁ ਗਵਾਇਆ ਦੁਨੀ ਸਿਉ ਦੁਨੀ ਨ ਚਾਲੀ ਸਾਥਿ"[32] ਵਾਲੀ ਇਸ ਬੇ-ਯਕੀਨੀ, ਡਾਵਾਂਡੋਲ ਅਤੇ ਭੰਬਲਭੂਸੇ ਵਾਲੀ ਚਿੰਤਾਜਨਕ ਹਾਲਤ ਵਿੱਚੋਂ ਕੱਢਣ ਲਈ ਮਾਪਿਆਂ, ਅਧਿਆਪਕਾਂ, ਸਾਰੀਆਂ ਸਿੱਖ ਸੰਸਥਾਵਾਂ, ਸੰਪਰਦਾਵਾਂ, ਜਥੇਬੰਦੀਆਂ ਸਗੋਂ ਹਰ ਬਸਰ ਨੂੰ ਸੁਚੇਤ ਅਤੇ ਕਾਰਜਸ਼ੀਲ ਹੋਣਾ ਹੋਵੇਗਾ ਅਤੇ ਹਰ ਇਕ ਨੂੰ ਆਪਣੇ ਪਰਿਵਾਰ ਅੰਦਰ ਜਾਗ੍ਰਿਤੀ ਲਿਆਉਣੀ ਹੋਵੇਗੀ; ਇਸੇ ਵਿਚ ਹੀ ਦੇਸ਼ ਅਤੇ ਕੌਮ ਦਾ ਭਲਾ ਹੈ।



32. ਸਲੋਕ ਕਬੀਰ ਜੀ, ਪੰਨਾ 1365.

# ਸਿੱਖ ਕੌਮ ਦੇ ਮਹਾਨ ਇਨਕਲਾਬੀ ਹੀਰੇ ਪ੍ਰੋ. ਗੁਰਮੁਖ ਸਿੰਘ ਅਤੇ ਗਿਆਨੀ ਦਿੱਤ ਸਿੰਘ

ਸੰਸਾਰ ਇਤਿਹਾਸ ਵਾਚਣ ਤੋਂ ਪਤਾ ਲੱਗਦਾ ਹੈ ਕਿ ਸਮੇਂ-ਸਮੇਂ ਹਰ ਕੌਮ, ਸਮਾਜ ਅਤੇ ਭੂਗੋਲਿਕ ਖਿੱਤੇ ਵਿਚ ਸਮਾਜ ਵਿਚ ਆਈ ਸਰਬ-ਪੱਖੀ ਅਧੋਗਤੀ ਗਿਰਾਵਟ ਅਤੇ ਨਿਘਾਰ ਵਿੱਚੋਂ ਲੋਕਾਂ ਨੂੰ ਸਹੀ ਦਿਸ਼ਾ ਦੇ ਕੇ ਵਰਤਮਾਨ ਦੀਆਂ ਸਮੱਸਿਆਵਾਂ, ਕਮੀਆਂ ਅਤੇ ਕਮਜ਼ੋਰੀਆਂ ਅਤੇ ਉਨ੍ਹਾਂ ਦੇ ਗਰਵ ਕਰਨ ਯੋਗ ਪਿਛੋਕੜ ਭਾਵ ਵੱਡਮੁੱਲੀ ਵਿਰਾਸਤ ਵੱਲ ਲੋਕਾਂ ਦਾ ਧਿਆਨ ਕੇਂਦਰਿਤ ਕਰਕੇ ਉਨ੍ਹਾਂ ਬੁਰਾਈਆਂ, ਕਮੀਆਂ, ਕਮਜ਼ੋਰੀਆਂ ਅਤੇ ਅਵੇਸਲੇਪਣ ਵਿੱਚੋਂ ਕੱਢਣ ਅਤੇ ਉਨ੍ਹਾਂ ਦਾ ਭਵਿੱਖ ਸੰਵਾਰਨ ਹਿਤ ਮਹਾਨ ਵਿਦਵਾਨ, ਕ੍ਰਾਂਤੀਕਾਰੀ ਅਤੇ ਸੰਘਰਸ਼ੀ ਯੋਧੇ ਪੈਦਾ ਹੁੰਦੇ ਰਹੇ ਹਨ। ਜਿਨ੍ਹਾਂ ਨੇ ਆਪਣੀਆਂ ਅਣਥੱਕ ਘਾਲਨਾਵਾਂ, ਅਦੁੱਤੀ ਕੁਰਬਾਨੀਆਂ, ਤਰਕ ਵਿਤਰਕ ਅਤੇ ਤੀਖਣ-ਬੁੱਧੀ ਨਾਲ ਲੋਕਾਂ ਨੂੰ ਨਰਕਮਈ, ਗਿਲਾਨੀ ਭਰੀ ਅਤੇ ਗ਼ੈਰਤ ਤੇ ਅਣਖ ਰਹਿਤ ਜ਼ਿੰਦਗੀ ਵਿੱਚੋਂ ਕੱਢਣ ਅਤੇ ਸਹੀ ਸੇਧ ਦੇਣ ਲਈ ਆਪਣੀਆਂ ਜ਼ਿੰਦਗੀਆਂ ਨੂੰ ਰੋਲ ਮਾਡਲ ਵਜੋਂ ਪੇਸ਼ ਕਰਕੇ ਨਵੇਂ ਯੁੱਗ ਦਾ ਅਰੰਭ ਕੀਤਾ, ਪ੍ਰੰਤੂ ਇਹ ਵੀ ਇਕ ਅਟੱਲ ਸੱਚਾਈ ਅਤੇ ਸਮੇਂ ਦੀ ਤਰਾਸਦੀ ਹੀ ਸਮਝੋ ਕਿ ਸਮੇਂ ਦੇ ਸਮਾਜ ਨੇ ਉਨ੍ਹਾਂ ਮਹਾਨ ਵਿਦਵਾਨਾਂ, ਵਿਚਾਰਵਾਨਾਂ, ਸਮਾਜ ਸੁਧਾਰਕਾਂ, ਕ੍ਰਾਂਤੀਕਾਰੀ ਜਿਉੜਿਆਂ ਦਾ ਡੱਟ ਕੇ ਵਿਰੋਧ ਹੀ ਨਹੀਂ ਕੀਤਾ ਸਗੋਂ ਉਨ੍ਹਾਂ ਨੂੰ ਕਮਲੇ, ਮੂਰਖ, ਬੇਤਾਲੇ, ਕੁਰਾਹੀਏ, ਕੁਰਹਿਤੀਏ, ਸਮਾਜ ਵਿਰੋਧੀ ਅਨਸਰ ਕਹਿ ਕੇ ਖ਼ੂਬ ਜ਼ਲੀਲ ਕੀਤਾ, ਤਰ੍ਹਾਂ ਤਰ੍ਹਾਂ ਦੇ ਤਸੀਹੇ ਵੀ ਦਿੱਤੇ ਅਤੇ ਸਮਾਜ ਤੇ ਕੌਮ ਵਿੱਚੋਂ ਛੇਕ ਵੀ ਦਿੱਤਾ, ਪ੍ਰੰਤੂ ਉਹ ਅਡੋਲ ਆਪਣੇ, ਅਕੀਦੇ, ਸਿਧਾਂਤ ਅਤੇ ਨਿਸ਼ਾਨੇ ਵੱਲ ਵਧਦੇ ਰਹੇ ਅਤੇ ਸਾਰੀਆਂ ਮੁਸ਼ਕਲਾਂ, ਅੜਚਨਾਂ, ਵਿਰੋਧ ਅਤੇ ਜਾਨੀ ਹਮਲਿਆਂ ਦਾ ਪੂਰੀ ਸੰਜੀਦਗੀ, ਸੁਹਿਰਦਤਾ, ਦ੍ਰਿੜ੍ਹਤਾ, ਸਿਦਕਦਿਲੀ, ਦਲੀਲ ਅਤੇ ਤਰਕ ਨਾਲ ਮੁਕਾਬਲਾ ਕਰਦਿਆਂ ਅਤੇ ਕਈ ਕਿਸਮ ਦੇ ਕਸ਼ਟ ਝੱਲਦਿਆਂ ਹੋਇਆਂ ਆਪਣੇ ਮਿਸ਼ਨ ਵਿਚ ਸਫਲ ਹੋਏ ਅਤੇ ਉਨ੍ਹਾਂ ਨੇ ਬੇ-ਲੋੜੇ, ਤਰਕ-ਰਹਿਤ, ਕੱਟੜਵਾਦੀ, ਵਹਿਮਾਂ-ਭਰਮਾਂ ਵਿਚ ਭਰਪੂਰ ਵਿਰੋਧ ਨੂੰ ਬੁਰੀ ਤਰ੍ਹਾਂ ਪਿਛਾੜਿਆ ਅਤੇ ਆਪਣੇ ਨਿਸ਼ਾਨੇ ਵਿਚ ਸਫਲ ਹੋਏ ਭਾਵੇਂ ਕਿ ਉਨ੍ਹਾਂ ਵੱਲੋਂ ਘਾਲੀਆਂ ਹੋਈਆਂ ਮਹਾਨ ਸਮਾਜ ਪੱਖੀ ਘਾਲਨਾਵਾਂ ਨੂੰ ਉਨ੍ਹਾਂ ਦੇ ਪਿੱਛੋਂ ਹੀ ਪ੍ਰਵਾਨਿਆ ਅਤੇ ਸਨਮਾਨਿਆ ਗਿਆ। ਸਾਰੀਆਂ ਕੌਮਾਂ ਦੀ ਇਹੋ ਕਹਾਣੀ ਰਹੀ ਹੈ। ਜਿੱਥੋਂ ਤਕ ਸਿੱਖ ਧਰਮ ਦਾ ਸਬੰਧ ਹੈ ਇਸ ਮਹਾਨ ਨਵੀਨਤਮ, ਸਮੁੱਚੀ ਲੁਕਾਈ ਨੂੰ ਆਪਣੇ ਕਲਾਵੇ ਵਿਚ ਲੈਣ ਵਾਲੇ ਦੋਵੇਂ ਸਮੇਂ ਸਰਬੱਤ ਦਾ ਭਲਾ

ਮੰਗਣ ਵਾਲੇ, ਵਿਗਿਆਨਕ ਅਤੇ ਸੱਚ ਧਰਮ ਨਾਲ ਸੰਬੰਧਤ ਭਾਵੇਂ ਬਾਬਾ ਫ਼ਰੀਦ ਤੋਂ ਲੈ ਕੇ ਨਾਮਦੇਵ ਜੀ, ਰਵਿਦਾਸ ਜੀ, ਕਬੀਰ ਸਾਹਿਬ, ਸੈਣ ਜੀ ਆਦਿ ਮਹਾਨ ਸੰਤ, ਮਹਾਂਪੁਰਸ਼ ਸਨ, ਭਾਵੇਂ ਗੁਰੂ ਸਾਹਿਬਾਨ ਸਨ ਭਾਵੇਂ ਉਨ੍ਹਾਂ ਵੱਲੋਂ ਵਰੋਸਾਏ ਗੁਰਸਿੱਖ ਸਨ, ਉਨ੍ਹਾਂ ਸਾਰਿਆਂ ਨੂੰ ਹੀ ਸਮੇਂ ਦੇ ਰੂੜ੍ਹੀਵਾਦੀ ਕੱਟੜਵਾਦੀ ਪਿਛਾਖੜੀ ਪੁਜਾਰੀਆਂ, ਵਹਿਮਾਂ-ਭਰਮਾਂ ਦੇ ਜਾਲ ਵਿਚ ਗ੍ਰਸੀ ਲੁਕਾਈ, ਜ਼ਾਲਮ ਤੇ ਜਾਬਰ ਰਾਜਸ਼ਕਤੀ ਨਾਲ ਲੋਹਾ ਲੈਣਾ ਪਿਆ ਅਤੇ ਅਸਹਿ ਤੇ ਅਕਹਿ ਜ਼ੁਲਮ ਝੱਲਦਿਆਂ ਲਾਸਾਨੀ ਕੁਰਬਾਨੀਆਂ ਦਿੱਤੀਆਂ, ਪ੍ਰੰਤੂ ਉਹ ਸੱਚ, ਸਿਧਾਂਤ ਅਤੇ ਨਿਸ਼ਾਨੇ ਤੋਂ ਨਾ ਥਿੜਕੇ ਅਤੇ ਅਡੋਲ ਰਹਿੰਦਿਆਂ ਆਪਣੇ ਕੱਟੜ ਸੁਆਰਥੀ ਵਿਰੋਧੀਆਂ ਨੂੰ ਭਾਂਜ ਦਿੱਤੀ। ਇਸੇ ਸੰਦਰਭ ਵਿਚ ਇਸ ਲੇਖ ਵਿਚ 19ਵੀਂ ਸਦੀ ਦੇ ਮਹਾਨ ਵਿਦਵਾਨ, ਚਿੰਤਕ, ਆਲੋਚਕ, ਕ੍ਰਾਂਤੀਕਾਰੀ, ਸੱਚ-ਧਰਮ ਉੱਤੇ ਦ੍ਰਿੜ੍ਹ ਸੰਕਲਪ ਹੋ ਕੇ ਪਹਿਰਾ ਦੇਣ ਵਾਲੇ "ਅਪਨਾ ਬਿਗਾਰਿ ਬਿਰਾਂਨਾ ਸਾਂਢੈ"[1] ਦੇ ਸਿਧਾਂਤ ਦੇ ਧਾਰਨੀ ਅਤੇ ਗੁਰਮਤਿ ਫਲਸਫੇ, ਸਿਧਾਂਤ ਅਤੇ ਨਿਸ਼ਾਨੇ ਪ੍ਰਤੀ ਸੁਹਿਰਦ, ਸੰਜੀਦਾ, ਦ੍ਰਿੜ੍ਹ ਹੀ ਨਹੀਂ ਸਗੋਂ ਪੂਰੀ ਤਰ੍ਹਾਂ ਸਪੱਸ਼ਟ ਪ੍ਰੋ. ਗੁਰਮੁਖ ਸਿੰਘ ਜੀ ਅਤੇ ਗਿਆਨੀ ਦਿੱਤ ਸਿੰਘ ਜੀ, ਜੋ ਸਮਕਾਲੀ ਹੀ ਸਨ, ਬਾਰੇ ਵਿਚਾਰ ਕਰ ਰਹੇ ਹਾਂ। ਸੱਚਮੁੱਚ ਹੀ ਇਹ ਦੋਨੋਂ ਹੀ ਗੁੱਦੜ ਵਿਚ ਲਪੇਟੇ ਲਾਲ ਸਨ, ਹੀਰੇ ਸਨ ਅਤੇ ਕੌਮ ਦੇ ਪੰਥ ਰਤਨ ਸਨ, ਜਿਨ੍ਹਾਂ ਨੂੰ ਤਤਕਾਲੀ ਸਮਾਜ ਅਤੇ ਧਰਮ ਦੇ ਠੇਕੇਦਾਰਾਂ ਨੇ ਪਹਿਚਾਣਿਆ ਨਹੀਂ ਸਗੋਂ ਉਨ੍ਹਾਂ ਦਾ ਸਖ਼ਤ ਵਿਰੋਧ ਵੀ ਕੀਤਾ। ਅੱਜ ਜਦੋਂ ਸਾਡੇ ਸਮਾਜ ਖ਼ਾਸ ਕਰਕੇ ਸਿੱਖ ਸਮਾਜ ਵਿਚ ਸਰਬਪੱਖੀ ਨਿਘਾਰ ਆਇਆ ਹੋਇਆ ਹੈ ਅਤੇ ਅਸੀਂ, "ਜਿਉ ਕੂਕਰੁ ਹਰਕਾਇਆ ਧਾਵੈ ਦਹ ਦਿਸ ਜਾਇ ॥ ਲੋਭੀ ਜੰਤੁ ਨ ਜਾਣਈ ਭਖੁ ਅਭਖੁ ਸਭ ਖਾਇ ॥"[2] ਅਤੇ "ਦੇਸੁ ਕਮਾਵਨ ਧਨ ਜੋਰਨ ਕੀ ਮਨਸਾ ਬੀਚੇ ਨਿਕਸੇ ਸਾਸ ॥"[3] ਅਤੇ "ਕੂੜੁ ਬੋਲਿ ਮੁਰਦਾਰੁ ਖਾਇ ॥ ਅਵਰੀ ਨੋ ਸਮਝਾਵਣਿ ਜਾਇ ॥ ਮੁਠਾ ਆਪਿ ਮੁਹਾਏ ਸਾਥੈ ॥ ਨਾਨਕ ਐਸਾ ਆਗੂ ਜਾਪੈ ॥"[4] ਦੇ ਰਾਹ ਅੰਨ੍ਹੇਵਾਹ ਤੁਰੇ ਜਾ ਰਹੇ ਹਾਂ। ਆਪਣੇ ਵਿਲੱਖਣ ਸਰੂਪ, ਅਦੁੱਤੀ ਸਿਧਾਂਤ ਅਤੇ ਲਾਸਾਨੀ ਵਿਰਸੇ ਨੂੰ ਤਿਲਾਂਜਲੀ ਦੇ ਰਹੇ ਹਾਂ। ਅੰਮ੍ਰਿਤ ਦੀ ਥਾਂ ਬਿਖ ਇਕੱਤਰ ਕਰਨ "ਅੰਮ੍ਰਿਤ ਛਾਡਿ ਬਿਖੈ ਬਿਖ ਖਾਹੀ"[5] ਲਈ ਅੰਨ੍ਹੇਵਾਹ ਦੌੜ ਰਹੇ ਹਾਂ। ਬੱਸ! ਨਿਸ਼ਾਨਾ ਇੱਕੋ ਹੀ, ਹਰ ਚੰਗੇ-ਮਾੜੇ, ਗ਼ੈਰ-ਮਨੁੱਖੀ ਅਤੇ ਅਨੈਤਿਕ ਤਰੀਕੇ ਨਾਲ ਵੱਧ ਤੋਂ ਵੱਧ ਧਨ, ਧਰਤੀ ਅਤੇ ਰਾਜਸ਼ਕਤੀ ਪ੍ਰਾਪਤ ਕਰਨ ਦੀ ਹੋੜ ਵਿਚ ਲੱਗੇ ਹੋਏ ਹਾਂ ਅਤੇ ਸਾਡੀ ਹਾਲਤ "ਬਿਨਾ ਸੰਤੋਖ ਨਹੀ ਕੋਊ ਰਾਜੈ"[6] ਵਾਲੀ ਬਣੀ ਹੋਈ ਹੈ, ਉਸ ਸਮੇਂ ਉਨ੍ਹਾਂ ਮਹਾਨ ਇਨਕਲਾਬੀ ਰੂਹਾਂ, ਸੰਘਰਸ਼ੀ ਯੋਧਿਆਂ ਅਤੇ ਵਿਦਵਤਾ ਦੀ ਖੜਗ ਨਾਲ ਲੈਸ ਕੌਮੀ ਹੀਰਿਆਂ ਦੀ ਮਿਸਾਲੀ ਜ਼ਿੰਦਗੀ ਨੂੰ ਵਾਚਣ, ਸਮਝਣ ਅਤੇ



---

1. ਗੋਂਡ ਰਵਿਦਾਸ ਜੀ, ਪੰਨਾ 875 .
2. ਸਿਰੀਰਾਗੁ ਮ: ੫, ਪੰਨਾ 50.
3. ਗੂਜਰੀ ਮ: ੫, ਪੰਨਾ 496.
4. ਵਾਰ ਮਾਝ ਮ: ੧, ਪੰਨਾ 139.
5. ਸਵਈਏ ਮਹਲੇ ਚਉਥੇ ਕੇ ੪, ਪੰਨਾ 1406.
6. ਗਉੜੀ ਸੁਖਮਨੀ ਮ: ੫, ਪੰਨਾ 279.

ਉਨ੍ਹਾਂ ਨੂੰ ਆਪਣਾ ਰੋਲ-ਮਾਡਲ ਅਤੇ ਰਾਹ-ਦਸੇਰਾ ਸਮਝ ਕੇ ਉਨ੍ਹਾਂ ਵੱਲੋਂ ਦਿਖਾਏ ਰਸਤੇ ਉੱਤੇ ਚੱਲਣ ਦੀ ਲੋੜ ਹੈ।

ਵਿਚਾਰਧਾਰਕ ਵਿਰੋਧੀਆਂ ਨੇ ਤਾਂ ਵਿਰੋਧ ਕਰਨਾ ਹੀ ਹੁੰਦਾ ਹੈ ਪ੍ਰੰਤੂ ਉਨ੍ਹਾਂ ਦੀਆਂ ਆਪਣੀਆਂ ਹੀ ਸਮਕਾਲੀ ਧਾਰਮਿਕ ਹਸਤੀਆਂ, ਪੁਜਾਰੀਆਂ ਅਤੇ ਲੇਖਕਾਂ ਨੇ ਅਤੇ ਉਨ੍ਹਾਂ ਦੇ ਪ੍ਰਲੋਕ ਗਮਨ ਉਪਰੰਤ ਵੀ ਸਿੱਖ ਕੌਮ ਦੀਆਂ ਵੱਖ-ਵੱਖ ਸਮਾਜਿਕ, ਧਾਰਮਿਕ ਅਤੇ ਸਾਹਿੱਤਕ ਸੰਸਥਾਵਾਂ ਵੱਲੋਂ ਵੀ ਸਾਰੇ ਸਮਿਆਂ ਦੇ ਉੱਚ ਕੋਟੀ ਦੇ ਇਨ੍ਹਾਂ ਵਿਦਵਾਨਾਂ, ਤਰਕਸ਼ੀਲਾਂ, ਦ੍ਰਿੜ੍ਹ ਸੰਕਲਪ ਅਤੇ ਰੋਸ਼ਨ ਦਿਮਾਗ਼ ਸ਼ਖ਼ਸੀਅਤਾਂ ਪ੍ਰੋ. ਗੁਰਮੁਖ ਸਿੰਘ ਜੀ ਅਤੇ ਗਿਆਨੀ ਦਿਤ ਸਿੰਘ ਜੀ ਹੁਰਾਂ ਨੂੰ ਬਣਦਾ ਸਨਮਾਨ ਨਹੀਂ ਦਿੱਤਾ ਗਿਆ। ਇਨ੍ਹਾਂ ਕਾਰਨਾਂ ਕਰਕੇ ਹੀ ਕੌਮੀ ਜ਼ਿੰਦਗੀ 'ਵਕਤੋਂ ਚੁੱਕੀ ਡੂਮਣੀ ਗਾਵੇ ਆਲ ਪਤਾਲ' ਵਾਲੀ ਹੋ ਜਾਂਦੀ ਹੈ। ਇਨ੍ਹਾਂ ਸਾਰੇ ਹਾਲਾਤ ਨੂੰ ਮੁੱਖ ਰੱਖਦਿਆਂ ਲੇਖਕ ਨੇ ਆਪਣੇ ਪ੍ਰਧਾਨਗੀ ਕਾਰਜਕਾਲ ਸਮੇਂ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਸ੍ਰੀ ਅੰਮ੍ਰਿਤਸਰ ਸਾਹਿਬ ਦੀ ਅੰਤ੍ਰਿੰਗ ਕਮੇਟੀ ਵੱਲੋਂ 21 ਅਪ੍ਰੈਲ, 2002 ਈ. ਨੂੰ, ਜਿਸ ਦਿਨ ਕੁਦਰਤੀ ਹੀ ਗਿਆਨੀ ਦਿੱਤ ਸਿੰਘ ਜੀ ਦਾ ਜਨਮ ਦਿਨ ਸੀ, ਫ਼ੈਸਲਾ ਕੀਤਾ ਗਿਆ ਕਿ ਇਨ੍ਹਾਂ ਦੋਹਾਂ ਸ਼ਖ਼ਸੀਅਤਾਂ ਦੇ ਜੀਵਨ, ਰਚਨਾ, ਘਾਲਣਾ ਅਤੇ ਸ਼ਖ਼ਸੀਅਤ ਬਾਰੇ ਹਰ ਸਾਲ ਗਿਆਨੀ ਦਿੱਤ ਸਿੰਘ ਜੀ ਦੇ ਪ੍ਰਲੋਕ ਗਮਨ ਦਿਨ 06 ਸਤੰਬਰ ਨੂੰ ਸੈਮੀਨਾਰ ਜਾਂ ਇਸ ਤਰ੍ਹਾਂ ਦੇ ਹੀ ਹੋਰ ਧਾਰਮਿਕ ਤੇ ਸਾਹਿੱਤਕ ਸਮਾਗਮ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵੱਲੋਂ ਕਰਵਾਏ ਜਾਣਗੇ ਤਾਂ ਜੋ ਇਨ੍ਹਾਂ ਸ਼ਖ਼ਸੀਅਤਾਂ ਦੇ ਸਮੇਂ ਤੋਂ ਵੀ ਵੱਧ ਬਦਤਰ ਹੋ ਰਹੇ ਸਿੱਖ ਕੌਮ ਦੇ ਅਜੋਕੇ ਹਾਲਾਤ ਸਮੇਂ ਸਿੱਖ ਕੌਮ ਨੂੰ ਹਲੂਣਾ ਦਿੱਤਾ ਜਾਵੇ। ਘੇਸਲ ਵੱਟੀ ਬੈਠੀ ਕੌਮ ਨੂੰ ਅਤੇ ਮਾਇਆ ਅਤੇ ਰਾਜ ਸ਼ਕਤੀ ਦੀ ਹੋੜ ਤੇ ਦੌੜ ਵਿਚ ਲੱਗੇ ਰਸਾਤਲ ਵੱਲ ਜਾਂਦੇ ਸਿੱਖ ਸਮਾਜ ਨੂੰ ਆਪਣੀਆਂ ਜੜ੍ਹਾਂ ਨਾਲ ਜੁੜਨ ਅਤੇ ਆਪਣੇ ਲਾਸਾਨੀ ਕੌਮੀ ਵਿਰਸੇ ਸੰਬੰਧੀ ਜਾਗਰੂਕ ਕੀਤਾ ਜਾ ਸਕੇ ਅਤੇ ਉਨ੍ਹਾਂ ਦਾ ਮੁੱਖ ਨਸ਼ਿਆਂ, ਨੰਗੇਜਵਾਦ, ਭਰੂਣ ਹੱਤਿਆ, ਭ੍ਰਿਸ਼ਟਾਚਾਰ, ਪਤਿਤਪੁਣੇ, ਕਾਮ ਅਤੇ ਕਰੋਧ ਵਰਗੀਆਂ ਮਾਰੂ ਰੁਚੀਆਂ ਵਲੋਂ ਮੋੜ ਕੇ ਉਨ੍ਹਾਂ ਨੂੰ ਆਪਣੇ ਲਾਸਾਨੀ ਵਿਰਸੇ ਦਾ ਅਹਿਸਾਸ ਕਰਵਾਇਆ ਜਾ ਸਕੇ ਤਾਂ ਜੋ ਸੰਸਾਰ ਅੰਦਰ ਸਾਡਾ ਮਾਣ, ਸਨਮਾਨ, ਅੱਡਰੀ ਹਸਤੀ, ਅਜਿੱਤ ਸ਼ਕਤੀ, ਵਿਲੱਖਣ ਸਿਧਾਂਤ ਅਤੇ ਨਿਆਰਾ ਸਰੂਪ ਪੁਨਰ ਸੁਰਜੀਤ ਹੋ ਸਕੇ, ਇਨ੍ਹਾਂ ਸ਼ਖ਼ਸੀਅਤਾਂ ਦੀ ਯਾਦ ਵਿਚ 'ਗਿਆਨੀ ਦਿੱਤ ਸਿੰਘ ਐਵਾਰਡ' ਵੀ ਸਥਾਪਤ ਕੀਤਾ ਗਿਆ ਸੀ, ਜੋ ਹਰ ਸਾਲ ਸੈਮੀਨਾਰ/ਸਮਾਗਮ ਸਮੇਂ ਇਕ ਉੱਚ ਕੋਟੀ ਦੇ ਸਿੱਖ ਵਿਦਵਾਨ ਨੂੰ ਦੇ ਕੇ ਉਨ੍ਹਾਂ ਰਾਹੀਂ ਇਨ੍ਹਾਂ ਮਹਾਨ ਸ਼ਖ਼ਸੀਅਤਾਂ ਦਾ ਸਨਮਾਨ ਕੀਤਾ ਜਾ ਸਕੇ। ਇਸ ਫ਼ੈਸਲੇ ਅਧੀਨ ਲੇਖਕ ਦੇ ਪ੍ਰਧਾਨਗੀ ਕਾਰਜਕਾਲ ਵਿਚ ਪਹਿਲਾ ਸੈਮੀਨਾਰ ਮਾਤਾ ਗੁਜਰੀ ਕਾਲਜ ਸ੍ਰੀ ਫ਼ਤਹਿਗੜ੍ਹ ਸਾਹਿਬ ਵਿਖੇ 6 ਸਤੰਬਰ 2002 ਈ. ਨੂੰ ਕਰਵਾਇਆ ਸੀ ਅਤੇ ਪ੍ਰੋ. ਹਰਿੰਦਰ ਸਿੰਘ ਮਹਿਬੂਬ ਅਤੇ ਦੂਸਰੇ ਸਾਲ ਦੀਵਾਨ ਟੋਡਰ ਮੱਲ ਹਾਲ, ਸ੍ਰੀ ਫ਼ਤਹਿਗੜ੍ਹ ਸਾਹਿਬ ਵਿਖੇ 16 ਅਕਤੂਬਰ 2002 ਈ. ਨੂੰ ਕੀਤਾ ਗਿਆ ਅਤੇ ਪੰਜਾਬੀ ਯੂਨੀਵਰਸਿਟੀ ਦੇ ਐਂਥਰੋਪਾਲੋਜੀ ਦੇ ਪ੍ਰੋਫ਼ੈਸਰ ਡਾ. ਹਰਕੀਰਤ ਸਿੰਘ ਨੂੰ ਦਿੱਤਾ ਗਿਆ

ਸੀ। ਪ੍ਰੰਤੂ 20 ਜੁਲਾਈ 2003 ਨੂੰ ਲੇਖਕ ਦੇ ਪ੍ਰਧਾਨਗੀ ਪਦ ਨੂੰ ਤਿਆਗ ਦੇਣ ਉਪਰੰਤ ਇਹ ਸਾਰਾ ਸਿਲਸਿਲਾ ਬੰਦ ਹੀ ਕਰ ਦਿੱਤਾ ਗਿਆ। ਲੇਖਕ ਸ੍ਰੀ ਫ਼ਤਹਿਗੜ੍ਹ ਸਾਹਿਬ ਵਿਖੇ ਪ੍ਰੋ. ਗੁਰਮੁਖ ਸਿੰਘ ਜੀ ਦੀ ਯਾਦ ਵਿਚ ਇਕ 'ਇਕੱਤਰਤਾ ਘਰ' ਬਣਾਇਆ ਜਿਥੇ ਬੈਠ ਕੇ "ਹੋਇ ਇਕਤ੍ਰ ਮਿਲਹੁ ਮੇਰੇ ਭਾਈ ਦੁਬਿਧਾ ਦੂਰ ਕਰਹੁ ਲਿਵ ਲਾਇ"[7] ਅਨੁਸਾਰ ਗੁਰਮਤਿ ਵਿਚਾਰਾਂ ਹੋ ਸਕਣ ਅਤੇ ਕੌਮੀ ਮਸਲੇ ਵਿਚਾਰੇ ਜਾ ਸਕਣ।

ਇਹ ਸਾਡੀ ਕੌਮੀ ਤਰਾਸਦੀ ਹੀ ਸਮਝੋ ਕਿ ਅਸੀਂ ਵੱਖ-ਵੱਖ ਖੇਤਰਾਂ ਵਿਚ ਨਾਮਣਾ ਖੱਟਣ ਵਾਲੇ ਆਪਣੇ ਅਦੁੱਤੀ, ਲਾਸਾਨੀ ਅਤੇ ਮਹਾਨ ਕੌਮੀ ਹੀਰਿਆਂ ਨੂੰ ਵਿਸਾਰਦੇ ਰਹੇ ਹਾਂ ਸਗੋਂ ਰਾਜਨੀਤਕ ਕਾਰਨਾਂ ਕਰਕੇ ਉਨ੍ਹਾਂ ਲੋਕਾਂ ਨੂੰ ਨਿਵਾਜਦੇ, ਸਤਿਕਾਰਦੇ ਅਤੇ ਸਨਮਾਨਦੇ ਰਹੇ ਹਾਂ ਜਿਨ੍ਹਾਂ ਨੇ ਕੌਮ ਦਾ ਲਾਭ ਘੱਟ ਪ੍ਰੰਤੂ ਆਪਣੀ ਨਿਜ-ਪ੍ਰਸਤੀ ਤੇ ਨਿਜ-ਹਸਤੀ ਲਈ ਕੌਮ ਦਾ ਬਹੁਤ ਵੱਡਾ ਨੁਕਸਾਨ ਕੀਤਾ। ਇਸ ਲੇਖ ਵਿਚ ਪ੍ਰੋ. ਗੁਰਮੁਖ ਸਿੰਘ ਜੀ ਅਤੇ ਗਿਆਨੀ ਦਿੱਤ ਸਿੰਘ ਜੀ ਦੇ ਜੀਵਨ, ਰਚਨਾ, ਘਾਲਣਾ ਅਤੇ ਇਨ੍ਹਾਂ ਵਿੱਚੋਂ ਉਭਰੀ ਉਨ੍ਹਾਂ ਦੀ ਸ਼ਖ਼ਸੀਅਤ ਬਾਰੇ ਸੰਖੇਪ ਰੂਪ ਵਿਚ ਵਿਚਾਰ ਕਰਨ ਦਾ ਤੁੱਛ ਜਿਹਾ ਯਤਨ ਕਰ ਰਹੇ ਹਾਂ। ਆਸ ਕਰਦੇ ਹਾਂ ਕਿ ਸਾਡੇ ਅਜੋਕੇ ਪ੍ਰਤਿਸ਼ਟ ਵਿਦਵਾਨ ਜਿਨ੍ਹਾਂ ਅੰਦਰ ਸਿੱਖੀ ਦੀ ਚਿਣਗ ਹੈ, ਸੱਚ ਨੂੰ ਪਹਿਚਾਣਨ ਦੀ ਸੋਝੀ ਹੈ ਅਤੇ ਜਿਨ੍ਹਾਂ ਨੂੰ ਆਪਣੇ ਲਾਸਾਨੀ ਅਤੇ ਅਦੁੱਤੀ ਵਿਰਸੇ ਨੂੰ ਸਦਜੀਵਤ ਕਰਨ ਦਾ ਚਾਅ ਹੈ, ਉਹ ਇਨ੍ਹਾਂ ਦੋਹਾਂ ਸ਼ਖ਼ਸੀਅਤਾਂ ਬਾਰੇ ਦੀਰਘ ਖੋਜ ਕਰ ਕੇ ਲੋਕਾਂ ਸਾਹਮਣੇ ਉਨ੍ਹਾਂ ਦੇ ਜੀਵਨ ਉੱਤੇ ਝਾਤ ਪੁਆਉਣ ਦੀ ਖੇਚਲ ਕਰ ਕੇ ਕੌਮੀ ਸੇਵਾ ਕਰਨਗੇ। ਇਹੋ ਹੀ ਉਨ੍ਹਾਂ ਮਹਾਨ ਕ੍ਰਾਂਤੀਕਾਰੀ ਵਿਦਵਾਨਾਂ ਨੂੰ ਸੱਚੀ ਸ਼ਰਧਾਂਜਲੀ ਹੋਵੇਗੀ ਅਤੇ ਇਹੋ ਹੀ ਕੌਮ ਦੇ ਭਲੇ ਵਿਚ ਹੋਵੇਗਾ।



ਗਿਆਨੀ ਦਿੱਤ ਸਿੰਘ ਜੀ, ਜਿਨ੍ਹਾਂ ਦਾ ਬਚਪਨ ਦਾ ਨਾਮ ਦਿੱਤ ਰਾਮ ਸੀ, ਮਾਤਾ ਰਾਮ ਕੌਰ ਦੀ ਕੁੱਖੋਂ ਸਾਧੂ ਬਿਰਤੀ ਦੇ ਮਾਲਕ ਭਾਈ ਦੀਵਾਨ ਸਿੰਘ ਜੀ ਦੇ ਗ੍ਰਹਿ ਪਿੰਡ ਕਲੌੜ, ਜ਼ਿਲ੍ਹਾ ਸ੍ਰੀ ਫ਼ਤਹਿਗੜ੍ਹ ਸਾਹਿਬ (ਜੋ ਉਸ ਸਮੇਂ ਰਿਆਸਤ ਪਟਿਆਲਾ ਦਾ ਪਿੰਡ ਸੀ) ਵਿਖੇ 21 ਅਪ੍ਰੈਲ, 1850 ਈ. ਨੂੰ ਹੋਇਆ। ਕਿੱਤੇ ਵਜੋਂ ਕੱਪੜਾ ਬੁਣਨ ਦਾ ਕੰਮ ਕਰਨ ਵਾਲੇ ਕਿਰਤੀ ਪਿਤਾ ਜੀ ਦੇ ਸਾਧੂ ਸੁਭਾਅ ਹੋਣ ਕਾਰਨ ਸਮੇਂ ਦੇ ਸਾਧੂਆਂ-ਸੰਤਾਂ ਦਾ ਘਰ ਆਉਣਾ ਜਾਣਾ ਬਣਿਆ ਰਹਿੰਦਾ ਸੀ। ਜਿਸ ਤਰ੍ਹਾਂ ਕਿ ਭਗਤ ਸੈਣ ਜੀ ਦੇ ਘਰ ਹਮੇਸ਼ਾ ਹੀ ਸਾਧੂਆਂ/ਸੰਤਾਂ/ਮਹਾਂਪੁਰਸ਼ਾਂ ਦੀ ਆਵਾਜਾਈ ਬਣੀ ਰਹਿੰਦੀ ਸੀ। ਬੱਚਾ ਜਿਥੇ ਆਪਣੀ ਮਾਤਾ ਜੀ ਦੀ ਕੁੱਖ ਅੰਦਰ ਅਤੇ ਉਸ ਦੀ ਗੋਦ ਵਿਚ ਬਹੁਤ ਕੁਝ ਗ੍ਰਹਿਣ ਕਰਦਾ ਹੈ ਅਤੇ ਉਪਰੰਤ ਆਪਣੇ ਪਿਤਾ ਅਤੇ ਘਰ-ਪਰਿਵਾਰ ਦੇ ਹੋਰ ਜੀਆਂ ਤੋਂ ਵੀ ਬਹੁਤ ਕੁਝ ਸੁਤੇਸਿਧ ਗ੍ਰਹਿਣ ਕਰਦਾ ਰਹਿੰਦਾ ਹੈ, ਉਸੇ ਤਰ੍ਹਾਂ ਉਹ ਘਰ ਅੰਦਰ ਆਉਣ ਜਾਣ ਵਾਲਿਆਂ ਤੋਂ ਵੀ ਹਰ ਸਮੇਂ ਪ੍ਰਭਾਵਿਤ ਹੁੰਦਾ ਰਹਿੰਦਾ ਹੈ ਅਤੇ ਉਸ ਦੀ ਸ਼ਖ਼ਸੀਅਤ-ਸੋਚ ਅਤੇ ਵਿਚਾਰ ਉਸੇ ਤਰ੍ਹਾਂ ਦੇ ਹੀ ਬਣ ਜਾਂਦੇ ਹਨ। ਇਹੋ ਕਾਰਨ ਸੀ ਕਿ ਬਾਲਕ ਦਿੱਤ ਰਾਮ ਵੀ ਸਾਧੂ ਸੁਭਾਅ, ਸੇਵਾ,

7. ਬਸੰਤੁ ਮ: ੫, ਪੰਨਾ 1185.

ਸਿਮਰਨ ਅਤੇ ਹਲੀਮੀ ਵਿਹਾਰ ਵਾਲੇ ਬਣ ਗਏ। ਮੁੱਢਲੀ ਸਿੱਖਿਆ ਦਾ ਸਰੋਤ ਇਹੋ ਘਰ-ਪਰਿਵਾਰ ਅਤੇ ਘਰ ਅੰਦਰ ਆਉਣ ਵਾਲੇ ਸਾਧੂ-ਸੰਤ ਹੀ ਸਨ। ਘਰ ਵਿਚ ਗ਼ਰੀਬੀ ਅੰਤਾਂ ਦੀ ਸੀ। ਪਿਤਾ ਜੀ ਨੇ ਬਾਲਕ ਦਾ ਸੁਭਾਅ ਵੇਖਦਿਆਂ ਉਨ੍ਹਾਂ ਨੂੰ ਆਤਮ-ਗਿਆਨ ਤਥਾ ਬ੍ਰਹਮ ਗਿਆਨ ਦੀ ਪ੍ਰਾਪਤੀ ਲਈ ਬ੍ਰਹਿਮੰਡ ਭ੍ਰਮਣ ਲਈ ਵਿਦਾ ਕਰ ਦਿੱਤਾ। ਤੀਖਣ ਬੁੱਧੀ ਵਾਲੇ ਅਤੇ ਆਤਮਾ ਅੰਦਰ ਧੁਰੋਂ ਹੀ ਅਕਾਲ ਜੋਤਿ ਪ੍ਰਚੰਡ ਹੋਣ ਕਰਕੇ ਵੱਖ-ਵੱਖ ਭੇਖਾਂ ਦੇ ਸਾਧੂਆਂ, ਸੰਤਾਂ, ਫ਼ਕੀਰਾਂ ਅਤੇ ਡੇਰਿਆਂ ਦਾ ਭ੍ਰਮਣ ਕੀਤਾ ਅਤੇ ਪੰਜਾਬੀ, ਹਿੰਦੀ, ਉਰਦੂ ਅਤੇ ਸੰਸਕ੍ਰਿਤ ਭਾਸ਼ਾਵਾਂ ਦਾ ਗਿਆਨ ਪ੍ਰਾਪਤ ਕਰ ਲਿਆ। ਵੱਖ-ਵੱਖ ਧਾਰਮਿਕ ਗ੍ਰੰਥਾਂ ਦਾ ਗਹਿਰ-ਗੰਭੀਰ ਅਧਿਅਨ ਕੀਤਾ।

ਮਨੁੱਖੀ ਮਨ ਅਤਿ ਸੂਖਮ, ਚੰਚਲ ਹੋਣ ਦੇ ਨਾਲ-ਨਾਲ ਹਰ ਚੰਗੀ-ਮਾੜੀ ਸੰਗਤ ਦਾ ਝੱਟਪੱਟ ਪ੍ਰਭਾਵ ਕਬੂਲਣ, ਖਿਨ ਵਿਚ ਅਤਿ ਕਮਜ਼ੋਰ ਅਤੇ ਖਿਨ ਵਿਚ ਅਤਿ ਬਲਵਾਨ ਮਹਿਸੂਸ ਕਰਨ, ਅਤਿ ਕਰੋਧ ਵਾਲਾ, ਸਿਰੇ ਦੀ ਨਿਮਰਤਾ ਵਾਲਾ, ਸੇਵਾ ਤੇ ਸਿਮਰਨ ਵਿਚ ਲੀਨ ਹੋਣ ਵਾਲਾ, ਜਾਬਰ ਤੇ ਜ਼ਾਲਮ ਹੋਣ ਵਾਲਾ ਭਾਵ ਵੱਖ-ਵੱਖ ਸਮੇਂ ਵੱਖ-ਵੱਖ ਰੰਗਾਂ ਵਾਲਾ ਹੁੰਦਾ ਹੈ। "ਜੈਸੀ ਸੰਗਤ ਤੈਸੀ ਰੰਗਤ" ਅਨੁਸਾਰ ਬਾਲਕ ਦਿੱਤ ਰਾਮ ਵੱਖ-ਵੱਖ ਧਰਮਾਂ, ਮਤਾਂ-ਮਤਾਂਤਰਾਂ ਦੇ ਅਸਥਾਨਾਂ ਉੱਤੇ ਜਾਣ ਕਰ ਕੇ ਉਨ੍ਹਾਂ ਦਾ ਪ੍ਰਭਾਵ ਕਬੂਲਦੇ ਰਹੇ, ਪ੍ਰੰਤੂ ਉਨ੍ਹਾਂ ਦੀ ਸੱਚ ਦੀ ਪ੍ਰਾਪਤੀ ਦੀ ਭੁੱਖ ਪੂਰੀ ਨਹੀਂ ਸੀ ਹੋ ਰਹੀ ਅਤੇ ਉਹ ਸੱਚ ਦੀ ਭਾਲ ਵਿਚ ਹੋਰ ਅੱਗੇ ਤੁਰਨ ਲਈ ਕਾਰਜਸ਼ੀਲ ਰਹੇ। ਨਿਰਮਲੇ ਸੰਤਾਂ ਦੇ ਅਸਥਾਨ ਉੱਤੇ ਕਾਫ਼ੀ ਸਮਾਂ ਬਤੀਤ ਕੀਤਾ ਅਤੇ ਉਨ੍ਹਾਂ ਪਾਸੋਂ ਕਾਫ਼ੀ ਗਿਆਨ ਪ੍ਰਾਪਤ ਕੀਤਾ ਪ੍ਰੰਤੂ ਤ੍ਰਿਪਤੀ ਨਾ ਹੋਈ ਅਤੇ ਫਿਰ ਸਮੇਂ ਦੇ ਮਸ਼ਹੂਰ ਮੱਤ 'ਗੁਲਾਬਦਾਸੀ' ਡੇਰੇ ਉੱਤੇ ਪਹੁੰਚ ਗਏ। ਉਨ੍ਹਾਂ ਦਾ ਇਤਨਾ ਪ੍ਰਭਾਵ ਕਬੂਲਿਆ ਕਿ ਉਥੇ ਆਪ ਵੀ ਫ਼ਕੀਰੀ ਧਾਰਨ ਕਰ ਲਈ ਅਤੇ ਉਨ੍ਹਾਂ ਦੇ ਮੱਤ ਦਾ ਪ੍ਰਚਾਰ ਕਰਦਿਆਂ ਗੁਲਾਬ ਦਾਸੀਆਂ ਅੰਦਰ ਪੂਰਾ ਮਾਣ-ਸਨਮਾਨ ਪ੍ਰਾਪਤ ਕਰ ਲਿਆ ਅਤੇ ਉਨ੍ਹਾਂ ਦੇ ਪ੍ਰਚਾਰਕ ਹੀ ਬਣ ਗਏ ਅਤੇ ਲੋਕ ਵੀ ਉਨ੍ਹਾਂ ਦੇ ਲਿਬਾਸ ਅਤੇ ਭੇਖ ਕਾਰਨ ਉਨ੍ਹਾਂ ਅੱਗੇ ਨਤਮਸਤਕ ਹੋਣ ਲੱਗ ਪਏ। ਅੰਧਕਾਰ ਅਤੇ ਅਗਿਆਨਤਾ ਵਿਚ ਵਿਚਰ ਰਹੇ ਸੰਸਾਰ ਦਾ ਸੁਭਾਅ ਹੈ ਕਿ ਉਹ ਅਜਿਹੇ ਭੇਖਧਾਰੀ ਲੋਕਾਂ ਦੀ ਸ਼ਿਕਸ਼ਾ (ਸਿੱਖਿਆ) ਸੁਣ ਕੇ ਅਤੇ ਉਨ੍ਹਾਂ ਦਾ ਬਾਹਰਮੁਖੀ ਵਿਖਾਵਾ ਵੇਖ ਕੇ ਹਰ ਇਕ ਨੂੰ 'ਗੁਰੂ' ਹੀ ਮੰਨਣ ਲੱਗ ਪੈਂਦੇ ਹਨ। ਅਜਿਹਾ ਡੇਰਾਵਾਦ ਅਤੇ ਗੁਰੂ ਡੰਮ੍ਹ ਅੱਜ ਸਾਵਣ ਦੀਆਂ ਖੁੰਬਾਂ ਵਾਂਗ ਖ਼ੂਬ ਵੱਧ-ਫੁੱਲ ਰਿਹਾ ਹੈ। ਪ੍ਰੰਤੂ ਗੁਰੂ ਤਾਂ ਤੁਹਾਡੇ ਅੰਦਰਲੇ ਅਗਿਆਨਤਾ ਦੇ ਅੰਧੇਰੇ ਨੂੰ ਮਿਟਾ ਕੇ ਧੁਰ ਅੰਤਰ-ਆਤਮੇ ਗਿਆਨ ਜੋਤਿ ਪ੍ਰਚੰਡ ਕਰਨ ਵਾਲੀ ਸ਼ਖ਼ਸੀਅਤ ਨੂੰ ਹੀ ਕਿਹਾ ਜਾਂਦਾ ਹੈ, ਸਤਿਗੁਰੂ ਜੀ ਇਉਂ ਫੁਰਮਾਉਂਦੇ ਹਨ :

**ਅਗਿਆਨੁ ਅੰਧੇਰਾ ਕਟਿਆ ਗੁਰ ਗਿਆਨੁ ਪ੍ਰਚੰਡੁ ਬਲਾਇਆ॥**

*(ਸਿਰੀਰਾਗੁ ਮ: 8, ਪੰਨਾ 78)*

ਤਥਾ :

**ਸਤਿ ਪੁਰਖੁ ਜਿਨਿ ਜਾਨਿਆ ਸਤਿਗੁਰੁ ਤਿਸ ਕਾ ਨਾਉ॥**

*(ਗਉੜੀ ਸੁਖਮਨੀ ਮ: ੫, ਪੰਨਾ 286)*

ਪ੍ਰੰਤੂ ਇਥੇ ਵੀ ਜਵਾਨੀ ਵਿਚ ਪੈਰ ਧਰਨ ਵਾਲੇ ਭਾਈ ਦਿਤ ਰਾਮ ਨੂੰ ਇਨ੍ਹਾਂ ਡੇਰਿਆਂ ਅਤੇ ਅਸਥਾਨਾਂ ਤੋਂ ਆਤਮਕ ਸੰਤੁਸ਼ਟੀ ਨਾ ਮਿਲੀ, ਕਿਉਂਕਿ ਕੱਚਾ ਗੁਰੂ ਤਾਂ ਸੱਚ ਦੇ ਪੱਲੇ ਲਾ ਹੀ ਨਹੀਂ ਸਕਦਾ ਅਤੇ ਉਹ ਤਾਂ ਸੱਸੀ ਦੇ ਕੱਚੇ ਘੜੇ ਵਾਂਗ ਅੱਧ ਵਿਚਕਾਰ ਆਪ ਤਾਂ ਡੁੱਬਦਾ ਹੀ ਹੈ ਸਗੋਂ ਉਸ ਦਾ ਸਹਾਰਾ ਲੈਣ ਵਾਲੇ ਨੂੰ ਵੀ ਅੱਧ ਵਿਚਕਾਰ ਹੀ ਡੁਬੋ ਦਿੰਦਾ ਹੈ। ਇਸ ਪਰਥਾਏ ਸਤਿਗੁਰੂ ਜੀ ਸਾਨੂੰ ਇਉਂ ਸਮਝਾਉਂਦੇ ਹਨ:

**ਨਾਨਕ ਕਚੜਿਆ ਸਿਉ ਤੋੜਿ ਢੂਢਿ ਸਜਣ ਸੰਤ ਪਕਿਆ॥**
**ਓਇ ਜੀਵੰਦੇ ਵਿਛੁੜਹਿ ਓਇ ਮੁਇਆ ਨ ਜਾਹੀ ਛੋੜਿ॥**

*(ਮਾਰੂ ਮ: ੫, ਪੰਨਾ 1102)*

ਨੌਜਵਾਨ ਦਿੱਤ ਰਾਮ ਜੀ ਇਸ ਤਰ੍ਹਾਂ ਚੱਲਦੇ-ਫਿਰਦੇ ਲਾਹੌਰ ਪਹੁੰਚ ਗਏ ਅਤੇ ਆਰੀਆ ਸਮਾਜੀਆਂ ਦੇ ਅਸਥਾਨ ਉੱਤੇ ਪੁੱਜ ਗਏ। ਉਨ੍ਹਾਂ ਦਿਨਾਂ ਵਿਚ ਆਰੀਆ ਸਮਾਜ ਸਿਖਰ ਉੱਤੇ ਸੀ ਅਤੇ ਉਸ ਦਾ ਭਾਰਤੀ ਸਮਾਜ ਵਿਚ ਪੂਰਾ ਬੋਲਬਾਲਾ ਸੀ। ਆਰੀਆ ਸਮਾਜ ਦੀ ਲਹਿਰ ਨੇ ਪੁੰਗਰ ਰਹੇ ਸਮੇਂ ਦੇ ਬਹੁਤ ਵਿਦਵਾਨਾਂ ਨੂੰ ਪ੍ਰਭਾਵਿਤ ਵੀ ਕੀਤਾ। ਭਾਈ ਦਿਤ ਰਾਮ ਅੰਦਰ ਸੱਚ ਦੀ ਪ੍ਰਾਪਤੀ ਦੀ ਤੀਬਰ ਇੱਛਾ ਸੀ। ਉਨ੍ਹਾਂ ਨੇ ਆਰੀਆ ਸਮਾਜ ਦੇ ਸਿਧਾਂਤ ਅਤੇ ਮਰਯਾਦਾ ਨੂੰ ਸਮਝਿਆ ਅਤੇ ਉਨ੍ਹਾਂ ਦੇ ਹੀ ਹੋ ਗਏ ਅਤੇ ਹੁਣ ਉਹ 'ਆਰੀਆ ਸਮਾਜੀ' ਹੀ ਬਣ ਗਏ। ਇਥੇ ਅਤੇ ਇਸ ਤੋਂ ਪਹਿਲੀਆਂ ਥਾਵਾਂ ਉੱਤੇ ਠਹਿਰਣ ਸਮੇਂ ਉਨ੍ਹਾਂ ਨੂੰ ਵੱਖ-ਵੱਖ ਮੱਤਾਂ ਦੇ ਗ੍ਰੰਥ ਪੜ੍ਹਨ ਦਾ ਮੌਕਾ ਮਿਲਿਆ ਅਤੇ ਗੁਰੂ ਨਾਨਕ ਦੇ ਸਿਧਾਂਤ ਅਤੇ ਅਨਮੋਲ ਫਲਸਫੇ ਅਤੇ ਗੁਰੂ ਇਤਿਹਾਸ ਬਾਰੇ ਵੀ ਭਰਪੂਰ ਜਾਣਕਾਰੀ ਪ੍ਰਾਪਤ ਹੋ ਗਈ, ਪ੍ਰੰਤੂ ਭਾਈ ਦਿੱਤ ਰਾਮ ਜੀ ਦੀ ਮਾਨਸਿਕ ਦਸ਼ਾ "ਭਾਦੁਇ ਭਰਮਿ ਭੁਲਾਣੀਆ ਦੂਜੈ ਲਗਾ ਹੇਤੁ॥ ਲਖ ਸੀਗਾਰ ਬਣਾਇਆ ਕਾਰਜਿ ਨਾਹੀ ਕੇਤੁ॥"[8] ਵਾਲੀ ਹੀ ਬਣੀ ਹੋਈ ਸੀ। ਮਨੁੱਖ ਜਿਸ ਤਰ੍ਹਾਂ ਸੰਗ ਦਾ ਪ੍ਰਭਾਵ ਕਬੂਲ ਕਰਦਾ ਹੈ, ਇਸੇ ਤਰ੍ਹਾਂ ਜਦੋਂ ਉਸ ਦੇ ਧੁਰ ਅੰਤਰ-ਆਤਮੇ ਲੁਕੇ ਨਿਸਚੇ ਅਤੇ ਅਕੀਦੇ ਨੂੰ ਸੱਟ ਵੱਜਦੀ ਹੈ ਤਾਂ ਉਸ ਅੰਦਰ ਗ਼ੈਰਤ ਅਤੇ ਅਣਖ ਜਾਗਦੀ ਹੈ। ਭਾਈ ਦਿੱਤ ਰਾਮ ਨਾਲ ਵੀ ਇਸੇ ਤਰ੍ਹਾਂ ਵਾਪਰਿਆ। 24 ਨਵੰਬਰ, 1888 ਈ. ਨੂੰ ਆਰੀਆ ਸਮਾਜ ਦੀ 11ਵੀਂ ਵਰ੍ਹੇਗੰਢ ਦੇ ਸੰਬੰਧ ਵਿਚ ਹੋ ਰਹੇ ਸਮਾਗਮ ਦੌਰਾਨ ਸਾਧੂ ਦਯਾਨੰਦ ਅਤੇ ਉਸ ਦੇ ਸਾਥੀਆਂ ਵੱਲੋਂ ਗੁਰੂ ਸਾਹਿਬਾਨ ਵਿਰੁੱਧ ਊਲ-ਜਲੂਲ ਟਿੱਪਣੀਆਂ ਕੀਤੀਆਂ ਗਈਆਂ ਤਾਂ ਫਿਰ ਭਾਈ ਦਿੱਤ ਰਾਮ, ਭਾਈ ਜਵਾਹਰ ਸਿੰਘ, ਭਾਈ ਮਇਆ ਸਿੰਘ ਅਤੇ ਉਨ੍ਹਾਂ ਦੇ ਹੋਰ ਸਾਥੀਆਂ ਦੇ ਮਨਾਂ ਨੂੰ ਭਾਰੀ ਠੇਸ ਪਹੁੰਚੀ ਅਤੇ ਉਨ੍ਹਾਂ ਧੁਰ ਆਤਮੇ ਅੰਦਰ ਮੌਜੂਦ ਗ਼ੈਰਤ ਅਤੇ ਗੁਰੂ-ਪਿਆਰ ਨੇ ਉਨ੍ਹਾਂ ਨੂੰ ਸਮਾਗਮ ਤੋਂ ਬਾਹਰ ਆਉਣ ਲਈ ਮਜਬੂਰ ਕਰ ਦਿੱਤਾ। ਉਪਰੰਤ ਉਨ੍ਹਾਂ ਦਾ ਮਿਲਾਪ ਸਮੇਂ ਦੇ ਮਹਾਨ ਸਿੱਖ ਵਿਦਵਾਨ ਪ੍ਰੋ. ਗੁਰਮੁਖ ਸਿੰਘ ਜੀ ਨਾਲ ਹੋਇਆ ਅਤੇ ਉਨ੍ਹਾਂ ਦੀ ਸੰਗਤ ਨਾਲ ਭਾਈ ਦਿੱਤ ਰਾਮ ਅੰਮ੍ਰਿਤ ਛਕ ਕੇ ਖੰਡੇ ਬਾਟੇ ਦੀ ਪਾਹੁਲ ਲੈ ਕੇ ਗੁਰਸਿੱਖ ਸਜ ਗਏ। ਪ੍ਰੋ. ਗੁਰਮੁਖ ਸਿੰਘ ਉਸ ਸਮੇਂ ਸਿੱਖ ਕੌਮ ਅੰਦਰ ਆਈਆਂ

8. ਬਾਰਹਮਾਹਾ ਮਾਂਝ ਮ: ੫, ਪੰਨਾ 134.

ਆਚਰਣਕ ਅਤੇ ਸਿਧਾਂਤਕ ਗਿਰਾਵਟਾਂ ਅਤੇ ਗੁਰਦੁਆਰਾ ਸਾਹਿਬ ਉੱਤੇ ਕਾਬਜ਼ ਅੰਗਰੇਜ਼ ਦੇ ਪਿੱਠੂ ਮਹੰਤਾਂ ਵਿਰੁੱਧ ਸੰਘਰਸ਼ਸ਼ੀਲ ਸਨ। ਉਨ੍ਹਾਂ ਦੀ ਪ੍ਰੇਰਨਾ ਸਦਕਾ ਭਾਈ ਦਿੱਤ ਰਾਮ ਜੋ ਹੁਣ ਭਾਈ ਦਿੱਤ ਸਿੰਘ ਬਣ ਗਏ ਸਨ, ਨੇ 'ਗਿਆਨੀ' ਦੀ ਪ੍ਰੀਖਿਆ ਪਾਸ ਕਰ ਲਈ ਅਤੇ ਉਨ੍ਹਾਂ ਦੇ ਨਾਮ ਨਾਲ 'ਗਿਆਨੀ' ਸ਼ਬਦ ਜੁੜ ਗਿਆ। ਨਤੀਜੇ ਵਜੋਂ ਹੁਣ ਉਹ ਗਿਆਨੀ ਦਿੱਤ ਸਿੰਘ ਬਣ ਗਏ।

ਗਿਆਨੀ ਦਿੱਤ ਸਿੰਘ ਸੱਚਮੁੱਚ ਹੀ ਗੁਰੂ ਨਾਨਕ ਦੇਵ ਜੀ ਦੇ ਸੱਚੇ-ਸੁੱਚੇ ਸੰਦੇਸ਼ਵਾਹਕ ਅਤੇ ਬਹੁਤ ਵਿਦਵਾਨ ਸਨ। ਗਿਆਨੀ ਦਿੱਤ ਸਿੰਘ ਦੀ ਤੀਖਣ ਬੁੱਧੀ, ਤਰਕਸ਼ੀਲਤਾ, ਅਕੱਟ-ਦਲੀਲਾਂ ਸਾਹਮਣੇ ਨਿਰਉੱਤਰ ਹੋਏ ਸੁਆਮੀ ਦਯਾਨੰਦ ਬਾਰੇ ਉਨ੍ਹਾਂ ਦੇ ਵਿਚਾਰ ਇਸ ਤਰ੍ਹਾਂ ਸਨ : "ਸਾਧ ਜੀ ਇਤਨੀ ਬੁੱਧੀ ਨਹੀਂ ਰਖਤੇ ਥੇ ਜਿਤਨੀ ਲੋਗ ਖ਼ਿਆਲਤੇ ਹੈਂ। ਉਹ ਇਕ ਸਾਧੇ ਖ਼ਿਆਲ ਸੁਭਾਅ ਕੇ ਪੁਰਸ਼ ਥੇ। ਜਿਸ ਕੋ ਜੋ ਮਨ ਮੇਂ ਆ ਜਾਤਾ ਵੋ ਲਿਖ ਮਾਰਤੇ ਥੇ। ਯੋਗ-ਅਯੋਗ ਨਹੀਂ ਵਿਚਾਰਤੇ ਥੇ।" ਕਮਾਲ ਦੀ ਗੱਲ ਇਹ ਹੈ ਕਿ ਉਹ ਵੱਖ-ਵੱਖ ਧਰਮਾਂ-ਮਤਾਂ ਦੇ ਸਥਾਨਾਂ ਦਾ ਭ੍ਰਮਣ ਕਰਨ ਅਤੇ ਉਨ੍ਹਾਂ ਦੇ ਧਾਰਮਿਕ ਗ੍ਰੰਥਾਂ ਦਾ ਅਧਿਐਨ ਕਰਨ ਉਪਰੰਤ ਜਵਾਨੀ ਦੀ ਉਮਰ ਵਿਚ ਹੀ ਪ੍ਰੋ. ਗੁਰਮੁਖ ਸਿੰਘ ਦੀ ਸੰਗਤ ਵਿਚ ਆ ਕੇ ਇਕ ਪ੍ਰੌੜ੍ਹ ਸਿੱਖ ਵਿਦਵਾਨ ਬਣੇ ਅਤੇ ਉਨ੍ਹਾਂ ਨੇ ਲੋਕਾਂ ਨੂੰ ਵਹਿਮਾਂ-ਭਰਮਾਂ, ਨਕਲੀ ਪੀਰਾਂ-ਫ਼ਕੀਰਾਂ, ਪਖੰਡੀ ਸਾਧਾਂ ਅਤੇ ਲੋਕਾਂ ਨੂੰ ਭਰਮ-ਭੁਲੇਖਿਆਂ ਵਿਚ ਫਸਾ ਕੇ ਉਨ੍ਹਾਂ ਦਾ ਸ਼ੋਸ਼ਣ ਕਰਨ ਵਾਲੇ ਡੇਰੇਦਾਰਾਂ ਵਿਰੁੱਧ ਇਕ ਜ਼ੋਰਦਾਰ ਲਹਿਰ ਆਰੰਭੀ। ਗਿਆਨੀ ਜੀ ਨੇ ਪਿੰਗਲ, ਵੇਦਾਂਤ ਅਤੇ ਰਾਜਨੀਤੀ ਦੇ ਗ੍ਰੰਥਾਂ ਦਾ ਖ਼ੂਬ ਅਧਿਐਨ ਕੀਤਾ ਅਤੇ ਆਪ ਜੀ ਪੰਜਾਬੀ, ਹਿੰਦੀ, ਉਰਦੂ ਅਤੇ ਸੰਸਕ੍ਰਿਤ ਭਾਸ਼ਾਵਾਂ ਦੇ ਗਿਆਤਾ ਸਨ। ਆਪ ਨੇ ਓਰੀਐਂਟਲ ਕਾਲਜ ਲਾਹੌਰ ਵਿਚ ਪੰਜਾਬੀ ਦੇ ਪ੍ਰੋਫ਼ੈਸਰ ਬਣ ਕੇ ਗੁਰੂ ਨਾਨਕ ਦੇਵ ਜੀ ਦੇ ਵਿਚਾਰਾਂ, ਸਿਧਾਂਤਾਂ ਅਤੇ ਗੁਰਮਤਿ ਮਾਰਗ ਦਾ ਜ਼ੋਰਦਾਰ ਪ੍ਰਚਾਰ ਕੀਤਾ। ਗਿਆਨੀ ਦਿੱਤ ਸਿੰਘ ਜੀ ਨੇ ਪੰਜਾਬੀ ਪੱਤਰਕਾਰੀ ਨੂੰ ਵੀ ਪ੍ਰਫੁੱਲਿਤ ਕੀਤਾ ਅਤੇ ਉਸ ਨੂੰ ਆਪਣੇ ਸਿੱਖ ਧਰਮ ਦੇ ਪ੍ਰਚਾਰ ਅਤੇ ਵਿਸਥਾਰ ਦਾ ਸਾਧਨ ਬਣਾਇਆ ਜਿਵੇਂ ਕਿ 13 ਜੂਨ, 1886 ਈ. ਤੋਂ 1901 ਈ. ਆਪਣੇ ਆਖ਼ਰੀ ਦਮ ਤਕ ਖ਼ਾਲਸਾ ਅਖ਼ਬਾਰ ਲਾਹੌਰ ਦੀ ਸੰਪਾਦਨਾ ਕੀਤੀ। ਦੇਸ਼ ਦੇ ਵੱਖ-ਵੱਖ ਭਾਗਾਂ ਵਿਚ ਪਹੁੰਚ ਕੇ ਵਿਚਾਰ-ਗੋਸ਼ਟੀਆਂ ਕੀਤੀਆਂ ਅਤੇ ਮਿਸ਼ਨਰੀ-ਸਪਿਰਟ ਨਾਲ ਪਾਠਕਾਂ ਅਤੇ ਸਰੋਤਿਆਂ ਦੇ ਸੁਝਾਅ ਵੀ ਪ੍ਰਾਪਤ ਕੀਤੇ ਅਤੇ ਉਨ੍ਹਾਂ ਵੱਲੋਂ ਪੇਸ਼ ਕੀਤੇ ਗੁੰਝਲਦਾਰ ਅਤੇ ਜਟਿਲ ਪ੍ਰਸ਼ਨਾਂ ਦੇ ਉੱਤਰ ਦੇ ਕੇ ਗੁਰਮਤਿ ਫਲਸਫੇ ਨੂੰ ਸਹੀ ਅਤੇ ਸ਼ੁੱਧ ਰੂਪ ਵਿਚ ਸਮਝਾਇਆ। ਦਸਮ ਗ੍ਰੰਥ ਸੰਬੰਧੀ ਅਨੇਕਾਂ ਸ਼ੰਕਿਆਂ ਨੂੰ ਦੂਰ ਕਰਨ ਹਿੱਤ ਉਨ੍ਹਾਂ ਨੇ 1899 ਈ. ਵਿਚ *ਦੁਰਗਾ ਪ੍ਰਬੋਧ* ਪੁਸਤਕ ਛਾਪ ਕੇ ਹਮੇਸ਼ਾ ਲਈ ਸਿੱਖ ਜਗਤ ਨੂੰ ਸਪੱਸ਼ਟਤਾ ਪ੍ਰਦਾਨ ਕੀਤੀ। ਗਿਆਨੀ ਦਿੱਤ ਸਿੰਘ ਨੇ ਭਾਵੇਂ ਸ਼ਹੀਦੀ ਦਾ ਕਾਵਿ ਰੂਪ ਪ੍ਰਸੰਗ ਲਿਖਿਆ ਭਾਵੇਂ ਕੁਝ ਹੋਰ, ਉਸ ਵਿਚ ਨੌਜਵਾਨ ਸਿੱਖ ਪੀੜ੍ਹੀ ਨੂੰ ਪਤਿਤਪੁਣੇ, ਨਸ਼ੇ ਆਦਿ ਸਮਾਜਿਕ ਬੁਰਾਈਆਂ ਨੂੰ ਤਿਆਗਣ ਲਈ ਪ੍ਰੇਰਦੇ। ਪ੍ਰਸਿੱਧ ਵਿਦਵਾਨ ਪ੍ਰੋ. ਡਾ. ਇੰਦਰਜੀਤ ਸਿੰਘ ਗੋਗੋਆਣੀ ਅਨੁਸਾਰ : "ਉਨ੍ਹਾਂ ਦੀਆਂ ਰਚਿਤ ਪੁਸਤਕਾਂ ਇਤਿਹਾਸਕ ਜੀਵਨੀਆਂ, ਸਿੱਖ

ਸ਼ਹਾਦਤਾਂ, ਧਰਮ ਤੇ ਫਲਸਫਾ, ਵਿਅੰਗ ਤੇ ਆਲੋਚਨਾ, ਨੀਤੀ-ਸ਼ਾਸਤਰ, ਗੁਰਬਾਣੀ ਵਿਆਖਿਆ, ਕਿੱਸਾ-ਕਾਵਿ ਅਤੇ ਗੁਲਾਬ ਦਾਸੀ ਸਹਿਤ ਨਾਲ ਸੰਬੰਧਤ ਸਨ। ਮੂਲ ਮਿਸ਼ਨ ਸਭਨਾਂ ਦਾ ਪ੍ਰਚਾਰ ਤੇ ਸੁਧਾਰ ਹੈ।" ਗਿਆਨੀ ਦਿੱਤ ਸਿੰਘ ਨੇ ਖ਼ਾਲਸਾ ਪੰਥ ਦੇ ਅਣਗੌਲੇ ਕੀਤੇ ਪ੍ਰੰਤੂ ਨਿਰੋਏ ਅੰਗ, ਸਿਕਲੀਗੀਰਾਂ ਦੇ ਸਿੱਖੀ ਵਿਚ ਪ੍ਰਪੱਕ ਹੋਣ ਸੰਬੰਧੀ ਪ੍ਰੰਤੂ ਆਰਥਿਕ ਮੰਦਹਾਲੀ ਵਿਚ ਜਿਉ ਰਹੀ ਇਸ ਕੜੀ ਬਾਰੇ ਵੀ ਪੰਥ ਦੇ ਲੀਡਰਾਂ ਨੂੰ ਸੁਚੇਤ ਕੀਤਾ। ਗਿਆਨੀ ਜੀ ਇਹ ਬੜੀ ਸ਼ਿੱਦਤ ਨਾਲ ਮਹਿਸੂਸ ਕਰਦੇ ਸਨ ਕਿ ਜਿਤਨਾ ਚਿਰ ਸਾਡਾ ਇਸਤਰੀ ਵਰਗ ਧਰਮ-ਕਰਮ ਵਿਚ ਪ੍ਰਪੱਕ ਸਿਖਿਅਤ ਅਤੇ ਸੋਝੀਵਾਨ ਨਹੀਂ ਹੁੰਦਾ, ਉਨਾ ਚਿਰ ਕੌਮ ਦੀ ਤਰੱਕੀ ਸੰਭਵ ਨਹੀਂ ਜਾਪਦੀ। ਉਹ 9 ਅਗਸਤ, 1901 ਈ. ਦੇ *ਖ਼ਾਲਸਾ ਅਖ਼ਬਾਰ ਲਾਹੌਰ* ਵਿਚ ਲਿਖਦੇ ਹਨ: "ਜਿਸ ਕੌਮ ਦੀਆਂ ਇਸਤਰੀਆਂ ਧਰਮ ਪਰ ਦ੍ਰਿੜ੍ਹ ਅਤੇ ਸ੍ਰੇਸ਼ਟਤਾਚਾਰ ਵਿਚ ਪ੍ਰੇਮ ਰੱਖਦੀਆਂ ਹਨ, ਉਸ ਕੌਮ ਦੇ ਹੋਣਹਾਰ ਬੱਚੇ ਭੀ ਛੋਟੀ ਉਮਰਾਂ ਤੋਂ ਹੀ ਧਰਮ ਦੀਆਂ ਗੱਲਾਂ ਆਪਣੀ ਮਾਈ ਪਾਸੋਂ ਸੁਣਦੇ ਰਹਿੰਦੇ ਹਨ, ਜਿਸ 'ਤੇ ਉਨ੍ਹਾਂ ਦੇ ਹਿਰਦਿਆਂ ਵਿਚ ਧਰਮ ਦਾ ਅੰਕੁਰ ਦ੍ਰਿੜ੍ਹ ਹੋ ਜਾਂਦਾ ਹੈ ਪ੍ਰੰਤੂ ਜਿਸ ਕੌਮ ਦੀਆਂ ਇਸਤ੍ਰੀਆਂ ਧਰਮ-ਕਰਮ ਵਿਚ ਪ੍ਰੇਮ ਨਾ ਰੱਖਦੀਆਂ ਹੋਣ, ਉਹ ਕੌਮਾਂ ਕਦੇ ਭੀ ਆਪਣੀ ਉੱਨਤੀ ਨਹੀਂ ਕਰ ਸਕਦੀਆਂ।"

ਗਿਆਨੀ ਜੀ ਜਿਥੇ ਇਕ ਸੱਚੇ ਸਮਾਜ ਸੁਧਾਰਕ ਹੋਣ ਨਾਤੇ ਸਮਾਜਿਕ ਸੰਸਕਾਰਾਂ ਜਨਮ, ਮਰਨ, ਵਿਆਹ, ਸ਼ਾਦੀਆਂ ਵਿਚ ਕੀਤੀ ਜਾਂਦੀ ਫ਼ਜ਼ੂਲ-ਖ਼ਰਚੀ ਦੇ ਵਿਰੁੱਧ ਸਨ, ਉਥੇ ਸਮਾਜ ਅੰਦਰ ਫੈਲੇ ਫੋਕਟ ਕਰਮ-ਕਾਂਡ, ਵਹਿਮਾਂ-ਭਰਮਾਂ ਅਤੇ ਅੰਧ-ਵਿਸ਼ਵਾਸਾਂ ਦਾ ਵੀ ਪੂਰੇ ਜ਼ੋਰ ਨਾਲ ਖੰਡਨ ਕਰਦੇ ਸਨ। ਗਿਆਨੀ ਜੀ ਦਾ ਆਪਣੇ ਗੁਰੂ ਅਤੇ ਗੁਰਬਾਣੀ ਉੱਤੇ ਅਟੱਲ ਨਿਸਚਾ ਸੀ ਅਤੇ ਉਹ "ਤਨੁ ਮਨੁ ਧਨੁ ਸਭੁ ਸਉਪਿ ਗੁਰ ਕਉ ਹੁਕਮਿ ਮੰਨਿਐ ਪਾਈਐ"[9] ਦੇ ਸਿਧਾਂਤ ਉੱਤੇ ਦ੍ਰਿੜ੍ਹ ਸਨ। ਉਹ ਹਮੇਸ਼ਾਂ ਲੋਕਾਂ ਨੂੰ ਗੁਰਮਤਿ ਫਲਸਫੇ ਅਨੁਸਾਰ ਇੱਕੋ ਹੀ ਅਕਾਲ ਜੋਤ ਦੀ ਪੂਜਾ ਦ੍ਰਿੜ੍ਹ ਕਰਵਾਉਂਦੇ ਸਨ। ਆਪ ਦੀ ਪੁਸਤਕ *ਗੁਗਾ ਗਪੋੜਾ* ਵਿਚ ਇਨ੍ਹਾਂ ਵਿਸ਼ਿਆਂ ਉੱਤੇ ਭਰਪੂਰ ਚਾਨਣਾ ਪਾਇਆ ਗਿਆ ਹੈ। ਦੇਹਧਾਰੀ ਗੁਰੂਆਂ ਨੂੰ ਉਹ ਕਬੀਰ ਜੀ ਵਾਂਗ "ਬਨਾਰਸ ਕੇ ਠਗ" ਅਤੇ ਪੰਥ ਦੋਖੀ ਗਿਰਦਾਨਦੇ ਹਨ। ਗਿਆਨੀ ਜੀ ਆਪਣੇ 11 ਸਤੰਬਰ, 1963 ਈ. ਦੇ *ਖ਼ਾਲਸਾ ਅਖ਼ਬਾਰ ਲਾਹੌਰ* ਵਿਚ ਇਸ ਬਾਰੇ ਇਉਂ ਲਿਖਦੇ ਹਨ:

*ਕੰਨ ਵਿਚ ਜੋ ਮੰਤ੍ਰ ਦੇ ਹੈਂ। ਪੁਨ ਆਗੈ ਹੋ ਕੇ ਜੋ ਲੈ ਹੈਂ।*
*ਪਹਿਲਾ ਠੱਗ ਬਨਾਰਸ ਭਾਰਾ। ਦੂਜਾ ਧੋਖੇ ਵਿਚ ਵਿਚਾਰਾ।*
*ਓਹ ਜਾਣੈ ਮੈਂ ਬੁੱਧੂ ਕੀਤਾ। ਦੂਜਾ ਸਮਝੇ ਗੁਰ ਧਰ ਲੀਤਾ।*
*ਮੰਤਰ ਦਾਤਾ ਲੋਭ ਗ੍ਰਸਿਆ। ਦੂਜਾ ਮੂਰਖ ਪੰਛੀ ਫਸਿਆ।*

ਇਸ ਤਰ੍ਹਾਂ ਗਿਆਨੀ ਜੀ ਨੇ ਵੱਖ-ਵੱਖ ਵਿਸ਼ਿਆਂ ਉੱਤੇ ਅਨੇਕਾਂ ਪੁਸਤਕਾਂ ਲਿਖ

9. ਰਾਮਕਲੀ ਮ: ੩ ਅਨੰਦੁ, ਪੰਨਾ 918.

ਕੇ, ਪ੍ਰਚਾਰ ਦੌਰੇ ਕਰ ਕੇ ਪਖੰਡੀ ਤੇ ਕਰਮ-ਕਾਂਡੀ ਲੋਕਾਂ ਨੂੰ ਪੂਰੇ ਤਰਕ-ਵਿਤਰਕ ਨਾਲ ਸਿੱਧੇ ਰਸਤੇ ਪਾ ਕੇ ਅਤੇ ਸਿੱਖਾਂ ਅੰਦਰ ਫੈਲ ਰਹੀਆਂ ਸਮਾਜਿਕ ਅਤੇ ਧਾਰਮਿਕ ਬੁਰਾਈਆਂ, ਕਮੀਆਂ ਅਤੇ ਕਮਜ਼ੋਰੀਆਂ ਵਿਰੁੱਧ ਪੂਰੀ ਦ੍ਰਿੜ੍ਹਤਾ ਅਤੇ ਗੰਭੀਰਤਾ, ਸੰਜੀਦਗੀ ਅਤੇ ਸਿਦਕਦਿਲੀ ਨਾਲ ਪ੍ਰਚਾਰ ਕੀਤਾ। ਸਮੇਂ ਦੀਆਂ ਵੱਡੀਆਂ ਤੋਂ ਵੱਡੀਆਂ ਰੁਕਾਵਟਾਂ ਅਤੇ ਔਕੜਾਂ ਗਿਆਨੀ ਜੀ ਨੂੰ ਆਪਣੇ ਮਿਸ਼ਨ ਤੋਂ ਲਾਂਭੇ ਨਹੀਂ ਕਰਾ ਸਕੀਆਂ।

ਉਨ੍ਹਾਂ ਦੇ ਸਮਕਾਲੀ ਕ੍ਰਾਂਤੀਕਾਰੀ ਸਿੱਖ ਵਿਦਵਾਨ ਪ੍ਰੋ. ਗੁਰਮੁਖ ਸਿੰਘ ਜੀ ਦਾ ਜਨਮ ਕਪੂਰਥਲਾ ਨਗਰ ਵਿਖੇ ਪਿਤਾ ਸ. ਵਸਾਵਾ ਸਿੰਘ ਦੇ ਗ੍ਰਿਹਿ ਵਿਖੇ 15 ਅਪ੍ਰੈਲ 1849 ਈ. ਨੂੰ ਹੋਇਆ। ਸ. ਵਸਾਵਾ ਸਿੰਘ ਦੇ ਵਡੇਰੇ ਜ਼ਿਲ੍ਹਾ ਗੁਜਰਾਂਵਾਲਾ (ਹੁਣ ਪਾਕਿਸਤਾਨ) ਦੇ ਪਿੰਡ ਚੰਧੜ ਦੇ ਰਹਿਣ ਵਾਲੇ ਸਨ ਜੋ ਮਹਾਰਾਜਾ ਕਪੂਰਥਲਾ ਦੀ ਖਾਣੇ-ਬਾਣੇ ਦੀ ਸੇਵਾ ਵਿਚ ਲੱਗ ਗਏ ਅਤੇ ਫਿਰ ਉਹ ਕੰਵਰ ਬਿਕ੍ਰਮਾ ਸਿੰਘ ਦੇ ਸੇਵਾਦਾਰ ਬਣ ਗਏ। ਬਾਲਕ ਗੁਰਮੁਖ ਸਿੰਘ ਦੀ ਤੀਖਣ ਬੁੱਧੀ, ਹਾਜ਼ਰ-ਜੁਆਬੀ ਅਕਲ ਤੇ ਚੁਸਤ ਸੁਭਾਅ ਨੂੰ ਭਾਂਪਦਿਆਂ ਕੰਵਰ ਬਿਕ੍ਰਮਾ ਸਿੰਘ ਨੇ ਉਸਦੀ ਪੜ੍ਹਾਈ ਵੱਲ ਉਚੇਚਾ ਧਿਆਨ ਦਿੱਤਾ ਅਤੇ ਉਸ ਨੇ ਦਸਵੀਂ ਤੀਕ ਦੀ ਪੜ੍ਹਾਈ ਕਪੂਰਥਲਾ ਦੇ ਸਕੂਲ ਤੋਂ ਕੀਤੀ ਅਤੇ ਫਿਰ ਕੰਵਰ ਬਿਕ੍ਰਮਾ ਸਿੰਘ ਨੇ ਉਸ ਨੂੰ ਉਚੇਰੀ ਵਿੱਦਿਆ ਪ੍ਰਾਪਤੀ ਲਈ ਗੌਰਮਿੰਟ ਕਾਲਜ ਲਾਹੌਰ ਭੇਜਿਆ, ਪ੍ਰੰਤੂ ਖ਼ਾਲਸਾ ਪੰਥ ਅੰਦਰ ਆਈਆਂ ਕਈ ਕਮੀਆਂ, ਕਮਜ਼ੋਰੀਆਂ, ਆਚਰਨਕ ਅਤੇ ਸਿਧਾਂਤਕ ਗਿਰਾਵਟਾਂ ਨੂੰ ਗੰਭੀਰਤਾ ਨਾਲ ਲੈਂਦਿਆਂ ਉਹ ਪੜ੍ਹਾਈ ਵਿਚੇ ਛੱਡ ਕੇ ਵਾਪਸ ਕਪੂਰਥਲੇ ਆ ਗਿਆ ਅਤੇ ਖ਼ਾਲਸਾ ਪੰਥ ਅੰਦਰ ਜਾਗ੍ਰਿਤੀ ਲਿਆਉਣ ਅਤੇ ਅਦੁੱਤੀ ਵਿਰਸੇ ਨੂੰ ਸਮਝਣ, ਸੰਭਾਲਣ ਅਤੇ ਨਿਰਮਲ ਪੰਥ ਅਤੇ ਗੁਰਮਤਿ ਮਾਰਗ ਦੇ ਪਾਂਧੀ ਬਣਾਉਣ ਹਿੱਤ ਉਨ੍ਹਾਂ ਨੇ ਸਮੇਂ ਦੇ ਪੰਥ-ਦਰਦੀਆਂ ਤੇ ਵਿਦਵਾਨਾਂ ਨਾਲ ਪੰਥ ਦੇ ਉਥਾਨ ਅਤੇ ਪੁਨਰ ਸੁਰਜੀਤੀ ਲਈ ਗੰਭੀਰ ਵਿਚਾਰਾਂ ਆਰੰਭ ਦਿੱਤੀਆਂ। ਪ੍ਰੋ. ਗੁਰਮੁਖ ਸਿੰਘ ਅਤੇ ਉਨ੍ਹਾਂ ਦੇ ਸਾਥੀ ਸਮਝ ਗਏ ਸਨ ਕਿ ਪੰਜਾਬ ਦਾ ਖ਼ਾਲਸਾ ਰਾਜ ਧੋਖੇ ਅਤੇ ਵਿਸ਼ਵਾਸਘਾਤ ਕਰਕੇ ਲਾਹੌਰ ਦਰਬਾਰ ਦੇ ਗ਼ਦਾਰਾਂ ਧਿਆਨ ਸਿੰਘ ਅਤੇ ਗੁਲਾਬ ਸਿੰਘ ਡੋਗਰਾ, ਹੀਰਾ ਸਿੰਘ ਡੋਗਰਾ ਅਤੇ ਮਿਸਰ ਤੇਜ ਸਿੰਘ ਤੇ ਮਿਸਰ ਲਾਲ ਸਿੰਘ (ਬ੍ਰਾਹਮਣਾਂ) ਦੀ ਗ਼ਦਾਰੀ ਕਾਰਨ ਕਾਬਜ਼ ਹੋਈ ਫ਼ਿਰੰਗੀ ਦੀ ਸ਼ਕਤੀ ਨੂੰ ਅਹਿਸਾਸ ਹੋ ਗਿਆ ਹੈ ਕਿ 'ਖ਼ਾਲਸਾ ਪੰਥ' ਹੀ ਭਾਰਤ ਅੰਦਰ ਇਕ ਐਸੀ ਤਾਕਤ ਹੈ ਜਿਸ ਨੇ ਅਣਗਿਣਤ ਕੁਰਬਾਨੀਆਂ/ ਸ਼ਹੀਦੀਆਂ ਦੇ ਕੇ ਮੁਗ਼ਲ ਸਲਤਨਤ ਦੀ ਨੀਂਦ ਹਰਾਮ ਕਰ ਕੇ ਰੱਖੀ ਅਤੇ ਅੰਤ ਉਨ੍ਹਾਂ ਤੋਂ ਪੰਜਾਬ ਦਾ ਵਿਸ਼ਾਲ ਰਾਜ ਖੋਹ ਲਿਆ ਅਤੇ ਹੁਣ ਵੀ ਇਹੋ ਹੀ 'ਮਰਜੀਵੜਿਆਂ ਦੀ ਅਣਖ' ਅੰਗਰੇਜ਼ ਨੂੰ ਹਰ ਵਕਤ ਵੱਡੀ ਚੁਣੌਤੀ ਦੇ ਰਹੀ ਹੈ। ਇਸ ਕੌਮ ਅੰਦਰ ਸ਼ਕਤੀ ਗੁਰ ਸਾਹਿਬਾਨ, ਸਿੱਖ ਇਤਿਹਾਸ ਅਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਤੋਂ ਪ੍ਰਾਪਤ ਹੁੰਦੀ ਹੈ ਅਤੇ ਗੁਰਦੁਆਰਾ ਸਾਹਿਬਾਨ ਉਸ ਫਲਸਫੇ ਅਤੇ ਨਿਵੇਕਲੇ ਸਿਧਾਂਤ ਦੇ ਮੂਲ ਸਰੋਤ ਹਨ। ਇਸ ਲਈ ਉਨ੍ਹਾਂ ਪੰਜਾਬ ਰਾਜ ਉੱਤੇ ਕਾਬਜ਼ ਹੁੰਦਿਆਂ ਹੀ ਆਪਣੇ ਟੋਡੀ ਮਹੰਤਾਂ ਰਾਹੀਂ ਗੁਰਦੁਆਰਾ ਸਾਹਿਬਾਨ ਉੱਤੇ ਕਬਜ਼ਾ ਕਰ ਲਿਆ ਸੀ ਅਤੇ ਗੁਰਦੁਆਰਾ

ਸਾਹਿਬ ਤੋਂ ਗੁਰਮਤਿ ਦੇ ਪ੍ਰਚਾਰ-ਪਸਾਰ ਦੀ ਥਾਂ ਮਨਮੱਤ ਫੈਲਾਈ ਜਾਣ ਲੱਗੀ। 1873 ਈ. ਦੇ ਸ਼ੁਰੂ ਵਿਚ ਮਿਸ਼ਨ ਸਕੂਲ, ਸ੍ਰੀ ਅੰਮ੍ਰਿਤਸਰ ਦੇ ਚਾਰ ਸਿੱਖ ਵਿਦਿਆਰਥੀਆਂ ਆਇਆ ਸਿੰਘ, ਅਤਰ ਸਿੰਘ, ਸਾਧੂ ਸਿੰਘ ਅਤੇ ਸੰਤੋਖ ਸਿੰਘ ਨੇ ਈਸਾਈ ਧਰਮ ਗ੍ਰਹਿਣ ਕਰਨ ਦਾ ਮਨ ਬਣਾ ਲਿਆ। ਜਿਸ ਨਾਲ ਸਿਆਣੇ ਅਤੇ ਸੰਜੀਦਾ ਸਿੱਖਾਂ ਅੰਦਰ ਚਿੰਤਾ ਦੀ ਲਹਿਰ ਫੈਲ ਗਈ ਅਤੇ ਉਨ੍ਹਾਂ ਨੇ ਫ਼ੌਰੀ ਤੌਰ ਉੱਤੇ ਹਿੰਮਤ ਕਰ ਕੇ ਉਨ੍ਹਾਂ ਵਿਦਿਆਰਥੀ ਬੱਚਿਆਂ ਨੂੰ ਧਰਮ ਤਬਦੀਲ ਕਰਨ ਤੋਂ ਵਰਜ ਲਿਆ। ਇਨ੍ਹਾਂ ਅਤੇ ਅਜਿਹੇ ਅਨੇਕਾਂ ਹੋਰ ਕਾਰਨਾਂ ਨੂੰ ਸਮਝਦਿਆਂ ਇਨ੍ਹਾਂ ਤੋਂ ਸਿੱਖ ਕੌਮ ਨੂੰ ਛੁਟਕਾਰਾ ਪੁਆਉਣ ਅਤੇ ਮੁੜ ਸਿੱਖ ਸ਼ਕਤੀ ਅਤੇ ਸਿਧਾਂਤ ਨੂੰ ਪੁਨਰ ਸੁਰਜੀਤ ਕਰਨ ਦਾ ਫ਼ੈਸਲਾ ਕਰ ਲਿਆ। ਫਲਸਰੂਪ 30 ਜੁਲਾਈ 1873 ਈ. ਨੂੰ ਗੁਰੂ ਕੇ ਬਾਗ਼ ਸ੍ਰੀ ਅੰਮ੍ਰਿਤਸਰ ਸਾਹਿਬ ਵਿਖੇ ਵੱਖ-ਵੱਖ ਸਿੱਖ ਸੰਸਥਾਵਾਂ ਅਤੇ ਪੰਥਕ ਪਰਵਾਨਿਆਂ ਦੀ ਇਕ ਇਕੱਤਰਤਾ ਹੋਈ ਜਿਸ ਵਿਚ ਦੀਰਘ ਤੇ ਗੰਭੀਰ ਵਿਚਾਰਾਂ ਕਰਨ ਮਗਰੋਂ ਇੱਕ ਸੰਸਥਾ 01 ਅਕਤੂਬਰ, 1873 ਈ. ਨੂੰ ਕਾਇਮ ਕੀਤੀ ਗਈ ਅਤੇ ਇਸ ਤਰ੍ਹਾਂ ਇਹੋ ਹੀ ਜਥੇਬੰਦੀ 'ਸਿੰਘ ਸਭਾ' ਦੇ ਨਾਮ ਹੇਠ ਹੋਂਦ ਵਿਚ ਆਈ ਅਤੇ ਪ੍ਰੋ. ਗੁਰਮੁਖ ਸਿੰਘ ਪੂਰੀ ਸਰਗਰਮੀ ਨਾਲ ਇਸ ਲਹਿਰ ਨੂੰ ਘਰ-ਘਰ ਪਹੁੰਚਾਉਣ ਹਿੱਤ ਗੁਰਮਤਿ ਦੇ ਪ੍ਰਚਾਰ ਤੇ ਪ੍ਰਸਾਰ ਵਿਚ ਕਾਰਜਸ਼ੀਲ ਹੋ ਗਏ। 1877 ਈ. ਵਿਚ ਉਹ ਓਰੀਐਂਟਲ ਕਾਲਜ ਵਿਚ ਬਤੌਰ ਲੈਕਚਰਾਰ ਸੇਵਾ ਕਰਨ ਲੱਗ ਪਏ ਅਤੇ ਉਨ੍ਹਾਂ ਦੇ ਨਾਮ ਨਾਲ 'ਪ੍ਰੋਫ਼ੈਸਰ' ਦਾ ਸ਼ਬਦ ਜੁੜ ਗਿਆ। ਪ੍ਰੋ. ਗੁਰਮੁਖ ਸਿੰਘ ਦਾ ਆਪਣੇ ਸਤਿਗੁਰੂ ਵਿਚ ਪੂਰਨ ਵਿਸ਼ਵਾਸ ਅਤੇ ਮਾਂ ਬੋਲੀ ਪੰਜਾਬੀ ਨੂੰ ਉਹ ਆਪਣੀ ਜਨਨੀ ਮਾਤਾ ਵਾਂਗ ਹੀ ਪਿਆਰਦਾ ਅਤੇ ਸਤਿਕਾਰਦਾ ਸੀ। ਪ੍ਰੋ. ਗੁਰਮੁਖ ਸਿੰਘ ਅੰਦਰ ਇਨ੍ਹਾਂ ਗੁਰਮਤਿ ਵਿਚਾਰਾਂ ਦਾ ਸਮੁੰਦਰ ਠਾਠਾਂ ਮਾਰ ਰਿਹਾ ਸੀ। ਉਸ ਨੇ ਬਹੁਤ ਯਤਨ ਕਰ ਕੇ ਓਰੀਐਂਟਲ ਕਾਲਜ, ਲਾਹੌਰ ਵਿਚ ਪੰਜਾਬੀ ਦੀ ਪੜ੍ਹਾਈ ਯਕੀਨੀ ਬਣਾਈ। ਪੰਜਾਬੀ ਪ੍ਰੇਮੀਆਂ ਅੰਦਰ ਇਹ ਉਨ੍ਹਾਂ ਦੀ ਇਕ ਵੱਡੀ ਪ੍ਰਾਪਤੀ ਮੰਨੀ ਜਾਂਦੀ ਸੀ। ਪ੍ਰੋ. ਗੁਰਮੁਖ ਸਿੰਘ ਹੁਰਾਂ ਦੀ ਪ੍ਰੇਰਨਾ ਸਦਕਾ ਸਿੰਘ ਸਭਾ ਲਹਿਰ ਦੇ ਉਦੇਸ਼ ਨਿਸਚਿਤ ਕੀਤੇ ਗਏ। ਜਿਸ ਅਨੁਸਾਰ ਪਹਿਲਾ ਧਰਮ ਪ੍ਰਚਾਰ ਜਿਸ ਵਿਚ ਗੁਰਬਾਣੀ ਪੜ੍ਹਨ-ਪੜ੍ਹਾਉਣ, ਕੀਰਤਨ-ਸਿਮਰਨ ਕਰਨ ਅਤੇ ਗੁਰਬਾਣੀ ਨੂੰ ਛਪਵਾ ਕੇ ਆਦਿ ਵੰਡਣਾ ਅਤੇ ਦੂਸਰਾ ਪੰਜਾਬੀ ਮਾਂ ਬੋਲੀ ਅਤੇ ਪੰਜਾਬੀ ਸਹਿਤ ਵਿਚ ਵੱਧ ਤੋਂ ਵੱਧ ਹਿੱਸਾ ਪਾਉਣਾ ਇਨ੍ਹਾਂ ਦਾ ਵਿਕਾਸ ਕਰਨਾ। ਤੀਸਰਾ ਮੀਡੀਆ-ਭਾਵ ਪੰਜਾਬੀ ਅਖ਼ਬਾਰ, ਰਸਾਲੇ ਸ਼ੁਰੂ ਕਰਨੇ। ਚੌਥਾ ਸਕੂਲਾਂ ਵਿਚ ਮੁੱਢ ਤੋਂ ਹੀ ਗੁਰਮੁਖੀ ਦੀ ਪੜ੍ਹਾਈ ਆਰੰਭ ਕਰਵਾਉਣੀ। 18 ਮਾਰਚ, 1887 ਈ. ਨੂੰ ਸਮੇਂ ਦੇ ਪੁਜਾਰੀਆਂ ਵੱਲੋਂ ਪ੍ਰੋ. ਗੁਰਮੁਖ ਸਿੰਘ ਨੂੰ ਪੰਥ ਵਿੱਚੋਂ ਛੇਕਣ ਵਾਲਾ ਹੁਕਮਨਾਮਾ ਤਕਰੀਬਨ ਇਕ ਸਦੀ ਬਾਅਦ ਵਾਪਸ ਲੈ ਲਿਆ ਗਿਆ।



ਬਹੁਗਿਣਤੀ ਵਾਲੇ ਅਤੇ ਪੁਰਾਣੇ ਸਥਾਪਤ ਧਰਮ ਹਮੇਸ਼ਾ ਹੀ 'ਬੜੀਆਂ ਮੱਛੀਆਂ ਦੇ ਛੋਟੀਆਂ ਮੱਛੀਆਂ ਦੇ ਨਿਗਲ ਜਾਣ' ਵਾਲੇ ਸਦਾਚਾਰ ਦੇ ਧਾਰਨੀ ਹੀ ਹੁੰਦੇ ਰਹੇ ਹਨ। ਅੱਜ ਵੀ ਹਨ। ਇਸੇ ਘਟੀਆ ਰਵਾਇਤ ਅਨੁਸਾਰ ਮੁੱਢ ਤੋਂ ਸਿੱਖ-ਧਰਮ ਦੇ ਬਾਨੀਆਂ-ਸੰਸਥਾਪਕਾਂ ਅਤੇ ਸਿੱਖ ਧਰਮ ਦੇ ਮਹਾਨ ਸਿਧਾਂਤਾਂ ਅਤੇ ਸਰੂਪ ਦਾ ਸਖ਼ਤ

ਵਿਰੋਧ ਹੁੰਦਾ ਰਿਹਾ ਹੈ, ਜਿਸ ਦੌਰਾਨ ਗੁਰੂ ਸਾਹਿਬਾਨ ਅਤੇ ਗੁਰਸਿੱਖਾਂ ਨੂੰ ਸ਼ਹੀਦੀਆਂ ਵੀ ਦੇਣੀਆਂ ਪਈਆਂ। 'ਸਿੰਘ ਸਭਾ ਲਹਿਰ' ਕਿਉਂਕਿ ਗੁਰੂ ਆਸ਼ੇ ਅਨੁਸਾਰ ਸਿੱਖ ਧਰਮ, ਸਿੱਖ ਸਭਿਆਚਾਰ, ਪੰਜਾਬੀ ਬੋਲੀ ਅਤੇ ਸਿੱਖ ਕੌਮ ਅੰਦਰ ਸਿੱਖਿਆ ਦੇ ਪਸਾਰ ਲਈ ਯਤਨਸ਼ੀਲ ਸੀ। ਇਥੇ ਵੀ 'ਫ਼ਿਰੰਗੀ ਦੇ ਵਫ਼ਾਦਾਰਾਂ ਅਤੇ ਸਿੱਖ ਕੌਮ ਦੇ ਗ਼ਦਾਰਾਂ' ਵਿਰੋਧੀ ਵਿਚਾਰਾਂ ਵਾਲਿਆਂ ਨੇ ਸਿੰਘ ਸਭਾ ਲਹਿਰ ਵਿਚ ਘੁਸਪੈਠ ਕਰ ਲਈ ਅਤੇ ਲਹਿਰ ਅੰਦਰ ਪਿਛਾਖੜੀ ਸ਼ਕਤੀਆਂ ਆਪਣੇ ਨਿਜੀ ਲਾਭਾਂ ਹਿੱਤ ਸਰਗਰਮ ਹੋ ਗਈਆਂ ਅਤੇ ਲਹਿਰ ਨੂੰ ਅਸਲ ਨਿਸ਼ਾਨੇ ਤੋਂ ਲਾਂਭੇ ਲਿਜਾਇਆ ਜਾਣ ਲੱਗਾ। ਪ੍ਰੋ. ਗੁਰਮੁਖ ਸਿੰਘ ਜੋ, ਆਪਣੇ ਪੰਥਕ ਨਿਸ਼ਾਨੇ ਪ੍ਰਤੀ ਪੂਰੀ ਤਰ੍ਹਾਂ ਸਮਰਪਿਤ, ਸਪੱਸ਼ਟ ਅਤੇ ਦ੍ਰਿੜ ਸਨ, ਨੇ ਆਪਣੇ ਹਮਖ਼ਿਆਲ ਸਿੱਖ ਸਾਥੀਆਂ ਨੂੰ ਨਾਲ ਲਿਆ ਅਤੇ ਗੁਰਮਤਿ ਲਹਿਰ ਨੂੰ ਕੇਵਲ ਜਾਰੀ ਹੀ ਨਹੀਂ ਸਗੋਂ ਹੋਰ ਮਜ਼ਬੂਤੀ ਨਾਲ ਪ੍ਰਚੰਡ ਕਰਨ ਦਾ ਫ਼ੈਸਲਾ ਕਰ ਲਿਆ ਅਤੇ ਫਿਰ "ਅਗਾਹਾ ਕੂ ਤ੍ਰਾਘਿ ਪਿਛਾ ਫੇਰਿ ਨ ਮੁਹਡੜਾ"[10] ਅਨੁਸਾਰ ਅਗਲਾ ਕਦਮ ਚੁੱਕਣ ਲਈ ਅਗਰਸਰ ਹੋਏ ਅਤੇ ਇਨ੍ਹਾਂ ਨੇ 12 ਨਵੰਬਰ, 1879 ਈ. ਨੂੰ ਵੱਖਰੀ 'ਸਿੰਘ ਸਭਾ ਲਾਹੌਰ' ਦੀ ਸਥਾਪਨਾ ਕੀਤੀ ਜਿਸ ਵਿਚ ਪ੍ਰੋ. ਗੁਰਮੁਖ ਸਿੰਘ, ਗਿਆਨੀ ਦਿੱਤ ਸਿੰਘ, ਸ. ਅਤਰ ਸਿੰਘ ਰਈਸ ਭਦੌੜ, ਕੰਵਰ ਬਿਕਰਮਾ ਸਿੰਘ ਕਪੂਰਥਲਾ ਆਦਿ ਮੋਢੀ ਸਿੱਖ-ਸੱਜਣਾਂ ਵਿੱਚੋਂ ਸਨ ਅਤੇ ਇਹ ਸਾਰੇ ਗੁਰਮਤਿ ਦੇ ਪ੍ਰਚਾਰ ਤੇ ਪ੍ਰਸਾਰ ਭਾਵ ਸਿੰਘ ਸਭਾ ਲਹਿਰ ਦੇ ਮਹਾਨ ਉਦੇਸ਼ਾਂ ਦੀ ਪੂਰਤੀ ਲਈ ਪੂਰੀ ਤਨਦੇਹੀ ਨਾਲ ਜੁੱਟ ਗਏ। ਕੁਝ ਸਿਆਣੇ ਅਤੇ ਟਕਸਾਲੀ ਸਿੱਖਾਂ ਨੇ ਇਹ ਵੇਖ ਕੇ ਕਿ ਗੁਰਮਤਿ ਵਿਰੋਧੀ ਸ਼ਕਤੀਆਂ ਦਾ ਟਾਕਰਾ ਕਰਨ ਕਾਰਨ ਅਤੇ ਲੋਕਾਂ ਅੰਦਰ ਗੁਰਮਤਿ ਦੀ ਸੋਝੀ ਫੈਲਾਉਣ ਦੀ ਥਾਂ ਆਪਸੀ ਵਿਰੋਧ ਕਾਰਨ ਸਿੱਖ ਕੌਮ ਦਾ ਨੁਕਸਾਨ ਹੋ ਰਿਹਾ ਹੈ, ਦੋਹਾਂ ਧਿਰਾਂ ਵਿਚ ਸਮਝੌਤਾ ਕਰਵਾਇਆ ਅਤੇ 11 ਅਪ੍ਰੈਲ 1883 ਈ. ਨੂੰ ਖ਼ਾਲਸਾ ਦੀਵਾਨ ਸ੍ਰੀ ਅੰਮ੍ਰਿਤਸਰ ਦੀ ਸਥਾਪਨਾ ਕੀਤੀ ਅਤੇ ਪ੍ਰੋ. ਗੁਰਮੁਖ ਸਿੰਘ ਇਸ ਦੇ ਪ੍ਰਮੁੱਖ ਸਕੱਤਰ ਥਾਪੇ ਗਏ।

ਅੰਗਰੇਜ਼ ਸਰਕਾਰ ਦੇ ਸਿੱਖਾਂ ਪ੍ਰਤੀ ਵਿਰੋਧੀ ਰਵੱਈਏ ਨੂੰ ਸਮਝਣਾ ਵੀ ਜ਼ਰੂਰੀ ਹੈ। 27 ਜੂਨ 1839 ਈ. ਨੂੰ ਮਹਾਰਾਜਾ ਰਣਜੀਤ ਸਿੰਘ ਦੇ ਅਕਾਲ ਚਲਾਣੇ ਤੋਂ ਬਾਅਦ ਸਿੰਘਾਂ (ਖ਼ਾਲਸਾ ਫ਼ੌਜਾਂ) ਅਤੇ ਫ਼ਿਰੰਗੀਆਂ ਦੀਆਂ ਫ਼ੌਜਾਂ ਦਰਮਿਆਨ ਹੋਈਆਂ ਚਾਰ ਲੜਾਈਆਂ (ਫੇਰੂ ਸ਼ਹਿਰ ਮੁੱਦਕੀ ਚੇਲਿਆਂ ਵਾਲੀ ਅਤੇ ਸਭਰਾਵਾਂ) ਵਿਚ ਅੰਗਰੇਜ਼ (ਫ਼ਿਰੰਗੀ) ਨੂੰ ਬਹੁਤ ਸਖ਼ਤ ਚੁਣੌਤੀਆਂ ਤੇ ਮੁਕਾਬਲੇ ਦਾ ਸਾਹਮਣਾ ਕਰਨਾ ਪਿਆ ਸੀ। *ਜੰਗਨਾਮਾ ਸਿੰਘਾਂ ਅਤੇ ਫ਼ਿਰੰਗੀਆਂ* ਵਿਚ ਸ਼ਾਹ ਮੁਹੰਮਦ ਲਿਖਦਾ ਹੈ :

*ਜੰਗ ਹਿੰਦ ਪੰਜਾਬ ਦਾ ਹੋਣ ਲੱਗਾ*
*ਫ਼ੌਜਾਂ ਦੋਵੇਂ ਪਾਤਸ਼ਾਹੀ ਭਾਰੀਆਂ ਨੇ।*
*ਅੱਜ ਹੋਵੇ ਸਰਕਾਰ ਤਾਂ ਮੁੱਲ ਪਾਵੇ*
*ਜਿਹੜੀਆਂ ਖ਼ਾਲਸੇ ਨੇ ਤੇਗਾਂ ਮਾਰੀਆਂ ਨੇ।*

---

10. ਡਖਣੇ ਮ: ੫, ਪੰਨਾ 1096.

ਤਥਾ :

*ਸ਼ਾਹ ਮੁਹੰਮਦਾ ਸਿੰਘਾਂ ਨੇ ਗੋਰਿਆਂ ਦੇ*
*ਵਾਂਗ ਨਿੰਬੂਆਂ ਲਹੂ ਨਿਚੋੜ ਦਿੱਤੇ।*

ਤਥਾ :

*ਕਿਨ੍ਹੇ ਜਾਇ ਕੇ ਲਾਟ ਨੂੰ ਖ਼ਬਰ ਦਿੱਤੀ,*
*ਨੰਦਨ ਹੋਇ ਬੈਠੀ ਤੇਰੀ ਹੰਡ ਮੀਆਂ।*
*ਸ਼ਾਹ ਮੁਹੰਮਦਾ ਦੇਖ ਮੈਦਾਨ ਜਾ ਕੇ*
*ਰੁਲਦੀ ਗੋਰਿਆਂ ਦੀ ਉਥੇ ਝੰਡ ਮੀਆਂ।*

ਜਿਸ ਅੰਗਰੇਜ਼ ਦਾ ਪੰਜਾਬ ਤੋਂ ਬਗ਼ੈਰ ਦੁਨੀਆਂ ਦੇ ਬਹੁਤ ਵੱਡੇ ਹਿੱਸੇ ਉੱਤੇ 'ਰਾਜ ਨਿਸ਼ਾਨ ਝੰਡਾ' ਝੂਲਦਾ ਸੀ, ਉਸ ਲਈ ਹਰ ਮੈਦਾਨ-ਏ-ਜੰਗ ਵਿਚ ਖ਼ਾਲਸਾ ਫ਼ੌਜਾਂ ਵੱਲੋਂ ਫ਼ਿਰੰਗੀ ਫ਼ੌਜਾਂ ਦੀ ਕੀਤੀ ਦੁਰਗਤੀ ਅਤੇ ਭਾਰੀ ਜਾਨੀ ਅਤੇ ਮਾਲੀ ਨੁਕਸਾਨ ਨੂੰ ਵੇਖਦਿਆਂ ਹੋਇਆਂ ਅੰਗਰੇਜ਼ ਦਾ ਫ਼ੈਸਲਾ ਸੀ ਕਿ ਹਰ ਜਾਇਜ਼/ ਨਜਾਇਜ਼, ਨੈਤਿਕ, ਅਨੈਤਿਕ ਤਰੀਕੇ ਨਾਲ ਖ਼ਾਲਸਾ ਪੰਥ ਦਾ ਰਾਜ ਵੀ ਖੋਹਣਾ ਹੈ ਅਤੇ ਉਸ ਨੂੰ ਨੇਸਤ-ਓ-ਨਾਬੂਦ ਵੀ ਕਰਨਾ ਹੈ। ਅੰਗਰੇਜ਼ ਦੇ ਇਸ ਘਿਨਾਉਣੇ ਇਰਾਦੇ ਬਾਰੇ ਸ਼ਾਹ ਮੁਹੰਮਦ ਇਉਂ ਲਿਖਦਾ ਹੈ :

*ਸ਼ਾਹ ਮੁਹੰਮਦਾ ਕਰਨੀ ਪੰਜਾਬ ਖ਼ਾਲੀ।*
*ਰੱਤ ਸਿੰਘ ਸਿਪਾਹੀ ਦੀ ਚੱਖਣੀ ਜੀ।*



ਉਧਰ ਪੰਜਾਬੀ ਸੂਰਮੇ ਸਿਪਾਹੀ ਅਤੇ ਪੰਜਾਬੀ ਭਾਈਚਾਰਾ ਆਪਣੇ ਗੌਰਵ ਅਤੇ ਗ਼ੈਰਤ ਬਾਰੇ ਸੁਚੇਤ ਸੀ। ਸ਼ਾਹ ਮੁਹੰਮਦ ਉਨ੍ਹਾਂ ਦੀ ਸੋਚ ਬਾਰੇ ਇਉਂ ਖ਼ਿਆਲ ਪ੍ਰਗਟਾਉਂਦੇ ਹਨ :

*ਸ਼ਾਹ ਮੁਹੰਮਦਾ ਤੁਸੀਂ ਪੰਜਾਬੀਓ ਜੀ*
*ਕੀਰਤਿ ਸਿੰਘ ਸਿਪਾਹੀ ਦੀ ਰਖਣੀ ਜੀ।*

ਅੰਗਰੇਜ਼ ਨੂੰ ਵੀ ਮੁਗ਼ਲਾਂ ਵਾਂਗ ਇਹ ਵਿਸ਼ਵਾਸ ਹੋ ਗਿਆ ਸੀ ਕਿ ਜੇਕਰ ਉਨ੍ਹਾਂ ਨੇ ਭਾਰਤ ਅਤੇ ਖ਼ਾਸ ਕਰਕੇ ਪੰਜਾਬ ਉੱਤੇ ਪੱਕਾ ਰਾਜ ਕਰਨਾ ਹੈ ਤਾਂ ਸਿੱਖਾਂ ਨੂੰ ਧਾਰਮਿਕ ਅਤੇ ਜਥੇਬੰਦਕ ਤੌਰ ਉੱਤੇ ਕਮਜ਼ੋਰ ਹੀ ਨਹੀਂ ਸਗੋਂ ਨੇਸਤ-ਓ-ਨਾਬੂਦ ਕਰਨਾ ਹੋਵੇਗਾ। ਇਸੇ ਲਈ ਅੰਗਰੇਜ਼ ਨੇ ਆਪਣੀ ਸ਼ਾਤਰ ਨੀਤੀ, ਕੂਟਨੀਤੀ ਅਤੇ ਰਾਜਸ਼ਕਤੀ ਦਾ ਪ੍ਰਯੋਗ ਕੀਤਾ ਅਤੇ ਆਪਣੇ ਆਪ ਨੂੰ ਦੁਨੀਆਂ ਦੀ ਸਭ ਤੋਂ ਵੱਧ ਸਭਿਅਕ ਕਹਾਉਣ ਵਾਲੀ ਫ਼ਿਰੰਗੀ ਜਾਤ ਨੇ ਹਰ ਤਰ੍ਹਾਂ ਦੀ ਬੇਈਮਾਨੀ ਧੋਖਾ, ਵਿਸ਼ਵਾਸਘਾਤ ਅਤੇ ਅਨੈਤਿਕ ਤਰੀਕੇ ਵਰਤੇ। ਕਿਸੇ ਵੀ ਕੌਮ ਨੂੰ ਕਮਜ਼ੋਰ ਕਰਨ ਤਥਾ ਸਮਾਪਤ ਕਰਨ ਲਈ ਉਸ ਕੌਮ ਦੇ ਫਲਸਫੇ, ਸਿਧਾਂਤ ਅਤੇ ਇਤਿਹਾਸਕ ਵਿਰਸੇ ਵਿਚ ਭੰਬਲਭੂਸੇ ਖੜੇ ਕਰ ਕੇ ਉਨ੍ਹਾਂ ਨੂੰ ਤੋੜ-ਮਰੋੜ ਕੇ ਕਰੂਪ ਰੂਪ ਵਿਚ ਪੇਸ਼ ਕਰਨਾ, ਉਸ ਕੌਮ ਦੀ ਜੁਆਨੀ ਨੂੰ ਧਰਮ ਤਬਦੀਲੀ ਲਈ ਲੋਭ-ਲਾਲਚ ਦੇ ਕੇ ਜਾਂ ਹੋਰ ਢੰਗ ਤਰੀਕੇ ਵਰਤ ਕੇ ਆਕਰਸ਼ਿਤ ਕਰਨਾ, ਉਨ੍ਹਾਂ ਵਿਚ ਨਸ਼ੇ ਆਦਿ ਵੰਡ ਕੇ ਉਨ੍ਹਾਂ ਨੂੰ ਮੁੱਢੋਂ ਹੀ ਦਲਿੱਦਰੀ

ਬਣਾ ਦੇਣਾ, ਕੌਮੀ ਯੋਧਿਆਂ ਦੇ ਇਤਿਹਾਸਕ ਕਾਰਨਾਮਿਆਂ ਉੱਤੇ ਆਧਾਰਤ ਕੌਮੀ ਇਤਿਹਾਸ ਨਾਲ ਛੇੜ-ਛਾੜ ਕਰ ਕੇ ਭਰਮ-ਭੁਲੇਖੇ ਖੜੇ ਕਰਨਾ ਅਤੇ ਸਮੇਂ ਦੀ ਲੀਡਰਸ਼ਿਪ ਅੰਦਰ ਦੋ-ਫਾੜ ਪਾ ਕੇ ਕੁਝ ਇਕ ਨੂੰ ਲੋਭ-ਲਾਲਚ ਦੇ ਕੇ ਆਪਣੇ ਨਾਲ ਰਲਾ ਲੈਣਾ ਆਦਿ ਢੰਗ ਤਰੀਕੇ ਵਰਤੇ ਜਾਂਦੇ ਹਨ। ਅੰਗਰੇਜ਼ ਨੇ ਵੀ ਸਾਮ, ਦਾਮ, ਦੰਡ ਅਤੇ ਭੇਦ ਦੀ ਕੂਟਨੀਤੀ, ਇਹ ਸਭ ਹਥਿਆਰ ਪੰਜਾਬ ਵਿਚ ਵਰਤ ਕੇ ਆਪਣਾ ਰਾਜ ਕਾਇਮ ਕਰ ਲਿਆ। ਪਹਿਲਾਂ ਲਾਹੌਰ ਦਰਬਾਰ ਵਿਚ ਫੁੱਟ ਪਾਈ ਅਤੇ ਡੋਗਰਿਆਂ ਨੂੰ ਲਾਲਚ ਦੇ ਕੇ ਆਪਣੇ ਨਾਲ ਰਲਾ ਲਿਆ। ਫਿਰ ਲਾਹੌਰ ਦਰਬਾਰ ਵਿਚ ਕਾਰਜਸ਼ੀਲ ਵੱਡੇ ਸਰਦਾਰਾਂ ਨੂੰ ਲਾਲਚ ਦੇ ਕੇ ਆਪਣੇ ਨਾਲ ਰਲਾ ਲਿਆ, ਇਨ੍ਹਾਂ ਸਭ ਨੇ ਰੱਜ ਕੇ ਪੰਥ ਅਤੇ ਪੰਜਾਬ ਨਾਲ ਵਿਸ਼ਵਾਸਘਾਤ ਕੀਤਾ ਅਤੇ ਖ਼ਾਲਸਾ ਰਾਜ ਸਮਾਪਤ ਕਰਾਉਣ ਵਿਚ ਪੂਰਾ-ਪੂਰਾ ਯੋਗਦਾਨ ਪਾਇਆ। ਉਸੇ ਨੀਤੀ ਅਤੇ ਨੀਯਤ ਅਧੀਨ ਅੰਗਰੇਜ਼ ਨੇ ਸਿੰਘ ਸਭਾ ਲਹਿਰ ਦੋ ਫਾੜ ਕਰਵਾ ਦਿੱਤੀ। ਉਸ ਤੋਂ ਪਹਿਲਾਂ ਪੰਜਾਬੀਆਂ ਨੂੰ ਲਾਲਚ ਦੇ ਕੇ ਧੜਾ-ਧੜ ਈਸਾਈ ਬਣਾਉਣਾ ਸ਼ੁਰੂ ਕਰ ਦਿੱਤਾ ਅਤੇ ਬਹੁਤ ਭਾਰੀ ਧਨ ਖ਼ਰਚ ਕੇ ਲੇਡੀ ਲਾਗਨ ਰਾਹੀਂ ਮਹਾਰਾਜਾ ਰਣਜੀਤ ਸਿੰਘ ਦੇ ਛੋਟੇ ਪੁੱਤਰ ਮਹਾਰਾਜਾ ਦਲੀਪ ਸਿੰਘ ਨੂੰ ਈਸਾਈ ਬਣਾ ਲਿਆ। ਮਹਾਰਾਣੀ ਜਿੰਦਾ ਪੰਜਾਬ ਦੀ ਸ਼ੇਰਨੀ ਨੂੰ ਦੇਸ਼ ਨਿਕਾਲਾ ਦੇ ਦਿੱਤਾ। ਫਿਰ ਅਮੀਰ ਘਰਾਣਿਆਂ ਨਾਲ ਸੰਬੰਧਿਤ ਚਾਰ ਸਿੱਖ ਵਿਦਿਆਰਥੀਆਂ ਨੂੰ ਈਸਾਈ ਬਣਨ ਲਈ ਤਿਆਰ ਕਰ ਲਿਆ। ਜਿਸ ਖ਼ਬਰ ਨੇ ਸਿੱਖ ਹਲਕਿਆਂ ਅੰਦਰ ਖਲਬਲੀ ਮਚਾ ਦਿੱਤੀ ਭਾਵੇਂ ਪ੍ਰੋ. ਗੁਰਮੁਖ ਸਿੰਘ ਹੁਰਾਂ ਨੇ ਉਨ੍ਹਾਂ ਸਿੱਖ ਵਿਦਿਆਰਥੀਆਂ ਨੂੰ ਧਰਮ ਤਬਦੀਲ ਕਰ ਕੇ ਈਸਾਈ ਬਣਨ ਤੋਂ ਬਚਾ ਲਿਆ ਗਿਆ। ਇਸੇ ਦੌਰਾਨ 18 ਅਗਸਤ 1871 ਈ. ਨੂੰ ਦਰਬਾਰ ਸਾਹਿਬ ਸ੍ਰੀ ਅੰਮ੍ਰਿਤਸਰ ਸਾਹਿਬ ਦੇ ਲਾਗੇ ਬਣੇ ਬੁਚੜਖ਼ਾਨੇ ਦਾ ਵਿਰੋਧ ਕਰਨ ਵਾਲੇ ਨਾਮਧਾਰੀ (ਕੂਕਿਆਂ) ਨੂੰ ਰਾਮਬਾਗ਼ (ਸ੍ਰੀ ਅੰਮ੍ਰਿਤਸਰ) ਲਾਗੇ ਤੋਪਾਂ ਦੇ ਗੋਲਿਆਂ ਨਾਲ ਉਡਾ ਦਿੱਤਾ। ਇਨ੍ਹਾਂ ਅਤੇ ਅਨੇਕਾਂ ਹੀ ਅਜਿਹੀਆਂ ਕੂਟਨੀਤੀਆਂ ਅਤੇ ਗ਼ੈਰ-ਮਨੁੱਖੀ ਘਿਨਾਉਣੀਆਂ ਕਾਰਵਾਈਆਂ ਨੂੰ ਠੱਲ੍ਹ ਪਾਉਣ ਅਤੇ ਲੋਕਾਂ ਅੰਦਰ ਮੁੜ ਫੈਲਾਏ ਜਾ ਰਹੇ ਅੰਧ-ਵਿਸ਼ਵਾਸ ਅਤੇ ਸਮਾਜਿਕ ਕੁਰੀਤੀਆਂ ਅਤੇ ਸਿੱਖੀ ਦੇ ਸੋਮੇ ਗੁਰਦੁਆਰਾ ਸਾਹਿਬਾਨ ਉੱਤੇ ਟੋਡੀ ਮਹੰਤਾਂ ਦਾ ਕਬਜ਼ਾ ਖ਼ਤਮ ਕਰਾਉਣ ਆਦਿ ਕਾਰਨਾਂ ਕਰਕੇ ਸਿੰਘ ਸਭਾ ਲਹਿਰ ਹੋਂਦ ਵਿਚ ਆਈ ਸੀ। ਅੰਗਰੇਜ਼ ਦੀ ਮਿਲੀਭੁਗਤ ਨਾਲ ਜਦੋਂ ਸਿੰਘ ਸਭਾ ਸ੍ਰੀ ਅੰਮ੍ਰਿਤਸਰ ਦੇ ਅਸਰ ਹੇਠ ਗੁਰਮਤਿ ਸਿਧਾਂਤ ਅਤੇ ਮਰਯਾਦਾ ਦੇ ਉਲਟ ਬਾਬਾ ਖੇਮ ਸਿੰਘ ਬੇਦੀ ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਬਰਾਬਰ ਗਦੈਲਾ (ਗੱਦੀ) ਲਾ ਕੇ ਬੈਠਣਾ ਸ਼ੁਰੂ ਕਰ ਦਿੱਤਾ ਅਤੇ ਗੁਰੂ ਨਾਨਕ ਸਾਹਿਬ ਵੱਲੋਂ ਬਖ਼ਸ਼ੇ ਮਹਾਨ ਸਿਧਾਂਤ "ਗਗਨ ਮੈ ਥਾਲੁ ਰਵਿ ਚੰਦੁ ਦੀਪਕ ਬਨੇ ਤਾਰਿਕਾ ਮੰਡਲ ਜਨਕ ਮੋਤੀ"[11] ਅਤੇ 'ਸ਼ਬਦ-ਗੁਰੂ' ਦੇ ਫਲਸਫੇ ਦੇ ਐਨ ਉਲਟ ਖੇਮ ਸਿੰਘ ਦੀ ਆਰਤੀ ਉਤਾਰੀ ਜਾਣ ਲੱਗ ਪਈ ਅਤੇ ਦਰਬਾਰ ਸਾਹਿਬ ਦੀ ਹਦੂਦ ਅੰਦਰ ਮੂਰਤੀਆਂ ਟਿਕਾ ਦਿੱਤੀਆਂ

---

10. ਧਨਾਸਰੀ ਮ: ੧, ਪੰਨਾ 13.

ਗਈਆਂ ਅਤੇ ਸਿੰਘ ਸਭਾ ਦਾ ਨਾਮ ਬਦਲ ਕੇ ਸਨਾਤਨੀਆਂ ਨੂੰ ਸ਼ਾਮਿਲ ਕਰਨ ਦੀ ਨੀਯਤ ਨਾਲ 'ਸਿੱਖ ਸਿੰਘ ਸਭਾ' ਨਾਮ ਰੱਖ ਦਿੱਤਾ ਅਤੇ ਪੰਥ ਵਿਰੋਧੀ ਵਿਚਾਰਾਂ ਵਾਲੀ ਪੁਸਤਕ ***ਖ਼ੁਰਸੀਦ ਖ਼ਾਲਸਾ*** ਪੁਸਤਕ ਨਾਲੋਂ ਸੰਬੰਧ ਤੋੜਨ ਤੋਂ ਉਨ੍ਹਾਂ ਟੋਡੀਆਂ ਨੇ ਕੋਰਾ ਜੁਆਬ ਦੇ ਦਿੱਤਾ ਆਦਿ ਕਾਰਨਾਂ ਕਰਕੇ ਪ੍ਰੋ. ਗੁਰਮੁਖ ਸਿੰਘ ਅਤੇ ਇਨ੍ਹਾਂ ਦੇ ਸਾਥੀਆਂ ਨੇ ਇਸ ਗੁਰਮਤਿ ਵਿਰੋਧੀ ਵਰਤਾਓ ਦਾ ਸਖ਼ਤ ਵਿਰੋਧ ਕੀਤਾ ਅਤੇ ਬਾਬਾ ਖੇਮ ਸਿੰਘ ਬੇਦੀ ਦੇ ਹੇਠੋਂ ਗਦੇਲਾ ਖਿੱਚ ਕੇ ਬਾਹਰ ਸੁੱਟ ਦਿੱਤਾ ਤਾਂ ਪ੍ਰਬੰਧਕਾਂ, ਜੋ ਤਕਰੀਬਨ ਸਾਰੇ ਹੀ, ਅੰਗਰੇਜ਼ ਦੇ ਹੱਥ-ਠੋਕੇ ਸੁਆਰਥੀ ਮਨੁੱਖ ਸਨ, ਨੇ ਅਕਾਲ ਤਖ਼ਤ ਸਾਹਿਬ ਤੋਂ ਇਕ 'ਹੁਕਮਨਾਮਾ' ਜਾਰੀ ਕਰਵਾ ਕੇ ਪ੍ਰੋ. ਗੁਰਮੁਖ ਸਿੰਘ ਹੁਰਾਂ ਨੂੰ ਪੰਥ 'ਚੋਂ ਛੇਕਣ ਦਾ ਐਲਾਨ ਕਰ ਦਿੱਤਾ। ਪ੍ਰੰਤੂ ਉਹ ਸੱਚ ਉੱਤੇ ਪਹਿਰਾ ਦੇ ਰਹੇ ਸਨ ਅਤੇ ਅਧਿਕਤਰ ਸਿੰਘ ਸਭਾਵਾਂ, ਸਿੱਖ ਸਭਾ ਸੁਸਾਇਟੀਆਂ, ਪੰਥਕ ਸੰਸਥਾਵਾਂ ਨੇ ਸੱਚ ਨੂੰ ਪਛਾਣਦਿਆਂ ਪ੍ਰੋ. ਗੁਰਮੁਖ ਸਿੰਘ ਹੁਰਾਂ ਦਾ ਸਾਥ ਦਿੱਤਾ ਅਤੇ ਅੰਤ ਖ਼ਾਲਸਾ ਦੀਵਾਨ, ਸ੍ਰੀ ਅੰਮ੍ਰਿਤਸਰ ਵੀ ਦੋ ਫਾੜ ਹੋ ਗਿਆ।

"ਗੁਰਮਤਿ ਊਚੋ ਊਚੀ ਪਉੜੀ ਗਿਆਨਿ ਰਤਨਿ ਹਉਮੈ ਮਾਰੀ ਹੇ"[12] ਅਤੇ "ਗੁਰਮੁਖਿ ਏਕੋ ਬੁਝਿਆ ਏਕਸੁ ਮਾਹਿ ਸਮਾਇ"[13] ਦੇ ਮਹਾਨ ਸਿਧਾਂਤ ਦੇ ਪ੍ਰਪੱਕ ਧਾਰਨੀ ਅਤੇ ਆਪਣੀ ਕੌਮ ਅਤੇ ਆਪਣੇ ਗੁਰੂ ਅਤੇ ਗੁਰੂ ਦੇ ਸਿਧਾਂਤ ਨੂੰ ਪੂਰੀ ਤਰ੍ਹਾਂ ਸਮਰਪਿਤ ਇਹ ਮਹਾਨ ਵਿਦਵਾਨ ਅਤੇ ਸੰਘਰਸ਼ੀ ਯੋਧੇ ਸਭ ਕੁਝ ਪੰਥ ਅਤੇ ਪੰਜਾਬ ਵਿਰੋਧੀ ਵੇਖ ਕੇ ਚੁੱਪ ਨਹੀਂ ਕਰ ਸਕਦੇ ਸਨ ਅਤੇ ਅੰਤ ਪ੍ਰੋ. ਗੁਰਮੁਖ ਸਿੰਘ ਅਤੇ ਸ. ਅਤਰ ਸਿੰਘ ਭਦੌੜ ਆਦਿ ਸਿੰਘਾਂ ਨੇ 11 ਅਪ੍ਰੈਲ 1886 ਈ. ਨੂੰ ਲਾਹੌਰ ਵਿਚ ਇਕ ਵਿਸ਼ਾਲ ਪੰਥਕ ਕਨਵੈਨਸ਼ਨ ਕੀਤੀ ਅਤੇ ਖ਼ਾਲਸਾ ਦੀਵਾਨ, ਲਾਹੌਰ ਦੀ ਸਥਾਪਨਾ ਕਰਨ ਦਾ ਫ਼ੈਸਲਾ ਲਿਆ। ਉਪਰੰਤ ਸ. ਅਤਰ ਸਿੰਘ ਭਦੌੜ ਇਸ ਦੇ ਪ੍ਰਧਾਨ ਅਤੇ ਪ੍ਰੋ. ਗੁਰਮੁਖ ਸਿੰਘ ਜਰਨਲ ਸਕੱਤਰ ਬਣੇ। ਕਿਸੇ ਵੀ ਲਹਿਰ ਨੂੰ ਸਫਲਤਾ ਨਾਲ ਚਲਾਉਣ ਲਈ ਸਹੀ ਫਲਸਫਾ, ਸਪੱਸ਼ਟ ਨਿਸ਼ਾਨਾ, ਸਮਰਪਿਤ ਸ਼ਖ਼ਸੀਅਤਾਂ ਦੀ ਅਗਵਾਈ ਅਤੇ ਉਸਦੀ ਸੰਸਥਾ ਅਤੇ ਪੱਤਰਕਾਰਤਾ (ਮੀਡੀਆ) ਅਤੇ ਯੋਗ ਤੇ ਨਿਪੁੰਨ ਪ੍ਰਚਾਰਕਾਂ ਦੀ ਲੋੜ ਹੁੰਦੀ ਹੈ। ਇਸ ਲਈ ਪ੍ਰੋ. ਗੁਰਮੁਖ ਸਿੰਘ ਅਤੇ ਉਨ੍ਹਾਂ ਦੇ ਸਾਥੀਆਂ ਨੇ ਸਿੰਘ ਸਭਾ ਲਹਿਰ ਦੀਆਂ ਲੋੜਾਂ ਪੂਰੀਆਂ ਕਰਨ ਲਈ ਭਰਪੂਰ ਉੱਦਮ ਅਤੇ ਉਪਰਾਲਾ ਕੀਤਾ। ਜਿਸ ਦੇ ਬੜੇ ਸਾਰਥਿਕ ਨਤੀਜੇ ਸਾਹਮਣੇ ਆਏ ਅਤੇ ਅੰਗਰੇਜ਼ ਸਰਕਾਰ ਅਤੇ ਉਸਦੇ ਟੋਡੀਆਂ ਨੂੰ ਵਖ਼ਤ ਪਾ ਦਿੱਤਾ।

ਸ. ਅਤਰ ਸਿੰਘ ਭਦੌੜ, ਪ੍ਰੋ. ਗੁਰਮੁਖ ਸਿੰਘ ਆਦਿ ਦੀ ਸਰਗਰਮ ਅਗਵਾਈ ਵਿਚ ਜਦੋਂ ਇਹ ਨਵਾਂ ਸਥਾਪਤ ਖ਼ਾਲਸਾ ਦੀਵਾਨ, ਲਾਹੌਰ ਪੂਰੀ ਗੰਭੀਰਤਾ, ਸਿਦਕਦਿਲੀ, ਸੁਹਿਰਦਤਾ ਅਤੇ ਦ੍ਰਿੜ੍ਹਤਾ ਨਾਲ ਕਾਰਜਸ਼ੀਲ ਹੋਇਆ ਤਾਂ ਸਰਕਾਰੀ ਸਰਪ੍ਰਸਤੀ ਵਾਲੇ ਖ਼ਾਲਸਾ ਦੀਵਾਨ ਅਤੇ ਸਿੱਖ ਸਿੰਘ ਸਭਾ, ਸ੍ਰੀ ਅੰਮ੍ਰਿਤਸਰ ਲਈ ਬਰਦਾਸ਼ਤ ਤੋਂ ਬਾਹਰ ਹੋ ਗਿਆ ਅਤੇ ਉਨ੍ਹਾਂ ਨੇ 18 ਮਾਰਚ 1887 ਈ. ਨੂੰ ਇਕ

12. ਮਾਰੂ ਮ: ੩, ਪੰਨਾ 1050.
13. ਸੂਹੀ ਮ: ੩, ਪੰਨਾ 757.

ਹੁਕਮਨਾਮਾ ਜਾਰੀ ਕਰ ਕੇ ਪ੍ਰੋ. ਗੁਰਮੁਖ ਸਿੰਘ ਨੂੰ ਪੰਥ ਵਿਚੋਂ ਛੇਕਣ ਦਾ ਐਲਾਨ ਕਰ ਦਿੱਤਾ ਅਤੇ ਨਾਲ ਇਹ ਵੀ ਤਾੜਨਾ ਕੀਤੀ ਗਈ ਕਿ ਜੇਕਰ ਕੋਈ ਪ੍ਰੋ. ਗੁਰਮੁਖ ਸਿੰਘ ਦੀ ਸਹਾਇਤਾ ਕਰੇਗਾ ਜਾਂ ਉਸ ਨਾਲ ਵਰਤੋਂ-ਵਿਹਾਰ ਜਾਰੀ ਰੱਖੇਗਾ ਤਾਂ ਉਸ ਦਾ ਵੀ ਹਸ਼ਰ ਉਹੋ ਹੀ ਹੋਵੇਗਾ। ਹੁਕਮਨਾਮਾ ਨਿਮਨ ਅਨੁਸਾਰ ਸੀ:

ਸ੍ਰੀ ਅਕਾਲ ਸਹਾਏ ੧ਓ ਸਤਿਗੁਰੂ ਪ੍ਰਸਾਦਿ ਅਕਾਲ ਸਹਾਇ ਤਖ਼ਤ ਅਕਾਲ ਬੁੰਗਾ ਸਾਹਿਬ ਸ੍ਰੀ ਦਰਬਾਰ ਸਾਹਿਬ ਹਮ ਜੁਮਲੇ ਸਿੰਘਾਨ ਪੁਜਾਰੀਆਨ ਤਖ਼ਤ ਸ੍ਰੀ ਅਕਾਲ ਬੁੰਗਾ ਜੀ ਸਾਹਿਬ ਵਾ ਸ੍ਰੀ ਦਰਬਾਰ ਸਾਹਿਬ ਜੀ ਵਾ ਬਾਬਾ ਅਟਲ ਰਾਇ ਸਾਹਿਬ ਜੀ ਝੰਡਾ ਬੁੰਗਾ ਸਾਹਿਬ ਜੀ ਨੇ ਮੁਲਾਹਜ਼ੇ ਕਾਰਵਾਈ ਗੁਰਮੁਖ ਸਿੰਘ ਸਕੱਤਰ ਕਾ ਕੀਆ। ਮਲੂਮ ਹੂਆ ਕਿ ਇਸ ਸ਼ਖਸ ਨੇ ਚੰਦ ਜਗਾ ਬਰਖ਼ਿਲਾਫ਼ ਗੁਰ-ਇਸ਼ਟ ਕੇ ਤਹਿਰੀਰ ਤਾਲਾ ਤਕਰੀਰ ਕੀਆ ਹੈ ਜਿਸ ਦੇ ਸਾਬਤ ਹੋਤਾ ਹੈ ਕਿ ਉਸ ਕਾ ਏਤਕਾਦ ਸਿਖੀ ਧਰਮ ਸੇ ਬਿਲਕੁਲ ਬਰਖਲਾਫ ਹੈ। ਇਸ ਵਾਸਤੇ ਹਮ ਤਮਾਮ ਪੁਜਾਰੀਅਨ ਵਾ ਗ੍ਰੰਥੀਵਾਨ ਵਾ ਨੰਬਰਦਾਰਾਨ, ਸ੍ਰੀ ਗੁਰਦੁਆਰੇ ਹਾਇ ਮਮਦੂਹ ਤਹਿਰੀਰ ਕਰਦੇ ਹੈ ਕਿ ਗੁਰਮੁਖ ਸਿੰਘ ਮਜ਼ਕੂਰ ਪੰਥ ਖ਼ਾਲਸਾ, ਸੇ ਅਲਹਿਦਾ ਕੀਆ ਗਿਆ ਹੈ। ਗੁਰਦੁਆਰੇ ਹਾਇ ਮੌਸੂਦ ਮੇ ਉਸਕੀ ਅਰਦਾਸ ਨਾ ਹੋ ਗੀ ਵਾ ਬਰਤਾਉ ਨਾ ਹੋਗਾ। ਤਮਾਮ ਸਿੰਘਾਨ ਜੋ ਵਾਜ਼ਿਆ ਰਹੇ ਕਿ ਕੋਈ ਸ਼ਖਸ ਉਸ ਕਾ ਪੈਰੋਕਾਰ ਨਾ ਹੋ। ਜੋ ਸ਼ਖਸ ਉਸ ਕੀ ਪੈਰਵੀ ਕਰੇਗਾ ਵੁਹ ਭੀ ਬੇ-ਮੁਖ ਔਰ ਲਾਇਕ ਤਨਖ਼ਾਹ ਪੰਥ ਕੇ ਸਮਝਾ ਜਾਇਗਾ ਔਰ ਵੈਸੇ ਹੀ ਸਲੂਕ ਉਸ ਕੇ ਸਾਥ ਭੀ ਕੀਆ ਜਾਵੇਗਾ। ਫਕਤ, ਬਤਾਰੀਖ ਸਤਵੀਂ, ਮਾਹ ਚੇਤ, ਸੰਮਤ 418 ਗੁਰੂ ਨਾਨਕ ਸਾਹੀ ਮੁਤਾਬਿਕ 18 ਮਾਰਚ ਸੰਨ 1887 ਈਸਵੀ।

ਦਸਤਖਤ ਹਾਜ਼ਰੀਨ ਸਿੰਘਾਨ ਉਹਦੇਦਰਾਨ ਵਾ ਗ੍ਰੰਥੀਆਨ ਵਾ ਪੁਜਾਰੀਅਨ।

ਇਸ ਹੁਕਮਨਾਮੇ ਦੇ ਖ਼ਿਲਾਫ਼ ਰੋਸ ਵਜੋਂ ਗਿਆਨੀ ਦਿੱਤ ਸਿੰਘ ਨੇ ਇਸ ਜੁੰਡਲੀ 'ਤੇ ਇਕ ਅਜਿਹਾ ਵਿਅੰਗ 'ਸਵਪਨ ਨਾਟਕ' ਦੇ ਰੂਪ ਵਿਚ ਪ੍ਰਕਾਸ਼ਿਤ ਕੀਤਾ ਕਿ ਇਸ ਜੁੰਡਲੀ ਨੇ ਸਬਕ ਸਿੱਖਣ ਦੀ ਥਾਂ ਹੋਰ ਜ਼ਿਆਦਤੀਆਂ ਅਤੇ ਉਪਦਰਭ ਕਰਨਾ ਸ਼ੁਰੂ ਕਰ ਦਿੱਤਾ।

ਪ੍ਰੰਤੂ ਇਨ੍ਹਾਂ ਪੰਥ-ਪ੍ਰਸਤੀਆਂ ਨੇ ਇਹ ਅਹਿਸਾਸ ਕਰ ਲਿਆ ਸੀ ਕਿ ਹੁਕਮਨਾਮੇ ਵਿਚ ਅੰਗਰੇਜ਼ ਸਰਕਾਰ ਦੀ ਕੂਟਨੀਤੀ ਅਤੇ ਮਹੰਤਾਂ ਦੀ ਬਦਨੀਤੀ, ਅਤੇ ਪੰਥ ਵਿਰੋਧੀ ਭਾਵਨਾ ਕੰਮ ਕਰ ਰਹੀ ਹੈ ਇਸ ਲਈ ਉਨ੍ਹਾਂ ਨੇ "ਖੋਜੀ ਉਪਜੈ ਬਾਦੀ ਬਿਨਸੈ ਹਉ ਬਲਿ ਬਲਿ ਗੁਰ ਕਰਤਾਰਾ"[14] ਦੇ ਸਿਧਾਂਤ ਅਨੁਸਾਰ ਹੁਕਮਨਾਮੇ ਨੂੰ ਅੱਖੋਂ ਪਰੋਖੇ ਕਰ ਕੇ ਆਪਣੀ ਪੰਥ-ਪ੍ਰਸਤੀ ਦਾ ਕਾਰਜ ਜਾਰੀ ਰੱਖਿਆ। ਉਧਰ ਇਸੇ ਦੌਰਾਨ 24 ਨਵੰਬਰ 1888 ਈ. ਨੂੰ ਆਰੀਆ ਸਮਾਜੀਆਂ ਦੀ ਇਕੱਤਰਤਾ ਵਿਚ ਗੁਰੂ ਸਾਹਿਬਾਨ ਵਿਰੁੱਧ ਕੀਤੀਆਂ ਟਿੱਪਣੀਆਂ ਦੇ ਵਿਰੋਧ ਵਿਚ ਗਿਆਨੀ ਦਿੱਤ ਸਿੰਘ,

---

14. ਮਲਾਰ ਮ: ੧, ਪੰਨਾ 1255.

ਭਾਈ ਜਵਾਹਰ ਸਿੰਘ ਅਤੇ ਭਾਈ ਮਇਆ ਸਿੰਘ ਨੇ "ਗੁਰਮੁਖਿ ਹੋਵੈ ਸੁ ਤਤੁ ਬਿਲੋਵੈ ਰਸਨਾ ਹਰਿ ਰਸੁ ਤਾਹਾ ਹੇ"[15] ਅਨੁਸਾਰ ਅਸਲ ਅਤੇ ਨਕਲ ਦੀ ਪਰਖ ਕਰਦਿਆਂ ਆਰੀਆ ਸਮਾਜ ਨੂੰ ਤਿਲਾਂਜਲੀ ਦੇ ਦਿੱਤੀ ਅਤੇ ਹੁਣ ਉਹ ਵੀ ਪ੍ਰੋ. ਗੁਰਮੁਖ ਸਿੰਘ ਹੁਰਾਂ ਨਾਲ ਆ ਰਲੇ ਜਿਸ ਨਾਲ ਪ੍ਰੋ. ਗੁਰਮੁਖ ਸਿੰਘ ਹੁਰਾਂ ਨੂੰ ਬੜਾ ਬਲ ਮਿਲਿਆ। ਜਿਵੇਂ ਕਿ ਉਪਰ ਲਿਖਿਆ ਗਿਆ ਹੈ ਕਿ ਕਿਸੇ ਵੀ ਲਹਿਰ ਨੂੰ ਜਾਰੀ ਰੱਖਣ ਲਈ ਮੀਡੀਆ (ਪ੍ਰੈੱਸ) ਅਤੇ ਸੰਬੰਧਿਤ ਲੋਕਾਂ (ਕੌਮ) ਨੂੰ ਸਿਖਿਅਤ ਕਰਨ ਦੀ ਅਤਿ ਲੋੜ ਹੁੰਦੀ ਹੈ। ਇਨ੍ਹਾਂ ਦੋਹਾਂ ਦੀ ਪੂਰਤੀ ਲਈ ਪ੍ਰੋ. ਗੁਰਮੁਖ ਸਿੰਘ ਅਤੇ ਗਿਆਨੀ ਦਿੱਤ ਸਿੰਘ ਹੁਰਾਂ ਨੇ 5 ਮਾਰਚ 1892 ਈ. ਨੂੰ ਖ਼ਾਲਸਾ ਕਾਲਜ ਸ੍ਰੀ ਅੰਮ੍ਰਿਤਸਰ ਦੀ ਨੀਂਹ ਰਖਵਾਈ ਅਤੇ ਇਹ ਵੀ ਯਕੀਨੀ ਬਣਾਇਆ ਕਿ ਖ਼ਾਲਸਾ ਕਾਲਜ ਨਿਰੋਲ ਪੰਥਕ ਵਿਦਿਅਕ ਸਥਾਨ ਹੀ ਰਹੇ, ਸੁਤੰਤਰ ਰਹੇ। ਭਾਵੇਂ ਸ. ਦਿਆਲ ਸਿੰਘ ਮਜੀਠੀਆ ਨੇ ਕਿਹਾ ਕਿ ਉਹ ਕਾਲਜ ਦੀ ਉਸਾਰੀ ਦਾ ਸਾਰਾ ਖ਼ਰਚਾ ਦੇਣ ਲਈ ਤਿਆਰ ਹਨ ਬਸ਼ਰਤੇ ਕਿ ਕਾਲਜ ਦਾ ਨਾਮ 'ਦਿਆਲ ਸਿੰਘ ਕਾਲਜ' ਰੱਖਿਆ ਜਾਏ। ਪ੍ਰੋ. ਗੁਰਮੁਖ ਸਿੰਘ ਅਤੇ ਗਿਆਨੀ ਦਿੱਤ ਸਿੰਘ ਦੀ ਪੰਥ-ਪ੍ਰਸਤ ਸੋਚ, ਦੂਰ-ਦ੍ਰਿਸ਼ਟੀ ਅਤੇ ਸਖ਼ਤ ਵਿਰੋਧ ਕਾਰਨ ਉਨ੍ਹਾਂ ਦੀ ਗੱਲ ਮੰਨੀ ਨਾ ਗਈ ਅਤੇ ਖ਼ਾਲਸਾ ਕਾਲਜ ਦੀ ਹਸਤੀ ਸੁਤੰਤਰ ਹੀ ਰਹੀ। ਖ਼ਾਲਸਾ ਕਾਲਜ ਦਾ ਨੀਂਹ ਪੱਥਰ ਸਰ ਜੇਮਜ਼ ਲਾਇਲ ਨੇ 5 ਮਾਰਚ 1892 ਈ. ਨੂੰ ਰੱਖਿਆ ਅਤੇ ਇਹ 22 ਅਕਤੂਬਰ 1893 ਈ. ਨੂੰ ਮਿਡਲ ਸਕੂਲ ਦੇ ਤੌਰ ਉੱਤੇ ਕਾਰਜਸ਼ੀਲ ਹੋ ਗਿਆ। ਇਸ ਤਰ੍ਹਾਂ ਪ੍ਰੋ. ਗੁਰਮੁਖ ਸਿੰਘ ਅਤੇ ਗਿਆਨੀ ਦਿੱਤ ਸਿੰਘ ਹੁਰਾਂ ਦੀ ਦੂਰ-ਅੰਦੇਸ਼ੀ ਅਤੇ ਦ੍ਰਿੜ੍ਹਤਾ ਦਾ ਸਦਕਾ ਖ਼ਾਲਸਾ ਕਾਲਜ ਹਮੇਸ਼ਾ ਲਈ ਸਿੱਖਾਂ ਦੇ ਸੁਤੰਤਰ ਸਿੱਖਿਆ ਅਦਾਰੇ ਦੇ ਰੂਪ ਵਿਚ ਹੋਂਦ ਵਿਚ ਆਇਆ। ਇਹ ਇਕ ਬਹੁਤ ਵੱਡਾ ਇਤਿਹਾਸਕ ਕਾਰਜ ਸੀ। ਧਰਮ ਪ੍ਰਚਾਰ ਦੀ ਲਹਿਰ ਨੂੰ ਹੋਰ ਪ੍ਰਚੰਡ ਕਰਨ ਹਿੱਤ ਪੰਜਾਬੀ ਅਖ਼ਬਾਰ ਸ਼ੁਰੂ ਕੀਤਾ। *ਸਿਖ ਧਰਮ ਵਿਸ਼ਵਕੋਸ਼* ਤੋਂ ਪਤਾ ਲੱਗਦਾ ਹੈ ਕਿ ਸਿੰਘ ਸਭਾ ਦੇ ਸਿਧਾਂਤ ਨੂੰ ਦੂਰ-ਦੂਰ ਤਕ ਫੈਲਾਉਣ ਲਈ ਪ੍ਰੋ: ਗੁਰਮੁਖ ਸਿੰਘ ਨੇ ਇਕ ਤੋਂ ਬਾਅਦ ਇਕ ਅਖ਼ਬਾਰ ਸ਼ੁਰੂ ਕੀਤੇ, ਜਿਨ੍ਹਾਂ ਵਿਚੋਂ *ਗੁਰਮੁਖੀ ਅਖ਼ਬਾਰ* (1880) *ਵਿਦਯਾਰਕ* (1880), *ਖ਼ਾਲਸਾ* (1885), *ਸੁਧਾਰਕ* (1886) ਅਤੇ *ਖ਼ਾਲਸਾ ਗ਼ਜ਼ਟ* (1886) ਸ਼ਾਮਲ ਹਨ। ਇਹ ਉਨ੍ਹਾਂ ਪਹਿਲੇ ਅਖ਼ਬਾਰਾਂ ਅਤੇ ਰਸਾਲਿਆਂ ਵਿਚੋਂ ਹਨ ਜੋ ਪੰਜਾਬੀ ਵਿਚ ਸਨ ਅਤੇ ਧਾਰਮਿਕ ਸੁਧਾਰ ਦੇ ਕਾਰਜਾਂ ਨੂੰ ਪੂਰਾ ਕਰਨ ਤੋਂ ਇਲਾਵਾ ਇਨ੍ਹਾਂ ਨੇ ਭਾਸ਼ਾ ਵਿਚ ਨਵੀਂ ਸਾਹਿਤਿਕ ਸ਼ੈਲੀ ਨੂੰ ਵੀ ਜਨਮ ਦਿੱਤਾ ਸੀ। ਪ੍ਰੋ: ਗੁਰਮੁਖ ਸਿੰਘ ਨੇ 1889 ਵਿਚ ਇਕ ਜੰਤਰੀ ਵੀ ਪ੍ਰਕਾਸ਼ਿਤ ਕੀਤੀ, ਜਿਸ ਨੂੰ *ਗੁਰ ਬਰਸ ਨਾਂ* ਨਾਲ ਜਾਣਿਆ ਜਾਂਦਾ ਹੈ। ਇਹ ਗੁਰਮੁਖੀ ਲਿਪੀ ਵਿਚ ਆਪਣੇ ਤਰ੍ਹਾਂ ਦੀ ਪੰਜਾਬੀ ਵਿਚ ਪਹਿਲੀ ਜੰਤਰੀ ਸੀ। ਉਨ੍ਹਾਂ ਦੁਆਰਾ ਦੂਜਾ ਕੰਮ ਭਾਰਤ ਦਾ ਇਤਿਹਾਸ ਪੰਜਾਬੀ ਵਿਚ ਲਿਖਿਆ ਹੋਇਆ ਹੈ। ਇਸ ਤਰ੍ਹਾਂ ਸਪੱਸ਼ਟ ਹੈ ਕਿ ਪ੍ਰੋ. ਗੁਰਮੁਖ ਸਿੰਘ "ਗੁਰਮੁਖਿ ਹੋਵੈ ਸੁ ਸੋਝੀ ਪਾਏ"[16] ਵਾਲੇ ਸੋਝੀਵਾਨ, ਗੁਰੂ

---

15. ਮਾਰੂ ਮ: ੩, ਪੰਨਾ 1058.
16. ਮਾਰੂ ਮ: ੩, ਪੰਨਾ 1059.

ਦੇ ਸੱਚੇ-ਸੁਚੇ, ਨਿਰਭੈ, ਨਿਰਵੈਰ, ਸਦਾਚਾਰੀ, ਸਿਦਕੀ, ਦ੍ਰਿੜ੍ਹ ਗੁਰਸਿੱਖ ਸਨ ਅਤੇ ਉਨ੍ਹਾਂ ਨੂੰ ਆਪਣੀ ਮਾਂ-ਬੋਲੀ ਪੰਜਾਬੀ ਨਾਲ ਵੀ ਅਥਾਹ ਪਿਆਰ ਸੀ। ਉਨ੍ਹਾਂ ਦੀ ਹਾਰਦਿਕ ਸ਼ਿਕ ਸੀ ਕਿ ਗੁਰਮਤਿ ਦਾ ਪੂਰਾ-ਪੂਰਾ ਪ੍ਰਚਾਰ ਅਤੇ ਪ੍ਰਸਾਰ ਹੋਵੇ ਅਤੇ ਲੋਕਾਂ ਨੂੰ ਅੰਧਕਾਰ, ਅਗਿਆਨਤਾ, ਵਹਿਮਾਂ, ਭਰਮਾਂ ਅਤੇ ਅਨੇਕਾਂ ਹੀ ਹੋਰ ਸਮਾਜਿਕ ਬੁਰਾਈਆਂ ਵਿੱਚੋਂ ਕੱਢ ਕੇ ਗੁਰੂ ਸਾਹਿਬ ਵੱਲੋਂ ਦਰਸਾਏ 'ਗੁਰਮਤਿ-ਮਾਰਗ ਨਿਰਮਲ ਪੰਥ' ਦੇ ਪਾਂਧੀ ਬਣਾਇਆ ਜਾਵੇ ਅਤੇ ਉਨ੍ਹਾਂ ਨੂੰ "ਗੁਰਮੁਖਿ ਏਕੋ ਬੁਝਿਆ ਏਕਸੁ ਮਾਹਿ ਸਮਾਇ"[17] ਅਨੁਸਾਰ ਇਕ ਅਕਾਲ-ਪੁਰਖ ਦੇ ਪੁਜਾਰੀ ਬਣਾਇਆ ਜਾਵੇ ਅਤੇ ਇਸੇ ਤਰ੍ਹਾਂ ਪੰਜਾਬੀ ਬੋਲੀ ਦਾ ਵੀ ਪੂਰਾ ਪਸਾਰ ਅਤੇ ਵਿਕਾਸ ਕੀਤਾ ਜਾਵੇ। ਸਿੱਖ ਬੱਚਿਆਂ ਵਿਚ ਗੁਰਮਤਿ ਦੀ ਸੋਝੀ ਅਤੇ ਆਪਣੇ ਮਾਪਿਆਂ ਦੇ ਪਿਆਰ-ਸਤਿਕਾਰ ਅਤੇ ਆਗਿਆਕਾਰਤਾ ਦਾ ਗੁਣ ਪ੍ਰਪੱਕ ਕੀਤਾ ਜਾਵੇ ਅਤੇ ਉਨ੍ਹਾਂ ਨੂੰ ਆਪਣੇ ਅਦੁੱਤੀ ਸਿਧਾਂਤ, ਸਰੂਪ ਅਤੇ ਵਿਰਸੇ ਦੇ ਯੋਗ ਅਤੇ ਸਹੀ ਵਾਰਿਸ ਬਣਾਇਆ ਜਾਵੇ, ਭਾਵ ਸਿੱਖੀ ਦੀ ਪੁਨਰ ਸੁਰਜੀਤੀ ਕੀਤੀ ਜਾਵੇ। ਇਸੇ ਹੀ ਭਾਵਨਾ ਅਤੇ ਇਰਾਦੇ ਕਰਕੇ ਪ੍ਰੋ. ਗੁਰਮੁਖ ਸਿੰਘ, ਗਿਆਨੀ ਦਿੱਤ ਸਿੰਘ ਅਤੇ ਇਨ੍ਹਾਂ ਦੇ ਹੋਰ ਸਾਥੀਆਂ ਨੇ ਅਨੇਕਾਂ ਹੀ 'ਸਿੰਘ ਸਭਾਵਾਂ' ਅਤੇ 'ਖ਼ਾਲਸਾ ਦੀਵਾਨਾਂ' ਦੀ ਸਥਾਪਤੀ ਕੀਤੀ ਅਤੇ ਇਸ ਤਰ੍ਹਾਂ ਇਹ 'ਸਿੰਘ ਸਭਾ ਲਹਿਰ' ਇਤਿਹਾਸਕ ਯੋਗਦਾਨ ਪਾਉਣ ਵਿਚ ਸਫਲ ਰਹੀ। ਮਗਰੋਂ ਜਾ ਕੇ ਇਸੇ ਸਿੰਘ ਸਭਾ ਲਹਿਰ ਨੇ ਗੁਰਦੁਆਰਾ ਸੁਧਾਰ ਲਹਿਰ ਨੂੰ ਜਨਮ ਦਿੱਤਾ, ਜਿਸ ਦੇ ਸੰਘਰਸ਼ ਦੇ ਫਲਸਰੂਪ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ 14 ਨਵੰਬਰ 1920 ਈ. ਨੂੰ ਹੋਂਦ ਵਿਚ ਆਈ। ਇਸ ਸਿੰਘ ਸਭਾ ਲਹਿਰ ਵਿੱਚੋਂ ਉਪਜੀ ਗੁਰਦੁਆਰਾ ਸੁਧਾਰ ਲਹਿਰ ਨੇ ਦੇਸ਼ ਦੀ ਆਜ਼ਾਦੀ ਦੇ ਸੰਗਰਾਮ ਵਿਚ ਵਡਮੁੱਲਾ ਯੋਗਦਾਨ ਪਾਇਆ। ਭਾਵੇਂ ਦੇਸ਼ ਦੇ ਆਜ਼ਾਦ ਹੋਣ ਉਪਰੰਤ ਦੇਸ਼ ਦੀ ਰਾਜਨੀਤਕ ਸ਼ਕਤੀ ਉੱਤੇ ਕਾਬਜ਼ ਲੋਕਾਂ ਨੇ ਇਸ ਯੋਗਦਾਨ ਦਾ ਮੁੱਲ ਨਹੀਂ ਪਾਇਆ ਸਗੋਂ ਸਭ ਵਾਅਦਿਆਂ, ਇਕਰਾਰਾਂ ਅਤੇ ਦੀਵਾਏ ਗਏ ਵਿਸ਼ਵਾਸਾਂ ਤੋਂ 'ਅਬ ਹਾਲਾਤ ਬਦਲ ਗਏ ਹੈਂ' ਕਹਿ ਕੇ ਬਿਲਕੁਲ ਹੀ ਮੁਨਕਰ ਹੋ ਗਏ। ਅਸਲ ਵਿਚ ਪ੍ਰੋ. ਗੁਰਮੁਖ ਸਿੰਘ ਦਾ ਜੀਵਨ ਅਤੇ ਸ਼ਖ਼ਸੀਅਤ ਇਕ ਚੰਦਨ ਦੇ ਬਿਰਛ ਵਾਂਗ ਸੀ ਜਿਵੇਂ ਚੰਦਨ ਦਾ ਬ੍ਰਿਛ ਸਾਰੇ ਜੰਗਲ ਨੂੰ ਆਪਣੀ ਸੁਗੰਧੀ ਨਾਲ ਸੁਗੰਧਤ ਕਰ ਦਿੰਦਾ ਹੈ, ਇਸੇ ਤਰ੍ਹਾਂ ਜੋ ਵੀ ਗੁਰਮਤਿ ਦਾ ਅਭਿਲਾਖੀ ਆਪਣੇ ਸੰਪਰਕ ਵਿਚ ਆਇਆ, ਉਹ ਉਨ੍ਹਾਂ ਦੇ ਵਿਚਾਰਾਂ ਅਤੇ ਸ਼ੁੱਧ ਜੀਵਨ ਤੋਂ ਇਤਨਾ ਪ੍ਰਭਾਵਿਤ ਹੋਇਆ ਕਿ ਉਹ ਵੀ ਗੁਰਮਤਿ ਦੇ ਰੰਗ ਵਿਚ ਰੰਗਿਆ ਗਿਆ ਅਤੇ ਗੁਰਮਤਿ ਦੇ ਪ੍ਰਚਾਰ ਅਤੇ ਪ੍ਰਸਾਰ ਲਈ ਸਰਗਰਮ ਹੋ ਗਿਆ। ਕੇਵਲ ਗਿਆਨੀ ਦਿੱਤ ਸਿੰਘ ਅਤੇ ਉਨ੍ਹਾਂ ਦੇ ਸਾਥੀ ਹੀ ਨਹੀਂ ਸਗੋਂ ਭਾਈ ਕਾਨ੍ਹ ਸਿੰਘ ਨਾਭਾ ਅਤੇ ਪੰਡਤ ਕਰਤਾਰ ਸਿੰਘ ਦਾਖਾ ਵਰਗੀਆਂ ਅਨੇਕਾਂ ਹੀ ਹੋਰ ਰੂਹਾਂ ਪ੍ਰੋ. ਗੁਰਮੁਖ ਸਿੰਘ ਜੀ ਤੋਂ ਪ੍ਰਭਾਵਿਤ ਹੋਈਆਂ ਅਤੇ ਉਨ੍ਹਾਂ ਨੇ ਗੁਰਮਤਿ ਦੇ ਪ੍ਰਚਾਰ ਤੇ ਪ੍ਰਸਾਰ ਵਿਚ ਵਡਮੁੱਲਾ ਯੋਗਦਾਨ ਪਾਇਆ। ਕਬੀਰ ਜੀ ਅਜਿਹੀ ਸ਼ਖ਼ਸੀਅਤ ਬਾਰੇ ਇਉਂ ਫ਼ਰਮਾਉਂਦੇ ਹਨ, "ਕਬੀਰ ਚੰਦਨ ਕਾ ਬਿਰਵਾ ਭਲਾ ਬੇੜ੍ਹਿਓ ਢਾਕ ਪਲਾਸ॥ ਓਇ

17. ਸੂਹੀ ਮ: ੩, ਪੰਨਾ 757.

ਭੀ ਚੰਦਨੁ ਹੋਇ ਰਹੇ ਬਸੇ ਜੁ ਚੰਦਨ ਪਾਸਿ ॥"[18] ਅਜਿਹੇ ਸਮਾਜ ਸੁਧਾਰਕ ਅਤੇ ਪੰਥ-ਪ੍ਰਸਤ ਵਿਰਲੇ ਹੀ ਹੁੰਦੇ ਹਨ "ਹੈਨਿ ਵਿਰਲੇ ਨਾਹੀ ਘਣੇ" ਜਿਹੜੇ ਆਪਣੇ ਦਿਲੋ-ਦਿਮਾਗ਼ ਵਿਚ ਪੂਰੀ ਤਰ੍ਹਾਂ ਸਪੱਸ਼ਟ ਹੁੰਦੇ ਹਨ ਅਤੇ ਪੂਰੀ ਦ੍ਰਿੜ੍ਹਤਾ ਨਾਲ ਆਪਣੇ ਮਿਸ਼ਨ ਦੀ ਪੂਰਤੀ ਲਈ ਕਾਰਜਸ਼ੀਲ ਰਹਿੰਦੇ ਹਨ। ਅਜਿਹੇ ਗੁਰਮੁਖ ਜਿਊੜਿਆਂ ਦਾ ਜੱਗ ਉੱਤੇ ਆਉਣਾ ਭਲਾ ਅਤੇ ਸਫਲ ਹੁੰਦਾ ਹੈ। ਗੁਰਵਾਕ ਹੈ: "ਗੁਰਮੁਖਿ ਜਨਮੁ ਸਫਲੁ ਹੈ ਜਿਸ ਨੋ ਆਪੇ ਲਏ ਮਿਲਾਇ ॥"[19] ਪ੍ਰੋ. ਗੁਰਮੁਖ ਸਿੰਘ 24 ਸਤੰਬਰ 1898 ਈ. ਨੂੰ ਅਕਾਲ ਚਲਾਣਾ ਕਰ ਗਏ ਅਤੇ ਉਨ੍ਹਾਂ ਦੇ ਅਕਾਲ ਚਲਾਣੇ ਉਪਰੰਤ ਇਕ ਵੱਡਾ ਖ਼ਲਾਅ ਪੈਦਾ ਹੋ ਗਿਆ ਜੋ ਬਾਅਦ ਵਿਚ ਕਦੇ ਵੀ ਪੂਰਿਆ ਨਾ ਜਾ ਸਕਿਆ।" ਪ੍ਰੋ. ਗੁਰਮੁਖ ਸਿੰਘ ਜੀ ਆਪਣੀ ਸ਼ਕਲ, ਸੂਰਤ, ਸੀਰਤ, ਸੋਚ, ਸਾਧਨਾ ਅਤੇ ਸੰਕਲਪ ਸਦਕਾ ਸੱਚਮੁੱਚ ਹੀ 'ਗੁਰਮੁਖਿ' ਸਨ, ਖ਼ਾਲਸਾ ਸਨ, ਕ੍ਰਾਂਤੀਕਾਰੀ ਸਨ, ਨਿਰਭੈ ਅਤੇ ਨਿਰਵੈਰ ਯੋਧੇ ਗੁਰਸਿੱਖ ਸਨ। ਉਨ੍ਹਾਂ ਤੋਂ ਮਗਰੋਂ ਗਿਆਨੀ ਦਿੱਤ ਸਿੰਘ ਜੀ ਅਤੇ ਉਨ੍ਹਾਂ ਦੇ ਬਾਕੀ ਸਾਥੀਆਂ ਨੇ 'ਸਿੰਘ ਸਭਾ ਲਹਿਰ' ਨੂੰ ਜਾਰੀ ਰੱਖਿਆ। ਪ੍ਰੰਤੂ ਬਦਕਿਸਮਤੀ ਨਾਲ ਕੌਮ ਦੇ ਕਾਰਜ ਅਤੇ ਜ਼ਿੰਮੇਵਾਰੀਆਂ ਦੇ ਅਥਾਹ ਬੋਝ ਕਾਰਨ ਗਿਆਨੀ ਦਿੱਤ ਸਿੰਘ ਜੀ ਢੇਰ ਸਾਰੀਆਂ ਅਤੇ ਖ਼ਾਸ ਕਰਕੇ ਜਿਗਰ ਦੀ ਬੀਮਾਰੀ ਨਾਲ ਬੀਮਾਰ ਹੋ ਗਏ ਜੋ ਘਾਤਕ ਸਿੱਧ ਹੋਈ ਅਤੇ ਅੰਤ ਗਿਆਨੀ ਜੀ ਵੀ 6 ਸਤੰਬਰ 1901 ਈ. ਨੂੰ ਸਦਾ ਲਈ ਸੰਸਾਰ ਤੋਂ ਵਿਦਾ ਹੋ ਗਏ, ਪ੍ਰੰਤੂ ਉਨ੍ਹਾਂ ਅਤੇ ਪ੍ਰੋ. ਗੁਰਮੁਖ ਸਿੰਘ ਵੱਲੋਂ ਕੀਤੇ ਗਏ ਮਹਾਨ ਪੰਥਕ ਕਾਰਜਾਂ, ਘਾਲਣਾ ਅਤੇ ਸੋਚ ਸਦਕਾ, ਭਾਵੇਂ ਕੋਈ ਵੀ ਸ਼ਕਤੀ ਉਨ੍ਹਾਂ ਨੂੰ ਭੁਲਾਉਣ ਦਾ ਯਤਨ ਕਰੇ, ਉਹ ਹਮੇਸ਼ਾ ਲਈ ਅਮਰ ਰਹਿਣਗੇ ਅਤੇ ਕੌਮੀ ਪਰਵਾਨਿਆਂ ਤੇ ਪੰਥ ਦਰਦੀਆਂ ਲਈ ਇਕ ਰੋਸ਼ਨ ਮੀਨਾਰ ਦਾ ਕੰਮ ਕਰਦੇ ਰਹਿਣਗੇ।



ਪ੍ਰੋ. ਗੁਰਮੁਖ ਸਿੰਘ ਅਤੇ ਗਿਆਨੀ ਦਿੱਤ ਸਿੰਘ ਪੰਥ ਦੇ ਸੁਪ੍ਰਸਿੱਧ ਕ੍ਰਾਂਤੀਕਾਰੀ ਸਮਾਜ ਸੁਧਾਰਕਾਂ, ਧਰਮ ਪ੍ਰਚਾਰਕਾਂ, ਲੇਖਕਾਂ, ਪੰਜਾਬੀ ਮਾਂ-ਬੋਲੀ ਦੇ ਸੱਚੇ ਸਪੂਤਾਂ, ਮਹਾਨ ਬੁੱਧੀਜੀਵੀਆਂ, ਵਿਅੰਗਕਾਰਾਂ ਅਤੇ ਆਪਣੇ ਸਤਿਗੁਰੂ ਨੂੰ ਸਮਰਪਿਤ ਗੁਰਸਿੱਖਾਂ ਬਾਰੇ ਸੰਖੇਪ ਵਿਚਾਰ ਉਪਰੰਤ ਹੁਣ ਜਦੋਂ ਅਜੋਕੇ ਪੰਥਕ ਹਾਲਾਤ ਉੱਤੇ ਝਾਤੀ ਮਾਰਦੇ ਹਾਂ ਤਾਂ ਭਾਰੀ ਮਾਯੂਸੀ ਹੁੰਦੀ ਹੈ। ਉੱਨੀਵੀਂ ਸਦੀ ਵਿਚ ਅਨੇਕਾਂ ਪਾਸਿਆਂ ਤੋਂ ਪੰਥਕ ਸ਼ਕਤੀ, ਸਿਧਾਂਤ, ਵਿਰਸੇ ਅਤੇ ਸਰੂਪ ਉੱਤੇ ਕੀਤੇ ਜਾ ਰਹੇ ਹਮਲਿਆਂ ਨੂੰ ਠੱਲ੍ਹ ਪਾਉਣ ਲਈ ਇਨ੍ਹਾਂ ਦੋਹਾਂ ਮਹਾਨ ਪੰਥ-ਪ੍ਰਸਤ ਸ਼ਖ਼ਸੀਅਤਾਂ ਨੇ ਇਕ ਮੁਕੰਮਲ ਲਹਿਰ ਖੜੀ ਕਰ ਦਿੱਤੀ ਅਤੇ ਨਿਸਚੇ ਹੀ ਉਸ ਲਹਿਰ ਦੇ ਬੜੇ ਸਾਰਥਿਕ ਨਤੀਜੇ ਨਿਕਲੇ; ਪ੍ਰੰਤੂ ਅਜੋਕੇ ਸਮੇਂ ਅਣਗਿਣਤ ਡੇਰਿਆਂ, ਰਾਜਨੀਤਕ, ਧਾਰਮਿਕ, ਅਖੌਤੀ ਸਮਾਜ ਸੁਧਾਰਕ ਸੰਸਥਾਵਾਂ ਅਤੇ ਨਾਸਤਕਾਂ ਵਲੋਂ ਪੰਥ ਦੀ ਹੋਂਦ-ਹਸਤੀ ਉੱਤੇ ਲਗਾਤਾਰ ਸਿੱਧੇ ਜਾਂ ਅਸਿੱਧੇ ਹਮਲੇ ਕੀਤੇ ਜਾ ਰਹੇ ਹਨ। ਸਿੱਖ ਬੱਚਿਆਂ ਅੰਦਰ ਨਸ਼ਿਆਂ, ਭਰੂਣ ਹੱਤਿਆ, ਪਤਿਤਪੁਣੇ, ਮਾਪਿਆਂ ਪ੍ਰਤੀ ਬੇਰੁਖ਼ੀ ਦਾ ਖ਼ੂਬ ਬੋਲਬਾਲਾ ਹੈ। ਇਸ ਸਭ ਕੁਝ ਪਿੱਛੇ ਇਕ

18. ਸਲੋਕ ਕਬੀਰ ਜੀ, ਪੰਨਾ 1365.
19. ਵਾਰ ਬਿਲਾਵਲ, ਮ: ੩, ਪੰਨਾ 850.

ਡੂੰਘੀ ਸਾਜ਼ਿਸ਼ ਕੰਮ ਕਰ ਰਹੀ ਹੈ ਅਤੇ ਅਸੀਂ ਵੱਧ ਤੋਂ ਵੱਧ ਰਾਜ ਸ਼ਕਤੀ ਅਤੇ ਧਨ ਦੀ ਪ੍ਰਾਪਤੀ ਦੀ ਦੌੜ ਤੇ ਹੋੜ ਵਿਚ ਸਿਰ ਸੁੱਟ ਕੇ ਲੱਗੇ ਹੋਏ ਹਾਂ। ਅੰਤਾਂ ਦੇ ਅਵੇਸਲੇ ਹੀ ਨਹੀਂ, ਲੋਭੀ ਤੇ ਲਾਲਚੀ ਵੀ ਬਣੇ ਹੋਏ ਹਾਂ। ਧਾਰਮਿਕ ਸੰਸਥਾਵਾਂ ਨੂੰ ਰਾਜਨੀਤੀ ਨਿਗਲ ਰਹੀ ਹੈ। ਡੇਰਿਆਂ ਤੋਂ ਮਨਘੜਤ ਕਥਾ-ਕਹਾਣੀਆਂ ਸੁਣਾ ਕੇ ਲੋਕਾਂ ਦਾ ਬੇ-ਤਹਾਸ਼ਾ ਸ਼ੋਸ਼ਣ ਕੀਤਾ ਜਾ ਰਿਹਾ ਹੈ ਅਤੇ ਅਦੁੱਤੀ ਸਿੱਖ ਸਿਧਾਂਤ, ਵਿਲੱਖਣ ਗੁਰ ਇਤਿਹਾਸ ਅਤੇ ਸ਼ਾਨਾਮੱਤੇ ਸਿੱਖ ਇਤਿਹਾਸ ਨੂੰ ਤੋੜ-ਮਰੋੜ ਕੇ ਪੇਸ਼ ਕੀਤਾ ਜਾ ਰਿਹਾ ਹੈ ਅਤੇ ਵੱਧ ਤੋਂ ਵੱਧ ਚੇਲੇ ਅਤੇ ਸੰਪਤੀ ਬਣਾਉਣ ਦੀ ਦੌੜ ਲੱਗੀ ਹੋਈ ਹੈ। ਧਾਰਮਿਕ ਸੰਸਥਾਵਾਂ ਦੇ ਪ੍ਰਚਾਰਕ ਅਸਲੋਂ ਹੀ ਅਗਿਆਨੀ ਹਨ, ਉਨ੍ਹਾਂ ਨੂੰ ਗੁਰ ਇਤਹਾਸ, ਸਿੱਖ ਇਤਿਹਾਸ, ਗੁਰਮਤਿ ਫਲਸਫੇ ਅਤੇ ਗੁਰਮਤਿ ਸਭਿਆਚਾਰ ਦੀ ਜਾਣਕਾਰੀ ਨਹੀਂ ਹੈ। ਸਭ ਰਿਸ਼ਤੇਦਾਰੀਆਂ ਤੇ ਲਿਹਾਜ਼ਾਂ ਨੂੰ ਪਾਲਣ ਲਈ "ਰੋਟੀਆ ਕਾਰਣਿ ਪੂਰਹਿ ਤਾਲ"[20] ਅਨੁਸਾਰ ਸਿਫ਼ਾਰਸ਼ੀ ਭਰਤੀ ਕੀਤੇ ਹੋਏ ਹਨ। ਧਾਰਮਿਕ ਅਹੁਦੇ ਪ੍ਰਾਪਤ ਕਰਕੇ ਧਰਮ ਦਾ ਪ੍ਰਚਾਰ-ਪ੍ਰਸਾਰ ਕਰਨ ਦੀ ਥਾਂ ਇਨ੍ਹਾਂ ਅਹੁਦਿਆਂ ਨੂੰ ਰਾਜਨੀਤਕ ਸ਼ਕਤੀ ਹਾਸਲ ਕਰਨ ਹਿੱਤ ਪਉੜੀ ਦੇ ਇਕ ਡੰਡੇ ਦੀ ਨਿਆਈਂ ਵਰਤ ਰਹੇ ਹਨ। ਅਜਿਹੇ ਸਮੇਂ ਪ੍ਰੋ. ਗੁਰਮੁਖ ਸਿੰਘ ਅਤੇ ਗਿਆਨੀ ਦਿੱਤ ਸਿੰਘ ਵਰਗੇ ਮਹਾਨ ਕ੍ਰਾਂਤੀਕਾਰੀਆਂ ਦੀ ਲੋੜ ਹੈ ਅਤੇ ਇਕ ਨਵੀਂ 'ਸਿੰਘ ਸਭਾ ਲਹਿਰ' ਖੜੀ ਕਰਨ ਦੀ ਲੋੜ ਹੈ।

ਇਹ ਗੱਲ ਪੂਰੀ ਤਸੱਲੀ ਨਾਲ ਕਹੀ ਜਾ ਸਕਦੀ ਹੈ ਕਿ ਪੰਜਾਬ ਤਥਾ ਦੇਸ਼ ਨੂੰ ਆਜ਼ਾਦ ਕਰਾਉਣ ਲਈ ਜਿਹੜੀ ਚਿਣਗ ਭਾਈ ਮਹਾਰਾਜ ਸਿੰਘ ਨੇ ਸ਼ਹੀਦੀ ਦੇ ਕੇ ਅਤੇ ਪ੍ਰੋ. ਗੁਰਮੁਖ ਸਿੰਘ ਅਤੇ ਗਿਆਨੀ ਦਿੱਤ ਸਿੰਘ ਵੱਲੋਂ ਚਲਾਈ 'ਸਿੰਘ ਸਭਾ ਲਹਿਰ' ਦੇ ਪੰਜਾਬ ਅੰਦਰ ਗ਼ਦਰ ਲਹਿਰ, ਬੱਬਰ ਅਕਾਲੀ ਲਹਿਰ, ਕਾਮਾਗਾਟਾ ਮਾਰੂ ਜਹਾਜ਼ ਦੇ ਸੰਘਰਸ਼ੀ ਯੋਧਿਆਂ ਦੀ ਇਤਿਹਾਸਕ ਗਾਥਾ ਆਦਿ ਨੂੰ ਜਨਮ ਦਿੱਤਾ ਅਤੇ ਇਸ ਸਭ ਕੁਝ ਨੇ ਦੇਸ਼ ਦੀ ਜੰਗੇ-ਆਜ਼ਾਦੀ ਨੂੰ ਪੂਰੀ ਤਰ੍ਹਾਂ ਪ੍ਰਚੰਡ ਕਰ ਦਿੱਤਾ ਅਤੇ ਅੰਤ 15 ਅਗਸਤ 1947 ਈ. ਨੂੰ ਇਹ 'ਸਿੰਘ ਸਭਾ ਲਹਿਰ' ਦੇ ਪਰਵਾਨਿਆਂ ਦੇ ਅਕਾਲ ਚਲਾਣੇ ਤੋਂ ਤਕਰੀਬਨ ਅੱਧੀ ਸਦੀ ਬਾਅਦ ਦੇਸ਼ ਅਜ਼ਾਦ ਹੋ ਗਿਆ। ਸਾਰਾ ਦੇਸ਼ ਅਤੇ ਖ਼ਾਲਸਾ ਪੰਥ ਉਨ੍ਹਾਂ ਅਦੁੱਤੀ ਤੇ ਕ੍ਰਾਂਤੀਕਾਰੀ ਯੋਧਿਆਂ ਦਾ ਸਦਾ ਲਈ ਅਹਿਸਾਨਮੰਦ ਰਹੇਗਾ। ਆਓ! ਉਨ੍ਹਾਂ ਮਹਾਨ ਸਿਰੜੀ-ਕ੍ਰਾਂਤੀਕਾਰੀ, ਸਿਦਕੀ, ਸੁਹਿਰਦ ਅਤੇ ਬਿਬੇਕ ਬੁੱਧੀ ਵਾਲੇ ਮਰਜੀਵੜਿਆਂ ਦੀਆਂ ਮਿਸਾਲੀ ਜ਼ਿੰਦਗੀਆਂ, ਘਾਲਨਾਵਾਂ, ਰਚਨਾਵਾਂ ਅਤੇ ਸੰਘਰਸ਼ ਤੋਂ ਸਬਕ ਸਿੱਖੀਏ ਅਤੇ ਆਪਣੇ ਦੇਸ਼, ਕੌਮ, ਪੰਥ ਅਤੇ ਪੰਜਾਬ ਨੂੰ ਖ਼ੁਸ਼ਹਾਲ ਅਤੇ ਗੌਰਵਮਈ ਬਣਾਈਏ। ਇਸੇ ਵਿਚ ਸਾਡਾ ਸਭ ਦਾ ਭਲਾ ਹੈ। ਇਹ ਸਾਡਾ ਆਪਣਾ ਗੌਰਵ ਹੋਵੇਗਾ। ਇਹ ਸਾਡੀ ਆਪਣੀ ਸ਼ਾਨ ਹੋਵੇਗੀ ਅਤੇ ਇਹ ਸਾਡਾ ਆਪਣਾ ਮਾਣ ਹੋਵੇਗਾ। ਇਨ੍ਹਾਂ ਦੋਹਾਂ ਹੀ ਮਹਾਨ ਸੰਘਰਸ਼ੀ ਅਤੇ ਸਾਹਿੱਤਕ ਸ਼ਖ਼ਸੀਅਤਾਂ ਵੱਲੋਂ ਲਿਖੀਆਂ ਪੁਸਤਕਾਂ ਸੰਬੰਧੀ ਸੂਚੀ ਨਿਮਨ ਅਨੁਸਾਰ ਹੈ। ਨਿਸਚੇ ਹੀ ਇਨ੍ਹਾਂ ਪੁਸਤਕਾਂ ਨਾਲ ਪੰਜਾਬੀ ਸਾਹਿੱਤ ਨੂੰ ਇਕ ਨਰੋਆ ਖ਼ਜ਼ਾਨਾ ਪ੍ਰਾਪਤ ਹੋਇਆ ਹੈ।

20. ਵਾਰ ਆਸਾ ਮ: ੧, ਪੰਨਾ 465.

ਗਿਆਨੀ ਦਿੱਤ ਸਿੰਘ ਜੀ ਦੀਆਂ ਰਚਨਾਵਾਂ:

1. *ਗੁਰੂ ਨਾਨਕ ਪ੍ਰਬੋਧ*, 2. *ਗੁਰੂ ਅਰਜਨ ਚਰਿੱਤਰ*, 3. *ਦੰਭ ਬਿਦਾਰਨ*, 4. *ਦੁਰਗਾ ਪ੍ਰਬੋਧ*, 5. *ਪੰਥ ਪ੍ਰਬੋਧ*, 6. *ਪੰਮਾ ਪ੍ਰਬੋਧ*, 7. *ਰਾਜ ਪ੍ਰਬੋਧ*, 8. *ਗੁਰਮਤਿ ਆਰਤੀ ਪ੍ਰਬੋਧ*, 9. *ਧਰਮ ਦਰਪਣ*, 10. *ਸਵਪਨ ਨਾਟਕ*, 11. *ਪ੍ਰਤੱਗਯਾ ਪਾਲਨ*, 12. *ਮੇਰਾ ਅਤੇ ਸਾਧੂ ਦਯਾਨੰਦ ਦਾ ਸੰਬਾਦ*, 13. *ਨਕਲੀ ਸਿੱਖ ਪ੍ਰਬੋਧ*, 14. *ਪੰਥ ਸੁਧਾਰ ਬਿਨੈ ਪੱਤਰ*, 15. *ਸਿੰਘਣੀਆਂ ਦੇ ਸਿਦਕ*, 16. *ਸਿੱਖ ਬੱਚੇ ਦੀ ਸ਼ਹੀਦੀ*, 17. *ਭਾਈ ਤਾਰਾ ਸਿੰਘ ਵਾਂ ਦੀ ਸ਼ਹੀਦੀ*, 18. *ਭਾਈ ਸੁਬੇਗ ਸਿੰਘ ਦੀ ਸ਼ਹੀਦੀ*, 19. *ਮਤਾਬ ਸਿੰਘ ਮੀਰਾਂਕੋਟੀਏ ਦੀ ਸ਼ਹੀਦੀ*, 20. *ਭਾਈ ਤਾਰੂ ਸਿੰਘ ਦੀ ਸ਼ਹੀਦੀ*, 21. *ਬੋਤਾ ਸਿੰਘ ਦੀ ਸ਼ਹੀਦੀ*, 22. *ਗੁੱਗਾ ਗਪੌੜਾ ਤੇ ਸੁਲਤਾਨ ਪੁਆੜਾ*, 23. *ਅਬਲਾ ਨਾਰੀ*, 24. *ਕਿੱਸਾ ਸੀਰੀ ਫ਼ਰਹਾਦ*, 25. *ਮਨ ਸੰਬੋਧਨ ਗ੍ਰੰਥ*, 26. *ਮੀਰਾ ਮਨੌਤ*, 27. *ਡਰਪੋਕ ਸਿੰਘ ਤੇ ਦਲੇਰ ਸਿੰਘ*।

ਭਾਈ ਗੁਰਮੁਖ ਸਿੰਘ ਜੀ ਦੀਆਂ ਰਚਨਾਵਾਂ:

1. *ਅਖ਼ਬਾਰਾਂ ਦੇ ਰਸਾਲੇ*, 2. *ਗੁਰਮੁਖੀ ਅਖ਼ਬਾਰ (1880)*, 3. *ਵਿਦਯਾਰਕ (1880)*, 4. *ਖ਼ਾਲਸਾ (1885)*, 5. *ਸੁਧਾਰਕ (1886)*, 6. *ਖ਼ਾਲਸਾ ਗ਼ਜ਼ਟ (1886)*, 7. *ਗੁਰ ਬਰਸ (ਜੰਤਰੀ, 1889)*, 8. *ਭਾਰਤ ਦਾ ਇਤਿਹਾਸ*, 9. *ਗੁਰਬਾਣੀ ਭਾਵਾਰਥ*।

# ਭਗਤ ਬਾਣੀ ਵਿਚ ਸਮਾਜਿਕ ਕ੍ਰਾਂਤੀ ਦੀ ਚੇਤਨਾ

ਭਾਵੇਂ ਅਕਾਲ ਪੁਰਖ ਨੇ ਸੰਸਾਰ ਦੀ ਸਿਰਜਣਾ ਸਮੇਂ ਸਭ ਨੂੰ ਇੱਕੋ ਤਰ੍ਹਾਂ ਦੇ ਬਣਾਇਆ ਸੀ। ਸਰੀਰਕ ਅੰਗ ਸਭ ਦੇ ਇੱਕੋਸਾਰ ਅਤੇ ਸੰਸਾਰ ਵਿਚ ਆਉਣ ਅਤੇ ਜਾਣ ਦਾ ਤਰੀਕਾ ਵੀ ਇੱਕੋ ਹੀ ਬਣਾਇਆ। ਮਨੁੱਖਤਾ ਲਈ ਹਵਾ, ਪਾਣੀ, ਧਰਤੀ, ਅਗਨੀ, ਬਨਸਪਤੀ ਆਦਿ ਸਰਬ-ਸਾਂਝੀ। ਪ੍ਰੰਤੂ ਮਨੁੱਖ ਨੇ ਖ਼ਾਸ ਕਰਕੇ ਭਾਰਤੀ ਪੁਜਾਰੀ ਸ਼੍ਰੇਣੀ ਨੇ ਇਸ ਰੱਬੀ ਸਿਰਜਣਾ ਨੂੰ ਖੇਰੂੰ-ਖੇਰੂੰ ਕਰ ਦਿੱਤਾ ਅਤੇ ਸਮਾਜ ਨਾਲ ਬਹੁਤ ਧੱਕਾ ਕੀਤਾ। ਇਸੇ ਧੱਕੇ ਵਿਤਕਰੇ ਅਤੇ ਜ਼ੁਲਮ ਵਿਰੁੱਧ ਹੀ ਭਾਰਤ ਅੰਦਰ ਇਕ ਕ੍ਰਾਂਤੀਕਾਰੀ ਭਗਤੀ ਲਹਿਰ ਉੱਠੀ।

ਤਾਮਿਲਨਾਡੂ ਤੋਂ ਪੈਦਾ ਹੋਈ ਇਹ ਅਲਵਰ ਸੰਤਾਂ ਦੀ ਭਗਤੀ ਲਹਿਰ ਨੇ ਸਾਰੇ ਹਿੰਦੁਸਤਾਨ ਨੂੰ ਭਗਤੀ ਦੇ ਰੰਗ ਵਿਚ ਰੰਗ ਦਿੱਤਾ। ਇਸ ਤੋਂ ਪਹਿਲਾਂ ਭਾਰਤ ਵਿਚ ਭਗਤੀ ਕਰਨ ਦਾ ਜਾਂ ਮੰਦਰ ਆਦਿ ਜਾਣ ਦਾ ਅਧਿਕਾਰ ਸਿਰਫ਼ ਉੱਚ ਵਰਗ ਦੀਆਂ ਜਾਤੀਆਂ ਨੂੰ ਹੀ ਸੀ। ਇਸ ਲਹਿਰ ਨੇ ਹਰ ਇਕ ਨੂੰ ਭਗਤੀ ਦਾ ਅਧਿਕਾਰੀ ਸਮਝਿਆ ਅਤੇ ਜਾਤ ਪਾਤ ਦਾ ਖੰਡਨ ਕਰ ਕੇ ਸਭ ਨੂੰ ਇਕ-ਸਮਾਨ ਸਮਝੇ ਜਾਣ ਦਾ ਉਪਦੇਸ਼ ਦਿੱਤਾ। ਆਡਵਾਰਾਂ ਤੋਂ ਪ੍ਰਭਾਵਿਤ ਨਾਥ ਮੁਨਿ ਹੋਏ। ਫਿਰ ਯਮੁਨਾਚਾਰਯ ਅਤੇ ਉਨ੍ਹਾਂ ਤੋਂ ਬਾਅਦ ਰਾਮਾਨੁਜ ਤੇ ਉਨ੍ਹਾਂ ਦੇ ਚੇਲੇ ਭਗਤ ਰਾਮਾਨੰਦ ਨੇ ਉੱਤਰੀ ਭਾਰਤ ਵਿਚ ਭਗਤੀ ਲਹਿਰ ਲਿਆਂਦੀ। ਭਗਤ ਕਬੀਰ ਅਤੇ ਭਗਤ ਰਵਿਦਾਸ ਜੀ, ਰਾਮਾਨੰਦ ਜੀ ਦੇ ਹੀ ਚੇਲੇ ਸਨ।

ਪੁਰਾਤਨ ਭਾਰਤੀ ਭਗਤੀ ਪਰੰਪਰਾ ਵੱਲ ਝਾਤੀ ਮਾਰਦਿਆਂ ਸਪੱਸ਼ਟ ਹੋ ਜਾਂਦਾ ਹੈ ਕਿ ਇਕ ਉਹ ਲੋਕ ਸਨ ਜੋ ਕਿਰਤ ਤੇ ਗ੍ਰਿਹਸਥ ਤਿਆਗ ਕੇ ਦੂਰ-ਦੁਰਾਡੇ ਜੰਗਲਾਂ ਵਿਚ ਜਾ ਕੇ ਜੁਹਦ ਤਪੱਸਿਆ ਕਰਦੇ ਸਨ ਪ੍ਰੰਤੂ ਇਨ੍ਹਾਂ ਦੇ ਸਮੂੰਹ ਯਤਨ ਈੜਾ, ਪਿੰਗਲਾ ਅਤੇ ਸੁਖਮਨਾ ਨਾੜੀਆਂ ਦੀਆਂ ਕੁੰਡਲੀਆਂ ਵਿਚ ਉਲਝੇ ਰਹੇ, ਪ੍ਰੰਤੂ ਪ੍ਰਭੂ-ਪਰਮਾਤਮਾ ਦੀ ਪ੍ਰਾਪਤੀ ਤੋਂ ਵਾਂਝੇ ਹੀ ਰਹੇ; ਦੂਸਰੇ ਉਹ ਲੋਕ ਸਨ ਜੋ ਧਾਰਮਿਕ ਅਸਥਾਨਾਂ ਠਾਕੁਰ ਦੁਆਰਿਆਂ, ਮੰਦਰਾਂ ਤਥਾ ਮਸੀਤਾਂ, ਦੇਹੁਰਿਆਂ ਵਿਚ ਵੱਖ-ਵੱਖ ਤਰੀਕਿਆਂ ਨਾਲ ਪੂਜਾ ਅਰਚਨਾ ਕਰਦੇ ਸਨ। ਇਹ ਲੋਕ ਵੀ ਮੂਰਤੀਆਂ ਦੀ ਪੂਜਾ ਵਿਧੀਆਂ ਵਿਚ ਹੀ ਉਲਝੇ ਰਹੇ, ਪ੍ਰੰਤੂ ਨਿਰਾਕਾਰ ਨਿਰੰਕਾਰ ਦਾ ਭੇਦ ਨਹੀਂ ਪਾ ਸਕੇ। ਸਮਾਜ ਦੀ ਗ਼ੈਰ-ਕੁਦਰਤੀ ਖਤਰੀ, ਬ੍ਰਾਹਮਣ, ਸੂਦ, ਵੈਸ਼ ਵਿਚ ਵੰਡ ਕਰ ਕੇ ਕੇਵਲ ਬ੍ਰਾਹਮਣ ਹੀ ਪੂਜਾ ਅਰਚਨਾ ਦਾ ਹੱਕਦਾਰ ਬਣ ਗਿਆ ਅਤੇ ਸ਼ੂਦਰ ਨੂੰ ਧਰਮ ਤੇ ਧਰਮ-ਅਸਥਾਨਾਂ ਦਾ ਅਧਿਕਾਰੀ ਹੀ ਨਹੀਂ ਮੰਨਿਆ ਗਿਆ। ਜਦੋਂ ਧਾਰਮਿਕ, ਸਮਾਜਿਕ, ਰਾਜਨੀਤਕ ਅਤੇ ਆਰਥਿਕ ਵਿਤਕਰਿਆਂ, ਧੱਕਿਆਂ ਅਤੇ ਜਬਰ-ਜ਼ੁਲਮ

ਅਸਹਿ ਹੋ ਗਏ ਤਾਂ ਫਿਰ 'ਤੰਗ ਆਮਦ ਬਜੰਗ ਆਮਦ' ਅਨੁਸਾਰ ਭਾਰਤ ਵਿਚ ਅਨੇਕਾਂ ਭਗਤਾਂ ਮਹਾਂਪੁਰਸ਼ਾਂ ਨੇ ਇਸ ਗ਼ੈਰ-ਕੁਦਰਤੀ ਵਰਤਾਰੇ ਵਿਰੁੱਧ ਜ਼ੋਰਦਾਰ ਕ੍ਰਾਂਤੀਕਾਰੀ ਆਵਾਜ਼ ਬੁਲੰਦ ਕੀਤੀ। ਇਹ ਭਗਤ ਪੁਰਾਤਨ ਪਰੰਪਰਾ ਦੇ ਉਲਟ ਆਮ ਕਰਕੇ ਸ਼ੂਦਰ ਸਮਝੀਆਂ ਜਾਂਦੀਆਂ ਜਾਤਾਂ ਨਾਲ ਹੀ ਸੰਬੰਧਿਤ ਸਨ ਅਤੇ ਫਿਰ ਇਹ ਸਾਰੇ ਹੀ ਕਿਰਤੀ ਤੇ ਗ੍ਰਿਹਸਥੀ ਸਨ। ਇਨ੍ਹਾਂ ਨੇ ਮੂਰਤੀ ਪੂਜਾ ਦੀ ਥਾਂ ਨਿਰਾਕਾਰ ਪਰਮਾਤਮਾ ਦੇ ਨਾਮ ਸਿਮਰਨ ਕਰ ਕੇ ਕਿਰਤ, ਗ੍ਰਿਹਸਥ ਤੇ ਭਗਤੀ ਉੱਤੇ ਆਧਾਰਿਤ ਇਹ ਕ੍ਰਾਂਤੀਕਾਰੀ ਭਗਤੀ (ਜਾਗ੍ਰਤੀ) ਲਹਿਰ ਖੜੀ ਕਰ ਦਿੱਤੀ।

ਦਸਵੀਂ ਸਦੀ ਭਾਰਤ ਦੇ ਇਤਿਹਾਸ ਵਿਚ ਇਕ ਮਹੱਤਵਪੂਰਨ ਰੋਲ ਅਦਾ ਕਰਦੀ ਹੈ। ਇਸ ਵੇਲੇ ਭਾਰਤੀ ਪੁਰਾਤਨ ਸੰਸਕ੍ਰਿਤੀ ਇਕ ਨਵੇਂ ਰੂਪ ਵਿਚ ਘੜਨੀ ਸ਼ੁਰੂ ਹੋਈ। ਇਹ ਦੇਵ ਨੇਤ ਦੀ ਗੱਲ ਹੈ ਕਿ ਇਸੇ ਸਮੇਂ ਪੱਛਮ ਵੱਲੋਂ ਭਾਰਤ ਉਪਰ ਇਸਲਾਮ ਦੇ ਬਾਕਾਇਦਾ ਹਮਲੇ ਆਰੰਭ ਹੋਏ। ਇਸੇ ਸਮੇਂ ਹੀ ਦੱਖਣ ਵਲੋਂ ਭਗਤੀ ਲਹਿਰ ਦਾ ਆਰੰਭ ਹੋਇਆ ਜੋ ਹੌਲੀ-ਹੌਲੀ ਉੱਤਰ ਵੱਲ ਨੂੰ ਵਧਣ ਲੱਗੀ। ਭਾਵੇਂ ਬਾਰ੍ਹਵੀਂ-ਤੇਰ੍ਹਵੀਂ ਸਦੀ ਵਿਚ ਇਸਲਾਮੀ ਕੱਟੜਵਾਦ ਵਿਰੁੱਧ ਸੂਫ਼ੀ ਲਹਿਰ ਵੀ ਪੈਦਾ ਹੋਈ, ਪ੍ਰੰਤੂ ਉਹ ਇਸਲਾਮੀ ਕੱਟੜਵਾਦ ਅਤੇ ਰਾਜਸ਼ਕਤੀ ਦਾ ਪੂਰੀ ਤਰ੍ਹਾਂ ਮੁਕਾਬਲਾ ਨਹੀਂ ਕਰ ਸਕੀ। ਪਰ ਇਸ ਨੇ ਲੋਕਾਂ ਅੰਦਰ ਇਸਲਾਮੀ ਕੱਟੜਵਾਦ ਵਿਰੁੱਧ ਇਕ ਵਿਚਾਰ ਜ਼ਰੂਰ ਪੈਦਾ ਕੀਤਾ। ਪੰਦਰ੍ਹਵੀਂ ਸਦੀ ਵਿਚ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਪੰਜਾਬ ਵਿਚ ਸਿੱਖ ਧਰਮ ਦੀ ਬੁਨਿਆਦ ਰੱਖੀ। ਉਨ੍ਹਾਂ ਦੀ ਵਿਚਾਰਧਾਰਾ ਭਗਤੀ ਲਹਿਰ ਨਾਲ ਸਾਂਝ ਰੱਖਦੀ ਸੀ। ਇਸ ਲਈ ਸ੍ਰੀ ਗੁਰੂ ਅਰਜਨ ਦੇਵ ਜੀ ਨੇ 1604 ਈ. ਵਿਚ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਜੋ ਬੀੜ ਤਿਆਰ ਕੀਤੀ, ਉਸ ਵਿਚ ਭਾਰਤ ਦੇ 15 (ਪੰਦਰਾਂ) ਨਿਰਗੁਣ ਵਿਚਾਰਧਾਰਾ ਵਾਲੇ ਭਗਤਾਂ ਦੀ ਬਾਣੀ ਦਰਜ ਕੀਤੀ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਰਚੇ ਜਾਣ ਨਾਲ ਸਿੱਖ ਧਰਮ ਤੇ ਇਸਲਾਮ ਵਿਚ ਭਾਰੀ ਟਕਰਾਉ ਪੈਦਾ ਹੋ ਗਿਆ ਅਤੇ ਇਸ ਟਕਰਾਓ ਵਿਚ ਭਾਰਤੀ ਰੂੜ੍ਹੀਵਾਦੀ ਪੁਜਾਰੀ ਸ਼੍ਰੇਣੀ ਵੀ ਭਗਤੀ ਲਹਿਰ ਤਥਾ ਸਿੱਖ ਲਹਿਰ ਦੇ ਵਿਰੋਧ ਵਿਚ ਆ ਖੜੀ ਹੋਈ। ਇਸ ਦੇ ਸਿੱਟੇ ਵਜੋਂ ਸ੍ਰੀ ਗੁਰੂ ਅਰਜਨ ਦੇਵ ਜੀ ਨੂੰ ਅਤੇ ਸ੍ਰੀ ਗੁਰੂ ਤੇਗ ਬਹਾਦਰ ਜੀ ਨੂੰ ਸ਼ਹੀਦੀ ਦੇਣੀ ਪਈ। ਸਮੇਂ ਦੀ ਲੋੜ ਨੂੰ ਵੇਖਦੇ ਹੋਏ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਸਿੱਖਾਂ ਨੂੰ ਸ਼ਸਤਰਧਾਰੀ ਖ਼ਾਲਸਾ ਦਾ ਰੂਪ ਦਿੱਤਾ। ਇਸਲਾਮ ਦੇ ਜਬਰ-ਜ਼ੁਲਮ ਅਤੇ ਜ਼ੋਰ ਦਾ ਮੂੰਹ ਮੋੜਨ ਲਈ ਖ਼ਾਲਸੇ ਨੂੰ ਲਗਭਗ ਇਕ ਸਦੀ ਹੋਰ ਖ਼ੂਨੀ ਸੰਘਰਸ਼ ਵਿੱਚੋਂ ਲੰਘਣਾ ਪਿਆ।

ਸਿੱਖ ਧਰਮ ਵਾਂਗ ਹੀ ਤੇਰ੍ਹਵੀਂ, ਚੌਧਵੀਂ ਤੇ ਪੰਦਰ੍ਹਵੀਂ ਸਦੀ ਦੌਰਾਨ ਚੱਲੀ ਇਸ ਭਗਤੀ ਲਹਿਰ ਦੇ ਸੰਤਾਂ ਨੂੰ ਇਕ ਪਾਸੇ ਮੁਸਲਮਾਨ ਬਾਦਸ਼ਾਹਾਂ ਅਤੇ ਕਾਜ਼ੀਆਂ-ਮੌਲਾਣਿਆਂ ਦੀ ਕਰੋਪੀ ਝੱਲਣੀ ਪਈ ਤੇ ਦੂਜੇ ਪਾਸੇ ਆਪਣੇ ਅਖੌਤੀ ਉੱਚ ਜਾਤੀ ਦੇ ਲੋਕਾਂ ਦੇ ਤ੍ਰਿਸਕਾਰ ਦਾ ਸ਼ਿਕਾਰ ਹੋਣਾ ਪਿਆ, ਭਾਵ ਧਾਰਮਿਕ, ਸਮਾਜਿਕ, ਰਾਜਨੀਤਕ ਵਿਤਕਰਿਆਂ ਅਤੇ ਧੱਕਿਆਂ ਦਾ ਸਾਹਮਣਾ ਕਰਨਾ ਪਿਆ, ਪ੍ਰੰਤੂ ਇਹ ਸੰਤ ਆਪਣੇ ਅਕੀਦੇ, ਆਚਾਰ, ਵਿਹਾਰ ਅਤੇ ਆਹਾਰ ਸਦਕਾ ਰੱਬੀ ਰੂਪ ਹੀ ਹੋ ਗਏ

ਅਤੇ ਅਨੇਕਾਂ ਹੀ ਸੰਕਟਾਂ ਅਤੇ ਸਖ਼ਤੀਆਂ ਦੇ ਬਾਵਜੂਦ ਅਡੋਲ ਰਹੇ। ਇਸ ਭਗਤੀ ਕਾਲ ਨੂੰ ਧਾਰਮਿਕ ਅਤੇ ਸਮਾਜਿਕ ਕ੍ਰਾਂਤੀ ਹੀ ਕਿਹਾ ਜਾਂਦਾ ਹੈ।

ਨਾਮਦੇਵ ਜੀ ਦੇ ਜੀਵਨ ਕਾਲ ਸਮੇਂ ਭਾਰਤ ਵਿਚ ਇਕ ਪਾਸੇ ਇਸਲਾਮ ਦੇ ਹਾਕਮਾਂ ਵੱਲੋਂ ਜ਼ੁਲਮ ਢਾਹੇ ਜਾ ਰਹੇ ਸਨ; ਦੂਜੇ ਪਾਸੇ ਬ੍ਰਾਹਮਣਵਾਦ ਦਾ ਕੱਟੜਵਾਦੀ ਪ੍ਰਭਾਵ ਜ਼ੋਰਾਂ 'ਤੇ ਸੀ ਅਤੇ ਭੋਲੇ ਭਾਲੇ ਲੋਕਾਂ ਨੂੰ ਵਿਸ਼ੇਸ਼ ਕਿਸਮ ਦੇ ਭਰਮ-ਜਾਲ ਵਿਚ ਫਸਾ ਕੇ ਖ਼ੂਬ ਸ਼ੋਸ਼ਣ ਕੀਤਾ ਜਾ ਰਿਹਾ ਸੀ। ਨਤੀਜੇ ਵਜੋਂ ਮੂਰਤੀ ਪੂਜਾ ਅਤੇ ਜਾਤ-ਪਾਤ ਵਿਚ ਲੋਕਾਂ ਦਾ ਅੰਧ-ਵਿਸ਼ਵਾਸ ਸੀ ਅਤੇ ਅਗਿਆਨਤਾ ਦਾ ਸਿਖਰ ਸੀ। ਨਾਮਦੇਵ ਜੀ ਦੇ ਪਿਤਾ ਦਾਮਸ਼ੇਟੀ ਜੀ ਕੱਪੜੇ ਸੀਣ ਤੇ ਰੰਗਣ ਦਾ ਧੰਦਾ ਕਰਦੇ ਸਨ। ਇਸ ਕਰਕੇ ਉਨ੍ਹਾਂ ਨੂੰ ਨੀਵੀਂ ਜਾਤ ਦੇ ਸਮਝਿਆ ਜਾਂਦਾ ਸੀ। ਉਨ੍ਹਾਂ ਨੂੰ ਰੱਬ ਦੀ ਭਗਤੀ, ਪੂਜਾ ਆਦਿ ਦੇ ਯੋਗ ਨਹੀਂ ਮੰਨਿਆ ਜਾਂਦਾ ਸੀ। ਬਚਪਨ ਤੋਂ ਹੀ ਪ੍ਰਭੂ ਨਾਲ ਨਾਮਦੇਵ ਦਾ ਆਤਮਕ ਸੰਪਰਕ ਸਥਾਪਤ ਹੋ ਗਿਆ ਸੀ। ਉਹ ਜਿਉਂ-ਜਿਉਂ ਵੱਡੇ ਹੁੰਦੇ ਗਏ, ਭਗਤੀ ਵਿਚ ਲੀਨ ਹੁੰਦੇ ਗਏ। ਉਨ੍ਹਾਂ ਦੀ ਆਤਮਿਕ ਅਵਸਥਾ ਬਹੁਤ ਉੱਚੀ ਹੋ ਚੁੱਕੀ ਸੀ ਪਰ ਉਨ੍ਹਾਂ ਦੇ ਗਿਆਨ ਨੂੰ ਪੁਜਾਰੀ ਵਰਗ ਮਾਨਤਾ ਦੇਣ ਨੂੰ ਤਿਆਰ ਨਹੀਂ ਸੀ। ਬ੍ਰਾਹਮਣਾਂ ਦੀਆਂ ਨਜ਼ਰਾਂ ਵਿਚ ਨਾਮਦੇਵ ਇਕ ਨੀਵੀਂ ਜਾਤ ਦਾ ਬੰਦਾ ਸੀ। ਇਸ ਲਈ ਜਦੋਂ ਉਹ ਪੰਡਰਪੁਰ ਦੇ ਤੀਰਥ ਅਸਥਾਨ 'ਤੇ ਜਾ ਕੇ ਭਗਤੀ ਕਰਨ ਲੱਗੇ ਤਾਂ ਪਾਂਡਿਆਂ ਨੇ ਉਨ੍ਹਾਂ ਨੂੰ ਫੜ ਕੇ ਉਠਾ ਦਿੱਤਾ। ਉਹ ਉੱਠ ਕੇ ਦੇਹੁਰੇ ਦੇ ਪਿਛਲੇ ਪਾਸੇ ਜਾ ਕੇ ਪਰਮਾਤਮਾ ਅੱਗੇ ਪੁਕਾਰ ਕਰਨ ਲੱਗੇ ਤਾਂ ਇਹ ਕੌਤਕ ਵਰਤਿਆ ਕਿ ਉਹ ਦੇਹੁਰੇ ਦਾ ਮੂੰਹ ਵੀ ਭਗਤ ਜੀ ਵੱਲ ਫਿਰ ਗਿਆ। ਇਸ ਦਾ ਜ਼ਿਕਰ ਭਗਤ ਜੀ ਨੇ ਦੋ ਸ਼ਬਦਾਂ ਵਿਚ ਕੀਤਾ ਹੈ। ਅਧਿਆਤਮਕ ਉੱਚ ਅਵਸਥਾ ਦੇ ਰਹੱਸ ਅਤੇ ਗਿਆਨ ਤੋਂ ਕੋਰੇ ਪਦਾਰਥਵਾਦੀ ਆਧੁਨਿਕ ਵਿਦਵਾਨ ਇਸ ਦਾ ਅਰਥ ਇਹ ਵੀ ਕਰਦੇ ਹਨ ਕਿ ਲੋਕ ਨਾਮਦੇਵ ਜੀ ਕੋਲ ਆ ਕੇ ਬੈਠ ਗਏ ਸਨ।

**ਹਸਤ ਖੇਲਤ ਤੇਰੇ ਦੇਹੁਰੇ ਆਇਆ ॥**
**ਭਗਤਿ ਕਰਤ ਨਾਮਾ ਪਕਰ ਉਠਾਇਆ ॥** *(ਭੈਰਉ ਨਾਮਦੇਉ ਜੀ, ਪੰਨਾ 1164)*

ਤਥਾ :

**ਆਲਾਵੰਤੀ ਇਹੁ ਭ੍ਰਮੁ ਜੋ ਹੈ ਮੁਝ ਊਪਰਿ ਸਭ ਕੋਪਿਲਾ ॥**
**ਸੂਦੁ ਸੂਦੁ ਕਰਿ ਮਾਰਿ ਉਠਾਇਓ ਕਹਾ ਕਰਉ ਬਾਪ ਬੀਠੁਲਾ ॥**
**ਮੂਏ ਹੂਏ ਜਉ ਮੁਕਤਿ ਦੇਹੁਗੇ ਮੁਕਤਿ ਨ ਜਾਨੈ ਕੋਇਲਾ ॥**
**ਏ ਪੰਡੀਆ ਮੋ ਕਉ ਢੇਢ ਕਹਤ ਹੈ ਤੇਰੀ ਪੈਜ ਪਿਛੰਉਡੀ ਹੋਇਲਾ ॥**
**ਤੂ ਜੁ ਦਇਆਲੁ ਕ੍ਰਿਪਾਲੁ ਕਹੀਅਤੁ ਹੈਂ ਅਤਿਭੁਜ ਭਇਓ ਅਪਾਰਲਾ ॥**
**ਫੇਰਿ ਦੀਆ ਦੇਹੁਰਾ ਨਾਮੇ ਕਉ ਪੰਡੀਅਨ ਕਉ ਪਿਛਵਾਰਲਾ ॥**

*(ਮਲਾਰ ਨਾਮਦੇਵ ਜੀ, ਪੰਨਾ 1292)*

ਪੰਡਤਾਂ ਤੋਂ ਬਾਅਦ ਨਾਮਦੇਵ ਜੀ ਦਾ ਦੂਜਾ ਵਿਰੋਧ ਮੁਲਾਣਿਆਂ ਤੇ ਇਸਲਾਮ ਦੇ ਬਾਦਸ਼ਾਹ ਨਾਲ ਹੋਇਆ। ਇਹ ਘਟਨਾ ਮੁਹੰਮਦ ਤੁਗ਼ਲਕ ਦੇ ਸਮੇਂ ਦੀ ਹੋ ਸਕਦੀ ਹੈ, ਕਿਉਂਕਿ ਉਦੋਂ ਤਕ ਦੱਖਣ ਵਿਚ ਇਸਲਾਮ ਦਾ ਰਾਜ ਹੋ ਚੁੱਕਾ ਸੀ। ਨਾਮੇ ਦੀ

ਸ਼ੋਭਾ ਵੀ ਚਾਰੇ ਪਾਸੇ ਫੈਲ ਚੁੱਕੀ ਸੀ। ਮੁਲਾਣਿਆਂ ਰਾਹੀਂ ਇਹ ਗੱਲ ਬਾਦਸ਼ਾਹ ਤਕ ਵੀ ਪਹੁੰਚ ਗਈ। ਬਾਦਸ਼ਾਹ ਨੇ ਨਾਮਦੇਵ ਨੂੰ ਗ੍ਰਿਫ਼ਤਾਰ ਕਰ ਲਿਆ। ਉਸਦੇ ਅੱਗੇ ਗਊ ਮਾਰੀ ਗਈ ਤੇ ਕਿਹਾ ਕਿ ਇਸਨੂੰ ਜਿਉਂਦੀ ਕਰਕੇ ਵਿਖਾਵੇ। ਨਾਮਦੇਵ ਜੀ ਨੇ ਬਾਦਸ਼ਾਹ ਨੂੰ ਕਿਹਾ ਕਿ ਅਜਿਹਾ ਨਹੀਂ ਹੋ ਸਕਦਾ। ਇਸ 'ਤੇ ਬਾਦਸ਼ਾਹ ਨੂੰ ਹੰਕਾਰ ਚੜ੍ਹ ਗਿਆ। ਉਸ ਨੇ ਨਾਮਦੇਵ ਨੂੰ ਮਾਰਨ ਲਈ ਹਾਥੀ ਛਡਵਾ ਦਿੱਤਾ। ਉਸ ਨੂੰ ਕਿਹਾ ਕਿ ਉਹ ਮੁਸਲਮਾਨ ਹੋ ਜਾਵੇ ਪਰ ਨਾਮਦੇਵ ਹੱਥਾਂ ਪੈਰਾਂ ਵਿਚ ਬੇੜੀਆਂ ਨਾਲ ਜਕੜਿਆ ਗੋਪਾਲ ਦੇ ਗੁਣ ਗਾਉਂਦਾ ਰਿਹਾ। ਅਖ਼ੀਰ ਇਸ ਸੰਕਟ ਵਿੱਚੋਂ ਪਰਮਾਤਮਾ ਨੇ ਉਸਦੀ ਸਹਾਇਤਾ ਕੀਤੀ ਤੇ ਆ ਕੇ ਮਰੀ ਗਊ ਜਿਉਂਦੀ ਕੀਤੀ। ਨਾਮਦੇਵ ਜੀ ਦੀ ਜੈ-ਜੈਕਾਰ ਹੋ ਗਈ। ਬਾਦਸ਼ਾਹ ਨੂੰ ਨੀਵਾਂ ਹੋਣਾ ਪਿਆ। ਇਸ ਬਾਰੇ ਨਾਮਦੇਵ ਜੀ ਦੀ ਬਾਣੀ ਵਿਚ ਇਸ ਤਰ੍ਹਾਂ ਦਰਜ ਹੈ :

**ਨਾਮਾ ਪ੍ਰਣਵੈ ਸੇਲ ਮਸੇਲ ॥**
**ਗਊ ਦੂਹਾਈ ਬਛਰਾ ਮੇਲਿ ॥**
**ਦੂਧਹਿ ਦੁਹਿ ਜਬ ਮਟੁਕੀ ਭਰੀ ॥**
**ਲੇ ਬਾਦਿਸਾਹ ਕੇ ਆਗੇ ਧਰੀ ॥**
**ਬਾਦਿਸਾਹੁ ਮਹਲ ਮਹਿ ਜਾਇ ॥**
**ਅਉਘਟ ਕੀ ਘਟ ਲਾਗੀ ਆਇ ॥**
**ਕਾਜੀ ਮੁਲਾਂ ਬਿਨਤੀ ਫੁਰਮਾਇ ॥**
**ਬਖਸੀ ਹਿੰਦੂ ਮੈ ਤੇਰੀ ਗਾਇ ॥** *(ਭੈਰਉ ਨਾਮਦੇਵ ਜੀ, ਪੰਨਾ 1166)*



ਉਸ ਸਮੇਂ ਦੇ ਕਈ ਹੋਰ ਭਗਤਾਂ ਵਾਂਗ ਨਾਮਦੇਵ ਜੀ ਨੇ ਵੀ ਭਾਵੇਂ ਮੂਰਤੀ ਪੂਜਾ ਤੋਂ ਭਗਤੀ ਆਰੰਭ ਕੀਤੀ ਸੀ, ਕਿਉਂਕਿ ਉਨ੍ਹਾਂ ਦੇ ਪਿਤਾ ਵੀ ਮੂਰਤੀ ਪੂਜਾ ਹੀ ਕਰਦੇ ਸਨ। ਪਰ ਉਨ੍ਹਾਂ ਦਾ ਗਿਆਨ ਦਿਨੋ-ਦਿਨ ਵਧਦਾ ਸਰਵ-ਵਿਆਪੀ ਨਿਰਗੁਣ ਨਿਰੰਕਾਰ ਦੇ ਮੰਡਲਾਂ ਤਕ ਚਲਾ ਜਾਂਦਾ ਹੈ। ਉਨ੍ਹਾਂ ਨੇ ਮੂਰਤੀ ਪੂਜਾ ਦੇ ਅਧੂਰੇਪਨ ਨੂੰ ਸਮਝ ਲਿਆ ਸੀ। ਉਨ੍ਹਾਂ ਦੀ ਬਾਣੀ ਵਿਚ ਮੂਰਤੀ ਪੂਜਾ ਦਾ ਜ਼ੋਰਦਾਰ ਖੰਡਨ ਕੀਤਾ ਗਿਆ ਹੈ। ਉਨ੍ਹਾਂ ਨੇ ਮੂਰਤੀ ਨੂੰ ਹੀ ਭਰਮ ਨਹੀਂ ਕਿਹਾ, ਸਗੋਂ ਮੂਰਤੀ ਪੂਜਾ ਦੀਆਂ ਵਿਧੀਆਂ ਨੂੰ ਵੀ ਪੂਰੇ ਤਰਕ ਨਾਲ ਝੂਠੀਆਂ ਸਾਬਤ ਕੀਤਾ ਹੈ। ਹਰਿ ਦੀ ਭਗਤੀ ਦਾ ਸਾਧਨ ਉਨ੍ਹਾਂ ਨੇ ਨਾਮ ਸਿਮਰਨ ਨੂੰ ਹੀ ਮੁਖ ਮੰਨਿਆ ਹੈ। ਇਨ੍ਹਾਂ ਕਾਰਨਾਂ ਕਰਕੇ ਭਗਤ ਨਾਮਦੇਵ ਜੀ ਦੀ ਬਾਣੀ ਵਿਸ਼ੇ ਪੱਖ ਤੋਂ ਗੁਰਬਾਣੀ ਦੇ ਉਦੇਸ਼ਾਂ ਨਾਲ ਮਿਲ ਜਾਂਦੀ ਹੈ :

**ਏਕੈ ਪਾਥਰ ਕੀਜੈ ਭਾਉ ॥**
**ਦੂਜੈ ਪਾਥਰ ਧਰੀਐ ਪਾਉ ॥**
**ਜੇ ਓਹੁ ਦੇਉ ਤ ਓਹੁ ਭੀ ਦੇਵਾ ॥**
**ਕਹਿ ਨਾਮਦੇਉ ਹਮ ਹਰਿ ਕੀ ਸੇਵਾ ॥** *(ਗੂਜਰੀ ਸ੍ਰੀ ਨਾਮਦੇਵ ਜੀ, ਪੰਨਾ 525)*

ਉਨ੍ਹਾਂ ਨੇ ਠਾਕੁਰ ਨੂੰ ਇਸ਼ਨਾਨ ਕਰਵਾਉਣ, ਫੁੱਲ ਚੜ੍ਹਾਉਣ ਤੇ ਖੀਰ ਖਵਾਉਣ ਦੀ ਪੂਜਾ ਪ੍ਰਥਾ ਨੂੰ ਗ਼ਲਤ ਦੱਸਿਆ ਹੈ। ਉਨ੍ਹਾਂ ਨੇ ਕਿਹਾ ਹੈ ਕਿ ਉਹ ਚੀਜ਼ਾਂ ਤਾਂ

ਸਾਰੀਆਂ ਹੀ ਅਸ਼ੁੱਧ ਹਨ, ਇਹ ਭਗਵਾਨ ਦੇ ਯੋਗ ਨਹੀਂ, ਪਰਮਾਤਮਾ ਦੀ ਜੋਤ ਤਾਂ ਸਰਬ-ਵਿਆਪੀ ਹੈ। ਜ਼ੱਰੇ-ਜ਼ੱਰੇ ਵਿਚ ਵਿਦਮਾਨ ਹੈ। ਉਸਦੇ ਅੱਗੇ ਆਤਮ ਸਮਰਪਣ ਕਰਨਾ ਅਤੇ ਉਸ ਦੀ ਰਜ਼ਾ ਵਿਚ ਚੱਲਣਾ ਹੀ ਉਸਦੀ ਸੱਚੀ ਆਰਾਧਨਾ ਹੈ। ਭਗਤ ਨਾਮਦੇਵ ਜੀ ਫ਼ੁਰਮਾਉਂਦੇ ਹਨ:

**ਆਨੀਲੇ ਦੂਧੁ ਰੀਧਾਈਲੇ ਖੀਰੰ ਠਾਕੁਰ ਕਉ ਨੈਵੇਦੁ ਕਰਉ॥**
**ਪਹਿਲੇ ਦੂਧੁ ਬਿਟਾਰਿਓ ਬਛਰੈ ਬੀਠਲੁ ਭੈਲਾ ਕਾਇ ਕਰਉ॥**
**ਈਭੈ ਬੀਠਲੁ ਊਭੈ ਬੀਠਲੁ ਬੀਠਲ ਬਿਨੁ ਸੰਸਾਰੁ ਨਹੀ॥**
**ਥਾਨ ਥਨੰਤਰਿ ਨਾਮਾ ਪ੍ਰਣਵੈ ਪੂਰਿ ਰਹਿਓ ਤੂੰ ਸਰਬ ਮਹੀ॥**

*(ਆਸਾ ਨਾਮਦੇਵ ਜੀ, ਪੰਨਾ 485)*

ਅਧਿਆਤਮ ਮਾਰਗ ਲਈ ਉਨ੍ਹਾਂ ਨੇ ਪਰਮਾਤਮਾ, ਗੁਰੂ ਅਤੇ ਨਾਮ ਸਿਮਰਨ ਦੀ ਮਹੱਤਤਾ ਨੂੰ ਸਵੀਕਾਰ ਕੀਤਾ ਹੈ। ਸਰਵ-ਵਿਆਪੀ ਪਰਮਾਤਮਾ ਵਿਚ ਵਿਸ਼ਵਾਸ ਰੱਖਣਾ, ਸੱਚੇ ਗੁਰੂ ਦਾ ਲੜ ਫੜਨਾ ਤੇ ਦਿਨ ਰਾਤ ਸਿਮਰਨ ਵਿਚ ਲੀਨ ਰਹਿਣਾ ਇਕ ਭਗਤ ਦੀ ਸਫਲਤਾ ਲਈ ਜ਼ਰੂਰੀ ਪੱਖ ਮੰਨੇ ਹਨ। ਇਹ ਵਿਚਾਰ ਭਾਰਤੀ ਰੂੜ੍ਹੀਵਾਦੀ-ਬ੍ਰਾਹਮਣਵਾਦੀ ਵਿਚਾਰਧਾਰਾ ਦੇ ਉਲਟ ਸਨ ਅਤੇ ਪਾਂਡਿਆਂ ਵੱਲੋਂ ਨਾਮਦੇਵ ਜੀ ਦੇ ਵਿਰੋਧ ਦਾ ਵੱਡਾ ਕਾਰਨ ਵੀ ਸਨ:

**ਜੋ ਜਨ ਜਾਨਿ ਭਜਹਿ ਪੁਰਖੋਤਮੁ ਤਾ ਚੀ ਅਬਿਗਤੁ ਬਾਣੀ॥**
**ਨਾਮਾ ਕਹੈ ਜਗਜੀਵਨੁ ਪਾਇਆ ਹਿਰਦੈ ਅਲਖ ਬਿਡਾਣੀ॥**



*(ਪ੍ਰਭਾਤੀ ਨਾਮਦੇਵ ਜੀ, ਪੰਨਾ 1351)*

ਨਾਮਦੇਵ ਜੀ ਨੇ ਮਨੁੱਖ ਨੂੰ ਬੁਰੇ ਕਰਮਾਂ ਤੋਂ ਦੂਰ ਰਹਿਣ ਤੇ ਸੱਚ ਦੇ ਮਾਰਗ 'ਤੇ ਚੱਲਣ ਦਾ ਉਪਦੇਸ਼ ਕੀਤਾ ਹੈ। ਇਸ ਮਾਰਗ ਦੀ ਸਫਲਤਾ ਲਈ ਗੁਰੂ ਦੀ ਸ਼ਰਨ ਪੈਣ ਦੀ ਲੋੜ ਹੈ:

**ਜਾ ਕੇ ਮਸਤਕਿ ਲਿਖਿਓ ਕਰਮਾ॥**
**ਸੋ ਭਜਿ ਪਰਿ ਹੈ ਗੁਰ ਕੀ ਸਰਨਾ॥**
**ਕਹਤ ਨਾਮਦੇਉ ਇਹੁ ਬੀਚਾਰੁ॥**
**ਇਨ ਬਿਧਿ ਸੰਤਹੁ ਉਤਰਹੁ ਪਾਰਿ॥** *(ਭੈਰਉ ਨਾਮਦੇਵ ਜੀ, ਪੰਨਾ 1165)*

ਪਰਮਾਤਮਾ ਦੀ ਪ੍ਰਾਪਤੀ ਲਈ ਜਪ ਤਪ ਦਾਨ ਵਰਤ ਆਦਿ ਸਭ ਵਿਧੀਆਂ ਨਾਲੋਂ ਉਨ੍ਹਾਂ ਨੇ ਨਾਮ ਸਿਮਰਨ ਨੂੰ ਹੀ ਯੋਗ ਅਤੇ ਸ੍ਰੇਸ਼ਟ ਮੰਨਿਆ ਹੈ। ਉਨ੍ਹਾਂ ਨੇ ਆਪਣਾ ਅਨੁਭਵ ਸਾਂਝਾ ਕਰਦਿਆਂ ਇਹ ਐਲਾਨ ਕੀਤਾ ਕਿ ਉਨਾਂ ਨੇ ਸਿਰਫ਼ ਸਿਮਰਨ ਕਰ ਕੇ ਹੀ ਪਰਮਾਤਮਾ ਨੂੰ ਜਾਣਿਆ ਹੈ ਤੇ ਉਸਦੀ ਪ੍ਰਾਪਤੀ ਕੀਤੀ ਹੈ:

**ਨਾਮਦੇਇ ਸਿਮਰਨੁ ਕਰਿ ਜਾਨਾਂ॥**
**ਜਗਜੀਵਨ ਸਿਉ ਜੀਉ ਸਮਾਨਾਂ॥** *(ਬਿਲਾਵਲ ਨਾਮਦੇਵ ਜੀ, ਪੰਨਾ 858)*

ਨਾਮਦੇਵ ਜੀ ਦੀ ਬਾਣੀ ਵਿਚ ਇਕ ਨਿਰੰਤਰ ਵਿਕਾਸ ਵੇਖਿਆ ਜਾ ਸਕਦਾ ਹੈ। ਉਹ ਦੇਹੁਰੇ ਤੋਂ, ਹਿੰਦੂ ਧਰਮ ਵਿਚ ਮੰਨੇ ਗਏ ਰਾਮ ਚੰਦਰ, ਕ੍ਰਿਸ਼ਨ ਜੀ, ਨਾਰਾਇਣ ਬੀਠਲ ਆਦਿ ਇਸ਼ਟ ਦੇਵਾਂ ਦੀ ਭਗਤੀ ਤੋਂ ਸ਼ੁਰੂ ਕਰ ਕੇ ਇਕ ਸਰਬ ਸਾਂਝੇ ਪਰਮਾਤਮਾ

ਅਤੇ ਵਿਸ਼ਵ ਧਰਮ ਵੱਲ ਵਧਦੇ ਗਏ ਹਨ। ਇਹ ਨਾਮ ਦਾ ਧਰਮ ਹੈ ਬ੍ਰਹਮ ਗਿਆਨ ਦਾ ਧਰਮ ਹੈ ਜੋ ਕੱਟੜ ਹਿੰਦੂ ਤੇ ਮੁਸਲਮਾਨ ਧਰਮਾਂ ਤੋਂ ਬਿਲਕੁਲ ਵੱਖਰਾ ਹੈ। ਇਸ ਧਰਮ ਵਿਚ ਨਾ ਹਿੰਦੂ ਬਣਨ ਦੀ ਲੋੜ ਹੈ, ਨਾ ਮੁਸਲਮਾਨ ਬਣਨ ਦੀ, ਨਾ ਦੇਹੁਰੇ ਦੀ ਪੂਜਾ ਦੀ ਲੋੜ ਹੈ, ਨਾ ਮਸੀਤ ਵਿਚ ਜਾ ਕੇ ਨਿਮਾਜ਼ਾਂ ਪੜ੍ਹਨ ਦੀ। ਉਨ੍ਹਾਂ ਨੂੰ ਇਨ੍ਹਾਂ ਧਰਮਾਂ ਦੀ ਕੱਟੜਤਾ ਅਤੇ ਫੋਕਟ ਸਿਧਾਂਤਾਂ ਵਿਚ ਕੋਈ ਵਿਸ਼ਵਾਸ ਨਹੀਂ ਸੀ। ਇਸ ਲਈ ਸਪੱਸ਼ਟ ਤੌਰ 'ਤੇ ਇਹ ਨਿਰਣਾ ਕੱਢਦੇ ਹਨ:

**ਹਿੰਦੂ ਅੰਨ੍ਾ ਤੁਰਕੂ ਕਾਣਾ॥**
**ਦੁਹਾਂ ਤੇ ਗਿਆਨੀ ਸਿਆਣਾ॥**
**ਹਿੰਦੂ ਪੂਜੈ ਦੇਹੁਰਾ ਮੁਸਲਮਾਣੁ ਮਸੀਤਿ॥**
**ਨਾਮੇ ਸੋਈ ਸੇਵਿਆ ਜਹ ਦੇਹੁਰਾ ਨ ਮਸੀਤਿ॥**

*(ਗੋਂਡ ਨਾਮਦੇਵ ਜੀ, ਪੰਨਾ 875)*

ਕਬੀਰ ਜੀ ਦਾ ਜਨਮ 1398 ਈ: ਵਿਚ ਬਨਾਰਸ ਵਿਖੇ ਹੋਇਆ। ਬਨਾਰਸ ਸਦੀਆਂ ਤੋਂ ਹੀ ਬ੍ਰਾਹਮਣਵਾਦ ਦਾ ਗੜ੍ਹ ਰਿਹਾ ਹੈ। ਇਥੇ ਜਾਤ-ਪਾਤ ਦੀ ਭਾਵਨਾ ਅਤੇ ਹੋਰ ਬ੍ਰਾਹਮਣੀ ਰਸਮਾਂ ਦਾ ਬੜਾ ਜ਼ੋਰ ਸੀ। ਇਥੇ ਪਰਮਾਤਮਾ ਨੂੰ ਮੂਰਤੀਆਂ ਦੇ ਰੂਪ ਵਿਚ ਪੂਜਿਆ ਜਾਂਦਾ ਸੀ। ਇਹ ਰੱਬ ਦਾ ਰੂਪ ਸਿਰਫ਼ ਹਿੰਦੂ ਉੱਚ ਜਾਤੀਆਂ ਤਕ ਹੀ ਸੀਮਤ ਸੀ। ਮੁਸਲਮਾਨਾਂ ਨੂੰ ਮਲੇਛ ਅਤੇ ਅਖੌਤੀ ਨੀਵੀਆਂ ਭਾਰਤੀ ਜਾਤਾਂ ਨੂੰ ਅਛੂਤ ਅਤੇ ਰੱਬ ਤੋਂ ਦੂਰ ਤੇ ਬੁਰੇ ਸਮਝਿਆ ਜਾਂਦਾ ਸੀ। ਇਸਲਾਮ ਵਾਲੇ ਹਿੰਦੂਆਂ ਨੂੰ ਕਾਫ਼ਰ ਸਮਝਦੇ ਸਨ। ਭਗਤ ਕਬੀਰ ਜੀ ਦਾ ਅਨੁਭਵ ਇਸਲਾਮੀ ਅਤੇ ਬ੍ਰਾਹਮਣੀ ਸੋਚ ਤੋਂ ਕਿਤੇ ਵਿਸ਼ਾਲ ਤੇ ਡੂੰਘਾ ਸੀ। ਉਹ ਅੱਲ੍ਹਾ ਤੇ ਰਾਮ ਵਿਚ ਕੋਈ ਅੰਤਰ ਨਹੀਂ ਕਰਦੇ ਸਨ। ਉਨ੍ਹਾਂ ਦਾ ਪਰਮਾਤਮਾ ਮੰਦਰਾਂ ਵਿਚ ਨਹੀਂ ਸਗੋਂ ਸਾਰੀ ਲੁਕਾਈ ਵਿਚ ਵੱਸਦਾ ਵਿਖਾਈ ਦਿੰਦਾ ਸੀ। ਉਸ ਪਰਮਾਤਮਾ ਨੇ ਜੋਤ ਰੂਪ ਹੋ ਕੇ ਸਭ ਸ੍ਰਿਸ਼ਟੀ ਦੀ ਰਚਨਾ ਕੀਤੀ ਹੈ। ਇਸ ਲਈ ਉਸਨੂੰ ਸਾਰੇ ਮਨੁੱਖ ਬਰਾਬਰ ਹਨ, ਇਨ੍ਹਾਂ ਵਿਚ ਕੋਈ ਅੰਤਰ ਨਹੀਂ ਹੈ। ਪਰਮਾਤਮਾ ਦਾ ਇਹ ਰੂਪ ਬ੍ਰਾਹਮਣ ਵਰਗ ਤੇ ਇਸਲਾਮ ਦੇ ਪੂਜਾ ਵਿਧਾਨ ਅਤੇ ਕਰਮ-ਕਾਂਡ ਦੇ ਤੰਗ ਦਾਇਰੇ ਦੇ ਟਾਕਰੇ 'ਤੇ ਵਿਸ਼ਾਲ ਅਤੇ ਵਿਆਪਕ ਸੀ। ਕਬੀਰ ਜੀ ਦੇ ਇਸ ਸ਼ਬਦ ਵਿੱਚੋਂ ਅੰਤਿਮ ਸੱਚ ਸਪੱਸ਼ਟ ਰੂਪ ਵਿਚ ਉਜਾਗਰ ਹੁੰਦਾ ਹੈ:

**ਅਵਲਿ ਅਲਹ ਨੂਰੁ ਉਪਾਇਆ ਕੁਦਰਤਿ ਕੇ ਸਭ ਬੰਦੇ॥**
**ਏਕ ਨੂਰ ਤੇ ਸਭੁ ਜਗੁ ਉਪਜਿਆ ਕਉਨ ਭਲੇ ਕੋ ਮੰਦੇ॥**
**ਲੋਗਾ ਭਰਮਿ ਨ ਭੂਲਹੁ ਭਾਈ॥**
**ਖਾਲਿਕੁ ਖਲਕ ਖਲਕ ਮਹਿ ਖਾਲਿਕੁ ਪੂਰਿ ਰਹਿਓ ਸ੍ਰਬ ਠਾਂਈ॥**

*(ਪ੍ਰਭਾਤੀ ਕਬੀਰ ਜੀ, ਪੰਨਾ 1349)*

ਬ੍ਰਾਹਮਣਵਾਦ ਪਰਮਾਤਮਾ ਨੂੰ ਅਮਲੀ ਤੌਰ 'ਤੇ ਮਨੁੱਖ ਦੀ ਮੂਰਤੀ ਦੇ ਰੂਪ ਵਿਚ ਹੀ ਵੇਖਦਾ ਆਇਆ ਹੈ। ਇਸ ਧਾਰਨਾ ਨੇ ਭਾਰਤੀ ਸੋਚ ਨੂੰ ਇਕ ਸੀਮਤ ਆਕਾਰ ਤਕ ਹੀ ਸਮੋਈ ਰੱਖਿਆ ਹੈ। ਇਸੇ ਸੰਕੁਚਿਤ ਆਧਾਰ ਕਾਰਨ ਹੀ ਭਾਰਤੀ ਕਿਰਦਾਰ

ਵਿਚ ਹਿਰਦੇ ਦੀ, ਆਪਸੀ ਪ੍ਰੇਮ-ਪਿਆਰ ਤੇ ਭਾਈਚਾਰੇ ਦੀ ਭਾਵਨਾ ਦੀ ਸਦਾ ਅਣਹੋਂਦ ਹੀ ਰਹੀ ਹੈ। ਇਸਲਾਮ ਨੇ ਇਥੇ ਰਾਜ ਸਥਾਪਤ ਕਰ ਕੇ ਦੋ ਸਦੀਆਂ ਵਿਚ ਹੀ ਲੋਕਾਂ ਨੂੰ ਵੱਡੀ ਗਿਣਤੀ ਵਿਚ ਮੁਸਲਮਾਨ ਬਣਾਇਆ ਸੀ ਪਰ ਸਨਾਤਨ ਧਰਮ ਦੀ ਮਰਯਾਦਾ ਅਜੇ ਕਰਮ-ਕਾਂਡ ਦੀ ਭਰਮ ਰੇਖਾ ਵਿਚ ਹੀ ਸੁੰਗੜੀ ਬੈਠੀ ਸੀ। ਕਬੀਰ ਜੀ ਬ੍ਰਾਹਮਣਾਂ ਅਤੇ ਕਾਜ਼ੀਆਂ ਦੇ ਕਾਇਮ ਕੀਤੇ ਭਰਮ ਨੂੰ ਤੋੜ ਦੇਣਾ ਚਾਹੁੰਦੇ ਸਨ। ਉਨ੍ਹਾਂ ਨੇ ਸਖ਼ਤ ਤੋਂ ਸਖ਼ਤ ਸ਼ਬਦਾਂ ਵਿਚ ਮੂਰਤੀ ਪੂਜਾ ਅਤੇ ਧਾਰਮਿਕ ਕੱਟੜਵਾਦ ਦਾ ਖੰਡਨ ਕੀਤਾ। ਬਨਾਰਸ ਵਿਚ ਬਹਿ ਕੇ ਮੂਰਤੀ ਪੂਜਾ ਦਾ ਵਿਰੋਧ ਕਰਨਾ ਅਤੇ ਭਗਵਾਨ ਦੀ ਮੂਰਤੀ ਨੂੰ ਪੱਥਰ ਕਹਿ ਦੇਣਾ ਇਕ ਵੱਡੀ ਦਲੇਰੀ ਦਾ ਕ੍ਰਾਂਤੀਕਾਰੀ ਕਦਮ ਸੀ। ਉਨ੍ਹਾਂ ਨੇ ਇਸ ਵਿਚਾਰ ਨੂੰ ਬਹੁਤ ਸੁੰਦਰ ਤੇ ਰਸੀਲੇ ਢੰਗ ਨਾਲ ਬਿਆਨਿਆ ਹੈ। ਮੂਰਤੀ ਪੂਜਾ ਲਈ ਫੁੱਲ ਪੱਤੀਆਂ ਤੋੜਦੀ ਮਾਲਣੀ ਨੂੰ ਸੰਬੋਧਨ ਕਰ ਕੇ ਕਬੀਰ ਜੀ ਫ਼ੁਰਮਾਉਂਦੇ ਹਨ:

**ਪਾਤੀ ਤੋਰੈ ਮਾਲਿਨੀ ਪਾਤੀ ਪਾਤੀ ਜੀਉ ॥**
**ਜਿਸੁ ਪਾਹਨ ਕਉ ਪਾਤੀ ਤੋਰੈ ਸੋ ਪਾਹਨ ਨਿਰਜੀਉ ॥**
**ਭੂਲੀ ਮਾਲਨੀ ਹੈ ਏਉ ॥ ਸਤਿਗੁਰੁ ਜਾਗਤਾ ਹੈ ਦੇਉ ॥**
**ਬ੍ਰਹਮੁ ਪਾਤੀ ਬਿਸਨੁ ਡਾਰੀ ਫੂਲ ਸੰਕਰਦੇਉ ॥**
**ਤੀਨਿ ਦੇਵ ਪ੍ਰਤਖਿ ਤੋਰਹਿ ਕਰਹਿ ਕਿਸ ਕੀ ਸੇਉ ॥**
**ਪਾਖਾਨ ਗਢਿ ਕੈ ਮੂਰਤਿ ਕੀਨ੍ਹੀ ਦੇ ਕੈ ਛਾਤੀ ਪਾਉ ॥**
**ਜੇ ਏਹ ਮੂਰਤਿ ਸਾਚੀ ਹੈ ਤਉ ਗੜ੍ਹਣਹਾਰੇ ਖਾਉ ॥**
**ਭਾਤੁ ਪਹਿਤਿ ਅਰੁ ਲਾਪਸੀ ਕਰਕਰਾ ਕਾਸਾਰੁ ॥**
**ਭੋਗਨਹਾਰੇ ਭੋਗਿਆ ਇਸੁ ਮੂਰਤਿ ਕੇ ਮੁਖ ਛਾਰੁ ॥**
**ਮਾਲਿਨਿ ਭੂਲੀ ਜਗੁ ਭੁਲਾਨਾ ਹਮ ਭੁਲਾਨੇ ਨਾਹਿ ॥**
**ਕਹੁ ਕਬੀਰ ਹਮ ਰਾਮ ਰਾਖੇ ਕ੍ਰਿਪਾ ਕਰਿ ਹਰਿ ਰਾਇ ॥**

*(ਆਸਾ ਕਬੀਰ ਜੀ, ਪੰਨਾ 479)*



ਕਬੀਰ ਸਾਹਿਬ ਨੇ ਨਿਰਗੁਣ ਬ੍ਰਹਮ ਦਾ ਪ੍ਰਚਾਰ ਕੀਤਾ ਹੈ। ਜਦੋਂ ਤੁਲਸੀ ਦਾਸ ਵਰਗੇ ਕਵੀ ਰਾਮ ਭਗਤੀ ਦਾ ਪ੍ਰਚਾਰ ਕਰ ਰਹੇ ਸਨ, ਉਸ ਵੇਲੇ ਉਨ੍ਹਾਂ ਨੇ ਨਿਰਗੁਣ ਬ੍ਰਹਮ ਦੀ ਭਗਤੀ ਕੀਤੀ ਸੀ। ਬ੍ਰਾਹਮਣੀ ਵਿਚਾਰਧਾਰਾ ਅਨੁਸਾਰ ਅਵਤਾਰ ਪਰਮਾਤਮਾ ਦਾ ਹੀ ਰੂਪ ਹਨ। ਪਾਰਬ੍ਰਹਮ ਮਨੁੱਖ ਰੂਪ ਧਾਰਨ ਕਰਦਾ ਹੈ ਕਿਸੇ ਦੇ ਘਰ ਜਨਮ ਲੈਂਦਾ ਹੈ। ਕਬੀਰ ਸਾਹਿਬ ਨੇ ਅਵਤਾਰਵਾਦ ਦੇ ਸਿਧਾਂਤ ਨੂੰ ਗ਼ਲਤ ਕਿਹਾ ਹੈ। ਉਨ੍ਹਾਂ ਨੇ ਪਰਮਾਤਮਾ ਉਸੇ ਸ਼ਕਤੀ ਨੂੰ ਮੰਨਿਆ ਹੈ ਜੋ ਜੂਨੀ ਵਿਚ ਨਹੀਂ ਆਉਂਦਾ, ਮਾਤ ਗਰਭ ਵਿਚ ਨਹੀਂ ਪੈਂਦਾ ਅਤੇ ਜਿਸ ਦਾ ਕੋਈ ਮਾਂ ਬਾਪ ਨਹੀਂ ਹੈ:

**ਸੰਕਟਿ ਨਹੀ ਪਰੈ ਜੋਨਿ ਨਹੀ ਆਵੈ ਨਾਮੁ ਨਿਰੰਜਨ ਜਾ ਕੋ ਰੇ ॥**
**ਕਬੀਰ ਕੋ ਸੁਆਮੀ ਐਸੋ ਠਾਕੁਰੁ ਜਾ ਕੈ ਮਾਈ ਨ ਬਾਪੋ ਰੇ ॥**

*(ਗਉੜੀ ਕਬੀਰ ਜੀ, ਪੰਨਾ 339)*

ਕਬੀਰ ਸਾਹਿਬ ਦਾ ਗਿਆਨ ਏਨਾ ਸਪੱਸ਼ਟ ਅਤੇ ਪ੍ਰਚੰਡ ਸੀ ਕਿ ਉਸਦੇ ਸਾਹਮਣੇ ਸਾਰੇ ਝੂਠੇ ਵਿਸ਼ਵਾਸ ਤੇ ਭਰਮ ਠਹਿਰ ਨਹੀਂ ਸਕੇ। ਉਨ੍ਹਾਂ ਦਾ ਗਿਆਨ ਇਕ ਵੱਡਾ

ਇਨਕਲਾਬੀ ਸੀ। ਇਹ ਇੱਕ ਹਨੇਰੀ ਵਾਂਗ ਸੀ। ਜਿਸ ਨੇ ਸਾਰੀਆਂ ਪੁਰਾਤਨ ਰਹੁਰੀਤਾਂ ਅਤੇ ਪੂਜਾ ਅਰਚਨਾ ਦੀਆਂ ਵਿਧੀਆਂ ਨੂੰ ਉਡਾ ਦਿੱਤਾ ਤਥਾ ਰੱਦ ਕਰ ਦਿੱਤਾ ਸੀ। ਉਹ ਫ਼ੁਮਾਉਂਦੇ ਹਨ:

**ਦੇਖੌ ਭਾਈ ਗ੍ਯਾਨ ਕੀ ਆਈ ਆਂਧੀ॥**
**ਸਭੈ ਉਡਾਨੀ ਭ੍ਰਮ ਕੀ ਟਾਟੀ ਰਹੈ ਨ ਮਾਇਆ ਬਾਂਧੀ॥**

*(ਗਉੜੀ ਕਬੀਰ ਜੀ, ਪੰਨਾ 331)*

ਉਨ੍ਹਾਂ ਨੂੰ ਸੱਚ ਦਾ ਪ੍ਰਤੱਖ ਗਿਆਨ ਸੀ। ਉਨ੍ਹਾਂ ਦੇ ਸਭ ਸ਼ੰਕੇ ਦੂਰ ਹੋ ਚੁੱਕੇ ਸਨ। ਉਨ੍ਹਾਂ ਨੂੰ ਅਹਿਸਾਸ ਹੋ ਗਿਆ ਕਿ ਬ੍ਰਾਹਮਣ, ਕਾਜ਼ੀ ਤੇ ਜੋਗੀ ਝੂਠੇ ਧਰਮ ਦਾ ਪ੍ਰਚਾਰ ਕਰ ਰਹੇ ਹਨ ਤੇ ਇਕ ਭਰਮ-ਜਾਲ ਬੁਣ ਕੇ ਲੋਕਾਂ ਨੂੰ ਭੁਲੇਖਿਆਂ ਵਿਚ ਪਾ ਕੇ ਲੁੱਟ ਖਸੁੱਟ ਕਰ ਰਹੇ ਹਨ। ਉਹ ਲੋਕਾਂ ਅੰਦਰ ਰੱਬ ਦਾ ਪ੍ਰੇਮ-ਪਿਆਰ ਨਹੀਂ ਸਗੋਂ ਡਰ ਪੈਦਾ ਕਰ ਰਹੇ ਹਨ ਅਤੇ ਇਸ ਤਰ੍ਹਾਂ ਲੋਕਾਂ 'ਤੇ ਜ਼ੁਲਮ ਕਰ ਰਹੇ ਹਨ। ਕਬੀਰ ਸਾਹਿਬ ਨੇ ਸੱਚ ਦਾ ਢੰਡੋਰਾ ਦਿੱਤਾ ਅਤੇ ਇਨ੍ਹਾਂ ਤਿੰਨਾਂ ਵਰਗਾਂ ਦੇ ਝੂਠ ਦਾ ਪਾਜ ਉਘਾੜਿਆ ਹੈ। ਉਨ੍ਹਾਂ ਨੇ ਬ੍ਰਾਹਮਣ ਨੂੰ ਕਿਹਾ ਕਿ ਜਿਸ ਜਨੇਊ ਦਾ ਤੂੰ ਮਾਣ ਕਰਦਾ ਹੈਂ, ਇਹੋ ਜਿਹੇ ਧਾਗੇ ਸਾਡੇ ਘਰ ਬਹੁਤ ਹਨ। (ਕਿਉਂਕਿ ਉਨ੍ਹਾਂ ਦੇ ਮਾਂ-ਬਾਪ ਜੁਲਾਹੇ ਸਨ ਤੇ ਕਪੜਾ ਬੁਣਨ ਦਾ ਕੰਮ ਕਰਦੇ ਸਨ)।

**ਹਮ ਘਰਿ ਸੂਤੁ ਤਨਹਿ ਨਿਤ ਤਾਨਾ ਕੰਠਿ ਜਨੇਊ ਤੁਮਾਰੇ॥**
**ਤੁਮ੍ ਤਉ ਬੇਦ ਪੜਹੁ ਗਾਇਤ੍ਰੀ ਗੋਬਿੰਦੁ ਰਿਦੈ ਹਮਾਰੇ॥**



*(ਆਸਾ ਕਬੀਰ ਜੀ, ਪੰਨਾ 482)*

ਉਨ੍ਹਾਂ ਨੇ ਮੁਸਲਮਾਨ ਕਾਜ਼ੀ ਨੂੰ ਵੀ ਕਿਹਾ ਕਿ ਉਸ ਪਰਮਾਤਮਾ ਦਾ ਧਿਆਨ ਧਰ ਜਿਸ ਨੇ ਹਿੰਦੂ ਮੁਸਲਮਾਨ ਦੋਵੇਂ ਬਣਾਏ ਹਨ ਜੋ ਦੋਵਾਂ ਦਾ ਸਾਂਝਾ ਹੈ। ਜਿਹੜੇ ਪਰਮਾਤਮਾ ਦਾ ਗਿਆਨ ਨਹੀਂ ਰੱਖਦੇ, ਸਿਰਫ਼ ਕੁਰਾਨ ਆਦਿ ਕਿਤਾਬਾਂ ਦਾ ਹੀ ਵਖਿਆਨ ਕਰਦੇ ਹਨ, ਉਨ੍ਹਾਂ ਦਾ ਭਲਾ ਨਹੀਂ ਹੋ ਸਕਦਾ। ਕਬੀਰ ਜੀ ਕਹਿੰਦੇ ਹਨ:

**ਕਾਜੀ ਤੈ ਕਵਨ ਕਤੇਬ ਬਖਾਨੀ॥**
**ਪੜ੍ਹਤ ਗੁਨਤ ਐਸੇ ਸਭ ਮਾਰੇ ਕਿਨਹੂੰ ਖਬਰਿ ਨ ਜਾਨੀ॥**

*(ਆਸਾ ਕਬੀਰ ਜੀ, ਪੰਨਾ 477)*

ਉਨ੍ਹਾਂ ਨੇ ਜੋਗੀ ਨੂੰ ਆਖਿਆ ਕਿ ਨੰਗੇ ਫਿਰਨ ਨਾਲ, ਸਿਰ ਮੁਨਾਉਣ ਨਾਲ ਤੇ ਬਿੰਦ ਰੱਖਣ ਨਾਲ ਜੋਗੀ ਨਹੀਂ ਬਣਿਆ ਜਾਂਦਾ ਅਤੇ ਪਰਮਾਤਮਾ ਦੇ ਦਰਸ਼ਨ ਅਤੇ ਮੁਕਤੀ ਪ੍ਰਾਪਤ ਨਹੀਂ ਹੋ ਸਕਦੀ। ਜੇ ਅਜਿਹਾ ਹੁੰਦਾ ਤਾਂ ਜੰਗਲ ਦੇ ਜਾਨਵਰ, ਭੇਡ ਅਤੇ ਖੁਸਰਾ ਪਰਮਗਤੀ ਨੂੰ ਪ੍ਰਾਪਤ ਹੋ ਜਾਂਦੇ:

**ਨਗਨ ਫਿਰਤ ਜੌ ਪਾਈਐ ਜੋਗੁ॥**
**ਬਨ ਕਾ ਮਿਰਗੁ ਮੁਕਤਿ ਸਭੁ ਹੋਗੁ॥**
**ਮੂਡ ਮੁੰਡਾਏ ਜੌ ਸਿਧਿ ਪਾਈ॥**
**ਮੁਕਤੀ ਭੇਡ ਨ ਗਈਆ ਕਾਈ॥**
**ਬਿੰਦੁ ਰਾਖਿ ਜੌ ਤਰੀਐ ਭਾਈ॥**
**ਖੁਸਰੈ ਕਿਉ ਨ ਪਰਮ ਗਤਿ ਪਾਈ॥** *(ਗਉੜੀ ਕਬੀਰ ਜੀ, ਪੰਨਾ 324)*

ਉਨ੍ਹਾਂ ਨੇ ਬ੍ਰਾਹਮਣਾਂ ਦੇ ਜਾਤੀ ਅਭਿਮਾਨ ਦਾ ਖੰਡਨ ਕਰਦਿਆਂ ਸਪੱਸ਼ਟ ਤੌਰ 'ਤੇ ਕਿਹਾ ਹੈ ਕਿ ਜੋ ਬ੍ਰਹਮ ਦੀ ਵਿਚਾਰ ਕਰਦਾ ਹੈ, ਉਹ ਹੀ ਸੱਚਾ ਬ੍ਰਾਹਮਣ ਹੈ। ਕਿਸੇ ਜਾਤੀ ਵਿਚ ਜਨਮ ਲੈਣ ਕਰਕੇ ਕੋਈ ਬ੍ਰਾਹਮਣ ਜਾਂ ਸ਼ੂਦਰ ਨਹੀਂ ਬਣ ਜਾਂਦਾ। ਉਨ੍ਹਾਂ ਦਾ ਵਚਨ ਹੈ:

**ਕਹੁ ਕਬੀਰ ਜੋ ਬ੍ਰਹਮੁ ਬੀਚਾਰੈ॥ ਸੋ ਬ੍ਰਾਹਮਣੁ ਕਹੀਅਤੁ ਹੈ ਹਮਾਰੈ॥**

*(ਗਉੜੀ ਕਬੀਰ ਜੀ, ਪੰਨਾ 324)*

ਉਨ੍ਹਾਂ ਨੂੰ ਬ੍ਰਾਹਮਣ ਵਰਗ ਵਿਚ ਕਿਸੇ ਵੀ ਤਰ੍ਹਾਂ ਦਾ ਕੋਈ ਧਾਰਮਿਕ ਸੱਚ ਨਜ਼ਰ ਨਹੀਂ ਆਇਆ। ਉਨ੍ਹਾਂ ਨੂੰ ਪੁਜਾਰੀ ਇਕ ਠੱਗ ਦੇ ਰੂਪ ਵਿਚ ਵਿਖਾਈ ਦਿੰਦੇ ਹਨ, ਜਿਨ੍ਹਾਂ ਨੇ ਲੋਕਾਂ ਨੂੰ ਧੋਖਾ ਦੇਣ ਲਈ ਇਹ ਰੂਪ ਧਾਰਨ ਕੀਤਾ ਹੈ। ਪ੍ਰਭੂ ਦੇ ਗਿਆਨ ਨਾਲ ਉਨ੍ਹਾਂ ਦਾ ਕੋਈ ਵਾਸਤਾ ਹੀ ਨਹੀਂ ਹੈ। ਇਨ੍ਹਾਂ 'ਬਨਾਰਸ ਕੇ ਠੱਗਾਂ' ਦੀ ਤਸਵੀਰ ਉਹ ਬਾਣੀ ਵਿਚ ਬਹੁਤ ਹੀ ਕ੍ਰਾਂਤੀਕਾਰੀ ਢੰਗ ਨਾਲ ਇੰਜ ਪੇਸ਼ ਕਰਦੇ ਹਨ:

**ਗਜ ਸਾਢੇ ਤੈ ਤੈ ਧੋਤੀਆ ਤਿਹਰੇ ਪਾਇਨਿ ਤਗ॥**
**ਗਲੀ ਜਿਨ੍ਾ ਜਪਮਾਲੀਆ ਲੋਟੇ ਹਥਿ ਨਿਬਗ॥**
**ਓਇ ਹਰਿ ਕੇ ਸੰਤ ਨ ਆਖੀਅਹਿ ਬਾਨਾਰਸਿ ਕੇ ਠਗ॥**

*(ਆਸਾ ਕਬੀਰ ਜੀ, ਪੰਨਾ 476)*

ਕਾਜ਼ੀ ਬ੍ਰਾਹਮਣ ਆਦਿ ਪੁਜਾਰੀ ਵਰਗ ਨਾਲੋਂ ਉਹ ਹਰੀ ਦੀ ਭਗਤੀ ਕਰਨ ਵਾਲੇ ਸੰਤਾਂ ਮਹਾਤਮਾਂ ਨੂੰ ਬਹੁਤ ਉੱਤਮ ਮੰਨਦੇ ਸਨ। ਸੰਤਾਂ ਭਗਤਾਂ ਦੀ ਮਹਿਮਾ ਦਾ ਉਨ੍ਹਾਂ ਨੇ ਭਰਪੂਰ ਵਰਣਨ ਕੀਤਾ ਹੈ। ਸੰਤਾਂ ਦੀ ਸੰਗਤ ਕਰਨ ਤੇ ਸੰਤਾਂ ਦੀ ਸੇਵਾ ਕਰਨ 'ਤੇ ਬਹੁਤ ਜ਼ੋਰ ਦਿੱਤਾ ਹੈ। ਸੰਤਾਂ ਨੂੰ ਸਿਰਫ਼ ਸੰਤਾਂ ਨਾਲ ਹੀ ਗੋਸ਼ਟੀ ਕਰਨ ਲਈ ਪ੍ਰੇਰਿਆ ਹੈ। ਉਨ੍ਹਾਂ ਦਾ ਵਿਚਾਰ ਹੈ ਕਿ ਮਾੜੇ-ਅਸੰਤ ਲੋਕਾਂ ਦੀ ਸੰਗਤ ਨਾਲ ਚੰਗੇ ਮਨੁੱਖਾਂ ਉੱਤੇ ਵੀ ਮਾੜਾ ਪ੍ਰਭਾਵ ਪੈਂਦਾ ਹੈ, ਇਸ ਲਈ ਕੁਸੰਗਤ ਤੋਂ ਦੂਰ ਰਹਿਣ ਲਈ ਉਪਦੇਸ਼ ਕੀਤਾ ਹੈ। ਅਸੰਤ ਵਿਅਕਤੀਆਂ, ਪਾਖੰਡੀਆਂ ਤੇ ਨਾਸਤਕਾਂ ਨਾਲ ਬਹਿਸ-ਮੁਬਹਿਸਾ ਤਥਾ ਵਾਰਤਲਾਪ ਕਰਨੀ ਤਾਂ ਕੇਵਲ ਝੱਖ ਹੀ ਮਾਰਨੀ ਹੁੰਦੀ ਹੈ:

**ਸੰਤੁ ਮਿਲੈ ਕਿਛੁ ਸੁਨੀਐ ਕਹੀਐ॥**
**ਮਿਲੈ ਅਸੰਤੁ ਮਸਟਿ ਕਰਿ ਰਹੀਐ॥**

*(ਗੋਂਡ ਕਬੀਰ ਜੀ, ਪੰਨਾ 870)*

ਕਬੀਰ ਸਾਹਿਬ ਪਰਮਾਤਮਾ ਨੂੰ ਸੰਤਾਂ ਦਾ ਰਾਖਾ ਮੰਨਦੇ ਹਨ। ਪਰਮਾਤਮਾ ਸੱਚੇ ਸੰਤਾਂ ਨੂੰ ਸਦਾ ਮਾਨ-ਸਨਮਾਨ ਬਖ਼ਸ਼ਦਾ ਹੈ। ਸੋ, ਜੋ ਲੋਕ ਸੰਤਾਂ ਦਾ ਵਿਰੋਧ ਕਰਦੇ ਹਨ ਜਾਂ ਉਨ੍ਹਾਂ ਨਾਲ ਦੁੱਤੀਆ ਭਾਵ ਰੱਖਦੇ ਹਨ, ਉਨ੍ਹਾਂ ਨੂੰ ਉਹ ਡੰਨ ਦਿੰਦਾ ਹੈ, ਇਸ ਲਈ ਕਬੀਰ ਸਾਹਿਬ ਸਭ ਕੁਝ ਛੱਡ ਕੇ ਪਰਮਾਤਮਾ ਦੀ ਹੀ ਸੇਵਾ ਵਿਚ ਲੀਨ ਰਹਿੰਦੇ ਹਨ। ਉਨ੍ਹਾਂ ਦਾ ਫ਼ੁਰਮਾਨ ਹੈ:

**ਸੰਤਾ ਮਾਨਉ ਦੂਤਾ ਡਾਨਉ ਇਹ ਕੁਟਵਾਰੀ ਮੇਰੀ॥**
**ਦਿਵਸ ਰੈਨਿ ਤੇਰੇ ਪਾਉ ਪਲੋਸਉ ਕੇਸ ਚਵਰ ਕਰਿ ਫੇਰੀ॥**

*(ਰਾਮਕਲੀ ਕਬੀਰ ਜੀ, ਪੰਨਾ 969)*

ਉਨ੍ਹਾਂ ਦੀ ਬਾਣੀ ਵਿੱਚੋਂ ਇਹ ਪ੍ਰਮਾਣ ਵੀ ਮਿਲਦਾ ਹੈ ਕਿ ਉਹ ਸਾਬਤ ਸੂਰਤ ਸਨ। ਉਹ ਆਪ ਪੂਰਨ ਕੇਸਾਧਾਰੀ ਸਨ। ਇਸ ਲਈ ਉਨ੍ਹਾਂ ਨੇ ਉਪ੍ਰੋਕਤ ਸ਼ਬਦ ਵਿਚ ਕੇਸਾਂ ਦਾ ਚੌਰ ਬਣਾ ਕੇ ਹਰੀ ਰੂਪੀ ਰਾਜੇ 'ਤੇ ਫੇਰਨ ਦਾ ਭਾਵ ਪ੍ਰਗਟ ਕੀਤਾ ਹੈ। ਕਬੀਰ ਸਾਹਿਬ ਅਨੁਸਾਰ ਹਰੀ ਸਭ ਤੋਂ ਵੱਡਾ ਰਾਜਾ ਹੈ। ਉਹ ਪਰਜਾ 'ਤੇ ਜ਼ੁਲਮ ਕਰਨ ਵਾਲੇ ਸੰਸਾਰੀ ਰਾਜਿਆਂ ਨੂੰ ਕੋਈ ਮਹੱਤਵ ਨਹੀਂ ਦਿੰਦੇ। ਉਨ੍ਹਾਂ ਅਨੁਸਾਰ ਦੁਨਿਆਵੀ ਭੂਪਤਿ ਚਾਰ ਦਿਨਾਂ ਦੇ ਪ੍ਰਾਹੁਣੇ ਹਨ, ਜੋ ਝੂਠੀ ਸ਼ਾਨ ਵਿਖਾਉਂਦੇ ਹਨ ਅਤੇ ਲੋਕਾਂ ਨਾਲ ਝੂਠੇ ਵਾਅਦੇ ਕਰਦੇ ਹਨ :

**ਕੋਊ ਹਰਿ ਸਮਾਨਿ ਨਹੀ ਰਾਜਾ ॥**
**ਏ ਭੂਪਤਿ ਸਭ ਦਿਵਸ ਚਾਰਿ ਕੇ ਝੂਠੇ ਕਰਤ ਦਿਵਾਜਾ ॥**

*(ਬਿਲਾਵਲੁ ਕਬੀਰ ਜੀ, ਪੰਨਾ 856)*

ਕਬੀਰ ਜੀ ਦੇ ਸਮੇਂ ਮੁਹੰਮਦ ਤੁਗ਼ਲਕ ਦਾ ਰਾਜ ਸੀ। ਉਸ ਵੇਲੇ ਹਿੰਦੂਆਂ ਨੂੰ ਜਬਰੀ ਮੁਸਲਮਾਨ ਬਣਾਇਆ ਜਾਂਦਾ ਸੀ। ਸ਼੍ਰੋਮਣੀ ਭਗਤ ਹੋਣ ਕਰਕੇ ਕਬੀਰ ਜੀ ਦੀ ਪ੍ਰਸਿੱਧੀ ਬਹੁਤ ਹੋ ਚੁੱਕੀ ਸੀ। ਕਾਜ਼ੀਆਂ ਦੇ ਚੁਗ਼ਲੀ ਕਰਨ 'ਤੇ ਕਬੀਰ ਜੀ ਨੂੰ ਗ੍ਰਿਫ਼ਤਾਰ ਕੀਤਾ ਗਿਆ ਤੇ ਮੁਸਲਮਾਨ ਬਣਨ ਲਈ ਕਿਹਾ ਗਿਆ। ਉਨ੍ਹਾਂ ਦੇ ਇਨਕਾਰ ਕਰਨ 'ਤੇ ਉਨ੍ਹਾਂ ਨੂੰ ਹਾਥੀ ਅੱਗੇ ਬੰਨ੍ਹ ਕੇ ਸੁੱਟਵਾਇਆ ਗਿਆ ਤੇ ਤੇਜ਼ ਵਗਦੀ ਗੰਗਾ ਵਿਚ ਡੁਬੋਣ ਦਾ ਯਤਨ ਕੀਤਾ ਗਿਆ। ਨਾਮਦੇਵ ਵਾਂਗ ਹੀ ਉਨ੍ਹਾਂ ਦੀ ਰੱਖਿਆ ਪਰਮਾਤਮਾ ਨੇ ਕੀਤੀ। ਇਸ ਦਾ ਵਰਣਨ ਉਨ੍ਹਾਂ ਦੀ ਬਾਣੀ ਵਿੱਚੋਂ ਇਸ ਤਰ੍ਹਾਂ ਮਿਲਦਾ ਹੈ :

**ਭੁਜਾ ਬਾਂਧਿ ਭਿਲਾ ਕਰਿ ਡਾਰਿਓ ॥**
**ਹਸਤੀ ਕ੍ਰੋਪਿ ਮੂੰਡ ਮਹਿ ਮਾਰਿਓ ॥**
**ਹਸਤਿ ਭਾਗਿ ਕੈ ਚੀਸਾ ਮਾਰੈ ॥**
**ਇਆ ਮੂਰਤਿ ਕੈ ਹਉ ਬਲਿਹਾਰੈ ॥** *(ਗੋਂਡ ਕਬੀਰ ਜੀ, ਪੰਨਾ 870)*

**ਗੰਗ ਗੁਸਾਇਨਿ ਗਹਿਰ ਗੰਭੀਰ ॥**
**ਜੰਜੀਰ ਬਾਂਧਿ ਕਰਿ ਖਰੇ ਕਬੀਰ ॥**
**ਮਨੁ ਨ ਡਿਗੈ ਤਨੁ ਕਾਹੇ ਕਉ ਡਰਾਇ ॥**
**ਚਰਨ ਕਮਲ ਚਿਤੁ ਰਹਿਓ ਸਮਾਇ ॥**
**ਗੰਗਾ ਕੀ ਲਹਰਿ ਮੇਰੀ ਟੁਟੀ ਜੰਜੀਰ ॥**
**ਮ੍ਰਿਗਛਾਲਾ ਪਰ ਬੈਠੇ ਕਬੀਰ ॥**

*(ਭੈਰਉ ਕਬੀਰ ਜੀ, ਪੰਨਾ 1162)*

ਹਰਿ ਦੇ ਨਾਮ ਵਿਚ ਲੀਨ ਹੋਣ ਕਰਕੇ ਕਬੀਰ ਜੀ ਅਜਿਹੀ ਅਵਸਥਾ ਨੂੰ ਪਹੁੰਚ ਚੁੱਕੇ ਸਨ ਜਿਥੇ ਕਿ ਮੌਤ ਦਾ ਕੋਈ ਭੈ ਨਹੀਂ ਸੀ। ਉਨ੍ਹਾਂ ਨੇ ਆਪਣੇ ਆਪੇ ਨੂੰ ਛੱਡ ਕੇ ਪਰਮਾਤਮਾ ਦਾ ਪਰਮਾਨੰਦ ਪ੍ਰਾਪਤ ਕਰ ਲਿਆ ਸੀ, ਹੁਣ ਉਹ ਕਿਸੇ ਤਰ੍ਹਾਂ ਵੀ ਆਤਮਿਕ ਮੌਤ ਮਰ ਨਹੀਂ ਸਨ ਸਕਦੇ। ਉਨ੍ਹਾਂ ਨੇ ਆਪਣੀ ਹੋਂਦ ਪਰਮਾਤਮਾ ਦੀ ਹੋਂਦ ਵਿਚ ਮਿਲਾ ਦਿੱਤੀ ਸੀ। ਇਸ ਤਰ੍ਹਾਂ ਦੀ ਮਰਨੀ ਮਰਨ ਵਾਲਾ ਕਦੇ ਮਰ ਨਹੀਂ ਸੀ

ਸਕਦਾ। ਭਾਰਤੀ ਲੋਕ ਮਰਨ ਤੋਂ ਸਦਾ ਡਰਦੇ ਰਹੇ ਹਨ। ਮਰਨ ਤੋਂ ਡਰਦੇ ਉਹ ਕਈ ਤਰ੍ਹਾਂ ਦੇ ਸਾਧਨ ਕਰਦੇ ਸਨ, ਜਪ ਤਪ ਕਰਦੇ ਸਨ, ਹਵਨ ਯੱਗ ਕਰਕੇ ਲੰਮੀ ਉਮਰ ਦੇ ਵਰਦਾਨ ਲੈਂਦੇ ਸਨ। ਮਰਨ ਤੋਂ ਡਰਦੇ ਇਹ ਲੋਕ ਆਪਣਾ ਧਰਮ ਤਕ ਤਬਦੀਲ ਕਰਨ ਤੋਂ ਵੀ ਗੁਰੇਜ਼ ਨਹੀਂ ਸਨ ਕਰਦੇ। ਕਬੀਰ ਸਾਹਿਬ ਨੇ ਲੋਕਾਂ ਦੇ ਮਨਾਂ ਵਿੱਚੋਂ ਮਰਨ ਦਾ ਡਰ ਖ਼ਤਮ ਕੀਤਾ। ਉਨ੍ਹਾਂ ਨੇ ਦੱਸਿਆ ਹੈ ਕਿ ਪ੍ਰਭੂ ਦੇ ਪ੍ਰੇਮ ਵਿਚ ਜੋ ਆਪਣੇ ਆਪ ਨੂੰ ਰੰਗ ਦਿੰਦਾ ਹੈ, ਉਸ ਨੂੰ ਮਰਨ ਦਾ ਕੋਈ ਭੈ ਨਹੀਂ ਰਹਿੰਦਾ। ਉਹਦੇ ਲਈ ਮਰਨਾ ਪ੍ਰਭੂ-ਮਿਲਾਪ ਅਤੇ ਇਕ ਅਨੰਦਮਈ ਅਨੁਭਵ ਹੋ ਜਾਂਦਾ ਹੈ:

**ਜਿਹ ਮਰਨੈ ਸਭੁ ਜਗਤੁ ਤਰਾਸਿਆ ॥**
**ਸੋ ਮਰਨਾ ਗੁਰ ਸਬਦਿ ਪ੍ਰਗਾਸਿਆ ॥**
**ਅਬ ਕੈਸੇ ਮਰਉ ਮਰਨਿ ਮਨੁ ਮਾਨਿਆ ॥**
**ਮਰਿ ਮਰਿ ਜਾਤੇ ਜਿਨ ਰਾਮੁ ਨ ਜਾਨਿਆ ॥** *(ਗਉੜੀ ਕਬੀਰ ਜੀ, ਪੰਨਾ 327)*

**ਕਬੀਰ ਜਿਸੁ ਮਰਨੇ ਤੇ ਜਗੁ ਡਰੈ ਮੇਰੈ ਮਨਿ ਆਨੰਦੁ ॥**
**ਮਰਨੇ ਹੀ ਤੇ ਪਾਈਐ ਪੂਰਨੁ ਪਰਮਾਨੰਦੁ ॥** *(ਸਲੋਕ ਕਬੀਰ ਜੀ, ਪੰਨਾ 1365)*

ਭਗਤ ਜੀ ਮਗਹਰ ਅਤੇ ਕਾਸ਼ੀ, ਨਰਕ ਅਤੇ ਸਵਰਗ, ਦੋਜ਼ਖ਼ ਅਤੇ ਬਹਿਸ਼ਤ ਬਾਰੇ ਵੀ ਇਕ ਨਵਾਂ ਵਿਚਾਰ ਪੇਸ਼ ਕਰਦੇ ਹਨ:

**ਤੂੰ ਮੇਰੋ ਮੇਰੁ ਪਰਬਤੁ ਸੁਆਮੀ ਓਟ ਗਹੀ ਮੈ ਤੇਰੀ ॥**
**ਨਾ ਤੁਮ ਡੋਲਹੁ ਨਾ ਹਮ ਗਿਰਤੇ ਰਖਿ ਲੀਨੀ ਹਰਿ ਮੇਰੀ ॥**
**ਅਬ ਤਬ ਜਬ ਕਬ ਤੁਹੀ ਤੁਹੀ ॥**
**ਹਮ ਤੁਅ ਪਰਸਾਦਿ ਸੁਖੀ ਸਦ ਹੀ ॥**
**ਤੋਰੇ ਭਰੋਸੇ ਮਗਹਰ ਬਸਿਓ ਮੇਰੇ ਤਨ ਕੀ ਤਪਤਿ ਬੁਝਾਈ ॥**
**ਪਹਿਲੇ ਦਰਸਨੁ ਮਗਹਰ ਪਾਇਓ ਫੁਨਿ ਕਾਸੀ ਬਸੇ ਆਈ ॥**
**ਜੈਸਾ ਮਗਹਰੁ ਤੈਸੀ ਕਾਸੀ ਹਮ ਏਕੈ ਕਰਿ ਜਾਨੀ ॥**
**ਹਮ ਨਿਰਧਨ ਜਿਉ ਇਹੁ ਧਨੁ ਪਾਇਆ ਮਰਤੇ ਫੂਟਿ ਗੁਮਾਨੀ ॥**
**ਕਰੈ ਗੁਮਾਨੁ ਚੁਭਹਿ ਤਿਸੁ ਸੂਲਾ ਕੋ ਕਾਢਨ ਕਉ ਨਾਹੀ ॥**
**ਅਜੈ ਸੁ ਚੋਭ ਕਉ ਬਿਲਲ ਬਿਲਾਤੇ ਨਰਕੇ ਘੋਰ ਪਚਾਹੀ ॥**
**ਕਵਨੁ ਨਰਕੁ ਕਿਆ ਸੁਰਗੁ ਬਿਚਾਰਾ ਸੰਤਨ ਦੋਊ ਰਾਦੇ ॥**
**ਹਮ ਕਾਹੂ ਕੀ ਕਾਣਿ ਨ ਕਢਤੇ ਅਪਨੇ ਗੁਰ ਪਰਸਾਦੇ ॥**
**ਅਬ ਤਉ ਜਾਇ ਚਢੇ ਸਿੰਘਾਸਨਿ ਮਿਲੇ ਹੈ ਸਾਰਿੰਗਪਾਨੀ ॥**
**ਰਾਮ ਕਬੀਰਾ ਏਕ ਭਏ ਹੈ ਕੋਇ ਨ ਸਕੈ ਪਛਾਨੀ ॥**

*(ਰਾਮਕਲੀ ਕਬੀਰ ਜੀ, ਪੰਨਾ 969)*

ਭਾਰਤੀ ਧਾਰਮਿਕ ਖੇਤਰ ਅਤੇ ਦਰਸ਼ਨ ਵਿਚ ਭਗਤ ਜੀ ਬਹੁਤ ਹੀ ਭਾਵਪੂਰਤ, ਵਿਲੱਖਣ ਅਤੇ ਇਨਕਲਾਬੀ ਵਿਚਾਰ ਪੇਸ਼ ਕਰਦੇ ਹਨ ਕਿ ਅਕਾਲ ਪੁਰਖ ਸਰਬ ਵਿਆਪਕ ਹੈ: "ਸਰਬੇ ਏਕੁ ਅਨੇਕੈ ਸੁਆਮੀ ਸਭ ਘਟ ਭੋੁਗਵੈ ਸੋਈ ॥ ਕਹਿ ਰਵਿਦਾਸ ਹਾਥ ਪੈ ਨੇਰੈ ਸਹਜੇ ਹੋਇ ਸੁ ਹੋਈ ॥"[1] ਹੀ ਹੈ। ਇਸ ਲਈ ਉਸ ਲਈ ਮਗਹਰ ਅਤੇ

1. ਸੋਰਠਿ ਰਵਿਦਾਸ ਜੀ, ਪੰਨਾ 658.

ਕਾਸ਼ੀ ਵਿਚ ਕੋਈ ਫ਼ਰਕ ਨਹੀਂ ਸਗੋਂ ਅਕਾਲ ਪੁਰਖ ਨੇ ਹੁਣ ਉਸ ਨੂੰ ਇਹ ਗਿਆਨ ਰੂਪੀ ਚਾਨਣ ਬਖ਼ਸ਼ ਦਿੱਤਾ ਹੈ ਕਿ ਪ੍ਰਭੂ ਹਰ ਥਾਂ, ਹਰ ਸਮੇਂ "ਤੂੰ ਹੀ ਤੂੰ ਹੀ" ਹੀ ਹੈ। ਮੇਰੇ ਲਈ ਨਾ ਕੋਈ ਨਰਕ ਦਾ ਡਰ ਅਤੇ ਨਾ ਹੀ ਸਵਰਗ ਦੀ ਇੱਛਾ ਹੈ। ਇਹ ਦੋਵੇਂ ਵਿਅਰਥ ਹਨ। ਸਗੋਂ ਕਬੀਰ ਜੀ ਤਾਂ ਸਦੀਵਕਾਲ ਲਈ ਪਰਮਾਤਮਾ ਦੇ ਚਰਣਾਂ ਨਾਲ ਪੱਕੀ ਪੀਡੀ ਗੰਢ ਪਾਉਣ ਨੂੰ ਸਰਬ ਉੱਚ ਸਮਝਦੇ ਹਨ। ਭਾਰਤੀ ਪੁਜਾਰੀ ਵਰਗ ਅਤੇ ਇਸਲਾਮੀ ਕਾਜ਼ੀਆਂ ਜੋ ਲੋਕਾਂ ਦੇ ਮਨਾਂ ਅੰਦਰ ਨਰਕ ਤੇ ਸਵਰਗ ਅਤੇ ਦੋਜ਼ਖ਼ ਅਤੇ ਬਹਿਸ਼ਤ ਦਾ ਵਿਚਾਰ ਦ੍ਰਿੜ੍ਹ ਕਰਾ ਕੇ ਸਵਰਗ ਤਥਾ ਬਹਿਸ਼ਤ ਦੀ ਪਰਬਲ ਇੱਛਾ ਅਤੇ ਨਰਕ ਤਥਾ ਦੋਜ਼ਖ਼ ਦਾ ਡਰ ਤੇ ਭੈਅ ਪੈਦਾ ਕਰ ਕੇ ਲੋਕਾਂ ਨੂੰ ਗੁੰਮਰਾਹ ਕਰਦਿਆਂ ਉਨ੍ਹਾਂ ਦਾ ਸ਼ੋਸ਼ਣ ਕਰ ਰਹੇ ਸਨ, ਲਈ ਬੜੀ ਵੱਡੀ ਚਣੌਤੀ ਅਤੇ ਆਮ ਲੋਕਾਂ ਲਈ ਅਤਿ ਸੁਖਦਾਈ ਅਤੇ ਤਸੱਲੀ ਵਾਲੀ ਗੱਲ ਸੀ। ਇਹ ਵਿਚਾਰ ਇਕ ਵੱਡੀ ਸਮਾਜਿਕ-ਧਾਰਮਿਕ ਕ੍ਰਾਂਤੀ ਦਾ ਲਖਾਇਕ ਸੀ। ਇਸ ਨਾਲ ਦੋਵੇਂ ਪਾਂਡੇ ਤੇ ਮੌਲਾਣੇ ਤਿਲਮਿਲਾ ਗਏ ਸਨ ਅਤੇ ਭਗਤ ਜੀ ਦੇ ਦੋਖੀ ਬਣ ਗਏ ਸਨ।

ਕਬੀਰ ਸਾਹਿਬ ਇਸ ਜੀਵਨ ਨੂੰ ਇਕ ਵੱਡਾ ਸੰਗਰਾਮ ਮੰਨਦੇ ਹਨ। ਇਸਨੂੰ ਵਿਸ਼ੇ-ਵਿਕਾਰਾਂ ਵਿਚ ਨਹੀਂ ਗਵਾ ਦੇਣਾ ਚਾਹੀਦਾ। ਇਹ ਵਿਸ਼ੇ-ਵਿਕਾਰਾਂ ਉੱਤੇ ਜਿੱਤ ਪ੍ਰਾਪਤ ਕਰਨ ਦਾ ਅਵਸਰ ਹੁੰਦਾ ਹੈ। ਇਹ ਜੂਝ ਮਰਨ ਦਾ ਵੇਲਾ ਹੈ। ਆਪਣੀਆਂ ਅਮੁੱਕ ਤ੍ਰਿਸ਼ਨਾਵਾਂ, ਇੱਛਾਵਾਂ ਅਤੇ ਵਾਸ਼ਨਾਵਾਂ 'ਤੇ ਕਾਬੂ ਪਾਉਣ ਲਈ ਮਨੁੱਖ ਨੂੰ ਸਦਾ ਯਤਨਸ਼ੀਲ, ਸ਼ੰਘਰਸ਼ਸ਼ੀਲ ਤੇ ਸਾਵਧਾਨ ਰਹਿਣਾ ਚਾਹੀਦਾ ਹੈ। ਅਧਿਆਤਮਕਤਾ ਦਾ ਖੇਤਰ ਇਕ ਬਿਖਮ ਕਾਰਜ ਹੈ। ਇਹ ਧਰਮ ਯੁੱਧ ਹੈ। ਇਸਨੂੰ ਕੋਈ ਸੂਰਮਾ ਹੀ ਫ਼ਤਿਹ ਕਰ ਸਕਦਾ ਹੈ, ਜੋ ਆਪਣੀਆਂ ਮਾਨਸਿਕ ਅਤੇ ਦੁਨੀਆਵੀ ਦੋਵੇਂ ਖ਼ਾਹਸ਼ਾਂ ਤੇ ਤਾਕਤਾਂ ਨਾਲ ਲੜ ਸਕੇ। ਉਨ੍ਹਾਂ ਦਾ ਫ਼ੁਰਮਾਨ ਹੈ:

**ਸੂਰਾ ਸੋ ਪਹਿਚਾਨੀਐ ਜੁ ਲਰੈ ਦੀਨ ਕੇ ਹੇਤ॥**
**ਪੁਰਜਾ ਪੁਰਜਾ ਕਟਿ ਮਰੈ ਕਬਹੂ ਨ ਛਾਡੈ ਖੇਤੁ॥** *(ਮਾਰੂ ਕਬੀਰ ਜੀ, ਪੰਨਾ 1105)*

ਉਨ੍ਹਾਂ ਦਾ ਸਾਰਾ ਜੀਵਨ ਸੰਘਰਸ਼ ਕਰਦਿਆਂ ਬਤੀਤ ਹੋਇਆ ਹੈ। ਮਨ ਦੇ ਵਿਕਾਰਾਂ ਅਤੇ ਆਤਮਿਕ ਰੁਕਾਵਟਾਂ ਨਾਲ ਲੜਨ ਤੋਂ ਇਲਾਵਾ ਸਮੇਂ ਦੇ ਕਾਜ਼ੀਆਂ, ਬ੍ਰਾਹਮਣਾਂ ਤੇ ਹਾਕਮ ਵਰਗ ਦੇ ਵਿਰੋਧ ਦਾ ਸਾਹਮਣਾ ਵੀ ਉਨ੍ਹਾਂ ਨੂੰ ਕਰਨਾ ਪਿਆ ਹੈ। ਕਬੀਰ ਜੀ ਨੇ ਸਮਝਾਇਆ ਕਿ ਬੇਦ ਜਾਂ ਕਤੇਬਾਂ ਪੜ੍ਹਨ ਨਾਲ ਮਾਨਵੀ ਆਤਮਾ ਦਾ ਪਰਮਾਤਮਾ ਨਾਲੋਂ ਵਿਛੋੜੇ ਦਾ ਦੁੱਖ ਸਮਾਪਤ ਨਹੀਂ ਹੋ ਸਕਦਾ, ਸਗੋਂ ਇਹ ਤਾਂ ਇਕ ਪਲ, ਇਕ ਛਿਨ ਲਈ ਸੁਰਤੀ ਦਾ ਪ੍ਰਭੂ ਵਿਚ ਲਿਵਲੀਨ ਹੋਣ ਨਾਲ ਵਿਛੋੜੇ ਦਾ ਦੁੱਖ ਖ਼ਤਮ ਹੋ ਜਾਂਦਾ ਹੈ ਅਤੇ ਪਰਮ-ਅਨੰਦ ਦੀ ਪ੍ਰਾਪਤੀ ਹੋ ਸਕਦੀ ਹੈ, "ਬੇਦ ਕਤੇਬ ਇਫਤਰਾ ਭਾਈ ਦਿਲ ਕਾ ਫਿਕਰੁ ਨ ਜਾਇ॥ ਟੁਕੁ ਦਮੁ ਕਰਾਰੀ ਜਉ ਕਰਹੁ ਹਾਜਿਰ ਹਜੂਰਿ ਖੁਦਾਇ॥"[2] ਉਨ੍ਹਾਂ ਨੇ ਪ੍ਰੇਮ-ਭਗਤੀ ਤੇ ਸਤਿ ਸੰਤੋਖ ਆਦਿ ਗੁਣਾਂ ਦੇ ਆਸਰੇ ਆਂਤਰਿਕ ਅਤੇ ਬਾਹਰੀ ਵਿਰੋਧੀਆਂ 'ਤੇ ਵਿਜੈ ਪਾਈ ਅਤੇ ਸਿਖਰ ਦੀ

2. ਤਿਲੰਗ ਕਬੀਰ ਜੀ, ਪੰਨਾ 727.

ਆਤਮਕ ਅਵਸਥਾ ਪ੍ਰਾਪਤ ਕੀਤੀ। ਉਨ੍ਹਾਂ ਦੀ ਬਾਣੀ ਵਿਚ ਇਸ ਜਿੱਤ ਬਾਰੇ ਇੰਜ ਵਰਨਣ ਕੀਤਾ ਗਿਆ ਹੈ:

**ਸਤੁ ਸੰਤੋਖੁ ਲੈ ਲਰਨੇ ਲਾਗਾ ਤੋਰੇ ਦੁਇ ਦਰਵਾਜਾ॥**
**ਸਾਧਸੰਗਤਿ ਅਰੁ ਗੁਰ ਕੀ ਕ੍ਰਿਪਾ ਤੇ ਪਕਰਿਓ ਗਢ ਕੋ ਰਾਜਾ॥**
**ਭਗਵਤ ਭੀਰਿ ਸਕਤਿ ਸਿਮਰਨ ਕੀ ਕਟੀ ਕਾਲ ਭੈ ਫਾਸੀ॥**
**ਦਾਸੁ ਕਮੀਰੁ ਚੜ੍ਹਿਓ ਗੜ੍ਹ ਊਪਰਿ ਰਾਜੁ ਲੀਓ ਅਬਿਨਾਸੀ॥**

*(ਭੈਰਉ ਕਬੀਰ ਜੀ, ਪੰਨਾ 1161)*

ਤਥਾ:

**ਅਬ ਤਉ ਜਾਇ ਚਢੇ ਸਿੰਘਾਸਨਿ ਮਿਲੇ ਹੈ ਸਾਰਿੰਗਪਾਨੀ॥**
**ਰਾਮ ਕਬੀਰਾ ਏਕ ਭਏ ਹੈ ਕੋਇ ਨ ਸਕੈ ਪਛਾਨੀ॥**

*(ਰਾਮਕਲੀ ਕਬੀਰ ਜੀ, ਪੰਨਾ 969)*

ਕਬੀਰ ਜੀ ਨੇ ਭਾਰਤ ਦੇ ਸਮਾਜਕ, ਧਾਰਮਿਕ ਤੇ ਰਾਜਨੀਤਕ ਜੀਵਨ ਵਿਚ ਵੱਡੀ ਤਬਦੀਲੀ ਲਿਆਂਦੀ। ਉਨ੍ਹਾਂ ਨੇ ਧਰਮ ਨੂੰ ਵੱਖਰੇਵਿਆਂ ਵਿੱਚੋਂ ਕੱਢ ਕੇ ਸਰਬ ਸਾਂਝਾ ਰੂਪ ਦਿੱਤਾ। ਮੂਰਤੀ ਪੂਜਾ ਤੇ ਅਵਤਾਰਵਾਦ ਦੀ ਥਾਂ ਨਿਰਗੁਣ ਪੂਜਾ ਨਾਲ ਜੋੜਿਆ। ਕਰਮ-ਕਾਂਡੀ ਤੇ ਡਰਪੋਕ ਬਣਨ ਦੀ ਥਾਂ ਮਨੁੱਖ ਨੂੰ ਕਿਰਿਆਸ਼ੀਲ ਤੇ ਨਿਰਭੈ ਯੋਧਾ ਬਣਾਇਆ। ਮਨੁੱਖ ਦੇ ਜੀਵਨ ਵਿੱਚੋਂ ਮਰਨ ਦਾ ਡਰ ਦੂਰ ਕਰ ਕੇ, ਦੁਨਿਆਵੀ ਸੁੱਖਾਂ ਦਾ ਜਾਚਕ ਹੋਣ ਦੀ ਥਾਂ ਪਰਮਾਨੰਦ ਦਾ ਅਭਿਲਾਸ਼ੀ ਬਣਨ ਦਾ ਮਾਰਗ ਦਿਖਾਇਆ। ਇਹ ਤਾਂ ਭਾਰਤੀ ਸਮਾਜ ਵਿਚ ਇਕ ਬੜੀ ਵੱਡੀ ਧਾਰਮਿਕ ਅਤੇ ਸਮਾਜਿਕ ਕ੍ਰਾਂਤੀ ਹੀ ਸੀ।



ਭਗਤ ਰਵਿਦਾਸ ਜੀ ਦਾ ਜਨਮ 14ਵੀਂ ਸਦੀ ਦੇ ਦੂਜੇ ਅੱਧ ਵਿਚ ਬਨਾਰਸ ਦੇ ਨੇੜੇ (ਮਡੂਆਡੀਹ) ਮਾਂਡੂਰ ਪਿੰਡ ਵਿਚ ਹੋਇਆ ਮੰਨਿਆ ਜਾਂਦਾ ਹੈ। ਭਗਤ ਰਵਿਦਾਸ ਜੀ ਅਖੌਤੀ ਸ਼ੂਦਰ ਜਾਤੀ ਨਾਲ ਸੰਬੰਧਿਤ ਸਨ। ਇਨ੍ਹਾਂ ਦੇ ਮਾਤਾ ਪਿਤਾ ਚਮੜੇ ਦਾ ਕੰਮ ਕਰਨ ਵਾਲੇ ਸਨ। ਇਹ ਵਰਗ ਉਸ ਵੇਲੇ ਦੇ ਸਮਾਜ ਦਾ ਸਭ ਤੋਂ ਪਛੜਿਆ, ਅਛੂਤ ਤੇ ਦਲਿਤ ਵਰਗ ਸੀ। ਇਸ ਵਰਗ ਦੇ ਲੋਕਾਂ ਨੂੰ ਵਿੱਦਿਆ ਪੜ੍ਹਨ ਜਾਂ ਧਾਰਮਿਕ ਗਿਆਨ ਹਾਸਲ ਕਰਨ ਦਾ ਕੋਈ ਅਧਿਕਾਰ ਨਹੀਂ ਸੀ। ਇਨ੍ਹਾਂ ਨੂੰ ਭਗਤੀ ਦੇ ਯੋਗ ਵੀ ਨਹੀਂ ਸਮਝਿਆ ਜਾਂਦਾ ਸੀ। ਬਨਾਰਸ ਸਦੀਆਂ ਤੋਂ ਬ੍ਰਾਹਮਣਵਾਦ ਦਾ ਮੁੱਖ ਕੇਂਦਰ ਰਿਹਾ ਹੈ। ਇਸ ਇਲਾਕੇ ਵਿਚ ਜਾਤ-ਪਾਤ ਅਤੇ ਕਰਮ-ਕਾਂਡ ਦੇ ਬੰਧਨ ਬਹੁਤ ਸਖ਼ਤੀ ਨਾਲ ਲਾਗੂ ਕੀਤੇ ਜਾਂਦੇ ਸਨ। ਭਗਤ ਰਵਿਦਾਸ ਜੀ ਨੇ ਅੰਤਰ ਪ੍ਰੇਰਨਾ ਅਨੁਸਾਰ ਜਦੋਂ ਭਗਤੀ ਤੇ ਅਧਿਆਤਮਕ ਖੇਤਰ ਵਿਚ ਪ੍ਰਵੇਸ਼ ਕੀਤਾ ਤਾਂ ਬ੍ਰਾਹਮਣਾਂ ਨੇ ਉਨ੍ਹਾਂ ਦਾ ਸਖ਼ਤ ਵਿਰੋਧ ਕੀਤਾ, ਪਰ ਭਗਤ ਜੀ ਨੇ ਆਪਣੀ ਅਧਿਆਤਮਕ ਸ਼ਕਤੀ ਨਾਲ ਉਨ੍ਹਾਂ ਨੂੰ ਪਰਾਜਿਤ ਕਰ ਦਿੱਤਾ। ਭਗਤ ਰਵਿਦਾਸ ਜੀ ਨੂੰ ਪਾਰਬ੍ਰਹਮ ਦੀ ਪ੍ਰਾਪਤੀ ਹੋ ਚੁੱਕੀ ਸੀ ਜਦੋਂ ਕਿ ਬ੍ਰਾਹਮਣਾਂ ਦਾ ਧਰਮ ਸਿਰਫ਼ ਪੂਜਾ ਅਰਚਨਾ ਤਕ ਸੀਮਤ ਸੀ। ਜਿਉਂਦੇ-ਜੀਅ ਪਰਮਾਤਮਾ ਦੀ ਪ੍ਰਾਪਤੀ ਸਿਰਫ਼ ਉਨ੍ਹਾਂ ਨੂੰ ਹੀ ਹੋ ਸਕਦੀ ਹੈ, ਜੋ ਸੱਚੇ ਦਿਲੋਂ ਉਸਦਾ ਨਾਮ ਜਪਦੇ ਹਨ। ਇਸ ਬਾਰੇ ਗੁਰਬਾਣੀ ਵਿਚ ਦੱਸਿਆ ਹੈ:

**ਜੀਵਤ ਪੇਖੇ ਜਿਨ੍ੀ ਹਰਿ ਹਰਿ ਧਿਆਇਆ॥**
**ਸਾਧਸੰਗਿ ਤਿਨ੍ੀ ਦਰਸਨੁ ਪਾਇਆ॥** *(ਸੂਹੀ ਮ: ੫, ਪੰਨਾ 740)*

ਗਹੁ ਨਾਲ ਵਾਚਿਆਂ ਪਤਾ ਚੱਲਦਾ ਹੈ ਕਿ ਭਗਤ ਰਵਿਦਾਸ ਜੀ ਪ੍ਰਭੂ-ਮਿਲਾਪ ਦੇ ਮਾਰਗ ਉੱਤੇ ਚੱਲਦਿਆਂ ਇਕ ਸਮੇਂ ਉਹ ਪ੍ਰਭੂ ਦਰ ਉੱਤੇ ਬੜੇ ਆਜਿਜ਼ੀ ਹੋ ਕੇ ਪੁਕਾਰ ਰਹੇ ਹਨ ਕਿ ਮੈਂ ਇਕ ਦੁਖੀਆ ਤੇ ਦਰਦਵੰਦ ਪ੍ਰਭੂ ਤੇਰੇ ਦਰ ਉੱਤੇ ਅਰਜ਼ੋਈ ਕਰ ਰਿਹਾ ਹਾਂ, ਪ੍ਰੰਤੂ ਮੈਨੂੰ ਕੋਈ ਜਵਾਬ ਨਹੀਂ ਮਿਲ ਰਿਹਾ। ਉਨ੍ਹਾਂ ਦੇ ਸ਼ਬਦ ਨਿਮਨ ਅਨੁਸਾਰ ਹਨ:

**ਦੁਖੀਆ ਦਰਦਵੰਦੁ ਦਰਿ ਆਇਆ॥**
**ਬਹੁਤੁ ਪਿਆਸ ਜਬਾਬੁ ਨ ਪਾਇਆ॥**
**ਕਹਿ ਰਵਿਦਾਸ ਸਰਨਿ ਪ੍ਰਭ ਤੇਰੀ॥**
**ਜਿਉ ਜਾਨਹੁ ਤਿਉ ਕਰੁ ਗਤਿ ਮੇਰੀ॥** *(ਸੂਹੀ ਰਵਿਦਾਸ ਜੀ, ਪੰਨਾ 793)*

ਪ੍ਰਭੂ-ਭਗਤੀ ਕਰਦਿਆਂ ਜਦੋਂ ਭਗਤ ਜੀ ਆਪਣੀ ਪ੍ਰਭੂ-ਮਿਲਾਪ ਦੀ ਮੰਜ਼ਿਲ ਉੱਤੇ ਅੱਪੜ ਜਾਂਦੇ ਹਨ ਤਾਂ ਉਹ ਆਪਣੇ ਇਸ ਰਹੱਸਵਾਦੀ ਅਨੁਭਵ ਨੂੰ ਇਉਂ ਪ੍ਰਗਟ ਕਰਦੇ ਹਨ:

**ਜਬ ਹਮ ਹੋਤੇ ਤਬ ਤੂ ਨਾਹੀ ਅਬ ਤੂਹੀ ਮੈ ਨਾਹੀ॥**
*(ਸੋਰਠਿ ਰਵਿਦਾਸ ਜੀ, ਪੰਨਾ 657)*



ਇਸ ਤੋਂ ਅਗਲੀ ਪਉੜੀ ਚੜ੍ਹ ਕੇ ਭਗਤ ਰਵਿਦਾਸ ਜੀ ਪੂਰੇ ਵਿਸ਼ਵਾਸ ਅਤੇ ਦਲੇਰੀ ਨਾਲ ਇਉਂ ਫ਼ੁਰਮਾਉਂਦੇ ਹਨ ਕਿ ਹੇ ਪਰਮਾਤਮਾ ਤੂੰ ਤਾਂ ਮੈਨੂੰ ਮੋਹ ਜਾਲ ਦੇ ਬੰਧਨਾਂ ਵਿਚ ਬੰਨ੍ਹ ਦਿੱਤਾ ਸੀ, ਪ੍ਰੰਤੂ ਮੈਂ ਤੇਰੀ ਭਗਤੀ ਕਰ ਕੇ ਬੰਦਖ਼ਲਾਸ ਹੋ ਗਿਆ ਹਾਂ ਅਤੇ ਤੈਨੂੰ ਵੀ ਮੈਂ ਆਪਣੇ ਪ੍ਰੇਮ ਬੰਧਨ ਵਿਚ ਬੰਨ੍ਹ ਲਿਆ। ਇਸ ਲਈ ਪ੍ਰਭੂ ਜੀ ਹੁਣ ਆਪਣੇ ਬੰਦਖ਼ਲਾਸ ਹੋਣ ਦਾ ਯਤਨ ਕਰੋ। ਐਸੀ ਹਸਤੀ ਹੁੰਦੀ ਹੈ ਪ੍ਰਭੂ ਭਗਤ ਦੀ, ਪ੍ਰਭੂ ਪਿਆਰਿਆਂ ਦੀ ਅਤੇ ਗੁਰਮੁਖਿ ਜਿਉੜਿਆਂ ਦੀ:

**ਜਉ ਹਮ ਬਾਂਧੇ ਮੋਹ ਫਾਸ ਹਮ ਪ੍ਰੇਮ ਬਧਨਿ ਤੁਮ ਬਾਧੇ॥**
**ਅਪਨੇ ਛੂਟਨ ਕੋ ਜਤਨੁ ਕਰਹੁ ਹਮ ਛੂਟੇ ਤੁਮ ਆਰਾਧੇ॥**
**ਮਾਧਵੇ ਜਾਨਤ ਹਹੁ ਜੈਸੀ ਤੈਸੀ॥**
**ਅਬ ਕਹਾ ਕਰਹੁਗੇ ਐਸੀ॥** *(ਸੋਰਠਿ ਰਵਿਦਾਸ ਜੀ, ਪੰਨਾ 658)*

ਉਨ੍ਹਾਂ ਦੀ ਅਧਿਆਤਮਕ ਉੱਚਤਾ ਕਾਰਨ ਬ੍ਰਾਹਮਣ ਵਰਗ ਉਨ੍ਹਾਂ ਅੱਗੇ ਨਿਰ-ਉੱਤਰ ਹੋ ਗਿਆ ਸੀ ਅਤੇ ਹਾਰ ਮੰਨ ਚੁੱਕਿਆ ਸੀ। ਇਸੇ ਕਰਕੇ ਪੁਜਾਰੀ ਵਰਗ ਵੱਲੋਂ ਭਗਤ ਰਵਿਦਾਸ ਜੀ ਨੂੰ ਪੂਰਾ ਸਤਿਕਾਰ ਦਿੱਤਾ ਜਾਣ ਲੱਗ ਪਿਆ ਸੀ। ਭਗਤ ਜੀ ਇਸ ਕ੍ਰਾਂਤੀਕਾਰੀ ਤਬਦੀਲੀ ਨੂੰ ਪਰਮਾਤਮਾ ਦੀ ਹੀ ਬਖ਼ਸ਼ਿਸ਼ ਮੰਨਦੇ ਹਨ। ਇਸ ਦਾ ਉਲੇਖ ਉਨ੍ਹਾਂ ਦੀ ਬਾਣੀ ਵਿਚ ਵੀ ਮਿਲਦਾ ਹੈ:

**ਮੇਰੀ ਜਾਤਿ ਕੁਟ ਬਾਂਢਲਾ ਢੋਰ ਢੋਵੰਤਾ ਨਿਤਹਿ ਬਾਨਾਰਸੀ ਆਸ ਪਾਸਾ॥**
**ਅਬ ਬਿਪ੍ਰ ਪਰਧਾਨ ਤਿਹਿ ਕਰਹਿ ਡੰਡਉਤਿ ਤੇਰੇ ਨਾਮ ਸਰਣਾਇ ਰਵਿਦਾਸੁ ਦਾਸਾ॥**
*(ਮਲਾਰ ਰਵਿਦਾਸ ਜੀ, ਪੰਨਾ 1293)*

ਉਨ੍ਹਾਂ ਨੇ ਆਪਣੀ ਬਾਣੀ ਵਿਚ ਜਾਤ-ਪਾਤ ਦਾ ਸਪੱਸ਼ਟ ਸ਼ਬਦਾਂ ਵਿਚ ਖੰਡਨ ਕੀਤਾ। ਉਨ੍ਹਾਂ ਅਨੁਸਾਰ ਜਾਤ-ਪਾਤ ਦੀ ਵੰਡ ਬਿਲਕੁਲ ਕੋਈ ਮਹੱਤਵ ਨਹੀਂ ਰੱਖਦੀ ਕਿਉਂਕਿ ਇਹ ਦੀਵਾਰਾਂ ਪਰਮਾਤਮਾ ਵੱਲੋਂ ਨਹੀਂ ਸਗੋਂ ਸਮਾਜ ਦੇ ਅਖੌਤੀ ਠੇਕੇਦਾਰਾਂ ਵੱਲੋਂ ਹੀ ਖੜੀਆਂ ਕੀਤੀਆਂ ਗਈਆਂ ਹਨ। ਕਿਸੇ ਵੀ ਜਾਤੀ ਦਾ ਮਨੁੱਖ ਜੇ ਪਰਮਾਤਮਾ ਦੀ ਭਗਤੀ ਕਰੇ, ਉਸਦੀ ਪ੍ਰਾਪਤੀ ਕਰ ਸਕਦਾ ਹੈ:

**ਬ੍ਰਹਮਨ ਬੈਸ ਸੂਦ ਅਰੁ ਖ੍ਯ੍ਯਤ੍ਰੀ ਡੋਮ ਚੰਡਾਰ ਮਲੇਛ ਮਨ ਸੋਇ ॥**
**ਹੋਇ ਪੁਨੀਤ ਭਗਵੰਤ ਭਜਨ ਤੇ ਆਪੁ ਤਾਰਿ ਤਾਰੇ ਕੁਲ ਦੋਇ ॥**

*(ਬਿਲਾਵਲ ਰਵਿਦਾਸ ਜੀ, ਪੰਨਾ 858)*

ਤਥਾ:

**ਕਹਿ ਰਵਿਦਾਸ ਜੁੋ ਜਪੈ ਨਾਮੁ ॥**
**ਤਿਸੁ ਜਾਤਿ ਨ ਜਨਮੁ ਨ ਜੋਨਿ ਕਾਮੁ ॥** *(ਬਸੰਤੁ ਰਵਿਦਾਸ ਜੀ, ਪੰਨਾ 1196)*

ਸਮਾਜ ਵਿਚ ਉਨ੍ਹਾਂ ਨੇ ਭਗਤ ਦਾ ਦਰਜਾ ਸਭ ਤੋਂ ਉਪਰ ਮੰਨਿਆ ਹੈ। ਪੁਜਾਰੀ ਵਰਗ, ਪ੍ਰਬੰਧਕੀ ਵਰਗ ਤੇ ਸ਼ਾਸਨ ਵਰਗ ਦਾ ਸਰਵ-ਉੱਚ ਅਧਿਕਾਰੀ ਵੀ ਭਗਤ ਦੇ ਬਰਾਬਰ ਨਹੀਂ ਹੁੰਦਾ। ਭਗਤਾਂ ਨੂੰ ਇਹ ਵਡਿਆਈ ਪਰਮਾਤਮਾ ਵਲੋਂ ਦਿੱਤੀ ਜਾਂਦੀ ਹੈ। ਉਨ੍ਹਾਂ ਅਨੁਸਾਰ ਪਰਮਾਤਮਾ ਸਰਬ-ਸ਼ਕਤੀਮਾਨ ਹੈ, ਉਹ ਨੀਵੇਂ ਸਮਝੇ ਜਾਂਦੇ ਲੋਕਾਂ ਨੂੰ ਉੱਚ ਪਦਵੀ ਦਾ ਮਾਲਕ ਬਣਾ ਸਕਦਾ ਹੈ। ਉਨ੍ਹਾਂ ਨੇ ਫ਼ੁਰਮਾਇਆ ਹੈ:

**ਐਸੀ ਲਾਲ ਤੁਝ ਬਿਨੁ ਕਉਨੁ ਕਰੈ ॥**
**ਗਰੀਬ ਨਿਵਾਜੁ ਗੁਸਈਆ ਮੇਰਾ ਮਾਥੈ ਛਤ੍ਰੁ ਧਰੈ ॥**
**ਜਾ ਕੀ ਛੋਤਿ ਜਗਤ ਕਉ ਲਾਗੈ ਤਾ ਪਰ ਤੁਹੀਂ ਢਰੈ ॥**
**ਨੀਚਹ ਊਚ ਕਰੈ ਮੇਰਾ ਗੋਬਿੰਦੁ ਕਾਹੂ ਤੇ ਨ ਡਰੈ ॥**

*(ਮਾਰੂ ਰਵਿਦਾਸ ਜੀ, ਪੰਨਾ 1106)*



ਰਵਿਦਾਸ ਜੀ ਪ੍ਰਭੂ-ਪਰਮਾਤਮਾ ਦੀ ਪ੍ਰਾਪਤੀ ਲਈ ਜਿਥੇ ਨੇਕ, ਪਰਉਪਕਾਰੀ, ਸਦਾਚਾਰੀ ਜੀਵਨ ਦੀ ਮਹੱਤਤਾ ਨੂੰ ਮੰਨਦੇ ਹਨ, ਉਥੇ ਉਸ ਲਈ ਮਹੱਤਵਪੂਰਨ ਸਾਧਨ ਸਤਿਸੰਗਤ ਨੂੰ ਮੰਨਦੇ ਹਨ। ਫ਼ੁਰਮਾਨ ਹੈ:

**ਸਤਸੰਗਤਿ ਮਿਲਿ ਰਹੀਐ ਮਾਧਉ ਜੈਸੇ ਮਧੁਪ ਮਖੀਰਾ ॥**

*(ਆਸਾ ਰਵਿਦਾਸ ਜੀ, ਪੰਨਾ 486)*

ਰਵਿਦਾਸ ਜੀ ਦਾ ਇਹ ਬਚਨ ਆਪਣੇ ਆਪ ਨੂੰ ਉੱਚੇ ਸਮਝਣ ਵਾਲਿਆਂ ਲਈ ਇਕ ਸਿੱਧੀ ਚੁਨੌਤੀ ਸੀ ਅਤੇ ਹੀਣ-ਭਾਵ ਵਿਚ ਜੀਅ ਰਹੇ ਲੋਕਾਂ ਲਈ ਉਤਸ਼ਾਹ ਦੇਣ ਵਾਲਾ ਕ੍ਰਾਂਤੀਕਾਰੀ ਸੰਦੇਸ਼ ਸੀ। ਉਨ੍ਹਾਂ ਨੇ ਦੁਨਿਆਵੀ ਊਚ ਨੀਚ ਅਤੇ ਨਾ-ਬਰਾਬਰੀ ਦੇ ਖ਼ਿਆਲ ਨੂੰ ਇਕਦਮ ਰੱਦ ਕਰ ਦਿੱਤਾ। ਉਨ੍ਹਾਂ ਦੇ ਮੱਤ ਅਨੁਸਾਰ ਇਹ ਅੰਤਰ ਕੇਵਲ ਮਨਘੜਤ, ਕੱਚੇ ਤੇ ਥੋੜ-ਚਿਰੇ ਹਨ, ਪਰਮਾਤਮਾ ਚਾਹੇ ਤਾਂ ਕਿਸੇ ਨੂੰ ਵੀ ਨੀਵੇਂ ਤੋਂ ਉੱਚਾ ਕਰ ਸਕਦਾ ਹੈ। ਇਸੇ ਤਰ੍ਹਾਂ ਦੇ ਭਾਵ ਗੁਰੂ ਤੇਗ ਬਹਾਦਰ ਜੀ ਨੇ ਵੀ ਪ੍ਰਗਟ ਕੀਤੇ ਹਨ ਕਿ ਪਰਮਾਤਮਾ ਇੰਨਾ ਸਰਬ-ਸ਼ਕਤੀਮਾਨ ਹੈ ਕਿ ਰਾਜਿਆਂ ਨੂੰ ਰੰਕ ਅਤੇ ਰੰਕਾਂ ਨੂੰ ਰਾਜੇ ਬਣਾ ਸਕਦਾ ਹੈ।

**ਛਿਨ ਮਹਿ ਰਾਉ ਰੰਕ ਕਉ ਕਰਈ ਰਾਉ ਰੰਕ ਕਰਿ ਡਾਰੇ॥**
**ਰੀਤੇ ਭਰੇ ਭਰੇ ਸਖਨਾਵੈ ਯਹ ਤਾ ਕੋ ਬਿਵਹਾਰੇ॥**

*(ਬਿਹਾਗੜਾ ਮ: ੯, ਪੰਨਾ 537)*

ਮਨੁੱਖ ਨੂੰ ਇਹ ਦਾਤ ਸਰਬ-ਵਿਆਪਕ ਪਰਮਾਤਮਾ ਦੀ ਸੇਵਾ ਕਰਨ ਨਾਲ ਹੀ ਪ੍ਰਾਪਤ ਹੋ ਸਕਦੀ ਹੈ ਜੋ ਸਭ ਦਾ ਸਿਰਜਨਹਾਰ, ਰਚਨਹਾਰ, ਹਰ ਥਾਂ ਮੌਜੂਦ ਹੈ ਤੇ ਸਰਬ ਸਮਰੱਥ ਹੈ। ਉਸ ਵਰਗਾ ਮਾਲਕ ਹੋਰ ਕੋਈ ਨਹੀਂ ਹੈ। ਉਸਦੀ ਸੇਵਾ ਕਰਨੀ ਉੱਚਿਤ ਹੈ। ਭਗਤ ਰਵਿਦਾਸ ਜੀ ਨੇ ਸਦੀਆਂ ਤੋਂ ਲਿਤਾੜੇ ਤੇ ਨਿਹੱਥੇ ਹੋ ਚੁੱਕੇ ਮਨੁੱਖ ਨੂੰ ਸ਼ਕਤੀਆਂ ਦੇ ਖ਼ਜ਼ਾਨੇ ਨਿਰਾਕਾਰ ਪ੍ਰਭੂ ਦੀ ਸੇਵਾ ਕਰਨ ਦਾ ਉਪਦੇਸ਼ ਦਿੱਤਾ ਹੈ। ਉਸ ਪਰਮਾਤਮਾ ਦੇ ਪ੍ਰਗਟ ਹੋਣ ਨਾਲ ਹੀ ਮਨੁੱਖ ਵਿਚ ਆਸ਼ਾ ਜਨਮ ਲੈਂਦੀ ਹੈ, ਬਾਕੀ ਜਿੰਨਾ ਵੀ ਦਿਸਦਾ ਸੰਸਾਰ ਹੈ ਇਹ ਥੋੜ-ਚਿਰਾ ਤੇ ਆਰਜ਼ੀ ਹੈ ਇਸ ਤੋਂ ਭੈ-ਮਾਨ ਹੋਣ ਦੀ ਲੋੜ ਨਹੀਂ ਹੈ। ਇਸ ਤਰ੍ਹਾਂ ਉਨ੍ਹਾਂ ਨੇ ਸਦੀਆਂ ਤੋਂ ਨਿਰਾਸ਼ ਹੋਏ ਮਨੁੱਖਾਂ ਦੇ ਨਿਸਤਾਰੇ ਦਾ ਰਾਹ ਦਿਖਾਇਆ ਹੈ:

**ਜਹ ਜਹ ਜਾਉ ਤਹਾ ਤੇਰੀ ਸੇਵਾ॥**
**ਤੁਮ ਸੋ ਠਾਕੁਰੁ ਅਉਰੁ ਨ ਦੇਵਾ॥** *(ਸੋਰਠਿ ਰਵਿਦਾਸ ਜੀ, ਪੰਨਾ 659)*

**ਬਿਨੁ ਦੇਖੇ ਉਪਜੈ ਨਹੀ ਆਸਾ॥**
**ਜੋ ਦੀਸੈ ਸੋ ਹੋਇ ਬਿਨਾਸਾ॥** *(ਭੈਰਉ ਰਵਿਦਾਸ ਜੀ, ਪੰਨਾ 1167)*

ਭਗਤ ਰਵਿਦਾਸ ਜੀ ਨੇ ਪੁਜਾਰੀਆਂ ਵੱਲੋਂ ਠਾਕੁਰਾਂ ਦੀ ਉਤਾਰੀ ਜਾਂਦੀ ਆਰਤੀ ਨੂੰ ਵੀ ਨਹੀਂ ਮੰਨਿਆ, ਸਗੋਂ ਉਨ੍ਹਾਂ ਕਿਹਾ ਕਿ ਹੇ ਅਕਾਲ ਪੁਰਖ! ਮੇਰੇ ਲਈ ਤਾਂ ਧੂਪ, ਦੀਪ, ਫੁੱਲ, ਮਾਲਾ, ਚਰਾਗ, ਤੇਲ, ਚਰਾਗ ਵਿਚ ਪਾਈ ਹੋਈ ਬੱਤੀ ਗੱਲ ਕੀ ਹਰ ਸ਼ੈ ਕੁਝ ਵੀ ਨਹੀਂ। ਬਸ! ਤੇਰਾ ਨਾਮ ਹੀ ਮੇਰੇ ਲਈ ਸਭ ਕੁਝ ਹੈ। ਇਸ ਤਰ੍ਹਾਂ ਨਾਮ ਸਿਮਰਨ ਦਾ ਸੰਕਲਪ ਦੇਣ ਵਾਲੇ ਪਹਿਲੇ ਧਾਰਮਿਕ ਮਹਾਂ-ਪੁਰਸ਼ ਭਗਤ ਰਵਿਦਾਸ ਜੀ ਹੀ ਸਨ। ਉਨ੍ਹਾਂ ਵੱਲੋਂ ਉਚਾਰਨ ਕੀਤਾ ਸ਼ਬਦ ਨਿਮਨ ਅਨੁਸਾਰ ਹੈ:

**ਨਾਮੁ ਤੇਰੋ ਆਰਤੀ ਮਜਨੁ ਮੁਰਾਰੇ॥**
**ਹਰਿ ਕੇ ਨਾਮ ਬਿਨੁ ਝੂਠੇ ਸਗਲ ਪਾਸਾਰੇ॥**
**ਨਾਮੁ ਤੇਰੋ ਆਸਨੋ ਨਾਮੁ ਤੇਰੋ ਉਰਸਾ ਨਾਮੁ ਤੇਰਾ ਕੇਸਰੋ ਲੇ ਛਿਟਕਾਰੇ॥**
**ਨਾਮੁ ਤੇਰਾ ਅੰਭੁਲਾ ਨਾਮੁ ਤੇਰੋ ਚੰਦਨੋ ਘਸਿ ਜਪੇ ਨਾਮੁ ਲੇ ਤੁਝਹਿ ਕਉ ਚਾਰੇ॥**
**ਨਾਮੁ ਤੇਰਾ ਦੀਵਾ ਨਾਮੁ ਤੇਰੋ ਬਾਤੀ ਨਾਮੁ ਤੇਰੋ ਤੇਲੁ ਲੇ ਮਾਹਿ ਪਸਾਰੇ॥**
**ਨਾਮ ਤੇਰੇ ਕੀ ਜੋਤਿ ਲਗਾਈ ਭਇਓ ਉਜਿਆਰੋ ਭਵਨ ਸਗਲਾਰੇ॥**
**ਨਾਮੁ ਤੇਰੋ ਤਾਗਾ ਨਾਮੁ ਫੂਲ ਮਾਲਾ ਭਾਰ ਅਠਾਰਹ ਸਗਲ ਜੂਠਾਰੇ॥**
**ਤੇਰੋ ਕੀਆ ਤੁਝਹਿ ਕਿਆ ਅਰਪਉ ਨਾਮੁ ਤੇਰਾ ਤੁਹੀ ਚਵਰ ਢੋਲਾਰੇ॥**
**ਦਸ ਅਠਾ ਅਠਸਠੇ ਚਾਰੇ ਖਾਣੀ ਇਹੈ ਵਰਤਣਿ ਹੈ ਸਗਲ ਸੰਸਾਰੇ॥**
**ਕਹੈ ਰਵਿਦਾਸੁ ਨਾਮੁ ਤੇਰੋ ਆਰਤੀ ਸਤਿ ਨਾਮੁ ਹੈ ਹਰਿ ਭੋਗ ਤੁਹਾਰੇ॥**

*(ਧਨਾਸਰੀ ਰਵਿਦਾਸ ਜੀ, ਪੰਨਾ 694)*

ਇਸੇ ਤਰ੍ਹਾਂ ਦੇ ਕ੍ਰਾਂਤੀਕਾਰੀ ਵਿਚਾਰ ਭਗਤ ਸੈਣ ਜੀ ਵੱਲੋਂ ਵੀ ਆਪਣੇ ਨਿਮਨ ਸ਼ਬਦ ਦੁਆਰਾ ਪ੍ਰਗਟ ਕੀਤੇ ਗਏ ਹਨ। ਉਨ੍ਹਾਂ ਲਈ ਵੀ ਪਰਮਾਤਮਾ ਦੀ ਆਰਤੀ ਉਤਾਰਨ ਲਈ ਦੁਨਿਆਵੀ ਸੰਦ ਸੰਦੇੜਿਆਂ ਧੂਪ, ਦੀਪ, ਘਿਉ ਆਦਿ ਦੀ ਕੋਈ ਮਹੱਤਤਾ ਨਹੀਂ ਸਗੋਂ ਉਨ੍ਹਾਂ ਲਈ ਤਾਂ ਸਭ ਕੁਝ ਪਰਮਾਤਮਾ ਦਾ ਨਾਮ ਹੀ ਹੈ:

**ਧੂਪ ਦੀਪ ਘ੍ਰਿਤ ਸਾਜਿ ਆਰਤੀ ॥**
**ਵਾਰਨੇ ਜਾਉ ਕਮਲਾ ਪਤੀ ॥**
**ਮੰਗਲਾ ਹਰਿ ਮੰਗਲਾ ॥**
**ਨਿਤ ਮੰਗਲੁ ਰਾਜਾ ਰਾਮ ਰਾਇ ਕੋ ॥**
**ਊਤਮੁ ਦੀਅਰਾ ਨਿਰਮਲ ਬਾਤੀ ॥**
**ਤੁਹੀਂ ਨਿਰੰਜਨੁ ਕਮਲਾ ਪਾਤੀ ॥**
**ਰਾਮਾ ਭਗਤਿ ਰਾਮਾਨੰਦੁ ਜਾਨੈ ॥**
**ਪੂਰਨ ਪਰਮਾਨੰਦੁ ਬਖਾਨੈ ॥**
**ਮਦਨ ਮੂਰਤਿ ਭੈ ਤਾਰਿ ਗੋਬਿੰਦੇ ॥**
**ਸੈਨੁ ਭਣੈ ਭਜੁ ਪਰਮਾਨੰਦੇ ॥** *(ਧਨਾਸਰੀ ਸੈਣੁ ਜੀ, ਪੰਨਾ 695)*

ਭਗਤ ਰਵਿਦਾਸ ਜੀ ਨੇ ਆਪਣੀ ਬਾਣੀ ਭਾਵੇਂ ਅਧਿਆਤਮਿਕ ਅਵਸਥਾ ਦੇ ਆਧਾਰ 'ਤੇ ਰਚੀ ਹੈ ਪਰ ਇਸ ਤੋਂ ਸਮਾਜਿਕ ਅਤੇ ਰਾਜਨੀਤਕ ਕ੍ਰਾਂਤੀ ਦੀ ਸੇਧ ਵੀ ਪ੍ਰਾਪਤ ਹੁੰਦੀ ਹੈ। ਉਨ੍ਹਾਂ ਦੇ ਉਚਾਰੇ 'ਬੇਗਮ ਪੁਰੇ' ਦੇ ਸ਼ਬਦ ਵਿਚ ਜਿਥੇ ਸਿਖਰ ਦੇ ਅਧਿਆਤਮਿਕ ਮੰਡਲ ਦਾ ਵਰਣਨ ਮਿਲਦਾ ਹੈ, ਉਥੇ ਇਹ ਮਨੁੱਖੀ ਸਮਾਜ ਲਈ ਵੀ ਇਕ ਆਦਰਸ਼ਕ ਨਮੂਨਾ ਹੈ। ਇਹ ਜਗਤ ਪਰਮਾਤਮਾ ਦੀ ਰਚਨਾ ਹੈ ਤੇ ਪਰਮਾਤਮਾ ਦਾ ਹੀ ਰੂਪ ਹੈ, ਇਸ ਲਈ ਇਸਨੂੰ ਪਰਮਾਤਮਾ ਦੇ ਮੰਡਲ ਵਰਗਾ ਹੀ ਰੂਪ ਦਿੱਤਾ ਜਾ ਸਕਦਾ ਹੈ। ਇਹ ਤਾਂ ਹੀ ਹੋ ਸਕਦਾ ਹੈ ਜੇ ਮਨੁੱਖਤਾ ਵਿਚ ਭਾਈਚਾਰਕ ਸਾਂਝੀਵਾਲਤਾ ਹੋਵੇ। ਜਾਤੀਵਾਦ, ਧਾਰਮਿਕ ਕੱਟੜਵਾਦ ਤੇ ਆਰਥਿਕ ਨਾ ਬਰਾਬਰੀ ਖ਼ਤਮ ਹੋ ਜਾਵੇ। ਕੋਈ ਕਿਸੇ ਨੂੰ ਦੁੱਖ ਨਾ ਦੇ ਸਕੇ। ਦੁਖੀਆਂ ਦੀ ਸਹਾਇਤਾ ਕੀਤੀ ਜਾਵੇ। ਕਿਸੇ ਦਾ ਡਰ, ਭੈ ਤੇ ਦਹਿਸ਼ਤ ਨਾ ਹੋਵੇ। ਕੋਈ ਦੂਜੇ ਜਾਂ ਤੀਜੇ ਦਰਜੇ ਦਾ ਸ਼ਹਿਰੀ ਨਾ ਹੋਵੇ, ਭਾਵ ਸਮਾਜ ਵਿਚ ਕੋਈ ਊਚ ਨੀਚ ਦੀ ਭਾਵਨਾ ਨਾ ਹੋਵੇ ਤਾਂ ਇਹ ਸੰਸਾਰ 'ਬੇਗਮਪੁਰਾ' ਬਣ ਸਕਦਾ ਹੈ।

**ਬੇਗਮ ਪੁਰਾ ਸਹਰ ਕੋ ਨਾਉ ॥**
**ਦੂਖੁ ਅੰਦੋਹੁ ਨਹੀ ਤਿਹਿ ਠਾਉ ॥**
**ਨਾਂ ਤਸਵੀਸ ਖਿਰਾਜੁ ਨ ਮਾਲੁ ॥**
**ਖਉਫੁ ਨ ਖਤਾ ਨ ਤਰਸੁ ਜਵਾਲੁ ॥**
**ਅਬ ਮੋਹਿ ਖੂਬ ਵਤਨ ਗਹ ਪਾਈ ॥**
**ਊਹਾਂ ਖੈਰਿ ਸਦਾ ਮੇਰੇ ਭਾਈ ॥**
**ਕਾਇਮੁ ਦਾਇਮੁ ਸਦਾ ਪਾਤਿਸਾਹੀ ॥**
**ਦੋਮ ਨ ਸੇਮ ਏਕ ਸੋ ਆਹੀ ॥** *(ਗਉੜੀ ਰਵਿਦਾਸ ਜੀ, ਪੰਨਾ 345)*

ਗੁਰੂ ਸਾਹਿਬ ਨੇ ਨਾ ਕੇਵਲ ਇਨ੍ਹਾਂ ਨਿਰਗੁਣ ਧਾਰਾ ਨਾਲ ਸੰਬੰਧਿਤ ਕ੍ਰਾਂਤੀਕਾਰੀ

ਸੰਤਾਂ, ਮਹਾਂਪੁਰਸ਼ਾਂ, ਭਗਤਾਂ ਦੀ ਉਚਾਰਨ ਕੀਤੀ ਬਾਨੀ ਨੂੰ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਦਰਜ ਕਰ ਕੇ ਗੁਰਬਾਨੀ-ਗੁਰੂ ਦਾ ਦਰਜਾ ਦਿੱਤਾ, ਸਗੋਂ ਉਨ੍ਹਾਂ ਦੀ ਸ਼ਲਾਘਾ ਵਿਚ ਅਨੇਕਾਂ ਸ਼ਬਦ ਵੀ ਉਚਾਰਨ ਕੀਤੇ :

**ਨਾਮਾ ਛੀਬਾ ਕਬੀਰੁ ਜੁੋਲਾਹਾ ਪੂਰੇ ਗੁਰ ਤੇ ਗਤਿ ਪਾਈ ॥**
**ਬ੍ਰਹਮ ਕੇ ਬੇਤੇ ਸਬਦੁ ਪਛਾਣਹਿ ਹਉਮੈ ਜਾਤਿ ਗਵਾਈ ॥**
**ਸੁਰਿ ਨਰ ਤਿਨ ਕੀ ਬਾਣੀ ਗਾਵਹਿ ਕੋਇ ਨ ਮੇਟੈ ਭਾਈ ॥**

*(ਸਿਰੀਰਾਗੁ ਮ: ੩, ਪੰਨਾ 67)*

ਤਥਾ :

**ਗੋਬਿੰਦ ਗੋਬਿੰਦ ਗੋਬਿੰਦ ਸੰਗਿ ਨਾਮਦੇਉ ਮਨੁ ਲੀਣਾ ॥**
**ਆਢ ਦਾਮ ਕੋ ਛੀਪਰੋ ਹੋਇਓ ਲਾਖੀਣਾ ॥**
**ਬੁਨਨਾ ਤਨਨਾ ਤਿਆਗਿ ਕੈ ਪ੍ਰੀਤਿ ਚਰਨ ਕਬੀਰਾ ॥**
**ਨੀਚ ਕੁਲਾ ਜੋਲਾਹਰਾ ਭਇਓ ਗੁਨੀਯ ਗਹੀਰਾ ॥**
**ਰਵਿਦਾਸੁ ਢੁਵੰਤਾ ਢੋਰ ਨੀਤਿ ਤਿਨਿ੍ ਤਿਆਗੀ ਮਾਇਆ ॥**
**ਪਰਗਟੁ ਹੋਆ ਸਾਧਸੰਗਿ ਹਰਿ ਦਰਸਨੁ ਪਾਇਆ ॥**
**ਸੈਨੁ ਨਾਈ ਬੁਤਕਾਰੀਆ ਓਹੁ ਘਰਿ ਘਰਿ ਸੁਨਿਆ ॥**
**ਹਿਰਦੇ ਵਸਿਆ ਪਾਰਬ੍ਰਹਮੁ ਭਗਤਾ ਮਹਿ ਗਨਿਆ ॥**
**ਇਹ ਬਿਧਿ ਸੁਨਿ ਕੈ ਜਾਟਰੋ ਉਠਿ ਭਗਤੀ ਲਾਗਾ ॥**
**ਮਿਲੇ ਪ੍ਰਤਖਿ ਗੁਸਾਈਆ ਧੰਨਾ ਵਡਭਾਗਾ ॥** *(ਆਸਾ ਮ: ੫, ਪੰਨਾ 487)*



ਭਗਤਾਂ ਦੀ ਸ਼ੁਰੂ ਕੀਤੀ ਕਿਰਤ, ਗ੍ਰਿਹਸਥ ਅਤੇ ਭਗਤੀ ਉੱਤੇ ਆਧਾਰਿਤ ਇਸ ਕ੍ਰਾਂਤੀ ਨੂੰ ਗੁਰੂ ਸਾਹਿਬਾਨ ਨੇ ਸ਼ਕਤੀ ਨਾਲ ਸੁਮੇਲ ਕਰ ਕੇ ਮੁਕੰਮਲ ਰੂਪ ਦਿੱਤਾ, ਨਿਯਮਿਤ ਅਤੇ ਨਿਸਚਿਤ ਰੂਪ ਵਿਚ ਇਸ ਦਾ ਨਿਰੰਤਰ ਵਿਕਾਸ ਕੀਤਾ; ਉਨ੍ਹਾਂ ਨੇ ਸਿਰਫ਼ ਮੁਲਕ ਦੇ ਪੁਜਾਰੀ ਵਰਗ ਦਾ ਹੀ ਨਹੀਂ ਸਗੋਂ ਸ਼ਾਸਕ ਵਰਗ ਦੀ ਤੇਗ਼ ਦਾ ਮੁਕਾਬਲਾ ਵੀ ਕੀਤਾ, ਪ੍ਰੰਤੂ ਭਗਤਾਂ-ਸੰਤਾਂ ਅਤੇ ਮਹਾਂਪੁਰਸ਼ਾਂ ਨੂੰ ਮਾਣ-ਵਡਿਆਈ ਦਿੱਤੀ। ਫ਼ੁਰਮਾਨ ਹੈ :

**ਰਵਿਦਾਸੁ ਚਮਾਰੁ ਉਸਤਤਿ ਕਰੇ ਹਰਿ ਕੀਰਤਿ ਨਿਮਖ ਇਕ ਗਾਇ ॥**
**ਪਤਿਤ ਜਾਤਿ ਉਤਮੁ ਭਇਆ ਚਾਰਿ ਵਰਨ ਪਏ ਪਗਿ ਆਇ ॥**

*(ਸੂਹੀ ਮ: ੪, ਪੰਨਾ 733)*

**ਰਵਿਦਾਸੁ ਢੁਵੰਤਾ ਢੋਰ ਨੀਤਿ ਤਿਨਿ੍ ਤਿਆਗੀ ਮਾਇਆ ॥**
**ਪਰਗਟੁ ਹੋਆ ਸਾਧਸੰਗਿ ਹਰਿ ਦਰਸਨੁ ਪਇਆ ॥** *(ਆਸਾ ਮ: ੫, ਪੰਨਾ 487)*

ਬਾਬਾ ਫ਼ਰੀਦ ਜੀ ਦੀ ਬਾਨੀ ਵੀ ਭਗਤਾਂ ਦੀ ਬਾਨੀ ਵਿਚ ਹੀ ਸ਼ੁਮਾਰ ਹੈ। ਉਹ ਦੁਨਿਆਵੀ ਵਡਿਆਈਆਂ ਨੂੰ ਝੂਠ ਸਮਝਦੇ ਹਨ, ਇਨ੍ਹਾਂ ਦਾ ਗੁਮਾਨ ਕਰਨ ਤੋਂ ਜੀਵਨ ਨੂੰ ਵਰਜਦੇ ਹਨ। ਆਪ ਫ਼ੁਰਮਾਉਂਦੇ ਹਨ :

**ਫਰੀਦਾ ਮੈ ਭੋਲਾਵਾ ਪਗ ਦਾ ਮਤੁ ਮੈਲੀ ਹੋਇ ਜਾਇ ॥**
**ਗਹਿਲਾ ਰੂਹੁ ਨ ਜਾਣਈ ਸਿਰੁ ਭੀ ਮਿਟੀ ਖਾਇ ॥**

*(ਸਲੋਕ ਫਰੀਦ ਜੀ, ਪੰਨਾ 1379)*

ਬਾਬਾ ਫ਼ਰੀਦ ਜੀ ਨੇ ਬੜਾ ਹੀ ਕ੍ਰਾਂਤੀਕਾਰੀ ਵਿਚਾਰ ਪ੍ਰਗਟ ਕੀਤਾ ਕਿ ਰੱਬ ਜੰਗਲ ਆਦਿ ਵਿਚ ਨਹੀਂ ਹੈ, ਸਗੋਂ ਉਹ ਤਾਂ ਮਾਨਵ ਦੇ ਹਿਰਦੇ ਵਿਚ ਹੀ ਨਿਵਾਸ ਕਰਦਾ ਹੈ। ਉਸ ਦੀ ਭਾਲ ਉਥੇ ਹੀ ਕਰਨੀ ਬਣਦੀ ਹੈ। ਉਨ੍ਹਾਂ ਦਾ ਫ਼ੁਰਮਾਨ ਹੈ:

**ਫਰੀਦਾ ਜੰਗਲੁ ਜੰਗਲੁ ਕਿਆ ਭਵਹਿ ਵਣਿ ਕੰਡਾ ਮੋੜੇਹਿ ॥**
**ਵਸੀ ਰਬੁ ਹਿਆਲੀਐ ਜੰਗਲੁ ਕਿਆ ਢੂਢੇਹਿ ॥**

*(ਸਲੋਕ ਫਰੀਦ ਜੀ, ਪੰਨਾ 1378)*

ਅੱਗੇ ਫਿਰ ਆਖਦੇ ਹਨ ਕਿ ਤੂੰ ਆਪਣੀ ਪਦਵੀ ਦਾ ਗੁਮਾਨ ਕਰ ਕੇ ਕਿਸੇ ਨੂੰ ਦੁੱਖ ਨਾ ਦੇ, ਕਿਉਂਕਿ ਸਾਰਿਆਂ ਵਿਚ ਇੱਕੋ ਹੀ ਸੱਚਾ ਧਨੀ ਵੱਸਦਾ ਹੈ। ਉਸ ਦੇ ਵੱਸਣ ਕਰਕੇ ਸਾਰੇ ਹੀ ਮਨੁੱਖਾਂ ਦੇ ਮਨ ਕੀਮਤੀ ਮਾਣਕ ਹਨ। ਇਨ੍ਹਾਂ ਦੀ ਕਦਰ ਕਰਨੀ ਚਾਹੀਦੀ ਹੈ:

**ਇਕੁ ਫਿਕਾ ਨ ਗਾਲਾਇ ਸਭਨਾ ਮੈ ਸਚਾ ਧਣੀ ॥**
**ਹਿਆਉ ਨ ਕੈਹੀ ਠਾਹਿ ਮਾਣਕ ਸਭ ਅਮੋਲਵੇ ॥**

*(ਸਲੋਕ ਫਰੀਦ ਜੀ, ਪੰਨਾ 1384)*

ਭਗਤ ਤਰਲੋਚਨ ਜੀ ਵਿਖਾਵੇ ਦੇ ਅਤੇ ਕਰਮ-ਕਾਂਡ ਨਾਲ ਭਰਪੂਰ ਧਰਮ ਦੀ ਨਿਖੇਧੀ ਕਰਦੇ ਹੋਏ ਹਿਰਦਾ ਸ਼ੁੱਧ ਕਰਨ 'ਤੇ ਜ਼ੋਰ ਦਿੰਦੇ ਹਨ ਕਿਉਂਕਿ ਸੱਚੇ ਪ੍ਰਭੂ ਦਾ ਨਿਵਾਸ ਅਸਥਾਨ ਹੈ:



**ਅੰਤਰੁ ਮਲਿ ਨਿਰਮਲੁ ਨਹੀ ਕੀਨਾ ਬਾਹਰਿ ਭੇਖ ਉਦਾਸੀ ॥**
**ਹਿਰਦੈ ਕਮਲੁ ਘਟਿ ਬ੍ਰਹਮੁ ਨ ਚੀਨ੍ਹਾ ਕਾਹੇ ਭਇਆ ਸੰਨਿਆਸੀ ॥**

*(ਗੂਜਰੀ ਤ੍ਰਿਲੋਚਨ ਜੀ, ਪੰਨਾ 525)*

ਪਰਮਾਤਮਾ ਦੀ ਭਗਤੀ ਕਰਦੇ ਹੋਏ ਵੀ ਇਨ੍ਹਾਂ ਸੰਤਾਂ ਨੇ ਮਨੁੱਖ ਦੇ ਆਮ ਜੀਵਨ ਨੂੰ ਅੱਖੋਂ ਪਰੋਖੇ ਨਹੀਂ ਕੀਤਾ, ਸਗੋਂ ਗ੍ਰਿਹਸਥ ਜੀਵਨ ਉੱਤੇ ਹੀ ਜ਼ੋਰ ਦਿੱਤਾ ਹੈ। ਉਹ ਚਾਹੁੰਦੇ ਹਨ ਕਿ ਮਨੁੱਖ ਦੇ ਜੀਵਨ ਦੀਆਂ ਜ਼ਰੂਰੀ ਲੋੜਾਂ ਪੂਰੀਆਂ ਹੋਣੀਆਂ ਚਾਹੀਦੀਆਂ ਹਨ। ਇਹ ਤਾਂ ਹੀ ਹੋ ਸਕਦਾ ਹੈ ਜੇ ਸਮਾਜਿਕ ਵਿਵਸਥਾ ਅਜਿਹੀ ਬਰਾਬਰੀ ਦੀ ਹੋਵੇ। ਭਗਤ ਧੰਨਾ ਜੀ ਆਪਣੀ ਬਾਣੀ ਵਿਚ ਪਰਮਾਤਮਾ ਤੋਂ ਮੰਗ ਕਰਦੇ ਹਨ:

**ਦਾਲਿ ਸੀਧਾ ਮਾਗਉ ਘੀਉ ॥**
**ਹਮਰਾ ਖੁਸੀ ਕਰੈ ਨਿਤ ਜੀਉ ॥**
**ਪਨ੍ਹੀਆ ਛਾਦਨੁ ਨੀਕਾ ॥**
**ਅਨਾਜੁ ਮਗਉ ਸਤ ਸੀ ਕਾ ॥**
**ਗਊ ਭੈਸ ਮਗਉ ਲਾਵੇਰੀ ॥**
**ਇਕ ਤਾਜਨਿ ਤੁਰੀ ਚੰਗੇਰੀ ॥**
**ਘਰ ਕੀ ਗੀਹਨਿ ਚੰਗੀ ॥**
**ਜਨੁ ਧੰਨਾ ਲੇਵੈ ਮੰਗੀ ॥**

*(ਧਨਾਸਰੀ ਧੰਨਾ ਜੀ, ਪੰਨਾ 695)*

ਸੱਚਾਈ ਤੇ ਨੇਕੀ ਦੇ ਰਸਤੇ 'ਤੇ ਚੱਲ ਕੇ ਭਗਤਾਂ ਨੇ ਇਸ ਜੀਵਨ ਦਾ ਸਭ ਤੋਂ ਸ੍ਰੇਸ਼ਟ ਪਦਾਰਥ ਆਤਮਿਕ ਗਿਆਨ ਹਾਸਲ ਕੀਤਾ। ਇਸ ਗਿਆਨ ਦੇ ਆਸਰੇ ਉਨ੍ਹਾਂ ਨੇ ਸਮਾਜ, ਧਰਮ ਅਤੇ ਰਾਜਨੀਤੀ ਨੂੰ ਸਹੀ ਸੇਧ ਦੇਣ ਦਾ ਯਤਨ ਕੀਤਾ ਹੈ। ਉਹ ਸਾਰੇ ਹਿੰਦੁਸਤਾਨ ਉੱਤੇ ਵੱਡੇ ਪਰਉਪਕਾਰ ਦਾ ਕਾਰਜ ਹੈ। ਉਨ੍ਹਾਂ ਦਾ ਗਿਆਨ ਸਿਰਫ਼ ਦੁਨਿਆਵੀ, ਕਿਤਾਬੀ ਜਾਂ ਵੇਦ ਸ਼ਾਸਤਰਾਂ ਦਾ ਗਿਆਨ ਨਹੀਂ ਸੀ। ਇਸ ਗਿਆਨ ਨਾਲ ਉਨ੍ਹਾਂ ਦਾ ਅੰਦਰ ਰੋਸ਼ਨ ਸੀ। ਉਨ੍ਹਾਂ ਦੇ ਅੰਤਰ-ਆਤਮੇ ਵਿਚ ਅਗਿਆਨਤਾ ਦਾ ਹਨੇਰਾ ਸਮਾਪਤ ਹੋ ਕੇ ਗਿਆਨ ਰੂਪੀ ਜੋਤਿ ਪ੍ਰਚੰਡ ਹੋ ਗਈ ਸੀ। ਉਹ ਜੋ ਵੀ ਕਹਿੰਦੇ ਹਨ ਇਸ ਅੰਦਰਲੀ ਰੋਸ਼ਨੀ ਵਿੱਚੋਂ ਵੇਖਦੇ ਹੋਏ ਕਹਿੰਦੇ ਹਨ। ਭਗਤ ਭੀਖਣ ਜੀ ਲਿਖਦੇ ਹਨ:

**ਐਸਾ ਨਾਮੁ ਰਤਨੁ ਨਿਰਮੋਲਕੁ ਪੁੰਨਿ ਪਦਾਰਥੁ ਪਾਇਆ ॥**
**ਅਨਿਕ ਜਤਨ ਕਰਿ ਹਿਰਦੈ ਰਾਖਿਆ ਰਤਨੁ ਨ ਛਪੈ ਛਪਾਇਆ ॥**

*(ਸੋਰਠਿ ਭੀਖਨ ਜੀ, ਪੰਨਾ 659)*

ਭਗਤ ਨਾਮਦੇਵ ਜੀ ਤੇਰ੍ਹਵੀਂ ਸਦੀ ਵਿਚ ਹੋਏ ਅਤੇ ਭਗਤ ਭੀਖਣ ਜੀ ਸੋਲ੍ਹਵੀਂ ਸਦੀ ਵਿਚ ਹੋਏ। ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਜੋ ਗਿਆਨ ਰਤਨਾਂ ਦਾ ਚਾਨਣ ਭਰਿਆ ਹੋਇਆ ਹੈ, ਇਹ ਤਿੰਨ ਸਦੀਆਂ ਦੇ ਸਮੇਂ ਵਿਚ ਭਾਰਤ ਦੇ ਵੱਖ-ਵੱਖ ਇਲਾਕਿਆਂ ਵਿਚ ਹੋਣ ਵਾਲੇ ਅਤੇ ਪੂਰਨ ਗਿਆਨ ਹਾਸਲ ਕਰਨ ਵਾਲੇ ਸੰਤਾਂ, ਭਗਤਾਂ, ਮਹਾਂਪੁਰਸ਼ਾਂ ਅਤੇ ਗੁਰੂ ਸਾਹਿਬਾਨ ਦੇ ਪਵਿੱਤਰ ਬਚਨ ਹਨ। ਇਸ ਗਿਆਨ ਦਾ ਘੇਰਾ ਮਹਾਂਰਾਸ਼ਟਰ ਤੋਂ ਲੈ ਕੇ ਪੰਜਾਬ ਤਕ ਹੋਣਾ ਚਾਹੀਦਾ ਸੀ। ਜਿਹੜਾ ਕਿ ਕਿਸੇ ਕਾਰਨ ਨਹੀਂ ਹੋ ਸਕਿਆ। ਸ੍ਰੀ ਗੁਰੂ ਗ੍ਰੰਥ ਸਾਹਿਬ ਸਿਰਫ਼ ਇਕ ਧਰਮ ਗ੍ਰੰਥ ਨਹੀਂ, ਸਗੋਂ ਸੱਚੇ-ਸੁੱਚੇ ਸੰਪੂਰਨ ਗਿਆਨ ਦਾ ਸਰਬ-ਸਾਂਝਾ ਮਹਾਂ ਚਾਨਣ ਮੁਨਾਰਾ ਹੈ। ਧਰਤੀ ਉੱਤੇ ਸਤਿ ਦਾ ਪ੍ਰਕਾਸ਼ ਹੈ। ਇਸ ਨੂੰ ਸਰਬ ਸਾਂਝਾ ਗ੍ਰੰਥ ਮੰਨ ਕੇ ਇਸ ਤੋਂ ਸੇਧ ਲਈ ਜਾਵੇ ਤਾਂ ਪੰਜਾਬ ਤਾਂ ਕੀ, ਸਾਰੇ ਭਾਰਤ ਦੀ ਦਰਿਦ੍ਰਤਾ ਦੂਰ ਹੋ ਸਕਦੀ ਹੈ ਅਤੇ ਸਾਰੇ ਸੰਸਾਰ ਦਾ ਕਲਿਆਨ ਹੋ ਸਕਦਾ ਹੈ।



ਦੂਜੇ ਧਰਮਾਂ ਦੇ ਵਿਅਕਤੀਆਂ ਨੂੰ ਇਹ ਅਹਿਸਾਸ ਨਹੀਂ ਹੋਣ ਦੇਣਾ ਚਾਹੀਦਾ ਕਿ ਇਹ ਸਿੱਖ ਗੁਰੂਆਂ ਦੀ ਬਾਣੀ ਕੇਵਲ ਸਿੱਖਾਂ ਲਈ ਹੀ ਹੈ। ਇਹ ਤਾਂ ਸਾਰੀ ਲੁਕਾਈ ਲਈ ਹੀ ਕਲਿਆਣਕਾਰੀ ਹੈ, ਸਰਬਸਾਂਝੀ ਹੈ, ਸਤਿ ਸਰੂਪ ਹੈ। ਸਿੱਖਾਂ ਨੂੰ ਗੁਰਬਾਣੀ ਤੇ ਭਗਤ ਬਾਣੀ ਵਿਚ ਕੋਈ ਵਿਤਕਰਾ ਨਹੀਂ ਕਰਨਾ ਚਾਹੀਦਾ। ਸੋ, ਸਾਰੀ ਬਾਣੀ ਹੀ ਸਿੱਖਾਂ ਲਈ ਗੁਰੂ ਰੂਪ ਹੈ। ਇਸ ਦੇ ਵਿਚ ਕੋਈ ਸ਼ੱਕ ਨਹੀਂ ਹੋਣਾ ਚਾਹੀਦਾ। ਦਸਵੇਂ ਪਾਤਸ਼ਾਹ ਨੇ ਸਮੁੱਚੀ ਗੁਰਬਾਣੀ ਸ੍ਰੀ ਗੁਰੂ ਗ੍ਰੰਥ ਸਾਹਿਬ ਨੂੰ ਸ਼ਬਦ ਰੂਪ ਵਿਚ ਗੁਰੂ ਰੂਪ ਮੰਨਿਆ ਅਤੇ ਸਭ ਨੂੰ ਮੰਨਣ ਲਈ ਪ੍ਰੇਰਿਆ ਹੈ। "ਆਗਿਆ ਭਈ ਅਕਾਲ ਕੀ ਤਬੈ ਚਲਾਇਓ ਪੰਥ। ਸਭ ਸਿਖਨ ਕਉ ਹੁਕਮ ਹੈ ਗੁਰੂ ਮਾਨਿਓ ਗ੍ਰੰਥ।" ਇਹ ਸਾਰੇ ਭਗਤ ਮਹਾਨ ਧਾਰਮਿਕ ਅਤੇ ਕ੍ਰਾਂਤੀਕਾਰੀ ਸ਼ਖ਼ਸੀਅਤਾਂ ਹੋਈਆਂ। ਇਨ੍ਹਾਂ ਨੇ ਗ੍ਰਿਹਸਥ ਵਿਚ ਰਹਿੰਦਿਆਂ, ਕਿਰਤ ਕਰਦਿਆਂ ਅਤੇ ਸੰਤੋਖੀ ਜੀਵਨ ਜੀਉਂਦਿਆਂ ਉਹ ਗਿਆਨ ਹਾਸਲ ਕੀਤਾ, ਜਿਸ ਗਿਆਨ ਦੀ ਪ੍ਰਾਪਤੀ ਲਈ ਸਾਡੇ ਰਿਸ਼ੀ ਮੁਨੀ

ਅਣਥੱਕ ਯਤਨ ਅਤੇ ਉਗ੍ਰ ਤਪ ਕਰਦੇ ਰਹੇ ਹਨ। ਸਾਡੇ ਸਮਾਜ ਦਾ ਦੁਖਾਂਤ ਇਹ ਹੈ ਕਿ ਅਸੀਂ ਆਪਣੇ ਘਰ ਦੇ ਸੂਰਜਾਂ ਦੀ ਕਦਰ ਕਰਨ ਦੀ ਥਾਂ ਬਾਹਰ ਦੇ ਟਟਹਿਣਿਆਂ ਤੋਂ ਰੋਸ਼ਨੀ ਲੈਣ ਦੀ ਕੋਸ਼ਿਸ਼ ਕਰਦੇ ਹਾਂ, ਇਸ ਲਈ ਹਨੇਰੇ ਵਿਚ ਭਟਕ ਰਹੇ ਹਾਂ। ਜੇ ਅਸੀਂ ਇਨ੍ਹਾਂ ਮਹਾਂਪੁਰਖਾਂ ਵਾਂਗ ਇੱਕੋ ਸਿਰਜਨਹਾਰ ਵਿਚ ਪੂਰਨ ਦ੍ਰਿੜ੍ਹ ਵਿਸ਼ਵਾਸੀ ਹੋ ਕੇ ਸੱਚੀ-ਸੁੱਚੀ ਕਿਰਤ ਕਰਦੇ ਹੋਏ ਸਬਰ ਸੰਤੋਖ ਧਾਰਨ ਕਰ ਕੇ ਰੱਖੀਏ ਤਾਂ ਸਾਡੇ ਹਿਰਦਿਆਂ ਵਿਚ ਗਿਆਨ ਦੇ ਚਿਰਾਗ਼ ਜਗ ਸਕਦੇ ਹਨ ਅਤੇ ਅਸੀਂ ਰੱਬੀ ਰੂਪ ਦਰਿਆ ਦਾ ਹੀ ਰੂਪ ਬਣ ਸਕਦੇ ਹਾਂ। ਗੁਰਵਾਕ ਹੈ:

**ਸਬਰੁ ਏਹੁ ਸੁਆਉ ਜੇ ਤੂੰ ਬੰਦਾ ਦਿੜੁ ਕਰਹਿ॥**
**ਵਧਿ ਥੀਵਹਿ ਦਰੀਆਉ ਟੁਟਿ ਨ ਥੀਵਹਿ ਵਾਹੜਾ॥**

*(ਸਲੋਕ ਫਰੀਦ ਜੀ, ਪੰਨਾ 1384)*

ਗੁਰ ਇਤਿਹਾਸ ਅਤੇ ਸਮੁੱਚੇ ਸਿੱਖ ਇਤਿਹਾਸ ਵੱਲ ਓਪਰੀ ਨਜ਼ਰ ਮਾਰਿਆਂ ਹੀ ਸਪੱਸ਼ਟ ਹੋ ਜਾਂਦਾ ਹੈ ਕਿ ਇਨ੍ਹਾਂ ਸੰਤਾਂ, ਭਗਤਾਂ, ਮਹਾਂਪੁਰਸ਼ਾਂ ਅਤੇ ਗੁਰੂ ਸਾਹਿਬਾਨ ਵੱਲੋਂ ਜਗਾਈ ਸਮਾਜਿਕ, ਧਾਰਮਿਕ ਅਤੇ ਰਾਜਨੀਤਕ ਚੇਤਨਾ ਦਾ ਹੀ ਨਤੀਜਾ ਸੀ ਕਿ 'ਰੰਘਰੇਟੇ ਗੁਰੂ ਕੇ ਬੇਟੇ' ਦਾ ਮਾਣ ਪ੍ਰਾਪਤ ਕਰਨ ਵਾਲੇ ਭਾਈ ਜੈਤਾ ਜੀ (ਬਾਬਾ ਜੀਵਨ ਸਿੰਘ) ਭਾਈ ਦਇਆ ਸਿੰਘ, ਭਾਈ ਧਰਮ ਸਿੰਘ, ਭਾਈ ਹਿੰਮਤ ਸਿੰਘ, ਭਾਈ ਮੁਹਕਮ ਸਿੰਘ ਅਤੇ ਭਾਈ ਸਾਹਿਬ ਸਿੰਘ ਹੁਰੀਂ ਗੁਰੂ ਜੀ ਦੇ 'ਪੰਜ ਪਿਆਰੇ' ਹੋਣ ਦਾ ਮਾਣ ਪ੍ਰਾਪਤ ਕਰਨ ਵਾਲੇ ਦਸਮੇਸ਼ ਜੀ ਪਾਸੋਂ ਸਭ ਤੋਂ ਉੱਤਮ ਮਾਣ ਪ੍ਰਾਪਤ ਕਰਨ ਵਾਲੇ ਭਾਈ ਸੰਗਤ ਸਿੰਘ ਜੀ, ਭਾਈ ਵੀਰ ਸਿੰਘ, ਭਾਈ ਧੀਰ ਸਿੰਘ, ਭਾਈ ਉਦੇ ਸਿੰਘ, ਬਾਬਾ ਦੀਪ ਸਿੰਘ, ਭਾਈ ਸੁੱਖਾ ਸਿੰਘ, ਭਾਈ ਮਹਿਤਾਬ ਸਿੰਘ, ਬਾਬਾ ਬੋਤਾ ਸਿੰਘ, ਬਾਬਾ ਗਰਜਾ ਸਿੰਘ, ਭਾਈ ਸੁਬੇਗ ਸਿੰਘ, ਭਾਈ ਸ਼ਾਹਬਾਜ਼ ਸਿੰਘ, ਭਾਈ ਤਾਰੂ ਸਿੰਘ, ਬਾਬਾ ਬੰਦਾ ਸਿੰਘ ਬਹਾਦਰ ਵਰਗੇ ਅਣਗਿਣਤ ਸੂਰਮਿਆਂ, ਯੋਧਿਆਂ ਤੇ ਗੁਰਮੁਖ ਜਿਉੜਿਆਂ ਨੇ ਭਾਰਤ ਦੇ ਇਤਿਹਾਸ ਵਿਚ ਲਾਸਾਨੀ ਯੋਗਦਾਨ ਪਾਇਆ ਅਤੇ ਅਚੰਭਿਤ ਕਰ ਦੇਣ ਵਾਲੇ ਕਾਰਨਾਮੇ ਕਰ ਕੇ ਇਤਿਹਾਸ ਦੇ ਪੰਨਿਆਂ ਉੱਤੇ ਸੁਨਹਿਰੀ ਅੱਖਰਾਂ ਵਿਚ ਨਾਮ ਲਿਖਵਾ ਕੇ ਸਦਾ ਲਈ ਤੇ ਸਭ ਲਈ ਇਕ ਉੱਚਾ ਰੋਸ਼ਨ ਮੀਨਾਰ ਬਣ ਗਏ।

ਇਸ ਸੰਖੇਪ ਵਿਚਾਰ ਚਰਚਾ ਤੋਂ ਉਪਰੰਤ ਅਸੀਂ ਸਹਿਜੇ ਹੀ ਕਹਿ ਸਕਦੇ ਹਾਂ ਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਦਰਜ ਸਮੁੱਚੀ 'ਭਗਤ ਬਾਣੀ' ਇਕ ਮਹਾਨ ਕ੍ਰਾਂਤੀਕਾਰੀ ਅਤੇ ਯੁੱਗ ਪਲਟਾਊ ਹੈ। ਲੋੜ ਹੈ ਇਸ ਸੂਰਜਾਂ ਦੇ ਸੂਰਜ ਤੋਂ ਰੋਸ਼ਨੀ ਲੈਣ ਦੀ। ਇਹ ਭਗਤੀ ਲਹਿਰ ਅਤੇ ਗੁਰਮਤਿ ਲਹਿਰ ਦਾ ਬਿਖਮ ਮਾਰਗ "ਬਲੁ ਛੁਟਕਿਓ ਬੰਧਨ ਪਰੇ ਕਛੂ ਨ ਹੋਤ ਉਪਾਇ ॥ ਕਹੁ ਨਾਨਕ ਅਬ ਓਟ ਹਰਿ ਗਜ ਜਿਉ ਹੋਹੁ ਸਹਾਇ ॥" ਤੋਂ ਅਰੰਭ ਹੋ ਕੇ "ਬਲੁ ਹੋਆ ਬੰਧਨ ਛੁਟੇ ਸਭੁ ਕਿਛੁ ਹੋਤ ਉਪਾਇ ॥ ਨਾਨਕ ਸਭੁ ਕਿਛੁ ਤੁਮਰੈ ਹਾਥ ਮੈ ਤੁਮ ਹੀ ਹੋਤ ਸਹਾਇ ॥"[3] ਤਕ ਦਾ

3. ਸਲੋਕ ਮ: ੯, ਪੰਨਾ 1429.

ਚਮਤਕਾਰੀ, ਵਿਲੱਖਣ ਕੁਰਬਾਨੀ ਅਤੇ ਤਿਆਗ ਉੱਤੇ ਆਧਾਰਿਤ ਲਾਸਾਨੀ ਅਤੇ ਸ਼ਾਨਾਮੱਤਾ ਸਫਲ ਸਫ਼ਰ ਹੋ ਨਿਬੜਿਆ, ਜਿਸ ਨੇ ਸਮੁੱਚੇ ਭਾਰਤ ਦੀ ਕਿਸਮਤ ਬਦਲ ਦਿੱਤੀ। ਨਵੇਂ ਯੁੱਗ ਦਾ ਆਰੰਭ ਹੋਇਆ ਅਤੇ ਗੁਆਚ ਚੁੱਕੇ ਭਾਰਤੀ ਗੌਰਵ, ਗ਼ੈਰਤ, ਅਣਖ, ਧਰਮ ਅਤੇ ਸਦਾਚਾਰ ਨੇ ਅੰਗੜਾਈ ਲਈ। ਅਜ਼ਾਦ ਭਾਰਤ ਵਿਚ ਵੱਸਣ ਵਾਲੇ ਅਸੀਂ ਸਾਰੇ ਹੀ ਲੋਕ ਉਸ ਮਹਾਨ ਅਤੇ ਅਦੁੱਤੀ ਕ੍ਰਾਂਤੀ ਦਾ ਅੱਜ ਨਿੱਘ ਮਾਣ ਰਹੇ ਹਾਂ।

# ਅਕਲੀ ਕੀਚੈ ਦਾਨੁ

ਗ੍ਰਿਹਸਥੀ, ਕਿਰਤੀ, ਭਗਤੀ ਅਤੇ ਸ਼ਕਤੀ ਦੇ ਸੁਮੇਲ ਅਤੇ ਮਾਨਵੀ ਕਦਰਾਂ-ਕੀਮਤਾਂ ਉੱਤੇ ਆਧਾਰਿਤ ਗੁਰਮਤਿ ਵਿਚਾਰਧਾਰਾ ਨੇ ਲੋਕਾਈ ਤੇ ਖ਼ਾਸ ਕਰਕੇ ਭਾਰਤੀ ਸਮਾਜ ਨੂੰ ਅਣਗਿਣਤ ਬੰਧਨਾਂ ਵਿੱਚੋਂ ਬੰਦਖ਼ਲਾਸ ਕਰਾ ਕੇ ਸਹੀ ਮਾਰਗ 'ਤੇ ਤੁਰਨ ਦੀ ਜੁਗਤ ਦੱਸੀ ਹੈ। ਗੁਰਮਤਿ ਸਮੁੱਚੀ ਲੋਕਾਈ ਲਈ ਦੋਹਾਂ ਅਧਿਆਤਮਕ ਅਤੇ ਸੰਸਾਰਕ ਜੀਵਨ ਦੀ ਪੂਰੀ ਸਫਲਤਾ ਲਈ ਉੱਚਤਮ ਜੀਵਨ ਜੁਗਤ ਹੈ। ਇਸ ਜੀਵਨ ਜੁਗਤ ਦੀ ਪ੍ਰਮੁੱਖ ਸ਼ਰਤ ਹੈ ਅਕਾਲ ਪੁਰਖ ਦੇ ਹੁਕਮ ਰਜ਼ਾ ਵਿਚ ਚੱਲਣਾ ਅਤੇ ਭਾਣੇ ਨੂੰ ਮਿੱਠਾ ਕਰ ਕੇ ਮੰਨਣਾ। ਗੁਰੂ ਨਾਨਕ ਦੇਵ ਜੀ ਇਸ ਨੂੰ ਜਪੁਜੀ ਸਾਹਿਬ ਦੀ ਪਹਿਲੀ ਪਉੜੀ ਵਿਚ ਹੀ "ਕਿਵ ਸਚਿਆਰਾ ਹੋਈਐ ਕਿਵ ਕੂੜੈ ਤੁਟੈ ਪਾਲਿ ॥ ਹੁਕਮਿ ਰਜਾਈ ਚਲਣਾ ਨਾਨਕ ਲਿਖਿਆ ਨਾਲਿ ॥" ਦੁਆਰਾ ਸਪੱਸ਼ਟ ਕਰਦੇ ਹਨ। ਗੁਰਮਤਿ ਦਾ ਉਦੇਸ਼ ਮਨੁੱਖ ਨੂੰ ਸਦਾਚਾਰਕ ਜੀਵਨ ਜਾਂਚ ਪ੍ਰਦਾਨ ਕਰਨਾ ਅਤੇ ਇਕ ਆਦਰਸ਼ਕ ਮਾਨਵ ਬਣਾਉਣਾ ਹੈ। ਮਨੁੱਖ ਸੰਸਾਰਿਕ ਜੀਵਨ ਜਿਉਂਦਿਆਂ ਸੰਸਾਰ ਤੋਂ ਨਿਰਲੇਪ ਰਹਿਣ ਅਤੇ ਪਦਾਰਥ ਦੀ ਵਰਤੋਂ ਕਰਦੇ ਹੋਏ ਉਹ ਪਦਾਰਥਵਾਦ ਤੋਂ ਉਪਰ ਉੱਠ ਕੇ ਪਦਾਰਥ ਦੇ ਸਿਰਜਨਹਾਰ ਨਾਲ ਸੰਬੰਧ ਪੈਦਾ ਕਰੇ, ਇਹੀ ਗੁਰੂ ਸਾਹਿਬਾਨ ਦਾ ਉਦੇਸ਼ ਅਤੇ ਆਦੇਸ਼ ਸੀ। ਮਨੁੱਖ ਭੌਤਿਕ ਜੀਵਨ ਤੋਂ ਉਪਰ ਉੱਠ ਕੇ ਅਧਿਆਤਮਿਕ ਜੀਵਨ ਨਾਲ ਕਿਵੇਂ ਜੁੜੇ, ਇਹੀ ਜੀਵਨ ਜੁਗਤ ਗੁਰਬਾਣੀ ਵਿਚ ਦਰਸਾਈ ਗਈ ਹੈ। "ਵਿਚੇ ਗ੍ਰਿਹ ਸਦਾ ਰਹੈ ਉਦਾਸੀ ਜਿਉ ਕਮਲੁ ਰਹੈ ਵਿਚਿ ਪਾਣੀ ਹੇ ॥"[1] ਤਥਾ "ਜੈਸੇ ਜਲ ਮਹਿ ਕਮਲੁ ਨਿਰਾਲਮੁ ਮੁਰਗਾਈ ਨੈ ਸਾਣੇ ॥ ਸੁਰਤਿ ਸਬਦਿ ਭਵ ਸਾਗਰੁ ਤਰੀਐ ਨਾਨਕ ਨਾਮੁ ਵਖਾਣੇ ॥"[2] ਗੁਰੂ ਸਾਹਿਬਾਨ ਦਾ ਨਿੱਜੀ ਜੀਵਨ ਵੀ ਸਦਾ ਲਈ ਇਕ ਰੋਲ ਮਾਡਲ ਹੈ। ਗੁਰਬਾਣੀ ਦੀ ਸਿੱਖਿਆ ਮਨੁੱਖ ਨੂੰ ਪਦਾਰਥ ਤੋਂ ਪਰਮਾਰਥ ਤਕ ਲਿਜਾ ਕੇ ਅਕਾਲ ਜੋਤ ਨਾਲ ਜੋੜਦੀ ਹੈ, ਸਚਿਆਰਾ ਬਣਾਉਂਦੀ ਹੈ। ਮਨੁੱਖ ਨੂੰ ਨਾਮ-ਅੰਮ੍ਰਿਤ ਦੇ ਰਸ ਨਾਲ ਸਰਸ਼ਾਰ ਕਰ ਕੇ ਅਮਰ ਕਰਦੀ ਹੈ। ਉਸ ਦੇ ਅਗਿਆਨ ਰੂਪੀ ਹਨੇਰੇ ਮਨ ਵਿਚ ਰੱਬੀ ਜੋਤ ਜਗਾ ਕੇ ਉਸ ਦੀ ਅੰਤਰ-ਆਤਮਾ ਨੂੰ ਪਰਮ ਸਤਿ ਦੀ ਰੋਸ਼ਨੀ ਨਾਲ ਜਗਮਗਾ ਦਿੰਦੀ ਹੈ। "ਗਿਆਨ ਅੰਜਨੁ ਗੁਰਿ ਦੀਆ ਅਗਿਆਨ ਅੰਧੇਰ ਬਿਨਾਸੁ ॥"[3] ਗੁਰਮਤਿ ਦੀ ਇਹ ਸੋਝੀ ਮਨੁੱਖਤਾ ਨੂੰ ਜੀਵਨ ਦਾਨ ਪ੍ਰਦਾਨ ਕਰਦੀ ਹੈ। ਇਹ ਦਾਨ ਸਭ ਤੋਂ ਉੱਤਮ ਦਾਨ ਅਤੇ ਮਨੁੱਖਤਾ ਦੀ ਸਭ ਤੋਂ ਵੱਡੀ

1. ਮਾਰੂ ਮ: ੪, ਪੰਨਾ 1070.
2. ਰਾਮਕਲੀ ਮ: ੧, ਪੰਨਾ 938.
3. ਗਉੜੀ ਸੁਖਮਨੀ ਮ: ੫, ਪੰਨਾ 293.

ਸੇਵਾ ਹੈ। ਗੁਰੂ ਸਾਹਿਬਾਨ ਨੇ ਆਪਣੇ ਜੀਵਨ ਵਿਚ ਅਨੇਕਾਂ ਗੁਰਸਿੱਖਾਂ ਨੂੰ ਜੀਵਨ ਦਾਨ ਦਿੱਤਾ। ਇਸ ਉਦੇਸ਼ ਦੀ ਪੂਰਤੀ ਲਈ ਅੰਮ੍ਰਿਤ ਬਾਣੀ ਦੀ ਰਚਨਾ ਕਰ ਕੇ ਉਨ੍ਹਾਂ ਨੇ ਮਨੁੱਖਤਾ ਉੱਤੇ ਵੱਡਾ ਪਰ-ਉਪਕਾਰ ਕੀਤਾ ਹੈ :

**ਜਨਮ ਮਰਣ ਦੁਹਹੂ ਮਹਿ ਨਾਹੀ ਜਨ ਪਰਉਪਕਾਰੀ ਆਏ॥**
**ਜੀਅ ਦਾਨੁ ਦੇ ਭਗਤੀ ਲਾਇਨਿ ਹਰਿ ਸਿਉ ਲੈਨਿ ਮਿਲਾਏ॥**

*(ਸੂਹੀ ਮ: ੫, ਪੰਨਾ 749)*

ਸਮਾਜਿਕ ਅਤੇ ਧਾਰਮਿਕ ਕਦਰਾਂ-ਕੀਮਤਾਂ ਦੀ ਬਹਾਲੀ ਅਤੇ ਜ਼ਮੀਰ ਦੀ ਅਜ਼ਾਦੀ ਲਈ ਆਪਣਾ ਸੀਸ ਦਾਨ ਦੇ ਦੇਣਾ ਸਭ ਤੋਂ ਮਹਾਨ ਕਾਰਜ ਹੈ। "ਸੀਸੁ ਵਢੇ ਕਰਿ ਬੈਸਣੁ ਦੀਜੈ ਵਿਣੁ ਸਿਰ ਸੇਵ ਕਰੀਜੈ ॥"[4] ਗੁਰੂ ਸਾਹਿਬਾਨ ਨੇ ਆਪਣਾ ਜੀਵਨ ਲੋਕਾਈ ਦੀ ਸੇਵਾ ਵਿਚ ਲਾ ਕੇ ਇਹ ਕੀਰਤੀਮਾਨ ਸਥਾਪਤ ਕਰ ਦਿੱਤਾ ਕਿ ਖ਼ਲਕਤ ਦੀ ਸੇਵਾ ਕਰਨਾ ਹੀ ਸਰਬੋਤਮ ਕਾਰਜ ਹੈ। ਇਹੋ ਹੀ ਮਹਾਨ ਦਾਨ ਹੈ। ਜੀਵਨ ਦਾਨ ਵੀ, ਕਿਉਂਕਿ ਪ੍ਰਭੂ-ਪਰਮਾਤਮਾ ਖ਼ਲਕਤ ਵਿਚ ਆਪ ਵਿਆਪਕ ਹੈ ਅਤੇ ਇਸ ਤਰ੍ਹਾਂ ਖ਼ਲਕਤ ਦੀ ਸੇਵਾ ਹੀ ਖ਼ਾਲਕ ਦੀ ਸੇਵਾ ਹੈ, ਗੁਰੂ ਅਰਜਨ ਦੇਵ ਜੀ ਫ਼ਰੀਦ ਜੀ ਨੂੰ ਸੰਬੋਧਨ ਹੁੰਦਿਆਂ ਫ਼ੁਰਮਾਉਂਦੇ ਹਨ: "ਫਰੀਦਾ ਖਾਲਕੁ ਖਲਕ ਮਹਿ ਖਲਕ ਵਸੈ ਰਬ ਮਾਹਿ ॥ ਮੰਦਾ ਕਿਸ ਨੋ ਆਖੀਐ ਜਾਂ ਤਿਸੁ ਬਿਨੁ ਕੋਈ ਨਾਹਿ ॥"[5] ਗੁਰੂ ਸਾਹਿਬ ਨੇ ਲੋਕਾਈ ਨੂੰ 'ਸੇਵਾ' ਦਾ ਮਹੱਤਵ ਇਉਂ ਸਮਝਾਇਆ ਹੈ: "ਵਿਚਿ ਦੁਨੀਆ ਸੇਵ ਕਮਾਈਐ॥ ਤਾ ਦਰਗਹ ਬੈਸਣੁ ਪਾਈਐ॥"[6] ਅਤੇ ਭਾਈ ਗੁਰਦਾਸ ਜੀ ਫ਼ਰਮਾਉਂਦੇ ਹਨ: "ਵਿਣੁ ਸੇਵਾ ਧ੍ਰਿਗ ਹਥ ਪੈਰ ਹੋਰ ਨਿਹਫਲ ਸਭ ਕਰਣੀ"[7] ਪ੍ਰੰਤੂ ਇਹ ਸੇਵਾ ਤਾਂ ਹੀ ਥਾਇ ਪੈਂਦੀ ਹੈ ਜੇਕਰ ਇਹ ਨਿਸ਼ਕਾਮ ਹੋਵੇ, ਕਿਸੇ ਮਨੋਰਥ ਜਾਂ ਕਾਰਜ ਸਿਧੀ ਲਈ ਕੀਤਾ ਦਾਨ ਜਾਂ ਸੇਵਾ ਨਿਸਫਲ ਹੀ ਹੁੰਦਾ ਹੈ। ਗੁਰਵਾਕ ਹੈ: "ਸੇਵਾ ਕਰਤ ਹੋਇ ਨਿਹਕਾਮੀ ॥ ਤਿਸ ਕਉ ਹੋਤ ਪਰਾਪਤਿ ਸੁਆਮੀ ॥"[8] ਗੁਰੂ ਨਾਨਕ ਦੇਵ ਜੀ ਆਸਾ ਦੀ ਵਾਰ ਵਿਚ ਹੋਰ ਸਪੱਸ਼ਟ ਕਰਦੇ ਹਨ: "ਧਰਮੀ ਧਰਮੁ ਕਰਹਿ ਗਾਵਾਵਹਿ ਮੰਗਹਿ ਮੋਖ ਦੁਆਰੁ ॥"[9] ਗੁਰੂ ਤੇਗ਼ ਬਹਾਦਰ ਜੀ ਦੀ ਸ਼ਹਾਦਤ ਇਸ ਗੱਲ ਦੀ ਸ਼ਾਹਦੀ ਭਰਦੀ ਹੈ ਕਿ ਆਪਣੇ ਲਈ ਜੀਵਨ ਬਸਰ ਕਰਨ ਨਾਲੋਂ "ਅਪਨਾ ਬਿਗਾਰਿ ਬਿਰਾਂਨਾ ਸਾਂਢੈ"[10] ਵਾਲਾ ਦੂਜਿਆਂ ਪ੍ਰਤੀ ਹਮਦਰਦੀ, ਪ੍ਰੇਮ ਅਤੇ ਭਾਈਚਾਰੇ ਦੀ ਭਾਵਨਾ ਵਾਲਾ ਜੀਵਨ ਵਧੇਰੇ ਮਹੱਤਵਪੂਰਨ ਹੈ। ਜਿਸ ਨਾਲ ਮਨ ਵਿਚ ਸੇਵਾ ਅਤੇ ਪਰਉਪਕਾਰ ਦੀ ਭਾਵਨਾ ਦਾ ਪ੍ਰਗਟਾਵਾ ਹੁੰਦਾ ਹੈ। ਉਨ੍ਹਾਂ ਦੀ ਸ਼ਹਾਦਤ ਨੂੰ ਜਗਤ ਵਿਚ ਮਹਾਨ ਬਲੀਦਾਨ ਦਾ ਨਾਂ ਦਿੱਤਾ ਗਿਆ ਹੈ। ਜਿਨ੍ਹਾਂ ਨੇ

---

4. ਵਡਹੰਸ ਮ: ੧, ਪੰਨਾ 558.
5. ਸਲੋਕ ਫਰੀਦ ਜੀ, ਪੰਨਾ 1381.
6. ਸਿਰੀਰਾਗੁ ਮ: ੧, ਪੰਨਾ 26.
7. ਭਾਈ ਗੁਰਦਾਸ ਜੀ, ਵਾਰ 27, ਪਉੜੀ 10.
8. ਗਉੜੀ ਸੁਖਮਨੀ ਮ: ੫, ਪੰਨਾ 286.
9. ਵਾਰ ਆਸਾ ਮ: ੧, ਪੰਨਾ 469.
10. ਗੋਂਡ ਰਵਿਦਾਸ ਜੀ, ਪੰਨਾ 875.

ਧਰਮ ਦੀ ਰੱਖਿਆ ਕਰਨੀ ਸੀ, ਉਹ ਬਲਹੀਣ ਹੋ ਕੇ ਬਾਦਸ਼ਾਹਾਂ ਦੀ ਚਾਪਲੂਸੀ ਕਰਨ ਲੱਗੇ ਸਨ ਅਤੇ ਜਿਨ੍ਹਾਂ ਨੇ ਧਰਮ ਦਾ ਪ੍ਰਚਾਰ-ਪਸਾਰ ਕਰਨਾ ਸੀ, ਉਹ ਰੂੜ੍ਹੀਵਾਦੀ ਰਸਮਾਂ ਵਿਚ ਖਚਿਤ ਹੋ ਕੇ ਲੋਕਾਈ ਨੂੰ ਲੁੱਟਣ ਦਾ ਕਾਰਜ ਕਰ ਰਹੇ ਸਨ। ਗੁਰੂ ਸਾਹਿਬ ਉਨ੍ਹਾਂ ਹਾਲਾਤ ਨੂੰ ਇਉਂ ਸਪੱਸ਼ਟ ਕਰਦੇ ਹਨ: "ਖਤ੍ਰੀਆ ਤ ਧਰਮੁ ਛੋਡਿਆ ਮਲੇਛ ਭਾਖਿਆ ਗਹੀ ॥"[11] ਅਤੇ "ਮਾਣਸ ਖਾਣੇ ਕਰਹਿ ਨਿਵਾਜ ॥ ਛੁਰੀ ਵਗਾਇਨਿ ਤਿਨ ਗਲਿ ਤਾਗ ॥"[12] ਇਸ ਸਮੇਂ ਆਮ ਲੋਕਾਂ ਦੀ ਬਾਂਹ ਫੜਨ ਵਾਲਾ ਕੋਈ ਨਹੀਂ ਸੀ। ਏਸੇ ਲਈ ਹੀ ਆਪਣੇ ਧਰਮ ਅਤੇ ਸਭਿਆਚਾਰ ਦੀ ਰਾਖੀ ਕਰਨੋਂ ਅਸਮਰੱਥ ਕਸ਼ਮੀਰੀ ਬ੍ਰਾਹਮਣ ਪੰਡਤ ਕਿਰਪਾ ਰਾਮ ਦੀ ਅਗਵਾਈ ਵਿਚ ਸ੍ਰੀ ਗੁਰੂ ਤੇਗ਼ ਬਹਾਦਰ ਜੀ ਦੇ ਦਰਬਾਰ ਵਿਚ ਫ਼ਰਿਆਦੀ ਬਣ ਕੇ ਪਹੁੰਚੇ ਸਨ ਅਤੇ ਗੁਰੂ ਸਾਹਿਬ ਨੇ ਉਨ੍ਹਾਂ ਦੀ ਬਾਂਹ ਫੜੀ ਸੀ, "ਬਾਂਹਿ ਜਿਨ੍ਹਾਂ ਦੀ ਪਕੜੀਏ ਸਿਰ ਦੀਜੈ ਬਾਂਹਿ ਨ ਛੋਡੀਏ" ਦਾ ਕੌਤਕ ਮਹਾਨ ਬਲੀਦਾਨ ਦੇ ਕੇ ਗੁਰੂ ਜੀ ਨੇ ਰਚਾਇਆ। ਸ੍ਰੀ ਗੁਰੂ ਗੋਬਿੰਦ ਸਿੰਘ ਜੀ ਇਸ ਸ਼ਹੀਦੀ ਬਾਰੇ ਇਉਂ ਪੁਸ਼ਟੀ ਕਰਦੇ ਹਨ, "ਤਿਲਕੁ ਜੰਞੂ ਰਾਖਾ ਪ੍ਰਭ ਤਾਕਾ ॥ ਕੀਨੋ ਬਡੋ ਕਲੂ ਮਹਿ ਸਾਕਾ ॥"[11]

ਗੁਰੂ ਸਾਹਿਬਾਨ ਨੇ ਆਪ ਖ਼ੁਦ ਹੱਥੀਂ ਲੋਕਾਂ ਦੀ ਸੇਵਾ ਕੀਤੀ। ਸੇਵਾ ਅਤੇ ਸਿਮਰਨ ਦਾ ਨਤੀਜਾ ਹੀ ਸੀ ਕਿ "ਗੁਰੂ ਸਿੱਖ ਸਿੱਖ ਗੁਰੂ ਹੈ" ਅਨੁਸਾਰ ਗੁਰੂ ਜੀ ਦੇ ਅਨਿੰਨ ਸਿੱਖ ਸੇਵਕ ਗੁਰੂ ਪਦਵੀ ਵਾਲੇ ਬਣੇ। ਤਰਨ ਤਾਰਨ ਸਾਹਿਬ ਦੀ ਧਰਤੀ ਸਦਾ ਲਈ ਗਵਾਹ ਰਹੇਗੀ ਕਿ ਗੁਰੂ ਅਰਜਨ ਦੇਵ ਪਾਤਸ਼ਾਹ ਨੇ ਆਪਣੇ ਹੱਥੀਂ ਕੋਹੜਿਆਂ ਦੀ ਅਤੇ ਗੁਰੂ ਹਰਿਕ੍ਰਿਸ਼ਨ ਸਾਹਿਬ ਨੇ ਦਿੱਲੀ ਵਿਖੇ ਚੇਚਕ ਨਾਲ ਪੀੜਤ ਲੋਕਾਂ ਦੀ ਸੇਵਾ ਕੀਤੀ। ਮਾਤਾ ਖੀਵੀ ਜੀ ਨੇ ਆਪਣੇ ਹੱਥੀਂ ਲੰਗਰ ਦੀ ਸੇਵਾ ਕੀਤੀ ਅਤੇ ਪੰਥ ਅੰਦਰ 'ਸੰਗਤ ਅਤੇ ਪੰਗਤ' ਦੀ ਪ੍ਰਥਾ ਨੂੰ ਪੱਕੇ ਤੌਰ ਉੱਤੇ ਸੰਸਥਾਗਤ ਬਣਾ ਦਿੱਤਾ, ਭਾਵੇਂ ਆਪਣੇ ਸਰੀਰ ਉੱਤੇ ਕਸ਼ਟ ਝੱਲੇ। ਗੁਰਵਾਕ ਹੈ:

**ਆਇਆ ਤਾ ਕਾ ਸਫਲ ਹੈ ਪਰਉਪਕਾਰੀ ਹੋਇ ॥**
**ਦੁਖ ਸਹੈ ਸਿਰ ਆਪਣੇ ਸੁਖੀ ਸਭ ਹੋਇ ॥** *(ਸਰਬ ਲੋਹ ਗ੍ਰੰਥ)*

ਗੁਰੂ ਗੋਬਿੰਦ ਸਿੰਘ ਜੀ ਨੂੰ ਸਾਰਾ ਸੰਸਾਰ ਅਤੇ ਸੰਸਾਰ ਦਾ ਇਤਿਹਾਸ 'ਸਰਬੰਸਦਾਨੀ' ਕਰ ਕੇ ਜਾਣਦਾ ਅਤੇ ਸਤਿਕਾਰਦਾ ਹੈ। ਨਿਸਚੇ ਹੀ ਦੇਸ਼, ਕੌਮ, ਧਰਮ ਅਤੇ ਮਾਨਵੀ ਕਦਰਾਂ-ਕੀਮਤਾਂ ਮਨੁੱਖੀ ਬਰਾਬਰੀ, ਮਨੁੱਖੀ ਅਧਿਕਾਰਾਂ ਅਤੇ ਜ਼ਮੀਰ ਦੀ ਆਜ਼ਾਦੀ ਲਈ ਗੁਰੂ ਸਾਹਿਬ ਨੇ ਆਪਣਾ ਸਾਰਾ ਸਰਬੰਸ ਹੀ ਦਾਨ ਕਰ ਦਿੱਤਾ। "ਯਾਰੜੇ ਦਾ ਸਾਨੂੰ ਸਥਰ ਚੰਗਾ ਭਠ ਖੇੜਿਆ ਦਾ ਰਹਿਣਾ" ਦੁਨੀਆਂ ਦੀ ਕਿਸੇ ਵੀ ਵੱਡੀ ਤੋਂ ਵੱਡੀ ਹਸਤੀ ਨੇ ਅਜਿਹਾ ਨਹੀਂ ਕੀਤਾ। ਇਹ ਤਾਂ ਦਾਨਾਂ ਸਿਰ ਦਾਨ ਹੀ ਸੀ, ਮਹਾਂਦਾਨ ਸੀ, ਅਲੌਕਿਕ ਅਤੇ ਅਦੁੱਤੀ ਦਾਨ ਸੀ।

ਧਰਮ ਗ੍ਰੰਥਾਂ ਵਿਚ ਦਾਨ ਨੂੰ ਵੱਖ-ਵੱਖ ਰੂਪਾਂ ਵਿਚ ਦਰਸਾਇਆ ਗਿਆ ਹੈ। ਦਾਨ ਦਾ ਸਿੱਧਾ-ਅਸਿੱਧਾ ਸੰਬੰਧ ਪ੍ਰੋਹਿਤ ਸ਼੍ਰੇਣੀ ਨਾਲ ਜੁੜਿਆ ਹੋਇਆ ਸੀ ਜਿਹੜੀ

---

11. ਪਾ: ੧੦, ਬਚਿੱਤ੍ਰ ਨਾਟਕ।

ਕਿ ਦਾਨ ਲੈ ਕੇ ਰਸਮਾਂ ਕਰਨ ਤਕ ਸੀਮਿਤ ਹੋ ਕੇ ਰਹਿ ਗਈ ਸੀ। ਸਮਾਜ ਦੀ ਸਮਾਜਿਕ ਅਤੇ ਧਾਰਮਿਕ ਦਸ਼ਾ ਸੁਧਾਰਨ ਵਾਲੇ ਪਾਸੇ ਉਨ੍ਹਾਂ ਅੱਖਾਂ ਬੰਦ ਕਰ ਲਈਆਂ ਸਨ, ਸਗੋਂ ਸਿੱਧੀ ਸਾਦੀ ਲੁਕਾਈ ਦੇ ਸਾਹਮਣੇ ਅਨੇਕ ਪ੍ਰਕਾਰੀ ਭ੍ਰਮ ਜਾਲ ਖੜ੍ਹਾ ਕਰ ਕੇ ਉਨ੍ਹਾਂ ਨੂੰ ਦਾਨ ਦੇ ਨਾਮ ਉੱਤੇ ਲੁੱਟ ਰਹੇ ਸਨ। ਜਿਵੇਂ ਕਿ ਲੜਕੇ-ਲੜਕੀ ਦੇ ਵਿਆਹ ਸਮੇਂ ਫੇਰਿਆਂ ਦੀ ਰਸਮ ਨੇਪਰੇ ਚਾੜ੍ਹਨ ਲਈ ਲੜਕੀ ਅਤੇ ਲੜਕੇ ਦੇ ਮਾਪਿਆਂ ਦੀ ਖ਼ੂਬ ਲੁੱਟ ਕੀਤੀ ਜਾਂਦੀ ਸੀ, ਜੋ ਅੱਜ ਵੀ ਜਾਰੀ ਹੈ। ਮ੍ਰਿਤਕ ਸਰੀਰ ਦੇ ਅੰਤਿਮ ਸੰਸਕਾਰਾਂ ਸਮੇਂ ਵੀ ਪੂਰੀ ਬੇਸ਼ਰਮੀ ਨਾਲ ਲੁੱਟ ਕੀਤੀ ਜਾਂਦੀ ਸੀ ਅਤੇ ਅੱਜ ਵੀ ਜਾਰੀ ਹੈ। ਇਹ ਸਭ ਕੁਝ ਦਾਨ ਦੇ ਨਾਮ ਵਿਚ ਹੀ ਕੀਤਾ ਜਾਂਦਾ ਹੈ। ਗੁਰੂ ਸਾਹਿਬ ਨੇ ਇਸ ਨੂੰ ਰੱਦ ਕਰਦਿਆਂ ਅਜਿਹਾ ਕੰਮ ਕਰਨ ਵਾਲੇ ਪਾਂਡੇ ਨੂੰ ਇਉਂ ਤਾੜਨਾ ਕੀਤੀ ਹੈ, "ਸਸੈ ਸੰਜਮੁ ਗਇਓ ਮੂੜੇ ਏਕੁ ਦਾਨੁ ਤੁਧੁ ਕੁਥਾਇ ਲਇਆ ॥ ਸਾਈ ਪੁਤ੍ਰੀ ਜਜਮਾਨ ਕੀ ਸਾ ਤੇਰੀ ਏਤੁ ਧਾਨਿ ਖਾਧੈ ਤੇਰਾ ਜਨਮੁ ਗਇਆ ॥"[12] ਰਾਜਿਆਂ/ਮਹਾਰਾਜਿਆਂ ਨੂੰ ਵੀ ਆਪਣੇ ਭਰਮ ਜਾਲ ਵਿਚ ਫਸਾ ਕੇ ਉਨ੍ਹਾਂ ਤੋਂ ਗਊਆਂ, ਘੋੜਿਆਂ, ਹਾਥੀਆਂ, ਜਾਇਦਾਦਾਂ ਅਤੇ ਮੋਟੀਆਂ ਰਕਮਾਂ ਦੇ ਦਾਨ ਪ੍ਰਾਪਤ ਕੀਤੇ ਜਾਂਦੇ ਰਹੇ ਹਨ।

ਗੁਰੂ ਸਾਹਿਬ ਨੇ ਪੁਜਾਰੀ ਸ਼੍ਰੇਣੀ ਦੇ 'ਕੰਨਿਆ ਦਾਨ' ਦੇ ਵਿਚਾਰ ਨੂੰ ਪੂਰੀ ਤਰ੍ਹਾਂ ਰੱਦ ਕੀਤਾ ਹੈ ਸਗੋਂ "ਏਕ ਜੋਤਿ ਦੁਇ ਮੂਰਤੀ ਧਨ ਪਿਰੁ ਕਹੀਐ ਸੋਇ"[13] ਭਾਵ ਇਕ ਦੂਸਰੇ ਦੇ ਪੂਰਕ ਆਖ ਕੇ ਬੇਟੀਆਂ/ਧੀਆਂ ਨੂੰ ਬਰਾਬਰੀ ਅਤੇ ਪੂਰਾ ਸਨਮਾਨ ਦਿੱਤਾ ਹੈ। ਕੰਨਿਆ ਦਾਨ ਕਹਿਣ ਅਤੇ ਔਰਤ ਨੂੰ ਮੰਦਾ ਕਹਿਣ ਵਾਲਿਆਂ ਨੂੰ "ਸੋ ਕਿਉ ਮੰਦਾ ਆਖੀਐ ਜਿਤੁ ਜੰਮਹਿ ਰਾਜਾਨ"[14] ਕਹਿ ਕੇ ਸਹੀ ਮਾਰਗ ਦਰਸਾਇਆ ਹੈ। ਗੁਰਮਤਿ ਵਿਚਾਰਧਾਰਾ ਅਨੁਸਾਰ ਧੀ ਲਈ ਚੰਗੇ ਗੁਣ ਭਾਵ ਨੇਕੀ, ਸੀਲ, ਸੰਜਮ, ਸੇਵਾ, ਸਿਮਰਨ, ਪਰਉਪਕਾਰਤਾ, ਸਹਿਨਸ਼ੀਲਤਾ, ਪ੍ਰੇਮ-ਪਿਆਰ ਆਦਿ ਗੁਣਾਂ ਦਾ ਦਾਨ ਦੇਣਾ ਹੀ ਉੱਤਮ ਮੰਨਿਆ ਗਿਆ। ਗੁਰਵਾਕ ਹੈ :

**ਹਰਿ ਪ੍ਰਭੁ ਮੇਰੇ ਬਾਬੁਲਾ ਹਰਿ ਦੇਵਹੁ ਦਾਨੁ ਮੈ ਦਾਜੋ ॥**
**ਹਰਿ ਕਪੜੋ ਹਰਿ ਸੋਭਾ ਦੇਵਹੁ ਜਿਤੁ ਸਵਰੈ ਮੇਰਾ ਕਾਜੋ ॥**
**ਹਰਿ ਹਰਿ ਭਗਤੀ ਕਾਜੁ ਸੁਹੇਲਾ ਗੁਰਿ ਸਤਿਗੁਰਿ ਦਾਨੁ ਦਿਵਾਇਆ ॥**
**ਖੰਡਿ ਵਰਭੰਡਿ ਹਰਿ ਸੋਭਾ ਹੋਈ ਇਹੁ ਦਾਨੁ ਨ ਰਲੈ ਰਲਾਇਆ ॥**

*(ਸਿਰੀਰਾਗੁ ਮ: ੪, ਪੰਨਾ 78)*

ਇਸੇ ਤਰ੍ਹਾਂ ਸੂਰਜ ਗ੍ਰਹਿਣ ਸਮੇਂ ਅੰਨ੍ਹੇ ਘੋੜੇ ਦਾ ਦਾਨ ਮੰਗਿਆ ਜਾਂਦਾ ਹੈ। ਚੰਦਰਮਾ ਗ੍ਰਹਿਣ ਸਮੇਂ ਦਾਨ ਦਿੱਤੇ ਜਾਂਦੇ ਹਨ ਅਤੇ 'ਸ਼ਨੀ' ਅਤੇ 'ਮੰਗਲ' ਦੇਵਤਾ ਦੀ ਪ੍ਰਸੰਨਤਾ ਪ੍ਰਾਪਤ ਕਰਨ ਹਿੱਤ ਦਾਨ ਦਿੱਤੇ ਜਾ ਰਹੇ ਹਨ। ਇਹ ਦਾਨ ਲੈ ਕੌਣ ਰਿਹਾ ਹੈ ? ਉਸਦੀ ਸ਼ਖ਼ਸੀਅਤ ਕੀ ਹੈ ? ਦਾਨ ਲੈਣ ਵਾਲੇ ਦਾ ਨਿੱਜੀ ਜੀਵਨ ਕਿਹੋ

12. ਆਸਾ ਮ: ੩, ਪੰਨਾ 435.
13. ਵਾਰ ਸੂਹੀ ਮ: ੩, ਪੰਨਾ 788.
14. ਵਾਰ ਆਸਾ ਮ: ੧, ਪੰਨਾ 473.

ਜਿਹਾ ਹੈ ? ਭਗਤਾਂ ਅਤੇ ਗੁਰੂ ਸਾਹਿਬਾਨ ਨੇ ਅਰਥਾਤ ਗੁਰਮਤਿ ਵਿਚਾਰਧਾਰਾ ਨੇ ਇਨ੍ਹਾਂ ਪਖੰਡੀਆਂ ਤੋਂ ਸੁਚੇਤ ਕਰਦਿਆਂ ਇਨ੍ਹਾਂ ਦੇ ਪਖੰਡ ਦਾ ਖ਼ੂਬ ਪਰਦਾਫ਼ਾਸ਼ ਕੀਤਾ ਹੈ। ਅਜਿਹੇ ਪਖੰਡੀਆਂ ਪਾਸ ਆਪਣੀ ਕਿਰਤ-ਕਮਾਈ ਲੁਟਾਉਣ ਦਾ ਕੋਈ ਲਾਭ ਨਹੀਂ ਹੈ। ਸਤਿਗੁਰੂ ਲੋਕਾਈ ਨੂੰ ਵਾਰ-ਵਾਰ ਸਮਝਾਉਂਦੇ ਹਨ ਕਿ ਦਾਨ, ਮਦਦ ਜਾਂ ਚੜ੍ਹਾਵਾ ਕਿਸ ਨੂੰ ਦੇਣਾ ਹੈ। ਇਸ ਬਾਰੇ ਜ਼ਰੂਰ ਸੁਚੇਤ ਹੋਣਾ ਚਾਹੀਦਾ ਹੈ। ਗੁਰਵਾਕ ਹੈ :

**ਚਿਟੇ ਜਿਨ ਕੇ ਕਪੜੇ ਮੈਲੇ ਚਿਤ ਕਠੋਰ ਜੀਉ ॥**
**ਤਿਨ ਮੁਖਿ ਨਾਮੁ ਨ ਊਪਜੈ ਦੂਜੈ ਵਿਆਪੇ ਚੋਰ ਜੀਉ ॥**
**ਮੂਲੁ ਨ ਬੂਝਹਿ ਆਪਣਾ ਸੇ ਪਸੂਆ ਸੇ ਢੋਰ ਜੀਉ ॥** *(ਸੂਹੀ ਮ: ੧, ਪੰਨਾ 751)*

ਤਥਾ :

**ਗਜ ਸਾਢੇ ਤੈ ਤੈ ਧੋਤੀਆ ਤਿਹਰੇ ਪਾਇਨਿ ਤਗ ॥**
**ਗਲੀ ਜਿਨ੍ਾ ਜਪਮਾਲੀਆ ਲੋਟੇ ਹਥਿ ਨਿਬਗ ॥**
**ਓਇ ਹਰਿ ਕੇ ਸੰਤ ਨ ਆਖੀਅਹਿ ਬਾਨਾਰਸਿ ਕੇ ਠਗ ॥**
**ਐਸੇ ਸੰਤ ਨ ਮੋ ਕਉ ਭਾਵਹਿ ॥**
**ਡਾਲਾ ਸਿਉ ਪੇਡਾ ਗਟਕਾਵਹਿ ॥** *(ਆਸਾ ਕਬੀਰ ਜੀ, ਪੰਨਾ 476)*

ਅੱਜ ਵੀ ਲੰਮੇ-ਲੰਮੇ ਚੋਲਿਆਂ ਵਾਲੇ ਅਖੌਤੀ ਰੱਬ ਰੂਪ ਮਹਾਂਪੁਰਸ਼ ਅਤੇ ਸਰੀਰ ਉੱਤੇ ਵੱਡੇ-ਵੱਡੇ ਧਾਰਮਿਕ ਚਿੰਨ੍ਹਾਂ ਦਾ ਪ੍ਰਗਟਾਵਾ ਕਰਨ ਵਾਲੇ "ਅੰਦਰਹੁ ਝੂਠੇ ਪੈਜ ਬਾਹਰਿ ਦੁਨੀਆ ਅੰਦਰਿ ਫੈਲੁ ॥"[15] ਤਥਾ "ਅਵਰ ਉਪਦੇਸੈ ਆਪਿ ਨ ਕਰੈ ॥ ਆਵਤ ਜਾਵਤ ਜਨਮੈ ਮਰੈ ॥"[16] ਤਥਾ "ਮਨਿ ਅੰਧਾ ਨਾਉ ਸੁਜਾਣੁ"[17] ਜੀਵਨ ਵਾਲੇ ਭੱਦਰ ਪੁਰਸ਼ ਸਾਡੇ ਸਮਾਜ ਦੀ ਲੁੱਟ ਕਰ ਰਹੇ ਹਨ। ਅਫ਼ਸੋਸ ਇਸ ਗੱਲ ਦਾ ਹੈ ਕਿ ਇਹ ਸਭ ਉਦੋਂ ਹੋ ਰਿਹਾ ਹੈ, ਜਦੋਂ ਮਨੁੱਖ ਨੇ ਵਿਗਿਆਨ ਦੇ ਖੇਤਰ ਵਿਚ ਅਚੰਭਿਤ ਕਰਨ ਵਾਲੀਆਂ ਖੋਜਾਂ ਕਰ ਲਈਆਂ ਹਨ ਅਤੇ ਅਜੋਕੇ ਯੁੱਗ ਨੂੰ ਵਿਗਿਆਨਕ ਯੁੱਗ ਕਰਕੇ ਜਾਣਿਆ ਜਾ ਰਿਹਾ ਹੈ।

ਇਸੇ ਤਰ੍ਹਾਂ ਵੱਖ-ਵੱਖ ਗ੍ਰਹਿਆਂ ਦੇ ਨਾਮ ਉੱਤੇ ਇਕ ਡਰਾਉਣਾ ਭਰਮ ਜਾਲ ਬੁਣ ਕੇ ਲੋਕਾਂ ਤੋਂ ਇਨ੍ਹਾਂ ਗ੍ਰਹਿਆਂ ਤੋਂ ਬਚਾਉਣ ਲਈ ਅਨੇਕ ਪ੍ਰਕਾਰੀ ਦਾਨ ਮੰਗਿਆ ਜਾ ਰਿਹਾ ਹੈ ਅਤੇ ਲੋਕ ਅਗਿਆਨਤਾ ਅਤੇ ਭੈਅ ਵੱਸ ਇਹ ਦਾਨ ਦੇਈ ਜਾ ਰਹੇ ਹਨ ਕਿਉਂਕਿ ਉਨ੍ਹਾਂ ਨੂੰ ਅਸਲ ਤੇ ਸਹੀ ਦਾਨ ਬਾਰੇ ਸੋਝੀ ਹੀ ਨਹੀਂ ਹੈ। ਸ੍ਰੀ ਗੁਰੂ ਤੇਗ਼ ਬਹਾਦਰ ਸਾਹਿਬ ਜੀ ਦੀ ਸ਼ਹਾਦਤ ਨੇ ਇਹ ਸਾਬਤ ਕਰ ਦਿੱਤਾ ਸੀ ਕਿ ਜਦੋਂ ਤਕ ਆਮ ਲੋਕਾਂ ਵਿਚ ਬਲ ਅਤੇ ਸੋਝੀ ਪੈਦਾ ਨਾ ਕੀਤੀ ਜਾਵੇ, ਉਸ ਸਮੇਂ ਤਕ ਸਮੱਸਿਆ ਦਾ ਹੱਲ ਸੁਚਾਰੂ ਰੂਪ ਵਿਚ ਨਹੀਂ ਕੱਢਿਆ ਜਾ ਸਕਦਾ। ਸਿੱਖ ਧਰਮ ਵਿਚ ਪ੍ਰੋਹਿਤ ਸ਼੍ਰੇਣੀ ਦਾ ਕੋਈ ਸਥਾਨ ਨਹੀਂ ਹੈ ਅਤੇ ਏਸੇ ਕਰਕੇ ਹਰ ਇਕ ਸਿੱਖ ਸਮੂਹ ਧਾਰਮਿਕ ਅਤੇ ਸਮਾਜਿਕ ਕਾਰਜ ਖ਼ੁਦ ਕਰਨ ਵਿਚ ਸਮਰੱਥ ਮੰਨਿਆ ਜਾਂਦਾ ਹੈ।

15. ਵਾਰ ਆਸਾ ਮ: ੧, ਪੰਨਾ 473.
16. ਗਉੜੀ ਸੁਖਮਨੀ ਮ: ੫, ਪੰਨਾ 269.
17. ਵਾਰ ਆਸਾ ਮ: ੧, ਪੰਨਾ 471.

ਮਾਇਕ ਸਥਿਰਤਾ ਮਾਨਸਿਕ ਦ੍ਰਿੜ੍ਹਤਾ ਪ੍ਰਦਾਨ ਕਰਦੀ ਹੈ। ਮਾਇਕ ਤੌਰ 'ਤੇ ਸਥਿਰ ਬਣਾਉਣ ਲਈ ਗੁਰੂ ਜੀ ਨੇ ਸਿੱਖਾਂ ਨੂੰ ਕਿਰਤ ਕਰਨ ਅਤੇ ਦਸਵੰਧ ਦੇਣ ਦਾ ਆਦੇਸ਼ ਦਿੱਤਾ। ਮਾਇਕ ਸਥਿਰਤਾ ਦਾ ਵੱਡਾ ਕਾਰਨ ਇਹ ਸੀ ਕਿ ਸਿੱਖ ਸਮਾਜ ਵਿਚ ਮਜ਼ਬੂਤੀ ਨਾਲ ਸਮੂਹ ਕਾਰਜ ਕਰਨ ਦੇ ਸਮਰੱਥ ਹੋ ਸਕਣ। ਸ਼ਸਤਰ ਅਤੇ ਸ਼ਾਸਤਰ ਵਿੱਦਿਆ ਗ੍ਰਹਿਣ ਕਰਨ ਵਿਚ ਉਨ੍ਹਾਂ ਨੂੰ ਕੋਈ ਮੁਸ਼ਕਿਲ ਪੇਸ਼ ਨਾ ਆਵੇ। ਗੁਰਸਿੱਖਾਂ ਦੀ ਸੇਵਾ ਨੂੰ ਸਭ ਤੋਂ ਉੱਤਮ ਮੰਨਦੇ ਹੋਏ ਦਸਮ ਗ੍ਰੰਥ ਵਿਚ ਦੱਸਿਆ ਗਿਆ ਹੈ ਕਿ ਗੁਰਸਿੱਖਾਂ ਦੀ ਸੇਵਾ ਅਤੇ ਉਨ੍ਹਾਂ ਨੂੰ ਦਾਨ ਦੇਣਾ ਗੁਰੂ ਨੂੰ ਬਹੁਤ ਚੰਗਾ ਲੱਗਦਾ ਹੈ। ਖ਼ਾਲਸੇ ਦੀ ਮਹਿਮਾ ਕਰਦੇ ਹੋਏ ਕਿਹਾ ਗਿਆ ਹੈ :

**ਜੁੱਧ ਜਿਤੇ ਇਨ ਹੀ ਕੇ ਪ੍ਰਸਾਦਿ ਇਨ ਹੀ ਕੇ ਪ੍ਰਸਾਦਿ ਸੁ ਦਾਨ ਕਰੇ॥**
**ਅਘ ਅਉਘ ਟਰੈ ਇਨ ਹੀ ਕੇ ਪ੍ਰਸਾਦਿ ਇਨ ਹੀ ਕੀ ਕ੍ਰਿਪਾ ਫੁਨ ਧਾਮ ਭਰੇ॥**
**ਇਨ ਹੀ ਕੇ ਪ੍ਰਸਾਦਿ ਸੁ ਬਿੱਦਿਆ ਲਈ ਇਨ ਹੀ ਕੀ ਕ੍ਰਿਪਾ ਸਭ ਸ਼ੱਤ੍ਰੂ ਮਰੇ॥**
**ਇਨ ਹੀ ਕੀ ਕ੍ਰਿਪਾ ਕੇ ਸਜੇ ਹਮ ਹੈਂ ਨਹੀਂ ਮੋਸੇ ਗਰੀਬ ਕਰੋਰ ਪਰੇ॥**
**ਸੇਵ ਕਰੀ ਇਨ ਹੀ ਕੀ ਭਾਵਤ ਅਉਰ ਕੀ ਸੇਵ ਸੁਹਾਤ ਨ ਜੀਕੋ॥**
**ਦਾਨ ਦਯੋ ਇਨ ਹੀ ਕੋ ਭਲੋ ਅਰੁ ਆਂਨ ਕੋ ਦਾਨ ਨ ਲਾਗਤ ਨੀਕੋ॥**
**ਆਗੈ ਫਲੈ ਇਨਹੀ ਕੋ ਦਯੋ ਜਗ ਮੈ ਜਸੁ ਅਉਰ ਦਯੋ ਸਭ ਫੀਕੋ॥**
**ਮੋ ਗ੍ਰਿਹ ਮੈ ਮਨ ਤੇ ਤਨ ਤੇ ਸਿਰ ਲਉ ਧਨ ਹੈ ਸਭ ਹੀ ਇਨ ਹੀ ਕੋ॥**

*(ਗਿਆਨ ਪ੍ਰਬੋਧ ਪਾ: ੧੦)*



ਗੁਰਸਿੱਖਾਂ ਵੱਲੋਂ ਦਸਵੰਧ ਦੇਣ ਦਾ ਭਾਵ ਉਨ੍ਹਾਂ ਨੂੰ ਸਰਬੱਤ ਦੇ ਭਲੇ ਵਾਲੇ ਕਾਰਜਾਂ ਵੱਲ ਰੁਚਿਤ ਕਰਨਾ ਹੈ। ਗੁਰਸਿੱਖਾਂ ਦੇ ਮਨ ਵਿਚ ਖ਼ਲਕ ਅਤੇ ਖ਼ਾਲਿਕ ਪ੍ਰਤੀ ਪ੍ਰੇਮ ਪੈਦਾ ਕਰ ਕੇ ਉਨ੍ਹਾਂ ਨੂੰ ਵਡੇਰੇ ਦੁਨਿਆਵੀ ਹਿੱਤਾਂ ਲਈ ਪ੍ਰੇਰਿਤ ਕਰਨਾ ਗੁਰੂ ਸਾਹਿਬ ਦਾ ਉਦੇਸ਼ ਸੀ : 'ਗ਼ਰੀਬ ਦਾ ਮੂੰਹ ਗੁਰੂ ਕੀ ਗੋਲਕ' ਦੇ ਸਿਧਾਂਤ ਅਨੁਸਾਰ ਗੁਰਦੁਆਰਾ ਸਾਹਿਬਾਨ ਵਿਚ ਲੰਗਰ, ਰੈਣ ਬਸੇਰਾ ਅਤੇ ਚਕਿਤਸਾ (ਡਿਸਪੈਂਸਰੀ) ਹਸਪਤਾਲ ਪ੍ਰਚੱਲਿਤ ਹਨ ਅਤੇ ਸਿੱਖਿਆ ਪ੍ਰਦਾਨ ਕਰਨ ਦੇ ਖੇਤਰ ਵਿਚ ਵੀ ਵੱਡਾ ਯੋਗਦਾਨ ਪਾਇਆ ਜਾ ਰਿਹਾ ਹੈ। ਇਸ ਪ੍ਰਥਾ ਦਾ ਸੰਚਾਲਨ ਖ਼ੁਦ ਗੁਰੂ ਅੰਗਦ ਦੇਵ ਜੀ ਨੇ ਕੀਤਾ। ਸਿੱਖ ਨੂੰ ਸਤਿਗੁਰਾਂ ਨੇ 'ਨਾਮ, ਦਾਨ ਅਤੇ ਇਸ਼ਨਾਨ' ਦ੍ਰਿੜ੍ਹ ਕਰਾਇਆ ਹੈ। ਗੁਰੂ ਸਾਹਿਬਾਨ ਦੀ ਏਸੇ ਭਾਵਨਾ ਦੇ ਅਧੀਨ ਗੁਰਸਿੱਖਾਂ ਨੇ ਸਮਾਜਿਕ ਅਤੇ ਲੋਕ-ਭਲਾਈ ਵਾਲੇ ਕਾਰਜਾਂ ਪ੍ਰਤੀ ਆਪਣਾ ਤਨ, ਮਨ ਅਤੇ ਧਨ ਅਰਪਿਤ ਕਰ ਦਿੱਤਾ ਸੀ। ਭਾਈ ਤਾਰੂ ਸਿੰਘ ਦੀ ਮਿਸਾਲ ਸਾਡੇ ਸਾਹਮਣੇ ਹੈ ਜਿਸ ਬਾਰੇ ਬਹੁਤ ਹੀ ਵਧੀਆ ਵਿਖਿਆਨ ਸਾਨੂੰ ਰਬਿੰਦਰ ਨਾਥ ਟੈਗੋਰ ਦੀਆਂ ਲਿਖਤਾਂ ਰਾਹੀਂ ਸਾਹਮਣੇ ਆਇਆ ਹੈ। ਟੈਗੋਰ ਆਪਣੀ ਕਾਵਿ ਰਚਨਾ *ਪ੍ਰਾਰਥਨਾਤੀਤ* ਦਾਨ (ਭਾਵ ਮੰਗੇ ਗਏ ਦਾਨ ਤੋਂ ਵਧੇਰੇ ਦਾਨ ਦੇਣਾ) ਵਿਚ ਦੱਸਦੇ ਹਨ ਕਿ ਜਦੋਂ ਪਠਾਣ ਭਾਈ ਤਾਰੂ ਸਿੰਘ ਨੂੰ ਫੜ ਕੇ ਉਸ ਦੇ ਸਾਥੀਆਂ ਸਮੇਤ ਸ਼ਹੀਦ ਗੰਜ ਲਾਹੌਰ ਵਿਖੇ ਲਿਆਏ ਤਾਂ ਨਵਾਬ ਨੇ ਉਸ ਨੂੰ ਕਿਹਾ ਕਿ ਮੈਂ ਤੈਨੂੰ ਮਾਫ਼ ਕਰਨਾ ਚਾਹੁੰਦਾ ਹਾਂ। ਭਾਈ ਸਾਹਿਬ ਨੇ ਪੁੱਛਿਆ ਕਿ ਤੂੰ ਮੇਰੇ 'ਤੇ ਏਨਾ ਦਇਆਵਾਨ ਕਿਉਂ ਹੈ ? ਨਵਾਬ ਨੇ ਕਿਹਾ ਕਿਉਂਕਿ ਤੂੰ ਲੜਾਈ

ਵਿਚ ਆਪਣੇ ਆਪ ਨੂੰ ਯੋਧਾ ਸਾਬਿਤ ਕੀਤਾ ਹੈ, ਇਸ ਕਰਕੇ ਮੈਨੂੰ ਤੇਰੇ ਨਾਲ ਕੋਈ ਗਿਲਾ ਨਹੀਂ ਹੈ। ਤੂੰ ਮੈਨੂੰ ਕੇਵਲ ਆਪਣੇ ਕੇਸ ਦਾਨ ਕਰ ਦੇ। ਭਾਈ ਸਾਹਿਬ ਨੇ ਜਵਾਬ ਦਿੱਤਾ ਕਿ ਜੇਕਰ ਤੂੰ ਮੇਰੇ 'ਤੇ ਇੰਨਾ ਹੀ ਮਿਹਰਬਾਨ ਹੈਂ ਤਾਂ ਮੈਂ ਆਪਣੇ ਕੇਸ ਆਪਣੇ ਸੀਸ ਸਮੇਤ ਤੈਨੂੰ ਦਾਨ ਕਰਦਾ ਹਾਂ।

ਭਾਰਤੀ ਪਰੰਪਰਾ ਵਿਚ ਦਾਨ ਦੀ ਪ੍ਰਥਾ ਅਤੇ ਭਾਵਨਾ ਦਾ ਪੂਰੀ ਤਰ੍ਹਾਂ ਸ਼ੋਸ਼ਣ ਕੀਤਾ ਗਿਆ ਹੈ। ਕਿਸੇ ਵੀ ਸ਼ੁੱਭ ਕਾਰਜ ਨੂੰ ਸਿਰੇ ਚਾੜ੍ਹਨ ਲਈ ਜਾਂ ਸੰਪੂਰਨ ਹੋ ਚੁੱਕੇ ਕਾਰਜ ਦੇ ਸ਼ੁਕਰਾਨੇ ਮੌਕੇ ਦਾਨ ਦੇਣ ਦੀ ਪਰੰਪਰਾ ਆਮ ਦੇਖਣ ਨੂੰ ਮਿਲਦੀ ਹੈ। ਆਚਾਰੀਆ ਉਮਾਸਵਾਮੀ ਨੇ ਜੈਨ ਧਰਮ ਦੇ ਚੌਵੀਵੇਂ ਤੀਰਥੰਕਰ ਭਗਵਾਨ ਮਹਾਂਵੀਰ ਜੀ ਦੇ ਮੱਤ ਨੂੰ ਪ੍ਰਗਟ ਕਰਦਿਆਂ ਕਿਹਾ ਹੈ ਕਿ ਗਿਆਨ-ਦਰਸ਼ਨ-ਦਾਨ-ਲਾਭ-ਭੋਗ-ਉਪਭੋਗ-ਵਰਤ (ਤਤਵਾਰਥ ਸੂਤਰ 2/5)। ਇਸ ਦਾ ਭਾਵ ਹੈ ਕਿ ਇਨ੍ਹਾਂ ਕਰਮਾਂ ਅਨੁਸਾਰ ਜੀਵਨ ਬਸਰ ਕਰਨ ਨਾਲ ਮੁਕਤੀ ਮਿਲਦੀ ਹੈ। ਗਿਆਨ ਅਤੇ ਦਰਸ਼ਨ 'ਤੇ ਸਭ ਤੋਂ ਪਹਿਲਾਂ ਇਸ ਲਈ ਜ਼ੋਰ ਦਿੱਤਾ ਗਿਆ ਹੈ ਕਿਉਂਕਿ ਬਾਕੀ ਸਾਰੇ ਕਰਮ ਗਿਆਨ ਅਤੇ ਦਰਸ਼ਨ ਦੀ ਦ੍ਰਿਸ਼ਟੀ ਨਾਲ ਹੀ ਕਰਨੇ ਪੈਂਦੇ ਹਨ। ਦਾਨ ਇਕ ਸ਼ੁਭ ਕਰਮ ਹੈ ਜਿਹੜਾ ਕਿ ਗਿਆਨ ਅਤੇ ਦਰਸ਼ਨ ਨਾਲ ਕਰਨਾ ਚਾਹੀਦਾ ਹੈ। ਸਹੀ ਦਿਸ਼ਾ ਵੱਲ ਅੱਗੇ ਵਧਣਾ ਹੀ ਲਾਭਦਾਇਕ ਮੰਨਿਆ ਗਿਆ ਹੈ। ਇਸ ਦੇ ਉਲਟ ਦਿਸ਼ਾ ਵੱਲ ਜਾਣਾ ਹਾਨੀਕਾਰਕ ਹੈ। ਗਿਆਨ ਅਤੇ ਦਰਸ਼ਨ ਤੋਂ ਇਲਾਵਾ ਜਿਹੜੇ ਭਾਵ ਉੱਪਰ ਦੱਸੇ ਗਏ ਹਨ, ਜੇਕਰ ਉਹ ਗਿਆਨ ਅਤੇ ਦਰਸ਼ਨ ਦੇ ਨਿਯਮਾਂ ਮੁਤਾਬਿਕ ਕੀਤੇ ਜਾਣ ਤਾਂ ਮੁਕਤੀ ਦਾ ਸਾਧਨ ਬਣਦੇ ਹਨ, ਜੇਕਰ ਉਸ ਦੇ ਮੁਤਾਬਿਕ ਨਹੀਂ ਕੀਤੇ ਜਾਂਦੇ ਤਾਂ ਬੰਧਨ ਦਾ ਕਾਰਨ ਬਣਦੇ ਹਨ। ਤਿਆਗ ਦਾਨ ਹੈ, ਉਹ ਤਿੰਨ ਪ੍ਰਕਾਰ ਦਾ ਕਿਹਾ ਗਿਆ ਹੈ - ਆਹਾਰ ਦਾਨ, ਅਭੈ ਦਾਨ ਅਤੇ ਗਿਆਨ ਦਾਨ। ਔਖਧ ਦਾਨ ਅਤੇ ਸ਼ਾਸਤ੍ਰ ਦਾਨ ਉੱਤਮ ਦਾਨ ਮੰਨੇ ਗਏ ਹਨ। ਇਸ ਪ੍ਰਕਾਰ ਜੈਨ ਧਰਮ ਵਿਚ ਦਾਨ ਦੇ ਕੁੱਲ ਪੰਜ ਪ੍ਰਕਾਰ ਪ੍ਰਚਲਿਤ ਹਨ - ਆਹਾਰ ਦਾਨ, ਅਭੈ ਦਾਨ, ਗਿਆਨ ਦਾਨ, ਔਖਧ ਦਾਨ ਅਤੇ ਸ਼ਾਸਤ੍ਰ ਦਾਨ। ਜੈਨ ਧਰਮ ਵਿਚ ਸੱਚੇ ਪਾਤਰਾਂ ਨੂੰ ਦਾਨ ਦੇਣਾ ਗ੍ਰਿਹਸਥ ਧਰਮ ਮੰਨਿਆ ਗਿਆ ਹੈ। ਦਾਨ ਦੇਣ ਤੋਂ ਬਾਅਦ ਭੋਜਨ ਕਰਨਾ ਚਾਹੀਦਾ ਹੈ। ਦਾਨ ਦੇਣ ਤੋਂ ਬਿਨਾਂ ਭੋਜਨ ਖਾਣਾ ਯੋਗ ਨਹੀਂ ਹੈ। ਦਾਨ ਨੂੰ ਧਰਮ ਕਿਹਾ ਗਿਆ ਹੈ। ਦਾਨ ਦੇ ਕੇ ਅਪਰਿਗ੍ਰਹਿ ਦਾ ਵਰਤ ਸੰਪੂਰਨ ਹੁੰਦਾ ਹੈ। ਕੁਪਾਤਰ ਜਾਂ ਅਪਾਤਰ ਨੂੰ ਦਾਨ ਦੇਣਾ ਕਲੇਸ਼ ਦਾ ਕਾਰਨ ਬਣਦਾ ਹੈ। ਕੁਪਾਤਰਾਂ ਨੂੰ ਦਾਨ ਦੇਣ ਦੀ ਨਿਖੇਧੀ ਕੀਤੀ ਗਈ ਹੈ। ਬੁੱਧ ਧਰਮ ਵਿਚ ਵੀ ਦਾਨ ਪਾਤਰ ਨੂੰ ਦਾਨ ਲੈਣ ਦੇ ਯੋਗ ਹੋਣ ਲਈ ਕਿਹਾ ਗਿਆ ਹੈ ਅਤੇ ਦਾਨ ਵੀ ਉਸੇ ਨੂੰ ਦੇਣ ਲਈ ਪ੍ਰੇਰਿਤ ਕੀਤਾ ਗਿਆ ਹੈ ਜੋ ਦਾਨ ਲੈਣ ਦਾ ਸਹੀ ਤੇ ਯੋਗ ਪਾਤਰ ਹੋਵੇ।

ਜੈਨ ਅਤੇ ਬੁੱਧ ਧਰਮ ਵਾਂਗ ਹਿੰਦੂ ਧਰਮ ਵਿਚ ਵੀ ਦਾਨ ਦਾ ਵਿਸ਼ੇਸ਼ ਮਹੱਤਵ ਮੰਨਦੇ ਹੋਏ ਕਿਹਾ ਗਿਆ ਹੈ ਕਿ ਦਾਨ ਮਨ ਵਿਚ ਸ਼ਾਂਤੀ ਪੈਦਾ ਕਰਨ ਅਤੇ ਧਰਮ ਦਾ ਮਾਰਗ ਪ੍ਰਗਟ ਕਰਨ ਦਾ ਕਾਰਜ ਕਰਦਾ ਹੈ। ਵਿਆਹ ਸਮੇਂ ਲੜਕੀ ਦਾ ਕੰਨਿਆ ਦਾਨ ਕਰਨਾ ਇਕ ਮਹੱਤਵਪੂਰਨ ਅਤੇ ਧਾਰਮਿਕ ਕਾਰਜ ਮੰਨਿਆ ਗਿਆ ਹੈ। ਮਰਨ

ਉਪਰੰਤ ਪਿੰਡ ਦਾਨ ਕਰਨ ਦਾ ਰਿਵਾਜ ਵੀ ਹਿੰਦੂ ਧਰਮ ਵਿਚ ਆਮ ਵੇਖਣ ਨੂੰ ਮਿਲਦਾ ਹੈ। ਵਿਸ਼ਵਾਸ ਕੀਤਾ ਜਾਂਦਾ ਹੈ ਕਿ ਗ਼ੈਰ-ਕੁਦਰਤੀ ਮੌਤ ਕਾਰਨ ਸਰੀਰ ਤਾਂ ਖ਼ਤਮ ਹੋ ਜਾਂਦਾ ਹੈ ਪਰ ਆਤਮਾ ਇਸ ਜਗਤ ਵਿਚ ਮੌਜੂਦ ਰਹਿੰਦੀ ਹੈ। ਆਤਮਾ ਦਾ ਦੂਜੇ ਜਗਤ ਦਾ ਮਾਰਗ ਖੋਲ੍ਹਣ ਲਈ ਪਿੰਡ ਦਾਨ ਕੀਤਾ ਜਾਂਦਾ ਹੈ। ਗੁਰਮਤਿ ਅਜਿਹੇ ਕਿਸੇ ਵਿਸ਼ਵਾਸ ਨੂੰ ਮਾਨਤਾ ਨਹੀਂ ਦਿੰਦੀ। ਇਹ ਤਾਂ 'ਜੀਵਤ ਮੁਕਤਿ' ਹੋਣ ਦਾ ਸਿਧਾਂਤ ਹੈ।

ਦਾਨ ਦੀ ਭਾਰਤੀ ਪਰੰਪਰਾ ਮਨੁੱਖ ਨੂੰ ਅਗਲੇ ਜੀਵਨ ਵਿਚ ਦੁੱਖਾਂ ਤੋਂ ਨਵਿਰਤੀ ਅਤੇ ਸੁੱਖਾਂ ਦੀ ਪ੍ਰਾਪਤੀ ਦਾ ਅਧਿਕਾਰੀ ਬਣਾਉਣ ਵੱਲ ਰੁਚਿਤ ਹੈ। ਮਨੁੱਖ ਨੂੰ ਇਹ ਪ੍ਰੇਰਨਾ ਕੀਤੀ ਗਈ ਹੈ ਕਿ ਉਸ ਦਾ ਜੀਵਨ ਕੇਵਲ ਉਸ ਦੇ ਆਪਣੇ ਆਪ ਤਕ ਹੀ ਸੀਮਿਤ ਨਹੀਂ ਹੈ, ਉਸ ਨੇ ਦੂਜਿਆਂ ਨੂੰ ਵੀ ਨਾਲ ਲੈ ਕੇ ਚੱਲਣਾ ਹੈ, ਦੂਜਿਆਂ ਦੀ ਭਲਾਈ ਲਈ ਮਾਰਗ ਖੋਲ੍ਹਣ ਵਿਚ ਯੋਗਦਾਨ ਪਾਉਣਾ ਹੈ। ਉਸ ਨੇ ਦੂਜਿਆਂ ਦੇ ਦੁੱਖ ਵਿਚ ਸ਼ਾਮਲ ਹੋ ਕੇ ਉਨ੍ਹਾਂ ਦੇ ਦੁੱਖ ਹੀ ਦੂਰ ਨਹੀਂ ਕਰਨੇ ਬਲਕਿ ਆਪਣੇ ਦੁੱਖਾਂ ਤੋਂ ਨਵਿਰਤੀ ਹਾਸਲ ਕਰਨੀ ਹੈ। ਨਿਸਚੇ ਹੀ ਜਦੋਂ ਮਨੁੱਖ ਦੇ ਮਨ ਵਿਚ ਦੂਜੇ ਮਨੁੱਖਾਂ ਪ੍ਰਤੀ ਮਨੁੱਖਤਾ ਦੀ ਭਾਵਨਾ ਪੈਦਾ ਹੁੰਦੀ ਹੈ ਤਾਂ ਉਹ ਆਪਣੇ ਦੁੱਖ ਭੁੱਲ ਕੇ ਦੂਜਿਆਂ ਦੇ ਦੁੱਖ ਦੂਰ ਕਰਨ ਵੱਲ ਰੁਚਿਤ ਹੋ ਜਾਂਦਾ ਹੈ। ਦੂਜਿਆਂ ਦੇ ਦੁੱਖ ਦੂਰ ਕਰਨ ਦੇ ਬਹੁਤ ਸਾਰੇ ਮਾਰਗ ਹਨ। ਮੌਜੂਦਾ ਸਮੇਂ ਵਿਚ ਸਿਹਤ ਅਤੇ ਸਿੱਖਿਆ ਇੰਨੀ ਮਹਿੰਗੀ ਹੋ ਗਈ ਹੈ ਕਿ ਇਹ ਆਮ ਵਿਅਕਤੀ ਦੀ ਪਹੁੰਚ ਤੋਂ ਦੂਰ ਹੁੰਦੀ ਜਾ ਰਹੀ ਹੈ। ਸਾਧਾਰਨ ਪਰਿਵਾਰਾਂ ਦੇ ਪੇਂਡੂ ਬੱਚੇ ਉਚੇਰੀ ਵਿੱਦਿਆ ਗ੍ਰਹਿਣ ਕਰਨ ਤੋਂ ਵਾਂਝੇ ਹੁੰਦੇ ਜਾ ਰਹੇ ਹਨ। ਧਨ ਦੇ ਬਲ 'ਤੇ ਪੜ੍ਹਾਈ ਅਤੇ ਨੌਕਰੀਆਂ ਪ੍ਰਾਪਤ ਕਰਨ ਦੀ ਹੋੜ ਲੱਗੀ ਹੋਈ ਹੈ। ਹਰ ਇਕ ਮਾਂ-ਬਾਪ ਇਹ ਚਾਹੁੰਦਾ ਹੈ ਕਿ ਉਸ ਦਾ ਪੁੱਤਰ ਜਾਂ ਪੁੱਤਰੀ ਵੱਡੇ ਅਫ਼ਸਰ ਬਣਨ ਅਤੇ ਦੂਜਿਆਂ 'ਤੇ ਆਪਣੀ ਰਾਏ ਠੋਸਣ ਦੇ ਕਾਬਲ ਹੋ ਜਾਣ। ਵਿੱਦਿਆ ਪ੍ਰਾਪਤੀ ਵਿੱਚੋਂ ਸੇਵਾ ਦੀ ਭਾਵਨਾ ਵਾਲਾ ਅੰਸ਼ ਖ਼ਤਮ ਹੁੰਦਾ ਜਾ ਰਿਹਾ ਹੈ, ਕਿਉਂਕਿ ਵਿੱਦਿਆ ਪ੍ਰਾਪਤੀ ਧਨ ਦੇ ਬਲ ਨਾਲ ਕੀਤੀ ਜਾ ਰਹੀ ਹੈ। ਆਮ ਜਨ-ਸਾਧਾਰਨ ਜਿਸ ਵਿਚ ਮਾਨਵਤਾ ਦਾ ਅੰਸ਼ ਦਿਖਾਈ ਦਿੰਦਾ ਹੈ, ਉਹ ਪੜ੍ਹਾਈ ਤੋਂ ਦੂਰ ਹੁੰਦੀ ਜਾ ਰਹੀ ਹੈ। ਅਜਿਹੇ ਵਰਗ ਨੂੰ ਸੰਗਠਿਤ ਕਰਨ ਦੀ ਸਭ ਤੋਂ ਵਧੇਰੇ ਲੋੜ ਮਹਿਸੂਸ ਹੁੰਦੀ ਹੈ। ਇਹ ਤਾਂ ਹੀ ਸੰਭਵ ਹੋ ਸਕਦਾ ਹੈ ਜੇਕਰ ਸਾਂਝੇ ਯਤਨ ਅਰੰਭੇ ਜਾਣ। ਪੁਰਾਤਨ ਸਮਿਆਂ ਵਾਂਗ, ਜਿਸ ਵਿਚ ਕਿਸੇ ਬੱਚੇ ਦੀ ਉਚੇਰੀ ਵਿੱਦਿਆ ਵਿਚ ਸਮੁੱਚੇ ਪਿੰਡ ਦਾ ਯੋਗਦਾਨ ਹੁੰਦਾ ਸੀ, ਉਹ ਹਮੇਸ਼ਾ ਹੀ ਸਰਬੱਤ ਦੇ ਭਲੇ ਦੀ ਭਾਵਨਾ ਨਾਲ ਹੀ ਆਪਣੀ ਨੌਕਰੀ ਦੌਰਾਨ ਕਾਰਜਸ਼ੀਲ ਰਹਿੰਦਾ ਸੀ। ਅਜਿਹੀ ਨਵੀਂ ਲਹਿਰ ਚਲਾਉਣ ਦੀ ਲੋੜ ਹੈ ਜਿਸ ਵਿਚ ਸਿਹਤ ਅਤੇ ਸਿੱਖਿਆ ਦੇ ਢਾਂਚੇ ਨੂੰ ਮਜ਼ਬੂਤ ਕੀਤਾ ਜਾ ਸਕੇ। ਪਿੰਡਾਂ ਦੇ ਬਹੁਤ ਸਾਰੇ ਲੋਕ ਵਿਦੇਸ਼ਾਂ ਵਿਚ ਜਾ ਵੱਸੇ ਹਨ ਅਤੇ ਉਥੇ ਉਨ੍ਹਾਂ ਨੇ ਹਰ ਪ੍ਰਕਾਰ ਦੀ ਸਮਰੱਥਾ ਹਾਸਲ ਕੀਤੀ ਹੈ। ਆਮ ਲੋਕਾਂ ਅਤੇ ਵਿਦੇਸ਼ਾਂ ਵਿਚ ਜਾ ਵੱਸੇ ਲੋਕਾਂ ਦੇ ਮਨ ਵਿਚ ਦੂਜਿਆਂ ਪ੍ਰਤੀ ਸੇਵਾ ਅਤੇ ਹਮਦਰਦੀ ਪੈਦਾ ਕੀਤੇ ਜਾਣ ਦੀ ਲੋੜ ਹੈ। ਇਸੇ ਤਰ੍ਹਾਂ ਲੋੜਵੰਦਾਂ ਤਕ ਮੁਫ਼ਤ ਸਿਹਤ ਸਹੂਲਤਾਂ ਉਪਲਬਧ

ਕਰਨ ਦੇ ਨਾਲ ਨਾਲ ਖ਼ੂਨ ਦਾਨ ਦਾ ਬੜਾ ਮਹੱਤਵ ਹੈ। ਜੰਗਾਂ/ਯੁੱਧਾਂ ਵਿਚ ਜ਼ਖ਼ਮੀਆਂ ਅਤੇ ਅੰਧਾ-ਧੁੰਦ ਸੜਕੀ ਆਵਾਜਾਈ ਦੌਰਾਨ ਦੁਰਘਟਨਾਵਾਂ ਦੇ ਸ਼ਿਕਾਰ ਲੋੜਵੰਦ ਲੋਕਾਂ ਲਈ ਖ਼ੂਨ ਦੀ ਬੜੀ ਲੋੜ ਹੁੰਦੀ ਹੈ। ਇਸ ਲੋੜ ਦੀ ਪੂਰਤੀ ਲਈ ਹੀ ਵੱਖ-ਵੱਖ ਸਮਾਜ ਸੇਵੀ ਸੰਸਥਾਵਾਂ ਵੱਲੋਂ ਖ਼ੂਨ ਦਾਨ ਕਰਨ ਦੇ ਇੱਛਾਵਾਨ ਲੋਕਾਂ ਦੀ ਸਹੂਲਤ ਲਈ ਵੱਖ-ਵੱਖ ਥਾਵਾਂ ਉੱਤੇ ਖ਼ੂਨ ਦਾਨ ਕੈਂਪ ਲਗਾਏ ਜਾਂਦੇ ਹਨ ਅਤੇ 'ਖ਼ੂਨ ਦਾਨ' ਨੂੰ ਮਹਾਂਦਾਨ ਜਾਂ ਜੀਵਨ ਦਾਨ ਕਿਹਾ ਜਾਂਦਾ ਹੈ। ਭਾਈ ਘਨਈਆ ਜੀ ਨੇ 1704 ਈ. ਦੇ ਸ੍ਰੀ ਅਨੰਦਪੁਰ ਸਾਹਿਬ ਦੇ ਯੁੱਧ ਦੌਰਾਨ ਆਪਣਿਆਂ ਅਤੇ ਵਿਰੋਧੀ ਜੰਗਜੂਆਂ ਨੂੰ ਬਿਨਾਂ ਵਿਤਕਰੇ ਜਲ ਪਾਣੀ ਦੀ ਸੇਵਾ ਕਰ ਕੇ ਜੀਵਨ ਦਾਨ ਦਿੱਤਾ ਗਿਆ। ਭਾਈ ਮੋਤੀ ਰਾਮ ਮਹਿਰਾ ਵੱਲੋਂ ਗੁਰੂ ਮਾਤਾ ਗੁਜਰੀ ਜੀ ਅਤੇ ਛੋਟੇ ਸਾਹਿਬਜ਼ਾਦਿਆਂ ਦੀ ਠੰਡੇ ਬੁਰਜ ਵਿਚ ਦੁੱਧ ਪਾਣੀ ਦੀ ਸੇਵਾ ਅਤੇ ਦੀਵਾਨ ਟੋਡਰ ਮੱਲ ਵੱਲੋਂ ਉਨ੍ਹਾਂ ਮਹਾਨ ਅਦੁੱਤੀ ਸ਼ਹੀਦਾਂ ਦਾ ਅੰਤਿਮ ਸੰਸਕਾਰ ਗੁਰੂ ਮਰਯਾਦਾ ਅਨੁਸਾਰ ਕਰਨ ਹਿੱਤ ਆਪਣਾ ਸਭ ਕੁਝ ਵੇਚ ਕੇ ਇਹ ਵਡਮੁੱਲੀ ਸੇਵਾ ਨਿਭਾਈ। ਇਨ੍ਹਾਂ ਹੀ ਕਾਰਨਾਂ ਕਰਕੇ ਕੁਝ ਸਮੇਂ ਬਾਅਦ ਇਨ੍ਹਾਂ ਦੋਹਾਂ ਮਹਾਨ ਦਾਨੀ ਸ਼ਖ਼ਸੀਅਤਾਂ ਨੂੰ ਸਮੇਤ ਪਰਿਵਾਰ ਕੋਹਲੂ ਥਾਈਂ ਪੀੜ ਕੇ ਕੀਮਾ ਕੀਮਾ ਕਰਕੇ ਸ਼ਹੀਦ ਕੀਤਾ ਗਿਆ। ਕਿਹੋ ਜਿਹਾ ਜੀਵਨ ਦਾਨ ਸੀ ? ਉੱਚਤਮ ਜੀਵਨ ਦਾਨ।

ਗ਼ਰੀਬ ਅਨਾਥ, ਗੂੰਗੇ ਤੇ ਬਹਿਰੇ ਬੱਚਿਆਂ ਦੇ ਪਾਲਣ ਪੋਸ਼ਣ, ਸਿਹਤ ਅਤੇ ਸਿੱਖਿਆ ਦੇ ਪ੍ਰਬੰਧ ਵਿਚ ਲੱਗੀਆਂ ਸੰਸਥਾਵਾਂ ਅਤੇ ਬਿਰਧ ਆਸ਼ਰਮਾਂ, ਜਿਥੇ ਇਸ ਦੇਸ਼ ਦੀ ਵਡਮੁੱਲੀ ਵਿਰਾਸਤ (ਮਾਤਾ ਪਿਤਾ) ਆਪਣੇ ਨਾਲਾਇਕ ਅਕ੍ਰਿਤਘਣ ਬੱਚਿਆਂ ਦੀ ਬੇਰੁਖ਼ੀ ਕਾਰਨ ਰੁਲ ਰਹੇ ਹਨ, ਨੂੰ ਆਪਣੀ ਕਿਰਤ ਕਮਾਈ ਵਿੱਚੋਂ ਮਦਦ ਦੇਣਾ ਅਤੇ ਉਨ੍ਹਾਂ ਦੀ ਸੇਵਾ-ਸੰਭਾਲ ਕਰਨਾ ਹੜ੍ਹ ਪੀੜਤਾਂ, ਭੁਚਾਲ ਪੀੜਤਾਂ ਜਾਂ ਹੋਰ ਕੁਦਰਤੀ ਆਫ਼ਤਾਂ ਦਾ ਸ਼ਿਕਾਰ ਹੋਏ ਲੋੜਵੰਦ ਲੋਕਾਂ ਦੀ ਸੇਵਾ ਵੀ ਅਜੋਕੇ ਸਮੇਂ ਦਾ ਅਤਿ ਜ਼ਰੂਰੀ ਦਾਨ ਹੈ ਜੋ ਪੂਰੀ ਤਰ੍ਹਾਂ ਸਾਰਥਿਕ ਅਤੇ ਸਹੀ ਹੈ। ਅਜਿਹੇ ਲੋੜਵੰਦਾਂ ਦੀ ਸੇਵਾ ਕਰਨਾ ਅਤੇ ਇਨ੍ਹਾਂ ਸੰਸਥਾਵਾਂ ਦੇ ਸੰਚਾਲਨ ਲਈ ਆਪਣੀ ਸੁਕ੍ਰਿਤ, ਨੇਕ ਕਮਾਈ ਵਿੱਚੋਂ ਦਿੱਤੀ ਸਹਾਇਤਾ ਵੀ ਉੱਤਮ ਦਾਨ ਹੈ ਇਹ ਪਰਮਾਤਮਾ ਦੀ ਸੱਚੀ-ਸੁੱਚੀ ਸੇਵਾ ਹੈ। ਗੁਰੂ ਸਾਹਿਬਾਨ ਨੇ ਆਪਣੇ ਜੀਵਨ-ਕਾਲ ਅਤੇ ਵਿਚਾਰਧਾਰਾ ਵਿਚ ਅਜਿਹੇ ਨੇਕ ਅਤੇ ਪਰਉਪਕਾਰੀ ਕਾਰਜਾਂ ਲਈ ਪ੍ਰੇਰਿਤ ਕੀਤਾ ਹੈ। ਇਹੋ ਹੀ "ਸਚੈ ਮਾਰਗਿ ਚਲਦਿਆ ਉਸਤਤਿ ਕਰੇ ਜਹਾਨੁ"[18] ਹੈ।

ਦਾਨ ਬਹੁ-ਪੱਖੀ ਅਰਥ ਅਤੇ ਅਸਰ ਰੱਖਦਾ ਹੈ। ਇਸ ਰਾਹੀਂ ਬਹੁਤ ਸਾਰੇ ਲੋਕਾਂ ਦੀ ਕਿਸਮਤ ਬਦਲ ਸਕਦੀ ਹੈ। ਨਵਾਂ ਜੀਵਨ ਪ੍ਰਾਪਤ ਹੋ ਸਕਦਾ ਹੈ। ਬਹੁਤ ਸਾਰੀਆਂ ਜ਼ਥੇਬੰਦੀਆਂ ਅਜਿਹੇ ਕਾਰਜਾਂ ਵਿਚ ਜੁਟੀਆਂ ਹੋਈਆਂ ਹਨ ਜਿਸ ਨਾਲ ਦੂਜੇ ਲੋਕਾਂ ਦਾ ਭਲਾ ਹੁੰਦਾ ਹੋਵੇ। ਅਜਿਹੇ ਵਿਅਕਤੀਆਂ ਦੀ ਵੀ ਕਮੀ ਨਹੀਂ ਹੈ ਜਿਹੜੇ ਦਾਨ ਲੈਣ ਦੇ ਨਾਂ ਉੱਤੇ ਆਪਣੀਆਂ ਜੇਬਾਂ ਭਰਨ ਦੇ ਕਾਰਜ ਵਿਚ ਜੁੱਟੇ ਹੋਏ ਹਨ। ਇਹ ਲੋਕ ਤਾਂ ਮੁਰਦਿਆਂ ਦੀਆਂ ਜੇਬਾਂ ਫਰੋਲਨ ਤੋਂ ਵੀ ਗੁਰੇਜ਼ ਨਹੀਂ ਕਰਦੇ। ਅਜਿਹੇ ਲੋਕ

18. ਬਾਰਹਮਾਹਾ ਮਾਂਝ ਮ: ੫, ਪੰਨਾ 136.

ਸਮਾਜ ਦੇ ਮੱਥੇ ਉੱਤੇ ਵੱਡਾ ਕਲੰਕ ਹਨ। ਦਾਨ ਦਾ ਜਿਹੜਾ ਅਰਥ ਗੁਰਬਾਣੀ ਵਿਚ ਆਇਆ ਹੈ, ਉਹ ਬਹੁਤ ਹੀ ਮਹੱਤਵਪੂਰਨ ਹੈ। ਜੀਵਨ ਦਾ ਕੋਈ ਵੀ ਫ਼ੈਸਲਾ ਕਰਨ ਤੋਂ ਪਹਿਲਾਂ ਉਸ ਦੀ ਪੂਰਨ ਤੌਰ 'ਤੇ ਪਰਖ-ਪੜਚੋਲ ਕਰਨੀ ਜ਼ਰੂਰੀ ਹੈ। ਜਿਸ ਬਾਰੇ ਗੁਰੂ ਨਾਨਕ ਦੇਵ ਜੀ ਫ਼ੁਰਮਾਉਂਦੇ ਹਨ :

**ਅਕਲਿ ਏਹ ਨ ਆਖੀਐ ਅਕਲਿ ਗਵਾਈਐ ਬਾਦਿ ॥**
**ਅਕਲੀ ਸਾਹਿਬੁ ਸੇਵੀਐ ਅਕਲੀ ਪਾਈਐ ਮਾਨੁ ॥**
**ਅਕਲੀ ਪੜ੍ਹਿ ਕੈ ਬੁਝੀਐ ਅਕਲੀ ਕੀਚੈ ਦਾਨੁ ॥**
**ਨਾਨਕੁ ਆਖੈ ਰਾਹੁ ਏਹੁ ਹੋਰਿ ਗਲਾਂ ਸੈਤਾਨੁ ॥**

*(ਵਾਰ ਸਾਰੰਗ, ਮ: ੧, ਪੰਨਾ 1245)*

ਨਿਸਚੇ ਹੀ ਇਹ 'ਅਕਲਿ' ਮਨੁੱਖ ਨੂੰ ਸੱਚੇ ਸਤਿਗੁਰੂ ਪਾਸੋਂ ਹੀ ਪ੍ਰਾਪਤ ਹੋ ਸਕਦੀ ਹੈ। ਮਨੁੱਖ ਨੇ ਇਸ ਬੁੱਧ ਬਿਬੇਕ (ਅਕਲਿ) ਅਤੇ ਬਾਲ ਬੁੱਧ ਦੇ ਸਹੀ ਪਾਤਰ ਹੋਣ ਦੇ ਯੋਗ ਹੋਣਾ ਹੁੰਦਾ ਹੈ। ਸਤਿਗੁਰੂ ਜੀ ਅਕਾਲ ਪੁਰਖ ਪਾਸੋਂ "ਪਾਇਓ ਬਾਲ ਬੁਧਿ ਸੁਖੁ ਰੇ"[19] ਅਤੇ "ਪਿਆਰੇ ਇਨ ਬਿਧਿ ਮਿਲਣੁ ਨ ਜਾਈ ਮੈ ਕੀਏ ਕਰਮ ਅਨੇਕਾ॥ ਹਾਰਿ ਪਰਿਓ ਸੁਆਮੀ ਕੈ ਦੁਆਰੈ ਦੀਜੈ ਬੁਧਿ ਬਿਬੇਕਾ ॥"[20] ਦਾ ਦਾਨ ਹੀ ਮੰਗਦੇ ਹਨ। ਸ੍ਰੀ ਗੁਰੂ ਨਾਨਕ ਦੇਵ ਜੀ ਆਪਣੀਆਂ ਉਦਾਸੀਆਂ ਦੌਰਾਨ ਜਿਥੇ ਵੀ ਗਏ, ਉਨ੍ਹਾਂ ਲੋਕਾਈ ਨੂੰ ਪਰਮਾਤਮਾ ਦੇ ਨਾਮ ਨਾਲ ਜੋੜਿਆ। ਗੁਰੂ ਸਾਹਿਬ ਨਾਮ ਨੂੰ ਪਰਮਾਤਮਾ ਦੀ ਸਭ ਤੋਂ ਉੱਤਮ ਦਾਤ ਮੰਨਦੇ ਹਨ। ਭਾਈ ਗੁਰਦਾਸ ਜੀ ਦੱਸਦੇ ਹਨ ਕਿ ਗੁਰੂ ਨਾਨਕ ਦੇਵ ਜੀ ਨਾਮ ਨੂੰ ਹੀ ਸਭ ਤੋਂ ਵੱਡੀ ਕਰਾਮਾਤ ਮੰਨਦੇ ਹਨ :



**ਬਾਬਾ ਬੋਲੇ ਨਾਥ ਜੀ! ਸਬਦੁ ਸੁਨਹੁ ਸਚੁ ਮੁਖਹੁ ਅਲਾਈ।**
**ਬਾਝੋਂ ਸਚੇ ਨਾਮ ਦੇ ਹੋਰੁ ਕਰਾਮਾਤਿ ਅਸਾਂ ਤੇ ਨਾਹੀ।**

*(ਭਾਈ ਗੁਰਦਾਸ ਜੀ, ਵਾਰ 1, ਪਉੜੀ 43)*

ਗੁਰੂ ਸਾਹਿਬ ਦਾਨ ਪ੍ਰਥਾ ਨੂੰ ਵੀ ਨਵੇਂ ਅਤੇ ਸਾਰਥਿਕ ਰੂਪ ਵਿਚ ਪੇਸ਼ ਕਰਦੇ ਹਨ। ਗੁਰੂ ਸਾਹਿਬ ਸਾਨੂੰ ਸਮਝਾਉਂਦੇ ਹਨ ਕਿ ਦਾਨੀ ਨੂੰ ਇਹ ਪਤਾ ਹੋਣਾ ਚਾਹੀਦਾ ਹੈ ਕਿ ਯੋਗ ਦਾਨ ਪਾਤਰ ਕੌਣ ਹੈ ? ਦਾਨ ਕਿਉਂ ਦਿੱਤਾ ਜਾਵੇ ? ਦਾਨ ਕਿਸ ਤਰ੍ਹਾਂ ਦਾ ਹੋਵੇ ? ਗੁਰਮਤਿ ਦੀ ਵਿਚਾਰਧਾਰਾ ਦਾ ਤਾਂ ਆਧਾਰ ਹੀ ਕਿਰਤ ਕਰਨਾ, ਵੰਡ ਛਕਣਾ ਅਤੇ ਨਾਮ ਜਪਣਾ ਅਤੇ "ਘਾਲਿ ਖਾਇ ਕਿਛੁ ਹਥਹੁ ਦੇਇ ॥ ਨਾਨਕ ਰਾਹੁ ਪਛਾਣਹਿ ਸੇਇ ॥"[21] ਇਥੇ ਇਹ ਵੀ ਮਹੱਤਵਪੂਰਨ ਗੱਲ ਸਪੱਸ਼ਟ ਹੈ ਕਿ ਦਾਨ ਆਪਣੀ ਸ਼ੁੱਧ ਘਾਲਿ ਕਮਾਈ ਵਿੱਚੋਂ ਹੀ ਦੇਣਾ ਯੋਗ ਹੈ। ਇਸ ਨੂੰ ਸੇਵਾ ਅਤੇ ਸਿਮਰਨ ਨਾਲ ਜੋੜ ਕੇ ਹੀ ਵੇਖਣਾ ਚਾਹੀਦਾ ਹੈ। ਲੋਕਾਂ ਨੂੰ ਲੁੱਟ ਕੇ ਦਾਨ ਦੇਣਾ ਇਕ ਢੌਂਗ ਹੀ ਹੈ ਅਤੇ ਇਹ ਲੋਕਾਂ ਨਾਲ ਤਾਂ ਧੋਖਾ ਹੁੰਦਾ ਹੀ ਹੈ ਸਗੋਂ ਅਜਿਹਾ ਅਖੌਤੀ ਦਾਨੀ ਆਪਣੇ ਨਾਲ ਹੀ ਧੋਖਾ ਕਰ ਰਿਹਾ ਹੁੰਦਾ ਹੈ। ਇਹ ਤਾਂ ਕੇਵਲ ਆਪਣੀ ਝੂਠੀ ਹਉਮੈ ਨੂੰ ਪੱਠੇ

19. ਗਉੜੀ ਮ: ੫, ਪੰਨਾ 214.
20. ਸੋਰਠਿ ਮ: ੫, ਪੰਨਾ 641.
21. ਵਾਰ ਸਾਰੰਗ, ਮ: ੧, ਪੰਨਾ 1245.

ਪਾਉਣ ਦੇ ਤੁਲ ਅਤੇ ਲੋਕਾਂ ਨੂੰ ਮੂਰਖ ਬਣਾ ਕੇ ਉੱਚੀਆਂ ਪਦਵੀਆਂ ਪ੍ਰਾਪਤ ਕਰਨ ਲਈ ਕੀਤਾ ਅਡੰਬਰ ਹੀ ਹੁੰਦਾ ਹੈ। ਲੋਕਾਂ ਦੇ ਹੱਕਾਂ ਉੱਤੇ ਡਾਕੇ ਮਾਰ ਕੇ ਲੋਕਾਂ ਦੀ ਲੁੱਟ ਕਰਕੇ ਆਪਣੀ ਪਾਪ ਦੀ ਖੱਟੀ ਕਮਾਈ ਨਾਲ ਤਜੌਰੀਆਂ ਵਿੱਚੋਂ ਦਿੱਤਾ ਦਾਨ ਤਾਂ ਮਹਿਜ ਇਕ ਛਲਾਵਾ ਹੈ। "ਮਾਰਣ ਪਾਹਿ ਹਰਾਮ ਮਹਿ ਹੋਇ ਹਲਾਲੁ ਨ ਜਾਇ॥"[22] ਗੁਰਮਤਿ ਅਜਿਹੇ ਰੁਝਾਨ ਨੂੰ ਪ੍ਰਵਾਨ ਨਹੀਂ ਕਰਦੀ।

ਅਜੋਕੇ ਸਮਾਜ ਵਿਚ ਪੁਰਾਤਨ ਭਰਮ ਜਾਲ ਦੇ ਕੋਹੜ ਨਾਲ ਇਕ ਹੋਰ ਵਾਧਾ ਹੋ ਗਿਆ ਹੈ, ਉਹ ਹੈ ਡੇਰਾਵਾਦ ਦਾ। ਇਹ ਲੋਕ ਵੀ "ਕਰਿ ਪਰਪੰਚੁ ਜਗਤ ਕਉ ਡਹਕੈ ਅਪਨੋ ਉਦਰੁ ਭਰੈ ॥ ਸੁਆਨ ਪੂਛ ਜਿਉ ਹੋਇ ਨ ਸੂਧੋ ਕਹਿਓ ਨ ਕਾਨ ਧਰੈ ॥"[23] ਵਾਲੀ ਪਰਵਿਰਤੀ ਦੇ ਮਾਲਕ ਹਨ ਅਤੇ ਭੋਲੇ-ਭਾਲੇ ਲੋਕਾਂ ਨੂੰ ਆਪਣੇ ਹੀ ਵੱਲੋਂ ਖੜੇ ਕੀਤੇ ਭ੍ਰਮ ਜਾਲ ਦੇ ਅਡੰਬਰ ਵਿਚ ਫਸਾ ਕੇ ਉਨ੍ਹਾਂ ਦੀ ਖ਼ੂਬ ਲੁੱਟ ਕਰਦੇ ਹਨ। ਆਮ ਵੇਖਣ ਵਿਚ ਆਇਆ ਹੈ ਕਿ ਇਨ੍ਹਾਂ ਭੱਦਰ ਪੁਰਸ਼ਾਂ ਦੇ ਸ਼ੋਸ਼ਣ ਦਾ ਮਰਦਾਂ ਨਾਲੋਂ ਔਰਤਾਂ ਵੱਧ ਸ਼ਿਕਾਰ ਹੁੰਦੀਆਂ ਹਨ। ਗ਼ਰੀਬ ਅਤੇ ਅਮੀਰ ਪੜ੍ਹੇ ਅਤੇ ਅਨਪੜ੍ਹ ਦੋਵੇਂ ਕਿਸਮ ਦੇ ਲੋਕ ਇਨ੍ਹਾਂ ਦੇ ਜਾਲ ਵਿਚ ਫਸਦੇ ਹਨ। ਇਹ ਆਪੂੰ ਬਣੇ ਅਖੌਤੀ ਮਹਾਂਪੁਰਸ਼ ਲੋਕਾਂ ਨੂੰ ਮਾਇਆ ਦਾ ਤਿਆਗ ਕਰਨ ਦਾ ਉਪਦੇਸ਼ ਦਿੰਦੇ ਹਨ ਪ੍ਰੰਤੂ ਆਪ ਉਨ੍ਹਾਂ ਤੋਂ ਮੋਟੀਆ ਰਕਮਾਂ ਦਾਨ ਵਜੋਂ ਵਸੂਲ ਕੇ ਆਪਣੀਆਂ ਜਾਇਦਾਦਾਂ ਵਧਾਉਂਦੇ ਹਨ ਅਤੇ ਗੋਗੜਾਂ ਮੋਟੀਆਂ ਕਰਦੇ ਹਨ ਅਤੇ ਪੂਰੀ ਐਸ਼ੋ-ਆਰਾਮ ਵਾਲਾ ਸ਼ਾਹੀ ਜੀਵਨ ਜਿਉਂਦੇ ਹਨ। ਪਿਛਲੇ ਸਮੇਂ ਵਿਚ ਦੋ ਤਿੰਨ ਧਾਰਮਿਕ ਅਸਥਾਨਾਂ ਵਿੱਚੋਂ ਅਰਬਾਂ-ਖਰਬਾਂ ਰੁਪਏ, ਸੋਨਾ, ਚਾਂਦੀ ਆਦਿ ਪ੍ਰਾਪਤ ਹੋਏ। ਅਜਿਹੇ ਦਿੱਤੇ ਦਾਨ ਦਾ ਕਿਸ ਨੂੰ ਲਾਭ ਹੋਇਆ ? ਇਕ ਪਾਸੇ ਇਸ ਦੇਸ਼ ਦੇ ਤਕਰੀਬਨ 50 ਕਰੋੜ ਲੋਕ ਗ਼ਰੀਬੀ ਰੇਖਾ ਤੋਂ ਹੇਠਾਂ ਰਹਿ ਰਹੇ ਹਨ। 20 ਕਰੋੜ ਤੋਂ ਵੱਧ ਬੱਚੇ ਅੱਖਰ ਗਿਆਨ ਤੋਂ ਕੋਰੇ ਹਨ। 14 ਸਾਲ ਦੀ ਉਮਰ ਤੋਂ ਘੱਟ ਦੇ ਪੰਜ ਕਰੋੜ ਬੱਚੇ ਬਾਲ ਮਜ਼ਦੂਰੀ ਵਿਚ ਲੱਗੇ ਹੋਏ ਹਨ। ਹਰ ਦੂਜਾ ਬੱਚਾ ਕੁਪੋਸ਼ਣ ਦਾ ਸ਼ਿਕਾਰ ਹੈ ਅਤੇ 56% ਲੋਕ ਬਿਰਧ ਆਸ਼ਰਮਾਂ ਵਿਚ ਰੁਲ ਰਹੇ ਹਨ। ਸਰਕਾਰੀ ਅੰਕੜਿਆਂ ਅਨੁਸਾਰ ਗ਼ਰੀਬ ਲੋਕ ਪਿੰਡਾਂ ਵਿਚ 27/-ਰੁ. ਅਤੇ ਸ਼ਹਿਰੀ ਖੇਤਰ ਵਿਚ 32/- ਰੁ. ਨਾਲ ਆਪਣਾ ਜੀਵਨ ਕੱਟ ਰਹੇ ਹਨ। ਇਸ ਤੋਂ ਵੱਡੀ ਤ੍ਰਾਸਦੀ ਕਿਸੇ ਦੇਸ਼ ਜਾਂ ਸਮਾਜ ਦੀ ਹੋਰ ਕੀ ਹੋ ਸਕਦੀ ਹੈ ? ਇਹ ਸਭ ਸਰਕਾਰੀ ਸਰਵੇ ਦੇ ਅੰਕੜਿਆਂ ਉੱਤੇ ਆਧਾਰਿਤ ਹੈ। ਭੋਲੇ-ਭਾਲੇ ਜਾਂ ਆਪਣੀਆਂ ਅਣਗਿਣਤ ਤ੍ਰਿਸ਼ਨਾਵਾਂ ਤੇ ਇੱਛਾਵਾਂ ਦੀ ਪੂਰਤੀ ਦੇ ਚੱਕਰ ਵਿਚ ਉਲਝੇ ਲੋਕਾਂ ਦੀ ਲੁੱਟ ਲਈ ਇਸ ਆਧੁਨਿਕ ਪੁਜਾਰੀ ਵਰਗ ਨੇ ਅਨੇਕਾਂ ਮਨਘੜਤ ਕਥਾ ਕਹਾਣੀਆਂ ਅਤੇ ਦੋਹਰੇ-ਛੰਦ ਜੋੜ ਕੇ ਲੋਕਾਂ ਨੂੰ ਗੁੰਮਰਾਹ ਕੀਤਾ ਅਤੇ ਅੱਜ ਵੀ ਕਰ ਰਹੇ ਹਨ। ਜ਼ਿਵੇਂ "ਚਿੜੀ ਚੁੰਜ ਭਰ ਲੈ ਗਈ ਨਦੀ ਨ ਘਟਿਓ ਨੀਰ। ਦਾਨ ਦੀਏ ਧਨ ਨਹ ਘਟੇ ਕਹਿ ਗਏ ਭਗਤ ਕਬੀਰ।" ਜਾਂ "ਇਸ ਜੀਵਨ ਵਿਚ ਕੀਤਾ ਦਾਨ ਮਨੁੱਖ ਨੂੰ ਦਰਗਾਹ ਵਿਚ ਵੱਧ ਫਲ ਕੇ ਪ੍ਰਾਪਤ ਹੋਵੇਗਾ" ਆਦਿ! ਇਹ ਪੁਜਾਰੀ ਸ਼੍ਰੇਣੀ ਆਪ

22. ਵਾਰ ਮਾਝ ਮ: ੧, ਪੰਨਾ 141.
23. ਦੇਵਗੰਧਾਰੀ ਮ: ੯, ਪੰਨਾ 536.

ਤਾਂ ਅਨੇਕਾਂ ਕਿਸਮ ਦੀਆਂ ਬਿਮਾਰੀਆਂ, ਕਠਿਨਾਈਆਂ ਅਤੇ ਉਲਝਣਾਂ ਵਿਚ ਫਸੇ ਹੋਏ ਹਨ, ਪ੍ਰੰਤੂ ਮੋਟੇ-ਮੋਟੇ ਦਾਨ ਲੈ ਕੇ ਅਨੇਕ ਪ੍ਰਕਾਰੀ ਅਡੰਬਰ ਰਚ ਕੇ ਉਨ੍ਹਾਂ ਦੇ ਸੰਕਟ ਅਤੇ ਦੁੱਖਾਂ ਦੀ ਨਵਿਰਤੀ ਕਰਨ ਅਤੇ ਉਨ੍ਹਾਂ ਦੀਆਂ ਅਣਗਿਣਤ ਤ੍ਰਿਸ਼ਨਾਵਾਂ, ਇੱਛਾਵਾਂ ਦੀ ਪੂਰਤੀ ਨੂੰ ਯਕੀਨੀ ਕਰਵਾਉਂਦੇ ਹਨ ਅਤੇ ਉਨ੍ਹਾਂ ਦੀ ਲੁੱਟ ਅਤੇ ਸ਼ੋਸ਼ਣ ਕਰਦੇ ਹਨ। ਗੁਰਮਤਿ ਮਨੁੱਖ ਨੂੰ ਇਸੇ ਲਈ ਹੀ ਇਸ ਪੱਖ ਤੋਂ ਵੀ ਸੁਚੇਤ ਕਰਦੀ ਹੈ ਅਤੇ ਦਾਨ ਕਿਉਂ ਕੀਤਾ ਜਾਵੇ ? ਕਿਸ ਨੂੰ ਦਿੱਤਾ ਜਾਵੇ ? ਅਤੇ ਕਿਸ ਤਰ੍ਹਾਂ ਦਿੱਤਾ ਜਾਵੇ। ਗੁਰੂ ਸਾਹਿਬ ਮਨੁੱਖ ਨੂੰ "ਅਕਲੀ ਕੀਚੈ ਦਾਨੁ" ਦਾ ਉਪਦੇਸ਼ ਕਰਦਿਆਂ ਸਹੀ ਮਾਰਗ ਦੱਸਦੇ ਹਨ ਤਾਂ ਜੋ ਤੁਹਾਡਾ ਦਾਨ ਸਹੀ ਅਤੇ ਸਾਰਥਿਕ ਸਾਬਤ ਹੋ ਜਾਵੇ। ਦਾਨ ਤਨ ਦਾ, ਮਨ ਦਾ, ਧਨ ਦਾ, ਸਮੇਂ ਦਾ; ਪ੍ਰੰਤੂ ਕੇਵਲ ਲੋੜਵੰਦ ਅਤੇ ਹੱਕਦਾਰ ਲੋਕਾਂ ਨੂੰ ਹੀ ਦੇਣਾ ਚਾਹੀਦਾ ਹੈ। ਕੁਝ ਸਿਆਣੇ ਅਤੇ ਦੂਰ-ਅੰਦੇਸ਼ ਲੋਕ ਆਪਣੇ ਜਿਉਂਦੇ-ਜੀਅ ਆਪਣਾ ਸਰੀਰ ਮਰਣ ਉਪਰੰਤ ਮੈਡੀਕਲ ਖੋਜ ਸੰਸਥਾਵਾਂ ਨੂੰ ਦਾਨ ਕਰ ਦਿੰਦੇ ਹਨ ਤਾਂ ਜੋ ਮੈਡੀਕਲ ਕਿੱਤੇ ਵਿਚ ਸ਼ਾਮਲ ਹੋਣ ਵਾਲੇ ਸਿਖਿਆਰਥੀ ਡਾਕਟਰਾਂ ਨੂੰ ਪਰਮਾਤਮਾ ਵੱਲੋਂ ਸਿਰਜੇ ਤੇ ਸ਼ਿੰਗਾਰੇ ਅਤਿ ਮਹੀਨ ਅਤੇ ਗੁੰਝਲਦਾਰ ਅੰਦਰੂਨੀ ਸਰੀਰ ਬਾਰੇ ਅਸਲ ਜਾਣਕਾਰੀ ਤਥਾ ਗਿਆਨ ਪ੍ਰਾਪਤ ਹੋ ਸਕੇ। ਅਜਿਹਾ ਦਾਨ ਵੀ ਅਜੋਕੇ ਵਿਗਿਆਨਕ ਯੁੱਗ ਵਿਚ ਬਹੁਤ ਹੀ ਸਹੀ ਅਤੇ ਸਾਰਥਿਕ ਹੈ।

ਗੁਰਸਿੱਖ ਸਤਿਗੁਰੂ ਜੀ ਪਾਸੋਂ ਨਾਮ, ਦਾਨ ਅਤੇ ਇਸ਼ਨਾਨ (ਆਤਮਿਕ ਇਸ਼ਨਾਨ) ਦੀ ਮੰਗ ਕਰਦਾ ਹੈ। ਸੰਗਤ ਦੀ ਚਰਨ ਧੂੜ ਦੀ ਮੰਗ ਕਰਦਾ ਹੈ। ਗੁਰਵਾਕ ਹਨ :



**ਦਾਨੁ ਮਹਿੰਡਾ ਤਲੀ ਖਾਕੁ ਜੇ ਮਿਲੈ ਤ ਮਸਤਕਿ ਲਾਈਐ ॥**
**ਕੂੜਾ ਲਾਲਚੁ ਛਡੀਐ ਹੋਇ ਇਕ ਮਨਿ ਅਲਖੁ ਧਿਆਈਐ ॥**

*(ਵਾਰ ਆਸਾ ਮ: ੧, ਪੰਨਾ 468)*

ਸਭ ਤੋਂ ਵੱਡਾ ਦਾਨੀ ਤਾਂ ਅਕਾਲ ਪੁਰਖ ਖ਼ੁਦ ਹੀ ਹੈ ਜਿਸ ਨੇ "ਜਿਨਿ ਤੂੰ ਸਾਜਿ ਸਵਾਰਿ ਸੀਗਾਰਿਆ"[24] ਇਹ ਮਨੁੱਖਾ ਜੀਵਨ ਬਖ਼ਸ਼ਿਸ਼ ਕੀਤਾ ਹੈ ਅਤੇ ਅਨੰਤ ਪ੍ਰਕਾਰੀ ਦਾਤਾਂ ਬਖ਼ਸ਼ੀਆਂ ਹਨ। ਗੁਰਵਾਕ ਹੈ :

**ਦਾਨਾ ਕੈ ਸਿਰਿ ਦਾਨੁ ਵੀਚਾਰਾ॥**
**ਕਰਣ ਕਾਰਣ ਸਮਰਥੁ ਅਪਾਰਾ॥**
**ਕਰਿ ਕਰਿ ਵੇਖੈ ਕੀਤਾ ਅਪਣਾ ਕਰਣੀ ਕਾਰ ਕਰਾਇਦਾ॥**

*(ਮਾਰੂ ਮ: ੧, ਪੰਨਾ 1035)*

ਗੁਰਬਾਣੀ ਦੱਸਦੀ ਹੈ ਕਿ ਨਾਮ ਨਾਲ ਜੁੜਿਆਂ ਅਨੰਦ ਦੀ ਪ੍ਰਾਪਤੀ ਹੁੰਦੀ ਹੈ ਅਤੇ ਨਾਮ ਤੋਂ ਦੂਰ ਜਾਣ ਨਾਲ ਜਮਾਂ ਦਾ ਡਰ ਲੱਗਦਾ ਹੈ। "ਜਨਮਤ ਹੀ ਦੁਖੁ ਲਾਗੈ ਮਰਣਾ ਆਇ ਕੈ ॥ ਜਨਮੁ ਮਰਣੁ ਪਰਵਾਣੁ ਹਰਿ ਗੁਣ ਗਾਇ ਕੈ ॥"[25] ਸ੍ਰੀ ਗੁਰੂ ਅਰਜਨ ਦੇਵ ਜੀ ਅਤੇ ਗੁਰੂ ਤੇਗ਼ ਬਹਾਦਰ ਜੀ ਦੀਆਂ ਸ਼ਹਾਦਤਾਂ ਸਾਡੇ ਸਾਹਮਣੇ

---

24. ਗਉੜੀ ਸੁਖਮਨੀ ਮ: ੫, ਪੰਨਾ 266.
25. ਸੂਹੀ ਮ: ੧, ਪੰਨਾ 752.

ਹਨ, ਜਿਨ੍ਹਾਂ ਨੇ ਪਰਮਾਤਮਾ ਦੇ ਨਾਮ ਆਸਰੇ ਬਹੁਤ ਵੱਡੀਆਂ ਸ਼ਹਾਦਤਾਂ ਦਿੱਤੀਆਂ, ਜਿਸ ਨਾਲ ਸਮੁੱਚੀ ਮਨੁੱਖਤਾ ਸੱਚ-ਧਰਮ ਦੇ ਮਾਰਗ ਵੱਲ ਪ੍ਰੇਰਿਤ ਹੋਈ। ਇਹੋ ਨਿਰਮਲ ਪੰਥ ਤਥਾ ਗੁਰਮੁਖ ਮਾਰਗ ਹੈ। ਬਹੁਤ ਸਾਰੇ ਸਿੱਖਾਂ ਨੇ ਗੁਰੂ-ਆਸ਼ੇ ਅਨੁਸਾਰ ਜੀਵਨ ਦੀ ਪ੍ਰਵਾਹ ਕੀਤੇ ਬਗ਼ੈਰ ਧਰਮ ਦੇ ਮਾਰਗ ਨੂੰ ਚੁਣਿਆ ਅਤੇ ਇਸ ਮਾਰਗ 'ਤੇ ਚੱਲਦਿਆਂ "ਇਤੁ ਮਾਰਗਿ ਪੈਰੁ ਧਰੀਜੈ ॥ ਸਿਰੁ ਦੀਜੈ ਕਾਣਿ ਨ ਕੀਜੈ ॥"[26] ਅਨੁਸਾਰ ਦ੍ਰਿੜ੍ਹ ਸੰਕਲਪ ਹੋ ਕੇ ਚੱਲੇ, ਕੁਰਬਾਨੀਆਂ ਕੀਤੀਆਂ ਅਤੇ ਹੱਸ ਹੱਸ ਕੇ ਸ਼ਹੀਦੀਆਂ ਦਿੱਤੀਆਂ ਭਾਵ ਜੀਵਨ ਹੀ ਦਾਨ-ਕੁਰਬਾਨ ਕਰ ਦਿੱਤਾ ਅਤੇ ਲੋਕਾਈ ਦਾ ਮਾਰਗ ਦਰਸ਼ਨ ਕੀਤਾ। ਜੀਵਨ ਦਾਨ ਇਕ ਬਹੁਤ ਵੱਡਾ ਕਾਰਜ ਹੈ ਜਿਹੜਾ ਸਦੀਆਂ ਤਕ ਮਾਨਵਤਾ ਲਈ ਚਾਨਣ ਮੁਨਾਰੇ ਦਾ ਕਾਰਜ ਕਰਦਾ ਹੈ। ਕੁਝ ਅਜਿਹੀਆਂ ਸ਼ਖ਼ਸੀਅਤਾਂ ਵੀ ਹਨ ਜਿਨ੍ਹਾਂ ਨੇ ਆਪਣਾ ਜੀਵਨ ਲੋਕਾਂ ਦੀ ਸੇਵਾ ਲਈ ਅਰਪਿਤ ਕੀਤਾ ਹੋਇਆ ਹੈ। ਆਪਣੇ ਦੁੱਖ-ਸੁੱਖ ਦੀ ਪ੍ਰਵਾਹ ਕੀਤੇ ਬਗ਼ੈਰ ਦੂਜਿਆਂ ਦੇ ਦੁੱਖ ਨੂੰ ਦੂਰ ਕਰਨਾ ਉਹ ਜੀਵਨ ਦਾ ਸਭ ਤੋਂ ਸੱਚਾ ਤੇ ਸੁੱਚਾ ਮਾਰਗ ਮੰਨਦੇ ਹਨ। ਗੁਰਵਾਕ ਹੈ :

**ਸਾ ਸੇਵਾ ਕੀਤੀ ਸਫਲ ਹੈ ਜਿਤੁ ਸਤਿਗੁਰ ਕਾ ਮਨੁ ਮੰਨੇ ॥**
**ਜਾ ਸਤਿਗੁਰ ਕਾ ਮਨੁ ਮੰਨਿਆ ਤਾ ਪਾਪ ਕਸੰਮਲ ਭੰਨੇ ॥**

*(ਵਾਰ ਗਉੜੀ ਮ: ੪, ਪੰਨਾ 314)*

ਸੇਵਾ ਦੁਆਰਾ ਸਰੀਰ ਸਵੱਛ ਹੁੰਦਾ ਹੈ ਅਤੇ ਮਨ ਵਿਚ ਪ੍ਰੇਮ-ਪਿਆਰ, ਨਿਮਰਤਾ ਅਤੇ ਨਿਰਮਲਤਾ ਪੈਦਾ ਹੁੰਦੀ ਹੈ। ਆਪਣੀ ਸੁੱਚੀ ਕਿਰਤ-ਕਮਾਈ ਵਿੱਚੋਂ ਕਿਸੇ ਲੋੜਵੰਦ ਯੋਗ ਪਾਤਰ ਜਾਂ ਸੰਸਥਾ ਨੂੰ ਦਾਨ ਜਾਂ ਸਹਾਇਤਾ ਦੇਣ ਨਾਲ ਮਨੁੱਖ ਨੂੰ ਮਾਨਸਿਕ ਖ਼ੁਸ਼ੀ, ਸੰਤੁਸ਼ਟੀ ਅਤੇ ਨਿਰਮਲਤਾ ਪ੍ਰਾਪਤ ਹੁੰਦੀ ਹੈ। ਸਿਮਰਨ ਦੁਆਰਾ ਮਨ ਸ਼ੁੱਧ ਹੁੰਦਾ ਹੈ ਅਤੇ ਕੀਰਤਨ ਤਥਾ ਪਰਮਾਤਮਾ ਦਾ ਜੱਸ ਗਾਇਨ ਕਰਨ ਦੁਆਰਾ ਅਨੰਦ ਦੀ ਅਵਸਥਾ ਪ੍ਰਾਪਤ ਹੁੰਦੀ ਹੈ। ਸੁਰਤ (ਧਿਆਨ) ਵਿਚ ਸ਼ਬਦ ਦੇ ਪ੍ਰਵੇਸ਼ ਦੁਆਰਾ ਆਤਮਿਕ ਗਿਆਨ ਪ੍ਰਾਪਤ ਹੁੰਦਾ ਹੈ। ਭਾਈ ਗੁਰਦਾਸ ਜੀ ਸਾਨੂੰ ਸੇਵਾ ਬਾਰੇ ਇਉਂ ਸਮਝਾਉਂਦੇ ਹਨ, "ਹੱਥੀਂ ਕਾਰ ਕਮਾਵਣੀ ਪੈਰੀ ਚਲ ਸਤਿਸੰਗ ਮਿਲੇਹੀ। ਕਿਰਤਿ ਬਿਰਤਿ ਕਰ ਧਰਮ ਦੀ ਖਟਿ ਖਲਾਵਣੁ ਭਾਇ ਕਰੇਹੀ।"[27] ਭਗਤ ਪੂਰਨ ਸਿੰਘ ਜੀ ਅਜਿਹੀ ਹੀ ਇਕ ਸ਼ਖ਼ਸੀਅਤ ਸਨ ਜਿਨ੍ਹਾਂ ਨੇ ਆਪਣਾ ਸਮੁੱਚਾ ਜੀਵਨ ਲੋਕ-ਸੇਵਾ ਵਿਚ ਅਰਪਿਤ ਕੀਤਾ ਅਤੇ ਮਨੁੱਖਤਾ ਦੀ ਸੇਵਾ ਨੂੰ ਹੀ ਉਨ੍ਹਾਂ ਨੇ ਸਭ ਤੋਂ ਉੱਤਮ ਦਾਨ ਮੰਨਿਆ, ਜੀਵਨ ਦਾਨ ਮੰਨਿਆ, ਸਾਰਾ ਜੀਵਨ ਉਨ੍ਹਾਂ ਨੇ ਗ਼ਰੀਬਾਂ, ਅਨਾਥਾਂ, ਅਪਾਹਜਾਂ, ਮੰਦਬੁੱਧੀ ਵਾਲਿਆਂ, ਬੀਮਾਰਾਂ ਅਤੇ ਲੋੜਵੰਦਾਂ ਦੀ ਸੇਵਾ ਵਿਚ ਲਾ ਕੇ ਅਜਿਹੀ ਮਿਸਾਲ ਕਾਇਮ ਕੀਤੀ ਹੈ। ਗੁਰੂ ਸਾਹਿਬਾਨ ਤੋਂ ਬਾਅਦ ਭਗਤ ਪੂਰਨ ਸਿੰਘ ਜੀ ਨੇ ਇਕ ਅਦੁੱਤੀ ਮਿਸਾਲ ਕਾਇਮ ਕੀਤੀ ਜਿਸ ਦੀ ਮਿਸਾਲ ਹੋਰ ਕਿਧਰੇ ਦੇਖਣ ਨੂੰ ਨਹੀਂ ਮਿਲਦੀ। ਉਨ੍ਹਾਂ ਨੇ ਇਹ ਦਰਸਾ ਦਿੱਤਾ ਕਿ ਜੀਵਨ ਦਾਨ ਜਾਂ ਹੋਰ ਅਨੇਕ ਪ੍ਰਕਾਰੀ ਦਾਨ ਕਿਉਂ, ਕਿਵੇਂ ਅਤੇ ਕਿਸ ਨੂੰ ਕਰਨੇ ਹਨ। ਦਾਨ ਬਾਰੇ ਇਹ ਹੀ ਗੁਰਮਤਿ

26. ਸਲੋਕ ਵਾਰਾਂ ਤੇ ਵਧੀਕ ਮ: ੧, ਪੰਨਾ 1412.
27. ਭਾਈ ਗੁਰਦਾਸ ਜੀ, ਵਾਰ 1, ਪਉੜੀ 3.

ਦਰਸ਼ਨ ਦਾ ਕੇਂਦਰ ਬਿੰਦੂ ਹੈ। ਉਨ੍ਹਾਂ ਦੁਆਰਾ ਖੋਲ੍ਹੇ ਗਏ ਪਿੰਗਲਵਾੜੇ, ਯਤੀਮ ਆਸ਼ਰਮ, ਗੂੰਗੇ ਤੇ ਬਹਿਰੇ ਬੱਚਿਆਂ ਲਈ ਸਕੂਲ, ਦਵਾਖ਼ਾਨੇ ਆਦਿ ਹਮੇਸ਼ਾ ਲੋਕ-ਸੇਵਾ ਵੱਲ ਕੇਂਦਰਿਤ ਹੁੰਦੇ ਹਨ। ਭਗਤ ਪੂਰਨ ਸਿੰਘ ਜੀ ਦੀ ਸ਼ਖ਼ਸੀਅਤ ਦਾ ਸਹੀ ਮੁਲਆਂਕਣ ਪਦਾਰਥਕ ਲਾਭਾਂ ਦੀ ਅੰਨ੍ਹੀ ਦੌੜ ਅਤੇ ਹੋੜ ਵਿਚ ਲੱਗੇ ਸਮਾਜ ਨੂੰ ਸਾਹਮਣੇ ਰੱਖ ਕੇ ਹੀ ਕੀਤਾ ਜਾ ਸਕਦਾ ਹੈ। ਜਿਸ ਸਮਾਜ ਵਿਚ "ਜਿਉ ਕੂਕਰੁ ਹਰਕਾਇਆ ਧਾਵੈ ਦਹ ਦਿਸ ਜਾਇ ॥ ਲੋਭੀ ਜੰਤੁ ਨ ਜਾਣਈ ਭਖੁ ਅਭਖੁ ਸਭ ਖਾਇ॥"[28] ਦੀ ਮਾਨਸਿਕ ਦਸ਼ਾ ਦਾ ਭਰਪੂਰ ਬੋਲਬਾਲਾ ਹੈ ਅਤੇ "ਕਬੀਰ ਧਰਤੀ ਸਾਧ ਕੀ ਤਸਕਰ ਬੈਸਹਿ ਗਾਹਿ"[29] ਵਾਲੀ ਸਥਿਤੀ ਬਣੀ ਹੋਈ ਹੈ। ਅਜਿਹੀਆਂ ਮਹਾਨ ਜੀਵਨ ਦਾਨੀ ਰੱਬੀ ਰੂਪ ਸ਼ਖ਼ਸੀਅਤਾਂ ਜਗਤ ਵਿਚ ਕਦੇ-ਕਦੇ ਆਉਂਦੀਆਂ ਹਨ। ਅਜਿਹੀਆਂ ਸ਼ਖ਼ਸੀਅਤਾਂ ਤਾਂ ਸੱਚਮੁੱਚ ਹੀ "ਹੈਨਿ ਵਿਰਲੇ ਨਾਹੀ ਘਣੇ" ਹੀ ਹੋਏ ਹਨ, ਜਿਨ੍ਹਾਂ ਨੇ ਆਪਣਾ ਸਭ ਕੁਝ ਲੋਕ-ਸੇਵਾ ਵਿਚ ਅਰਪਿਤ ਕਰ ਕੇ ਜਨ-ਸਾਧਾਰਨ ਦੀ ਮੁਹਾਰ ਮਨੁੱਖੀ ਭਲਾਈ ਵੱਲ ਮੋੜ ਦਿੰਦੀਆਂ ਹਨ। ਅਜਿਹੀਆਂ ਸੰਸਥਾਵਾਂ ਦੁਆਰਾ ਪ੍ਰਦਾਨ ਕੀਤੀਆਂ ਜਾਂਦੀਆਂ ਸਿਹਤ ਅਤੇ ਸਿੱਖਿਆ ਸਹੂਲਤਾਂ ਨਿਸਚਿਤ ਰੂਪ ਵਿਚ ਦਾਨ ਨੂੰ ਸਹੀ ਰੂਪ ਵਿਚ ਪ੍ਰਭਾਸ਼ਿਤ ਕਰਦੀਆਂ ਹਨ। ਆਉ! ਇਸ ਪਦਾਰਥਵਾਦੀ ਸੋਚ ਅਨੁਸਾਰ ਫੈਲਾਏ ਗਏ ਅੰਧਿਆਰ ਅਤੇ ਭਰਮ ਜਾਲ ਵਿੱਚੋਂ ਬੰਦਖ਼ਲਾਸ ਹੋਈਏ ਅਤੇ ਆਪਣਾ ਜੀਵਨ ਲੋਕ ਭਲਾਈ ਲਈ ਸਮਰਪਿਤ ਕਰੀਏ। ਗੁਰੂ ਸਾਹਿਬਾਨ ਅਤੇ ਭਗਤ ਪੂਰਨ ਸਿੰਘ ਜੀ ਦੀਆਂ ਜੀਵਨੀਆਂ ਤੋਂ ਆਪਣਾ ਮਾਰਗ-ਦਰਸ਼ਨ ਪ੍ਰਾਪਤ ਕਰੀਏ; ਇਸੇ ਵਿਚ ਹੀ ਜਗਤ ਦਾ ਭਲਾ ਹੈ।



28. ਸਿਰੀਰਾਗੁ ਮਃ ੫, ਪੰਨਾ 50.
29. ਵਾਰ ਰਾਮਕਲੀ ਮਃ ੫, ਪੰਨਾ 965.

# ਗੁਰਮਤਿ ਵਿਚ ਸੰਗੀਤ ਦਾ ਮਹੱਤਵ

**ਸਰਬੇ ਏਕੁ ਅਨੇਕੈ ਸੁਆਮੀ ਸਭ ਘਟ ਭੁੋਗਵੈ ਸੋਈ ॥**
**ਕਹਿ ਰਵਿਦਾਸ ਹਾਥ ਪੈ ਨੇਰੈ ਸਹਜੇ ਹੋਇ ਸੁ ਹੋਈ ॥**

*(ਸੋਰਠਿ ਰਵਿਦਾਸ ਜੀ, ਪੰਨਾ 658)*

ਸੰਗੀਤ ਦਾ ਜੀਵਨ ਵਿਚ ਵਿਸ਼ੇਸ਼ ਮਹੱਤਵ ਹੈ। ਇਹ ਜੀਵਨ ਦੀਆਂ ਕੋਮਲ ਭਾਵਨਾਵਾਂ ਨੂੰ ਉਜਾਗਰ ਕਰਦਾ ਹੈ। ਇਹ ਮਨ ਦੇ ਭਾਵਾਂ ਨੂੰ ਬਦਲਣ ਅਤੇ ਵਿਸ਼ੇਸ਼ ਦਿਸ਼ਾ ਪ੍ਰਦਾਨ ਕਰਨ ਦਾ ਕਾਰਜ ਕਰਦਾ ਹੈ। ਸੰਗੀਤ ਮਨ ਨੂੰ ਵਿਸ਼ੇ-ਵਿਕਾਰਾਂ ਤੋਂ ਰੋਕ ਕੇ ਇਸ਼ਟ ਪ੍ਰਤੀ ਦ੍ਰਿੜ੍ਹਤਾ ਅਤੇ ਨਿਸ਼ਠਾ ਪੈਦਾ ਕਰਦਾ ਹੈ। ਸੰਗੀਤ ਜਿਥੇ ਮਨੁੱਖੀ ਮਨ ਨੂੰ ਪ੍ਰਭਾਵਿਤ ਕਰਦਾ ਹੋਇਆ ਸਮੁੱਚੀ ਮਨੁੱਖਤਾ ਨੂੰ ਆਪਣੇ ਕਲਾਵੇ ਵਿਚ ਲੈਂਦਾ ਹੈ। ਸੰਗੀਤ ਦੀ ਇਕਸੁਰ, ਇਕ ਤਰੰਗ, ਇਕ ਸਰਗਮ ਅਨੇਕਾਂ ਹਿਰਦਿਆਂ ਨੂੰ ਸ਼ਾਂਤ ਕਰਦੀ ਹੈ ਅਤੇ ਹਿਰਦਿਆਂ ਅੰਦਰ ਅਦਭੁੱਤ ਝਰਨਾਟਾਂ ਪੈਦਾ ਕਰ ਦਿੰਦਾ ਹੈ ਅਤੇ ਹਉਮੈ ਨਾਲ ਭਰਪੂਰ ਕਠੋਰ ਤੋਂ ਕਠੋਰ ਪੱਥਰ-ਦਿਲਾਂ ਵਿਚ ਪ੍ਰੇਮ ਦੀ ਅਲਖ ਜਗਾ ਕੇ ਮੋਮ ਦਿਲ ਕਰ ਸਕਦਾ ਹੈ। ਮੰਨਿਆ ਜਾਂਦਾ ਹੈ ਕਿ ਇਹ ਰੂਹ ਦੀ ਖ਼ੁਰਾਕ ਹੈ ਸਗੋਂ ਸੰਗੀਤ ਤਾਂ ਰੂਹ ਦੀ ਆਵਾਜ਼ ਵੀ ਹੈ। ਦਸਵੇਂ ਪਾਤਸ਼ਾਹ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਪਰਮਾਤਮਾ ਦੇ ਅਨਹਦ ਰੂਪ ਅਤੇ ਅਨਹਦ ਬਾਣੀ ਭਾਵ (All Pervading) ਸਰਬ ਵਿਆਪਕ ਸਰੂਪ ਅਤੇ ਇਕਰਸ-ਸਰਬ-ਵਿਆਪਕ ਜੀਵਨ ਰੌਂ (ਧੁਨੀ-ਸੰਗੀਤ) ਬਾਰੇ ਇਉਂ ਫ਼ੁਰਮਾਉਂਦੇ ਹਨ:

**ਅਨਹਦ ਰੂਪ ਅਨਾਹਦ ਬਾਨੀ ॥**
**ਚਰਨ ਸਰਨ ਜਿਹ ਬਸਤ ਭਵਾਨੀ ॥**
**ਬ੍ਰਹਮਾ ਬਿਸਨ ਅੰਤੁ ਨਹੀ ਪਾਇਓ ॥**
**ਨੇਤਿ ਨੇਤਿ ਮੁਖਚਾਰ ਬਤਾਇਓ ॥** *(ਅਕਾਲ ਉਸਤਤਿ)*

ਗੁਰੂ ਅਮਰਦਾਸ ਜੀ ਆਪਣੀ ਅਨੰਦੁ ਸਾਹਿਬ ਦੀ ਬਾਣੀ ਵਿਚ ਸਾਡੀ ਦੇਹ ਅੰਦਰ ਸੁਖਦ ਇਕਰਸ ਸਰਸ਼ਾਰ ਰੱਬੀ ਨਾਦ ਬਾਰੇ ਸਪੱਸ਼ਟ ਕਰਦੇ ਹਨ। ਫ਼ੁਰਮਾਨ ਹੈ:

**ਕਹੈ ਨਾਨਕੁ ਤਹ ਸੁਖੁ ਹੋਆ ਤਿਤੁ ਘਰਿ ਅਨਹਦ ਵਾਜੇ ॥**

*(ਰਾਮਕਲੀ ਮ: ੩ ਅਨੰਦੁ, ਪੰਨਾ 917)*

ਤੀਜੇ ਪਾਤਸ਼ਾਹ ਫ਼ੁਰਮਾਉਂਦੇ ਹਨ ਕਿ ਜਿਹੜੇ ਮਨੁੱਖਾਂ ਨੇ ਆਪਣੇ ਅੰਤਰ-ਆਤਮੇ ਨੂੰ "ਹੁਕਮ ਰਜਾਈ ਚਲਣਾ" ਅਨੁਸਾਰ ਗੁਰੂ ਦੇ ਸਰਨੀਂ ਪੈ ਕੇ ਸ਼ੁੱਧ ਕਰ ਲਿਆ ਹੈ, ਉਨ੍ਹਾਂ ਦੇ ਧੁਰ ਅੰਤਰ-ਆਤਮੇ ਉਹ ਇਕਰਸ ਵੱਜ ਰਿਹਾ ਅਨਹਦ ਨਾਦ ਸੰਗੀਤਮਈ

ਧੁਨੀ ਵਿਆਪਕ ਹੋ ਜਾਂਦੀ ਹੈ ਅਤੇ ਉਹ ਮਨੁੱਖ ਅਨੰਦਿਤ ਹੋ ਜਾਂਦੇ ਹਨ ਅਤੇ ਉਸ ਦੇ ਹਿਰਦੇ ਅੰਦਰ "ਰਾਗ ਰਤਨ ਪਰਵਾਰ ਪਰੀਆ ਸਬਦ ਗਾਵਣ ਆਈਆ"[1] ਅਨੁਸਾਰ ਅਨੰਤ ਪ੍ਰਕਾਰੀ ਮਨ ਨੂੰ ਮੰਤਰ ਮੁਗਧ ਕਰਕੇ ਆਪੇ ਨਾਲ ਜੁੜਨ ਵਿਚ ਸਹਾਈ ਹੁੰਦਾ ਹੈ। ਫ਼ੁਰਮਾਨ ਹੈ :

**ਬਿਨਵੰਤਿ ਨਾਨਕੁ ਗੁਰ ਚਰਣ ਲਾਗੇ ਵਾਜੇ ਅਨਹਦ ਤੂਰੇ ॥**

*(ਰਾਮਕਲੀ ਮ: ੩ ਅਨੰਦੁ, ਪੰਨਾ 922)*

ਸੰਗੀਤ ਆਤਮਾ ਅੰਦਰ ਇਕ ਇਲਾਹੀ ਨੂਰ ਹੈ। ਸੰਗੀਤ ਹਰ ਸਮੇਂ ਅਰਸ਼ੋਂ ਝਿਮ-ਝਿਮ ਵਰਸਦਾ ਅੰਮ੍ਰਿਤ ਹੈ। "ਝਿਮਿ ਝਿਮਿ ਵਰਸੈ ਅੰਮ੍ਰਿਤ ਧਾਰਾ"[2] ਇਕ ਕੁਦਰਤੀ ਬਹੁਰੰਗੀ ਵਰਤਾਰਾ ਹੈ। ਸੰਗੀਤ ਰੂਹ ਦੀ ਧੜਕਣ ਹੈ। ਜਦੋਂ ਮਨੁੱਖ ਦੇ ਆਪਣੇ ਅੰਤਰ-ਆਤਮੇ ਸਮੋਇਆ ਹੋਇਆ ਸੰਗੀਤ-ਇਹ ਅਰਸ਼ੀ ਧੁਨੀ-ਬਾਹਰਲੀਆਂ ਸੰਗੀਤਕ ਧੁਨੀਆਂ ਨਾਲ ਇਕਰਸ, ਇਕ ਰੂਪ ਅਤੇ ਓਤਪੋਤ ਹੋ ਜਾਂਦਾ ਹੈ ਤਾਂ ਅਨੰਦ (SUPREME BLISS) ਦੀ ਬਿਸਮਾਦੀ ਹਾਲਤ ਲਿਵਲੀਨ ਭਾਵ 'ਮਨ ਚੜ੍ਹਿਆ ਦਸਵੇਂ ਦੁਆਰ' ਵਾਲੀ ਸਥਿਤੀ ਪੈਦਾ ਹੋ ਜਾਂਦੀ ਹੈ ਅਤੇ ਮਨੁੱਖ, "ਤਹ ਅਨੇਕ ਰੂਪ ਨਾਉ ਨਵ ਨਿਧਿ ਤਿਸ ਦਾ ਅੰਤੁ ਨ ਜਾਈ ਪਾਇਆ"[3] ਅਨੁਭਵ ਕਰਦਾ ਹੈ ਅਤੇ ਮਨੁੱਖ ਆਪਣੇ ਪਦਾਰਥਕ ਜੀਵਨ ਤੋਂ ਆਪਾ ਗੁਆ ਕੇ ਤੇ ਨਿਰਲੇਪ ਹੋ ਕੇ ਅਕਾਲ ਜੋਤਿ ਦਾ ਨਿੱਘ ਮਾਣਦਾ ਹੈ। "ਆਪੁ ਗਵਾਈਐ ਤਾ ਸਹੁ ਪਾਈਐ ਅਉਰੁ ਕੈਸੀ ਚਤੁਰਾਈ ॥"[4] ਤਥਾ "ਅੰਦਰਹੁ ਜਿਨ ਕਾ ਮੋਹੁ ਤੁਟਾ ਤਿਨ ਕਾ ਸਬਦੁ ਸਚੈ ਸਵਾਰਿਆ ॥ ਕਹੈ ਨਾਨਕੁ ਏਹੁ ਅਨੰਦੁ ਹੈ ਆਨੰਦੁ ਗੁਰ ਤੇ ਜਾਣਿਆ ॥"[5] ਦੀ ਸਥਿਤੀ ਨੂੰ ਪ੍ਰਾਪਤ ਕਰ ਲੈਂਦਾ ਹੈ। ਸੰਗੀਤ ਸੁਰ-ਤਾਲ-ਲੈਅ ਦੀ ਅਜੀਬ ਅਤੇ ਮਨਮੋਹਕ ਸੰਜੋਗੀ ਮਿਸ਼ਰਤ ਹੈ। "ਸਗਲ ਸਮਿਗ੍ਰੀ ਏਕਸੁ ਘਟ ਮਾਹਿ ॥ ਅਨਿਕ ਰੰਗ ਨਾਨਾ ਦ੍ਰਿਸਟਾਹਿ ॥ ਨਉ ਨਿਧਿ ਅੰਮ੍ਰਿਤੁ ਪ੍ਰਭ ਕਾ ਨਾਮੁ ॥ ਦੇਹੀ ਮਹਿ ਇਸ ਕਾ ਬਿਸ੍ਰਾਮੁ ॥ ਸੁੰਨ ਸਮਾਧਿ ਅਨਹਤ ਤਹ ਨਾਦ ॥ ਕਹਨੁ ਨ ਜਾਈ ਅਚਰਜ ਬਿਸਮਾਦ ॥"[6] ਇਹ ਸੰਜਮ, ਜਜ਼ਬੇ ਅਤੇ ਜ਼ਾਬਤੇ ਦਾ ਅਜ਼ੀਮ ਅਤੇ ਅਜਬ ਸੁਮੇਲ ਹੈ। ਇਹ ਰੂਹਾਨੀ ਸਰਗਮ ਹੈ। ਇਹ ਸਰਬ-ਵਿਆਪਕ ਅਤੇ ਸਦੀਵਕਾਲੀ ਅਨੰਤ ਧੁਨੀ "ਆਪੇ ਹਰਿ ਇਕ ਰੰਗੁ ਹੈ ਆਪੇ ਬਹੁ ਰੰਗੀ"[7] ਦਾ ਹੀ ਪ੍ਰਗਟਾਵਾ ਹੈ। ਸੰਗੀਤ ਮਨੁੱਖੀ ਮਨ ਨੂੰ ਨਿਰਮਲ ਅਤੇ ਕੋਮਲ ਬਣਾਉਂਦਾ ਹੈ ਅਤੇ ਮਲੀਣ ਆਤਮਾ ਨੂੰ ਸ਼ੁੱਧਤਾ ਅਤੇ ਸਵਸਥਤਾ ਪ੍ਰਦਾਨ ਕਰਦਾ ਹੈ। ਸੰਗੀਤ ਜਿਥੇ ਨਿਮਰਤਾ, ਹਲੀਮੀ, ਪ੍ਰੇਮ-ਪਿਆਰ, ਸਦਭਾਵਨਾ, ਕੋਮਲਤਾ, ਮਿਠਾਸ ਤੇ ਸਦਾਚਾਰ ਦਾ ਲਖਾਇਕ ਹੈ, ਉਥੇ ਮਨ ਨੂੰ ਹੌਂਸਲਾ ਤੇ ਹੁਲਾਰਾ ਦੇਣ, ਚੜ੍ਹਦੀ ਕਲਾ ਦੀ ਭਾਵਨਾ

1. ਰਾਮਕਲੀ ਮ: ੩ ਅਨੰਦੁ, ਪੰਨਾ 917.
2. ਮਾਝ ਮ: ੫, ਪੰਨਾ 102.
3. ਰਾਮਕਲੀ ਮ: ੩ ਅਨੰਦੁ, ਪੰਨਾ 922.
4. ਤਿਲੰਗ ਮ: ੧, ਪੰਨਾ 722.
5. ਰਾਮਕਲੀ ਮ: ੩ ਅਨੰਦੁ, ਪੰਨਾ 918.
6. ਗਉੜੀ ਸੁਖਮਨੀ ਮ: ੫, ਪੰਨਾ 293.
7. ਤਿਲੰਗ ਮ: ੧, ਪੰਨਾ 726.

ਪ੍ਰਦਾਨ ਕਰਨ, ਦਲੇਰੀ ਅਤੇ ਸੂਰਮਗਤੀ ਉਦਗਮ ਕਰਨ ਅਤੇ ਮਨੁੱਖੀ ਮਨ ਨੂੰ ਕ੍ਰਾਂਤੀਕਾਰੀ ਬਣਾਉਣ ਅਤੇ 'ਸ਼ੁਭ ਕਰਮਨ' ਲਈ ਜੂਝ ਮਰਨ ਦਾ ਬੁਲੰਦ ਜਜ਼ਬਾ ਪ੍ਰਦਾਨ ਕਰਨ ਭਾਵ ਕੁਰਬਾਨੀ ਕਰਨ ਲਈ ਜੋਸ਼ ਅਤੇ ਜਜ਼ਬਾ ਪੈਦਾ ਕਰਦਾ ਹੈ। ਇਹ ਜਿਥੇ ਮਨੁੱਖੀ ਮਨ ਦੇ ਭਾਂਡੇ ਨੂੰ ਸਵਸਥਤਾ ਬਖ਼ਸ਼ਦਾ ਹੈ ਅਤੇ ਉਥੇ ਮਨੁੱਖੀ ਆਤਮਾ "ਭਾਂਡਾ ਹਛਾ ਸੋਇ ਜੋ ਤਿਸੁ ਭਾਵਸੀ"[8] ਨੂੰ ਪ੍ਰਭੂ ਦੇ ਨਾਮ ਨੂੰ ਆਪਣੇ ਅੰਤਰ-ਆਤਮੇ ਸਮੋ ਲੈਣ ਦੇ ਯੋਗ ਅਤੇ ਸਮਰੱਥ ਬਣਾਉਂਦਾ ਹੈ। ਇਹ ਦੁਰਲੱਭ ਸੰਗੀਤਮਈ ਕੁਦਰਤੀ ਸਾਜ਼ ਹਰ ਆਤਮਾ ਅੰਦਰ ਕਾਰਜਸ਼ੀਲ ਹੈ ਜੋ ਮਾਨਵ ਨੂੰ ਦਸਵੇਂ ਦੁਆਰ ਤੀਕ ਲਿਜਾਣ ਦੇ ਸਮਰੱਥ ਹੈ, ਜਿਥੇ ਪ੍ਰਭੂ ਦੀ ਅਨੰਤਤਾ ਅਤੇ ਬੇਅੰਤਤਾ ਦਾ ਇਲਾਹੀ ਅਨੁਭਵ ਹੁੰਦਾ ਹੈ। ਇਹ ਇਲਾਹੀ ਧੁਨੀ ਤਥਾ ਅਨਹਦ ਨਾਦ ਹਰ ਪਲ ਹਰ ਸਮੇਂ ਹਰ ਛਿੰਨ ਸਾਰੀ ਫ਼ਿਜ਼ਾ, ਸਾਰੇ ਬ੍ਰਹਿਮੰਡ ਵਿਚ "ਊਰਮ ਧੂਰਮ ਜੋਤਿ ਉਜਾਲਾ ॥ ਤੀਨਿ ਭਵਣ ਮਹਿ ਗੁਰ ਗੋਪਾਲਾ ॥"[9] ਅਨੁਸਾਰ ਅਕਾਲ ਜੋਤਿ ਵਾਂਗ ਹੀ ਗੂੰਜ ਰਿਹਾ ਦੈਵੀ ਸੰਗੀਤ ਹੈ। ਇਹ ਦੈਵੀ ਸੰਗੀਤ "ਅਰਬਦ ਨਰਬਦ ਧੁੰਧੂਕਾਰਾ" ਸਮੇਂ ਅਕਾਲ ਜੋਤਿ ਵਾਂਗ ਹੀ ਗੂੰਜ ਰਿਹਾ ਸੀ। ਇਹ ਤਾਂ ਆਤਮਾ ਦੀ ਧੜਕਣ ਅਤੇ ਥਰਥਰਾਹਟ ਹੈ। ਗੁਰਵਾਕ ਹੈ :

> **ਹਰਿ ਜੀਉ ਗੁਫਾ ਅੰਦਰਿ ਰਖਿ ਕੈ ਵਾਜਾ ਪਵਣੁ ਵਜਾਇਆ ॥**
> **ਵਜਾਇਆ ਵਾਜਾ ਪਉਣ ਨਉ ਦੁਆਰੇ ਪਰਗਟੁ ਕੀਏ ਦਸਵਾ ਗੁਪਤੁ ਰਖਾਇਆ ॥**
> **ਗੁਰਦੁਆਰੈ ਲਾਇ ਭਾਵਨੀ ਇਕਨਾ ਦਸਵਾ ਦੁਆਰੁ ਦਿਖਾਇਆ ॥**
> **ਤਹ ਅਨੇਕ ਰੂਪ ਨਾਉ ਨਵ ਨਿਧਿ ਤਿਸ ਦਾ ਅੰਤੁ ਨ ਜਾਈ ਪਾਇਆ ॥**
> *(ਰਾਮਕਲੀ ਮ: ੩ ਅਨੰਦੁ, ਪੰਨਾ 922)*



ਅਕਾਲ ਪੁਰਖ ਨੇ "ਕੀਤਾ ਪਸਾਉ ਏਕੋ ਕਵਾਉ॥ ਤਿਸ ਤੇ ਹੋਏ ਲਖ ਦਰੀਆਉ॥[10] ਅਨੁਸਾਰ ਸਾਰਾ ਦ੍ਰਿਸ਼ਟ ਅਤੇ ਅਣਦ੍ਰਿਸ਼ਟ ਸੰਸਾਰ, "ਆਪੀਨੈ੍ ਆਪੁ ਸਾਜਿਓ ਆਪੀਨੈ੍ ਰਚਿਓ ਨਾਉ"॥ "ਦੁਯੀ ਕੁਦਰਤਿ ਸਾਜੀਐ ਕਰਿ ਆਸਣੁ ਡਿਠੋ ਚਾਉ॥"[11] ਤਥਾ "ਸਿਵ ਸਕਤਿ ਆਪਿ ਉਪਾਇ ਕੈ ਕਰਤਾ ਆਪੇ ਹੁਕਮੁ ਵਰਤਾਏ॥"[12] ਅਨੁਸਾਰ ਸਾਰੇ ਬ੍ਰਹਿਮੰਡ ਦੀ ਰਚਨਾ ਕਰਕੇ, "ਸਿਰਿ ਸਿਰਿ ਰਿਜਕੁ ਸੰਬਾਹੇ ਠਾਕੁਰੁ ਕਾਹੇ"[13] ਤਥਾ "ਰਿਜਕੁ ਦੀਆ ਸਭ ਹੂ ਕਉ ਤਦ ਕਾ"[14] ਅਨੁਸਾਰ ਸਭ ਦੀਆਂ ਲੋੜਾਂ ਤੇ ਇਛਾਵਾਂ ਪੂਰੀਆਂ ਕਰਨ ਦਾ ਪ੍ਰਬੰਧ ਕੀਤਾ ਹੋਇਆ ਹੈ, "ਇਛਾ ਪੂਰਕੁ ਸਰਬ ਸੁਖਦਾਤਾ ਹਰਿ ਜਾ ਕੈ ਵਸਿ ਹੈ ਕਾਮਧੇਨਾ ॥"[15] ਅਤੇ ਉਹ "ਕਿ ਕਾਰਨ

8. ਸੂਹੀ ਮ: ੧, ਪੰਨਾ 730.
9. ਰਾਮਕਲੀ ਮ: ੧, ਪੰਨਾ 930.
10. ਜਪੁ ਜੀ, ਪੰਨਾ 3.
11. ਵਾਰ ਆਸਾ ਮ: ੧, ਪੰਨਾ 462.
12. ਰਾਮਕਲੀ ਮ: ੩ ਅਨੰਦੁ, ਪੰਨਾ 920.
13. ਗੂਜਰੀ ਮ: ੫, ਪੰਨਾ 10.
14. ਸਵਈਏ ਮਹਲੇ ਚਉਥੇ ਕੇ ੪, ਪੰਨਾ 1403.
15. ਧਨਾਸਰੀ ਮ: ੪, ਪੰਨਾ 669.

ਕੁਨਿੰਦ ਹੈਂ॥ ਕਿ ਰੋਜ਼ੀ ਦਿਹੰਦ ਹੈਂ॥"[16] ਅਤੇ "ਜੈਸੀ ਭੂਖ ਤੈਸੀ ਕਾ ਪੂਰਕੁ"[17] ਹੈ, ਭਾਵ ਉਸਨੇ ਸਰੀਰਕ ਪਾਲਣ ਪੋਸ਼ਣ ਲਈ ਅਨੇਕ ਪ੍ਰਕਾਰੀ ਪ੍ਰਕਿਤੀ ਪੈਦਾ ਕਰ ਦਿੱਤੀ ਅਤੇ 'ਆਤਮਾ' - 'ਰੂਹ' ਦੀ ਖ਼ੁਰਾਕ ਵਜੋਂ ਸੰਗੀਤ-ਧੁਨੀ ਪੈਦਾ ਕਰ ਦਿੱਤੀ। ਗੁਰੂ ਨਾਨਕ ਦੇਵ ਜੀ ਇਸ ਰਹੱਸ ਬਾਰੇ ਰਾਗ ਬਿਲਾਵਲ ਵਿਚ ਇਉਂ ਫ਼ੁਰਮਾਉਂਦੇ ਹਨ :

**ਜੋ ਕਿਛੁ ਹੋਆ ਸਭੁ ਕਿਛੁ ਤੁਝ ਤੇ ਤੇਰੀ ਸਭ ਅਸਨਾਈ॥**
**ਤੇਰਾ ਅੰਤੁ ਨ ਜਾਣਾ ਮੇਰੇ ਸਾਹਿਬ ਮੈ ਅੰਧੁਲੇ ਕਿਆ ਚਤੁਰਾਈ॥**
*(ਬਿਲਾਵਲੁ ਮ: ੧, ਪੰਨਾ 795)*

ਅਕਾਲ ਪੁਰਖ ਵੱਲੋਂ ਸਿਰਜੀ, ਸ਼ਿੰਗਾਰੀ ਅਤੇ ਸੰਵਾਰੀ ਅਨੰਤ ਭਾਂਤੀ ਅਤੇ ਬਹੁਰੰਗੀ ਪ੍ਰਕ੍ਰਿਤੀ ਤਥਾ ਕੁਦਰਤ ਵੱਲ ਝਾਤ ਮਾਰਦਿਆਂ ਹੀ ਗੁਰੂ ਨਾਨਕ ਦੇਵ ਜੀ ਵਜਦ ਵਿਚ ਆ ਕੇ ਪੁਕਾਰ ਉੱਠਦੇ ਹਨ :

**ਬਲਿਹਾਰੀ ਕੁਦਰਤਿ ਵਸਿਆ॥**
**ਤੇਰਾ ਅੰਤੁ ਨ ਜਾਈ ਲਖਿਆ॥** *(ਵਾਰ ਆਸਾ ਮ: ੧, ਪੰਨਾ 469)*

ਫ਼ਿਲਮਾਂ, ਰਾਜ ਦਰਬਾਰਾਂ, ਮੈਦਾਨ-ਏ-ਜੰਗ, ਧਾਰਮਿਕ ਸਮਾਗਮਾਂ ਅਤੇ ਖ਼ੁਸ਼ੀ-ਗ਼ਮੀ ਦੇ ਮੌਕੇ ਸੁਰ-ਸਾਜ਼ਾਂ ਦੁਆਰਾ ਪੈਦਾ ਕੀਤੇ ਜਾਂਦੇ ਸੰਗੀਤ ਦੀ ਵਰਤੋਂ ਆਮ ਦੇਖੀ ਜਾਂਦੀ ਹੈ। ਪੁਰਾਤਨ ਸਮੇਂ ਰਾਜਿਆਂ/ਮਹਾਰਾਜਿਆਂ ਵੱਲੋਂ ਸੰਗੀਤਕ ਘਰਾਣਿਆਂ ਦੀ ਪੂਰੀ ਪੁਸ਼ਤ ਪਨਾਹੀ ਕੀਤੀ ਜਾਂਦੀ ਸੀ ਅਤੇ ਇਹ ਸੰਗੀਤਕ ਘਰਾਣੇ ਰਾਜ ਦਰਬਾਰ ਦਾ ਸ਼ਿੰਗਾਰ ਸਨ। ਆਧੁਨਿਕ ਯੁੱਧ ਕਲਾ ਦੇ ਹੋਂਦ ਵਿਚ ਆਉਣ ਤੋਂ ਪਹਿਲਾਂ ਸਾਰੀਆਂ ਜੰਗਾਂ ਅਤੇ ਯੁੱਧਾਂ ਸਮੇਂ ਢੋਲਾਂ, ਨਰਸਿੰਗਿਆਂ, ਧੌਂਸਿਆਂ, ਮ੍ਰਿਦੰਗਾਂ, ਨਗਾਰਿਆਂ, ਤੂਰਿਆਂ ਵਿੱਚੋਂ ਪੈਦਾ ਹੁੰਦਾ ਘਣਘੋਰ ਜੋਸ਼ੀਲਾ ਸੰਗੀਤ ਯੋਧਿਆਂ ਅਤੇ ਜੰਗਜੂਆਂ ਅੰਦਰ ਜੂਝ ਮਰਨ ਦੀ ਭਾਵਨਾ ਅਤੇ ਜਜ਼ਬਾ ਪੈਦਾ ਕਰਨ ਵਿਚ ਸਹਾਈ ਹੁੰਦਾ ਸੀ। ਸਪੇਰੇ ਦੀ ਬੀਨ ਵਿੱਚੋਂ ਪੈਦਾ ਹੋਇਆ ਸੰਗੀਤ ਜ਼ਹਿਰੀਲੇ ਤੋਂ ਜ਼ਹਿਰੀਲੇ ਸੱਪ ਨੂੰ ਮੇਲਣ (ਝੂਮਣ) ਲਾ ਦਿੰਦਾ ਹੈ, ਸਗੋਂ ਉਹ ਤਾਂ ਇਸ ਨਾਲ ਕੀਲਿਆ ਹੀ ਜਾਂਦਾ ਹੈ। ਸ੍ਰੀ ਕ੍ਰਿਸ਼ਨ ਜੀ ਦੀ ਬੰਸਰੀ ਵਿੱਚੋਂ ਉਗਮਿਆ ਸੰਗੀਤ ਜੰਗਲਾਂ ਬੇਲਿਆਂ ਪਸ਼ੂਆਂ-ਪੰਛੀਆਂ ਨੂੰ ਮੰਤਰ-ਮੁਗਧ ਕਰ ਦਿੰਦਾ ਸੀ। ਜੰਗਲਾਂ ਵਿੱਚੋਂ ਲੰਘਦੀ ਛੂਕਦੀ ਛਾਂ-ਛਾਂ ਕਰਦੀ ਹਵਾ ਇਕ ਅਨੋਖਾ ਸੰਗੀਤਮਈ ਮਾਹੌਲ ਸਿਰਜ ਦਿੰਦੀ ਹੈ। ਅੰਬਰਾਂ ਵਿਚ ਬੱਦਲਾਂ ਦੀ ਗੜਗੜਾਹਟ ਅਤੇ ਕੜਕਦੀ ਬਿਜਲੀ ਦੀ ਆਵਾਜ਼ ਵੀ ਇਕ ਤਰ੍ਹਾਂ ਦਾ ਡਰਾਉਣਾ ਸੰਗੀਤ ਪੈਦਾ ਕਰ ਦਿੰਦਾ ਹੈ। "ਪਿਰੁ ਘਰਿ ਨਹੀ ਆਵੈ ਮਰੀਐ ਹਾਵੈ ਦਾਮਨਿ ਚਮਕਿ ਡਰਾਏ"[18] ਭੰਗੜਾ ਪਾਉਣ ਵਾਲਿਆਂ ਨੂੰ, ਨੱਚਣ-ਕੁੱਦਣ ਵਾਲਿਆਂ ਨੂੰ, ਗਤਕੇ ਦੇ ਖੇਡ ਖੇਡਣ ਵਾਲਿਆਂ ਨੂੰ, ਬਾਜ਼ੀਗਰਾਂ ਨੂੰ ਬਾਜ਼ੀ ਪਾਉਣ ਦੀ ਖੇਡ ਖੇਡਣ ਵਿਚ, ਊਠਾਂ, ਘੋੜੀਆਂ, ਬਾਂਦਰਾਂ, ਰਿੱਛਾਂ ਆਦਿ ਜਾਨਵਰਾਂ ਨੂੰ ਨੱਚਣ ਲਾਉਣ ਵਿਚ, ਬਲਦਾ ਅਤੇ ਊਠਾਂ ਦੇ ਗਲਾਂ ਵਿਚ ਪਾਏ ਘੁੰਗਰੂ ਅਤੇ ਟੱਲੀਆਂ ਵਿੱਚੋਂ ਪੈਦਾ ਹੁੰਦਾ ਸੰਗੀਤ, ਖੂਹ

16. ਜਾਪੁ ਸਾਹਿਬ।
17. ਸੋਰਠਿ ਮ: ੫, ਪੰਨਾ 613.
18. ਬਾਰਹਮਾਹਾ ਤੁਖਾਰੀ ਮ: ੧, ਪੰਨਾ 1108.

ਦੇ ਚਕਲਾ ਅਤੇ ਚਕਲੀ ਦੀ ਕਾਰਜਸ਼ੀਲਤਾ ਨੂੰ ਨਿਯਮਬੱਧ ਕਰਨ ਲਈ ਲਗਾਇਆ ਹੋਇਆ 'ਕੁੱਤਾ' ਜਿਥੇ ਖੂਹ ਦੀਆਂ ਟਿੰਡਾਂ ਨੂੰ ਪਿੱਛੇ ਮੁੜਨੋਂ ਰੋਕਦਾ ਹੈ, ਉਥੇ ਉਸਦੀ ਟੱਕ-ਟੱਕ ਕਰਦੀ ਆਵਾਜ਼ ਵੀ ਆਪਣੀ ਕਿਸਮ ਦਾ ਸੰਗੀਤ ਪੈਦਾ ਕਰਦੀ ਹੈ। ਇਨ੍ਹਾਂ ਸਾਰੀਆਂ ਹਾਲਤਾਂ ਵਿਚ ਸੁਰ ਅਤੇ ਤਾਲ ਦੇ ਸੰਜੋਗ ਵਿੱਚੋਂ ਪੈਦਾ ਹੋਇਆ ਹੋਇਆ ਸੰਗੀਤ ਸੰਬੰਧਿਤ ਧਿਰਾਂ ਨੂੰ ਮਸਤ ਕਰ ਦਿੰਦਾ ਹੈ ਅਤੇ ਉਨ੍ਹਾਂ ਅੰਦਰ ਅਕੇਵੇਂ ਅਤੇ ਥਕੇਵੇਂ ਦਾ ਅਹਿਸਾਸ ਪੈਦਾ ਨਹੀਂ ਹੋਣ ਦਿੰਦਾ ਸਗੋਂ ਇਨ੍ਹਾਂ ਸਾਰਿਆਂ ਨੂੰ ਇਕ ਜੋਸ਼, ਜਜ਼ਬਾ ਅਤੇ ਜ਼ਾਬਤਾ ਵੀ ਪ੍ਰਦਾਨ ਕਰਦਾ ਹੈ। ਗੁਰੂ ਅਮਰਦਾਸ ਸਾਹਿਬ ਜੀ ਤਾਂ ਇਸ ਖੂਹ (ਹਰਹਟ) ਤੋਂ ਉਗਮਦੀ ਸੰਗੀਤਮਈ ਆਵਾਜ਼ ਨੂੰ ਅਕਾਲ ਪੁਰਖ ਦਾ ਜਸ ਗਾਇਨ 'ਤੂੰ ਤੂੰ' ਕਰਦਿਆਂ ਮਹਿਸੂਸ ਕਰਦੇ ਹਨ। ਗੁਰਵਾਕ ਹੈ: "ਹਰਹਟ ਭੀ ਤੂੰ ਤੂੰ ਕਰਹਿ ਬੋਲਹਿ ਭਲੀ ਬਾਨਿ"[19] ਜੀਵਨ ਵਿਚ ਹਰ ਰੋਜ਼ ਮਹਿਸੂਸ ਕਰ ਰਹੇ ਹਾਂ ਕਿ ਗ਼ਮੀ ਤਥਾ ਅੰਤਿਮ ਸੰਸਕਾਰ ਸਮੇਂ ਜਦੋਂ ਮਾਤਮੀ ਧੁੰਨਾਂ ਵੱਜਦੀਆਂ ਹਨ ਤਾਂ ਇਨ੍ਹਾਂ ਮਾਤਮੀ ਧੁੰਨਾਂ ਨਾਲ ਸਾਰਾ ਮਹੌਲ ਹੀ ਗ਼ਮਗੀਨ ਹੋ ਜਾਂਦਾ ਹੈ ਅਤੇ ਚਾਰੇ ਪਾਸੇ ਖ਼ਾਮੋਸ਼ੀ ਛਾ ਜਾਂਦੀ ਹੈ ਪ੍ਰੰਤੂ ਜਦੋਂ ਕਦੀ ਜਿੱਤ ਜਾਂ ਖ਼ੁਸ਼ੀ ਦੇ ਸਮੇਂ ਜਿੱਤ ਦੀਆਂ ਧੁੰਨੀਆਂ ਵਜਾਈਆਂ ਜਾਂਦੀਆਂ ਹਨ ਤਾਂ ਮਹੌਲ ਵਿਚ ਖ਼ੁਸ਼ੀ, ਖੇੜਾ ਅਤੇ ਹੁਲਾਸ ਪੈਦਾ ਹੋ ਜਾਂਦਾ ਹੈ ਅਤੇ ਮਨਾਂ ਅੰਦਰ ਇਕ ਜਜ਼ਬਾ, ਜੋਸ਼, ਖੇੜਾ ਅਤੇ ਵਲਵਲਾ ਪੈਦਾ ਹੋ ਜਾਂਦਾ ਹੈ। ਇਸੇ ਤਰ੍ਹਾਂ ਜੰਗਾਂ-ਯੁੱਧਾਂ ਦੀ ਜਿੱਤ ਸਮੇ ਵਜਾਏ ਜਾਂਦੇ ਢੋਲ, ਧੌਂਸੇ ਅਤੇ ਨਗਾਰੇ ਜੇਤੂ ਮਹੌਲ ਵਿਚ ਹੋਰ ਵੀ ਜ਼ਿਆਦਾ ਜੋਸ਼, ਰੰਗੀਨੀ ਅਤੇ ਅਦਭੁੱਤ ਜਜ਼ਬਾ ਪੈਦਾ ਕਰ ਦਿੰਦੇ ਹਨ। ਸੰਗੀਤਕ ਧੁਨੀ ਦੇ ਵੱਖ-ਵੱਖ ਰਾਗਾਂ ਵਿਚ ਕੀਤਾ ਜਾ ਰਿਹਾ ਗੁਰਬਾਣੀ ਕੀਰਤਨ ਸਰੋਤਿਆਂ ਨੂੰ ਆਤਮਿਕ ਹੁਲਾਰਾ ਪ੍ਰਦਾਨ ਕਰ ਕੇ ਬਿਸਮਾਦ ਵਿਚ ਲੈ ਜਾਂਦਾ ਹੈ ਅਤੇ ਉਨ੍ਹਾਂ ਨੂੰ ਲਿਵਲੀਨ ਤਥਾ ਪਰਮ ਸਤਿ ਪਰਮ ਤੱਤ ਨਾਲ ਅਭੇਦ ਹੋਣ ਵਿਚ ਸਹਾਈ ਹੁੰਦਾ ਹੈ। ਗੁਰਵਾਕ ਹੈ :

**ਸੰਤ ਜਨਾ ਵਡਭਾਗੀ ਪਾਇਆ ਹਰਿ ਕਥੀਐ ਅਕਥ ਕਹਾਣੀ ॥**
**ਹਿਰਦੈ ਹਰਿ ਹਰਿ ਹਰਿ ਧੁਨਿ ਉਪਜੀ ਹਰਿ ਜਪੀਐ ਮਸਤਕਿ ਭਾਗੁ ਜੀਉ ॥**

*(ਸੂਹੀ ਮ: ੪, ਪੰਨਾ 774)*

ਭਾਰਤ ਵਿਚ ਸੰਗੀਤ ਦਾ ਅਰੰਭ ਵੇਦਾਂ ਦੇ ਸਮੇਂ ਤੋਂ ਦੇਖਿਆ ਜਾ ਸਕਦਾ ਹੈ। ਸਮੂੰਹ ਵੇਦਾਂ ਵਿਚ ਵੇਦ-ਮੰਤਰਾਂ ਦੇ ਗਾਇਨ ਦਾ ਵਿਧਾਨ ਹੈ ਅਤੇ ਸਾਮ ਵੇਦ ਨੂੰ ਭਾਰਤੀ ਸੰਗੀਤ ਦੀ ਪਰੰਪਰਾ ਦਾ ਮੁੱਢ ਮੰਨਿਆ ਜਾਂਦਾ ਹੈ। ਪ੍ਰਿੰਸੀਪਲ ਸ਼ਮਸ਼ੇਰ ਸਿੰਘ ਕਰੀਰ ਲਿਖਦੇ ਹਨ: "ਸੰਗੀਤ ਵਿਚ ਤਬਦੀਲੀਆਂ ਆਉਂਦੀਆਂ ਰਹਿੰਦੀਆਂ ਹਨ।" ਇਸ ਵਿਚ ਸਭ ਤੋਂ ਪਹਿਲਾਂ ਨਾਦ ਦੇ ਤਿੰਨ ਉਤਰਾਵ ਅਤੇ ਤਿੰਨ ਚੜ੍ਹਾਵ ਜਿਵੇਂ ਉਦਾਤ, ਅਨੁਦਾਤ ਅਤੇ ਸਵਰਿਤ ਦੇ ਰੂਪ ਵਿਚ ਮਿਲਦੇ ਹਨ। ਇਨ੍ਹਾਂ ਸੁਰਾਂ ਦਾ ਵਰਣਨ ਸ੍ਰੀ ਏ. ਕੁਮਾਰ ਸ਼ਾਸਤਰੀ ਅਤੇ ਸਵਾਮੀ ਸ਼ੰਕਰਾਨੰਦ ਨੇ *Chiktantram and the Prehistoric Indus Valley Civilization* ਕਿਤਾਬ ਵਿਚ ਕੀਤਾ ਹੈ। ਇਨ੍ਹਾਂ ਤਿੰਨਾਂ ਸੁਰਾਂ ਵਿਚ ਸਾਮਗਾਨ ਹੁੰਦਾ ਸੀ। ਤਿੰਨ ਸੁਰਾਂ ਤੋਂ ਅੱਜ ਦੇ ਸੱਤ ਸੁਰਾਂ ਦੀ ਉਤਪਤੀ

19. ਸਲੋਕ ਵਾਰਾਂ ਤੇ ਵਧੀਕ, ਮ: ੩, ਪੰਨਾ 1420.

ਮੰਨੀ ਜਾਂਦੀ ਹੈ ਜਿਸਦਾ ਵਰਣਨ 'ਪਾਨਣੀ ਸਿੱਖਿਆ' ਅਤੇ 'ਨਾਰਦੀ ਸਿਖਸ਼ਾ' ਗ੍ਰੰਥਾਂ ਵਿਚ ਮਿਲਦਾ ਹੈ। "ਮਹਾ ਭਾਰਤ ਦੇ ਮਹਾਯੁੱਧ ਵਿਚ ਜੰਗਜੂ ਸੁਰਾਂ-ਜੰਗਜੂ ਸੰਗੀਤ-ਦਾ ਵਿਸ਼ੇਸ਼ ਮਹੱਤਵ ਵੇਖਣ ਨੂੰ ਮਿਲਦਾ ਹੈ। ਹੋਰ ਅਨੇਕਾਂ ਜੰਗੀ ਸੰਗੀਤ ਸਾਧਨਾ ਰਾਹੀਂ ਮੈਦਾਨ-ਏ-ਜੰਗ ਵਿਚ ਘਣ-ਘੋਰ ਅਵਾਜ਼ਾਂ ਵਿਚ ਹੀ ਸਾਰਾ ਯੁੱਧ ਲੜਿਆ, ਜਿੱਤਿਆ-ਹਾਰਿਆ ਗਿਆ। ਯੁੱਧ ਵਿਚ ਜੂਝ ਮਰਨ ਦਾ ਜਜ਼ਬਾ ਅਤੇ ਅਥਾਹ ਜੋਸ਼ ਢੋਲ, ਮਿਰਦੰਗ, ਨਗਾਰੇ, ਨਰਸਿੰਙਿਆਂ ਆਦਿ ਨੇ ਹੀ ਪੈਦਾ ਕੀਤਾ ਸੀ। ਨਾਚਾਂ, ਗਿੱਧਿਆਂ, ਭੰਗੜਿਆਂ ਆਦਿ ਵਿਚ ਅਲਗੋਜ਼ੇ, ਤੂੰਬਾ, ਢੋਲ, ਚਿਮਟਾ ਮੁਟਿਆਰਾਂ ਦੇ ਪੈਰਾਂ ਵਿਚ ਪਾਈਆਂ ਝਾਂਜਰਾਂ ਜਾਂ ਘੁੰਗਰੂ ਆਦਿ ਰਾਹੀਂ ਸਾਰਾ ਕਾਰਜ ਬੜੇ ਜੋਸ਼ੀਲੇ ਢੰਗ ਨਾਲ ਕੇਵਲ ਤੇ ਕੇਵਲ ਸੰਗੀਤ ਦੀ ਸੁਰ ਅਤੇ ਤਾਲ ਉੱਤੇ ਹੀ ਕੀਤਾ ਜਾਂਦਾ ਹੈ। ਇਥੋਂ ਤੀਕ ਕਿ ਵਿਆਹ, ਮੰਗਣੀਆਂ ਅਤੇ ਸ਼ਗਨਾਂ ਸਮੇਂ ਸੁਰ-ਸਾਜ਼ਾਂ ਤੋਂ ਬਗ਼ੈਰ ਹੀ ਗਾਏ ਜਾਂਦੇ ਗੀਤਾਂ ਵਿਚ ਵੀ ਗਾਉਣ ਵਾਲਿਆਂ ਵੱਲੋਂ ਆਪਣੀ ਜ਼ਬਾਨ ਰਾਹੀਂ ਲੰਬੀ ਹੇਕ ਵੀ ਇਕ ਕਿਸਮ ਦਾ ਮੌਖਿਕ ਸੰਗੀਤ ਹੀ ਪੈਦਾ ਕਰਦੀ ਹੈ ਜੋ ਮਨੁੱਖੀ ਮਨ ਅੰਦਰ ਖ਼ੁਸ਼ੀਆਂ ਦੀਆਂ ਤਰੰਗਾਂ ਨੂੰ ਹੋਰ ਉੱਤੇਜਿਤ ਕਰਦੇ ਹਨ ਅਤੇ ਇਸੇ ਤਰ੍ਹਾਂ ਵੈਣ ਪਾਉਣ (ਅਲਾਹੁਣੀਆਂ) ਸਮੇਂ ਵੀ ਕੱਢੀ ਜਾਂਦੀ ਮਨ ਦੀ ਹੂਕ ਅਤੇ ਲੰਮੀ ਹੇਕ ਵੀ ਗ਼ਮਗੀਨ ਸੰਗੀਤ ਪੈਦਾ ਕਰਦੀ ਹੈ ਜੋ ਗ਼ਮ ਦੀ ਭਾਵਨਾ ਨੂੰ ਹੋਰ ਵੀ ਜ਼ਿਆਦਾ ਸੰਵੇਦਨਸ਼ੀਲ ਅਤੇ ਪੀਡੀ ਬਣਾ ਦਿੰਦੀ ਹੈ। ਸੰਗੀਤ ਅਸਲ ਵਿਚ ਇਸ ਕਾਇਆ ਦੇ ਅੰਦਰ ਵੱਸ ਰਹੇ ਇਕ ਅਦ੍ਰਿਸ਼ਟ ਸੰਸਾਰ ਦਾ ਹੀ ਇਕ ਮਹੱਤਵਪੂਰਨ ਹਿੱਸਾ ਹੈ। ਉਸ ਅੰਦਰ ਧੜਕ ਰਹੀ ਜ਼ਿੰਦਗੀ ਹੀ ਹੈ। ਭਗਤੀ ਸੰਗੀਤ ਪਰੰਪਰਾ ਦੌਰਾਨ ਇਸ ਦਾ ਵਿਸ਼ੇਸ਼ ਮਹੱਤਵ ਰਿਹਾ ਹੈ। ਭਗਤ ਜਨਾਂ ਵੱਲੋਂ ਸੰਗੀਤ ਪੈਦਾ ਕਰਨ ਲਈ ਡੱਫਲੀ, ਛੈਣੇ, ਖੜਤਾਲਾਂ, ਪਖਾਵਜ ਆਦਿ ਦੀ ਵਰਤੋਂ ਵਧੇਰੇ ਕੀਤੀ ਜਾਂਦੀ ਸੀ ਕਿਉਂਕਿ ਇਹ ਸਾਜ਼ ਸਸਤੇ ਹੁੰਦੇ ਸਨ। ਭਗਤਾਂ ਨੇ ਸੰਗੀਤ ਦੀ ਸੰਗਤ ਨਾਲ ਕੀਤੇ ਗਾਇਨ ਰਾਹੀਂ ਲੋਕਾਂ ਦੇ ਮਨਾਂ ਨੂੰ ਤਾਂ ਟੁੰਬਿਆ ਹੀ ਹੈ ਸਗੋਂ ਨਾਲ ਹੀ ਉਨ੍ਹਾਂ ਨੇ ਇਸ ਵਿੱਦਿਆ ਰਾਹੀਂ ਲੋਕ-ਮਨਾਂ ਵਿੱਚੋਂ ਵਹਿਮਾਂ-ਭਰਮਾਂ ਅਤੇ ਕੁਰੀਤੀਆਂ ਨੂੰ ਦੂਰ ਕਰਨ ਅਤੇ ਆਪਣਾ ਅਨਮੋਲ ਉਪਦੇਸ਼ ਲੋਕਾਂ ਤੀਕ ਪਹੁੰਚਾਉਣ ਦਾ ਕਾਰਜ ਵੀ ਕੀਤਾ ਹੈ।

ਅਜੋਕੇ ਸਮੇਂ ਵੀ ਹੋਰਨਾਂ ਵੰਨਗੀਆਂ ਦੇ ਨਾਲ-ਨਾਲ ਸ਼ਾਸਤਰੀ ਸੰਗੀਤ-ਵਾਦਨ/ਸਿਤਾਰਵਾਦਨ, ਸਰੋਦ-ਵਾਦਨ ਆਦਿ ਦਾ ਬਹੁਤ ਮਹੱਤਵ ਹੈ ਅਤੇ ਅਨੇਕਾਂ ਹੀ ਪੁਰਾਤਨ ਸੰਗੀਤ ਘਰਾਣੇ ਪੀੜ੍ਹੀ-ਦਰ-ਪੀੜ੍ਹੀ ਇਸ ਸੰਗੀਤ ਪਰੰਪਰਾ ਨੂੰ ਜੀਵਤ ਰੱਖ ਰਹੇ ਹਨ, ਜੋ ਸੰਗੀਤ ਪ੍ਰੇਮੀਆਂ ਲਈ ਕਿਸੇ ਵੱਡੇ ਪਰਉਪਕਾਰ ਤੋਂ ਘੱਟ ਨਹੀਂ ਹੈ। ਮੰਦਰਾਂ ਅੰਦਰ ਸੰਗੀਤ ਦੇ ਸੰਗ ਕੀਰਤਨ ਮੰਡਲੀਆਂ ਵੱਲੋਂ ਕੀਤਾ ਜਾਂਦਾ ਪ੍ਰਭੂ ਜੱਸ ਗਾਇਨ, ਉਤਾਰੀ ਜਾਂਦੀ ਆਰਤੀ ਅਤੇ ਸੰਖ ਦੁਆਰਾ ਕੱਢੀ ਜਾਂਦੀ 'ਓਮ' ਦੀ ਧੁਨੀ ਇਸੇ ਪਰੰਪਰਾ ਦੀ ਹੀ ਲਖਾਇਕ ਹੈ।

ਗੁਰੂ ਸਾਹਿਬਾਨ ਨੇ ਪ੍ਰਭੂ ਦਾ ਜੱਸ ਗਾਉਣ ਤਥਾ ਕੀਰਤਨ ਕਰਨ ਲਈ ਸੰਗੀਤ ਦੀ ਵਰਤੋਂ ਕੀਤੀ ਹੈ ਜਿਸ ਨੂੰ ਗੁਰਮਤਿ-ਸੰਗੀਤ ਕਿਹਾ ਜਾਂਦਾ ਹੈ। ਕਿਉਂਕਿ ਗੁਰਬਾਣੀ ਹੀ ਗੁਰਮਤਿ ਦਰਸ਼ਨ, ਪਰੰਪਰਾ ਅਤੇ ਗੁਰਮਤਿ ਸਭਿਆਚਾਰ ਦਾ ਸਰੋਤ ਅਤੇ ਆਧਾਰ

ਹੈ। ਇਸ ਲਈ ਹੀ ਧੁਨੀ ਦੇ ਜਿਨ੍ਹਾਂ ਰਾਗਾਂ ਤਥਾ ਸੰਗੀਤਕ ਧੁਨੀ ਦੇ ਰੂਪ ਸੰਗ ਗੁਰਬਾਣੀ ਗਾਇਨ ਕੀਤੀ ਗਈ, ਉਸ ਨੂੰ ਗੁਰਮਤਿ ਸੰਗੀਤ ਨਾਲ ਸੰਗਿਆ ਦਿੱਤੀ ਗਈ। ਗੁਰਮਤਿ ਸੰਗੀਤ ਸਤਿਗੁਰਾਂ ਵੱਲੋਂ ਬਖ਼ਸ਼ਿਆ ਮਾਨਵਤਾ ਲਈ ਇਕ ਵਰਦਾਨ ਹੀ ਹੈ। ਸਾਹਿੱਤ ਦਾ ਕਾਵਿ ਰੂਪ ਵਾਰਤਕ ਰੂਪ ਨਾਲੋਂ ਮਨੁੱਖੀ ਮਨ ਉੱਤੇ ਵਧੇਰੇ ਅਸਰ ਪਾਉਂਦਾ ਹੈ, ਗੁਰੂ ਸਾਹਿਬਾਨ ਭਗਤਾਂ, ਭੱਟਾਂ ਅਤੇ ਗੁਰਸਿੱਖਾਂ (ਜਿਨ੍ਹਾਂ ਦੀ ਬਾਣੀ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਦਰਜ ਹੈ) ਨੇ ਬਾਣੀ ਦੀ ਰਚਨਾ ਕਾਵਿ ਰੂਪ ਵਿਚ ਕੀਤੀ ਹੈ ਅਤੇ ਇਸ ਨੂੰ ਹੋਰ ਵਧੇਰੇ ਪ੍ਰਭਾਵਸ਼ਾਲੀ ਰੂਪ ਵਿਚ ਲੋਕਾਂ ਤਕ ਲਿਜਾਣ ਲਈ ਸੁਰ-ਤਾਲ-ਲੈਅ ਦੀ ਵਰਤੋਂ ਕੀਤੀ ਹੈ। ਪ੍ਰਿੰਸੀਪਲ ਸ. ਸ਼ਮਸ਼ੇਰ ਸਿੰਘ ਕਰੀਰ ਅਨੁਸਾਰ, "ਇਹ ਨਿਸਚਿਤ ਰੂਪ ਨਾਲ ਕਿਹਾ ਜਾ ਸਕਦਾ ਹੈ ਕਿ ਗੁਰੂ ਸਾਹਿਬਾਨ ਨੇ ਆਪਣੀ ਬਾਣੀ ਦਾ ਰਾਗਾਂ ਦੇ ਸਮੇਂ ਮੰਡਲ ਅਤੇ ਇਸ ਦੇ ਰਸ ਅਨੁਸਾਰ ਉਚਾਰਨ ਕੀਤਾ ਸੀ। ਇਸ ਗੱਲ ਦਾ ਸਮਰਥਨ ਡਾਕਟਰ ਤਾਰਨ ਸਿੰਘ ਨੇ ਆਪਣੀ ਪੁਸਤਕ *ਗੁਰੂ ਨਾਨਕ ਚਿੰਤਨ ਅਤੇ ਕਲਾ* ਵਿਚ ਕੀਤਾ ਹੈ।" "ਸਬਦੁ ਗੁਰੂ ਸੁਰਤਿ ਧੁਨਿ ਚੇਲਾ"[20] ਦਾ ਮਹਾਨ ਸਿਧਾਂਤ ਬਖ਼ਸ਼ ਕੇ ਗੁਰੂ ਸਾਹਿਬ ਨੇ ਸੰਸਾਰ ਦੇ ਅਧਿਆਤਮਿਕ ਜੀਵਨ ਵਿਚ ਇਕ ਨਵਾਂ ਮੀਲ-ਪੱਥਰ ਸਥਾਪਤ ਕਰ ਦਿੱਤਾ। ਸ਼ਬਦ ਅਤੇ ਸੁਰ ਨੇ ਲੋਕ-ਮਨਾਂ 'ਤੇ ਅਜਿਹਾ ਅਸਰ ਪਾਇਆ ਕਿ ਖੇਰੂੰ-ਖੇਰੂੰ ਹੋ ਰਹੀ ਭਾਰਤੀ ਸਭਿਅਤਾ ਇਕ ਪਲੇਟਫ਼ਾਰਮ 'ਤੇ ਇਕੱਤਰ ਹੋ ਗਈ। ਸਤਿਗੁਰਾਂ ਨੇ "ਕੀਰਤਨੁ ਨਿਰਮੋਲਕ ਹੀਰਾ॥ ਆਨੰਦ ਗੁਣੀ ਗਹੀਰਾ॥"[21] ਅਤੇ "ਕਲਜੁਗ ਮਹਿ ਕੀਰਤਨੁ ਪਰਧਾਨਾ॥ ਗੁਰਮੁਖਿ ਜਪੀਐ ਲਾਇ ਧਿਆਨਾ॥"[22] ਦੁਆਰਾ ਸੰਗੀਤਮਈ ਕੀਰਤਨ ਵਿਵਸਥਾ ਦਾ ਮਹੱਤਵ ਪੂਰਾ ਕੀਤਾ ਹੈ। ਸਮਾਜ ਦੇ ਵਿਭਿੰਨ ਵਰਗਾਂ ਨੂੰ ਇਕ ਪਲੇਟਫ਼ਾਰਮ 'ਤੇ ਲਿਆਉਣ ਅਤੇ ਪ੍ਰਭੂ-ਮੁਖੀ ਦਿਸ਼ਾ ਪ੍ਰਦਾਨ ਕਰਨ ਲਈ ਕੀਰਤਨ ਦੇ ਮਹੱਤਵ ਨੂੰ ਪ੍ਰਗਟ ਕਰਦੇ ਹੋਏ ਗੁਰੂ ਅਰਜਨ ਦੇਵ ਜੀ ਫ਼ੁਰਮਾਉਂਦੇ ਹਨ :

**ਤੀਰਥਿ ਜਾਉ ਤ ਹਉ ਹਉ ਕਰਤੇ॥**
**ਪੰਡਿਤ ਪੂਛਉ ਤ ਮਾਇਆ ਰਾਤੇ॥**
**ਸੋ ਅਸਥਾਨੁ ਬਤਾਵਹੁ ਮੀਤਾ॥**
**ਜਾ ਕੈ ਹਰਿ ਹਰਿ ਕੀਰਤਨੁ ਨੀਤਾ॥**
**ਸਾਸਤ੍ਰ ਬੇਦ ਪਾਪ ਪੁੰਨ ਵੀਚਾਰ॥**
**ਨਰਕਿ ਸੁਰਗਿ ਫਿਰਿ ਫਿਰਿ ਅਉਤਾਰ॥**
**ਗਿਰਸਤ ਮਹਿ ਚਿੰਤ ਉਦਾਸ ਅਹੰਕਾਰ॥**
**ਕਰਮ ਕਰਤ ਜੀਅ ਕਉ ਜੰਜਾਰ॥**
**ਪ੍ਰਭ ਕਿਰਪਾ ਤੇ ਮਨੁ ਵਸਿ ਆਇਆ॥**
**ਨਾਨਕ ਗੁਰਮੁਖਿ ਤਰੀ ਤਿਨਿ ਮਾਇਆ॥**

20. ਰਾਮਕਲੀ ਮ: ੧, ਪੰਨਾ 943.
21. ਰਾਮਕਲੀ ਮ: ੫, ਪੰਨਾ 893.
22. ਮਾਰੂ ਮ: ੫, ਪੰਨਾ 1075.

**ਸਾਧਸੰਗਿ ਹਰਿ ਕੀਰਤਨੁ ਗਾਈਐ ॥**
**ਇਹੁ ਅਸਥਾਨੁ ਗੁਰੂ ਤੇ ਪਾਈਐ ॥**

*(ਆਸਾ ਮ: ੫, ਪੰਨਾ 385)*

ਓਪਰੀ ਨਜ਼ਰ ਨਾਲ ਹੀ ਵਾਚਿਆਂ ਪਤਾ ਲੱਗਦਾ ਹੈ ਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਪ੍ਰਮੁੱਖ 31 ਰਾਗਾਂ ਦੇ ਅੱਗੋਂ ਉਪ-ਰਾਗ ਮਿਲਾ ਕੇ ਕੁੱਲ 61 ਰਾਗਾਂ ਵਿਚ ਗੁਰਬਾਣੀ ਸ਼ਬਦ ਉਪਲਬਧ ਹਨ ਜਿਵੇਂ ਸਿਰੀਰਾਗੁ, ਮਾਝ, ਗਉੜੀ, ਆਸਾ, ਗੂਜਰੀ, ਦੇਵਗੰਧਾਰੀ, ਬਿਹਾਗੜਾ, ਵਡਹੰਸ, ਸੋਰਠਿ, ਧਨਾਸਰੀ, ਜੈਤਸਰੀ, ਤਿਲੰਗ, ਸੂਹੀ, ਬਿਲਾਵਲ, ਗੋਂਡ, ਰਾਮਕਲੀ, ਨਟ ਨਾਰਾਇਣ, ਮਾਲੀ ਗਉੜਾ, ਮਾਰੂ, ਤੁਖਾਰੀ, ਕੇਦਾਰਾ, ਬਸੰਤ, ਸਾਰੰਗ, ਮਲਾਰ, ਕਾਨੜਾ, ਕਲਿਆਣ, ਪ੍ਰਭਾਤੀ, ਜੈਜਾਵੰਤੀ, ਗਉੜੀ ਬੈਰਾਗਣਿ, ਗਉੜੀ ਚੇਤੀ, ਗਉੜੀ ਦੀਪਕੀ, ਗਉੜੀ ਪੂਰਬੀ ਦੀਪਕੀ, ਗਉੜੀ ਮਾਝ, ਗਉੜੀ ਮਾਲਵਾ, ਗਉੜੀ ਮਾਲਾ, ਗਉੜੀ ਭੀ ਸੋਰਠਿ ਭੀ, ਆਸਾਵਰੀ, ਆਸਾਵਰੀ ਸੁਧੰਗ, ਆਸਾ ਕਾਫੀ, ਦੇਵ ਗੰਧਾਰ, ਵਡਹੰਸ ਦਖਣੀ, ਤਿਲੰਗ ਕਾਫੀ, ਸੂਹੀ ਕਾਫੀ, ਸੂਹੀ ਲਲਿਤ, ਬਿਲਾਵਲ ਦਖਣੀ, ਬਿਲਾਵਲ ਗੋਂਡ, ਰਾਮਕਲੀ ਦਖਣੀ, ਨਟ, ਮਾਰੂ ਕਾਫੀ, ਮਾਰੂ ਦਖਣੀ, ਬਸੰਤ ਹਿੰਡੋਲ, ਕਲਿਆਣ ਭੋਪਾਲੀ, ਪ੍ਰਭਾਤੀ ਬਿਭਾਸ, ਬਿਭਾਸ ਪ੍ਰਭਾਤੀ, ਪ੍ਰਭਾਤੀ ਦਖਣੀ। ਗੁਰਮਤਿ ਨੇ ਇਸ ਸਵਾਲ ਨੂੰ ਹੋਰ ਸਪੱਸ਼ਟ ਕਰਦਿਆਂ ਦਰਸਾਇਆ ਹੈ ਕਿ ਸੰਗੀਤਬੱਧ ਉਚਾਰੀ ਅਤੇ ਗਾਈ ਜਾਂਦੀ ਗੁਰਬਾਣੀ ਕੋਈ ਆਮ ਗੀਤ ਜਾਂ ਕਵਿਤਾ ਨਹੀਂ ਹੈ, ਸਗੋਂ ਇਹ ਤਾਂ ਪ੍ਰਭੂ-ਜਸ ਗਾਇਨ ਹੈ। ਬ੍ਰਹਮ ਵੀਚਾਰ ਹੈ। ਇਹ "ਸਤਿਗੁਰ ਕੀ ਬਾਣੀ ਸਤਿ ਸਰੂਪੁ ਹੈ"[23] ਇਹ ਧੁਰ ਕੀ ਬਾਣੀ ਹੈ। ਇਹ ਅਕਾਲ ਪੁਰਖ ਦਾ ਹੀ ਪਾਕ ਪਵਿੱਤਰ ਪੈਗ਼ਾਮ ਹੈ। ਗੁਰਵਾਕ ਹੈ:

**ਲੋਗੁ ਜਾਨੈ ਇਹੁ ਗੀਤੁ ਹੈ ਇਹੁ ਤਉ ਬ੍ਰਹਮ ਬੀਚਾਰ ॥**
**ਜਿਉ ਕਾਸੀ ਉਪਦੇਸੁ ਹੋਇ ਮਾਨਸ ਮਰਤੀ ਬਾਰ ॥**

*(ਗਉੜੀ ਕਬੀਰ ਜੀ, ਪੰਨਾ 335)*

ਤਥਾ:

**ਗੁਣ ਗੋਬਿੰਦ ਨਾਮ ਧੁਨਿ ਬਾਣੀ ॥**
**ਸਿਮ੍ਰਿਤਿ ਸਾਸਤ੍ਰ ਬੇਦ ਬਖਾਣੀ ॥** *(ਗਉੜੀ ਸੁਖਮਨੀ ਮ: ੫, ਪੰਨਾ 296)*

ਨਿਰਸੰਦੇਹ! ਗੁਰੂ ਸਾਹਿਬ ਨੇ ਸਾਰੇ ਬ੍ਰਹਿਮੰਡ ਅਤੇ ਖ਼ਾਸ ਕਰਕੇ ਭਾਰਤ ਦੀਆਂ ਸੰਗੀਤਕ ਪਰੰਪਰਾਵਾਂ ਨੂੰ ਸਾਹਮਣੇ ਰੱਖਿਆ, ਇਸ ਲਈ ਭਾਰਤੀ ਸੰਗੀਤ ਵਿਚ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਰਾਗਾਂ ਦਾ ਸਥਾਨ ਇਸ ਆਧਾਰ 'ਤੇ ਪਰਖਿਆ ਅਤੇ ਸਥਾਪਤ ਕੀਤਾ ਜਾ ਸਕਦਾ ਹੈ ਕਿ ਗੁਰੂ ਸਾਹਿਬਾਨ ਦੇ ਕੁਝ ਰਾਗ ਲੋਕ-ਧੁਨ 'ਤੇ ਆਧਾਰਿਤ ਹਨ ਜਿਵੇਂ ਤੁਖਾਰੀ, ਆਸਾ, ਵਡਹੰਸ ਅਤੇ ਮਾਝ ਆਦਿ। ਇਸ ਤੋਂ ਬਿਨਾਂ ਦੱਖਣੀ ਭਾਰਤੀ ਸੰਗੀਤ ਪੱਧਤੀ ਦੇ ਕੁਝ ਰਾਗ ਵੀ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਪ੍ਰਯੋਗ ਕੀਤੇ

23. ਵਾਰ ਗਉੜੀ ਮ: ੪, ਪੰਨਾ 304.

ਗਏ ਜਿਵੇਂ: ਵਡਹੰਸ ਦਖਣੀ, ਬਿਲਾਵਲ ਦਖਣੀ, ਰਾਮਕਲੀ ਦਖਣੀ, ਗਉੜੀ ਦਖਣੀ, ਮਾਰੂ ਦਖਣੀ, ਪ੍ਰਭਾਤੀ ਦਖਣੀ।

ਨਿਸਚੇ ਹੀ ਜਿਸ ਪ੍ਰਕਾਰ ਗੁਰੂ ਸਾਹਿਬਾਨ ਨੇ ਅਨੇਕ ਪ੍ਰਕਾਰ ਦੇ ਪ੍ਰਚੱਲਿਤ ਅਤੇ ਮੌਲਿਕ ਰਾਗਾਂ ਦਾ ਆਦਿ ਗ੍ਰੰਥ ਵਿਚ ਉਪਯੋਗ ਕੀਤਾ ਹੈ, ਉਸ ਤੋਂ ਪਤਾ ਲੱਗਦਾ ਹੈ ਕਿ ਉਨ੍ਹਾਂ ਨੇ ਨਾ ਕੇਵਲ ਸੰਗੀਤ ਦੇ ਪੁਰਾਤਨ ਵਿਰਸੇ ਨੂੰ ਸੰਭਾਲਿਆ ਸਗੋਂ ਆਪਣੇ ਮੌਲਿਕ ਰਾਗਾਂ ਦੁਆਰਾ ਇਨ੍ਹਾਂ ਰਾਗਾਂ ਨੂੰ ਰੂਹਾਨੀ ਦਰਜਾ ਦਿੱਤਾ। ਦੁਨੀਆਂ ਦੀ ਕਿਸੇ ਵੀ ਰੂਹਾਨੀ ਸ਼ਖ਼ਸੀਅਤ ਨੇ ਅਜਿਹਾ ਲਾਸਾਨੀ ਕਾਰਜ ਨਹੀਂ ਕੀਤਾ।

ਗੁਰਮਤਿ ਸੰਗੀਤ ਦੇ ਰਾਗਾਂ ਦੀ ਇਹ ਵੀ ਵਿਲੱਖਣਤਾ ਹੈ ਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਅੰਕਿਤ ਸਾਰੇ ਰਾਗ ਪੰਜ ਸਦੀਆਂ ਤੋਂ ਗੁਰਬਾਣੀ ਕੀਰਤਨ ਵਿਚ ਪ੍ਰਯੋਗ ਕੀਤੇ ਜਾ ਰਹੇ ਹਨ। ਪਰ ਭਾਰਤੀ ਸੰਗੀਤ ਵਿਚ ਲਗਭਗ 500 ਰਾਗਾਂ ਵਿੱਚੋਂ 250 ਰਾਗ ਪ੍ਰਚਾਰ ਵਿਚ ਹਨ ਅਤੇ ਕੇਵਲ 100 ਰਾਗ ਹੀ ਗਾਏ ਅਤੇ ਵਜਾਏ ਜਾਂਦੇ ਹਨ।

ਭਾਰਤੀ ਸਮਾਜ ਵਿਚ ਚਾਰ ਯੁੱਗਾਂ ਦਾ ਵਿਸੇਸ਼ ਮਹੱਤਵ ਹੈ। ਇਨ੍ਹਾਂ ਵਿਚ ਕਲਿਜੁਗ ਨੂੰ ਸਭ ਤੋਂ ਵਧੇਰੇ ਬੁਰੇ ਪ੍ਰਭਾਵ ਵਾਲਾ ਚਿਤਰਿਆ ਗਿਆ ਹੈ। ਇਸ ਵਿਚ ਆਤਮਾ ਨੂੰ ਅਣਗੌਲਿਆਂ ਕਰਕੇ ਅਣਗਿਣਤ ਤ੍ਰਿਸ਼ਨਾਵਾਂ ਅਤੇ ਇੱਛਾਵਾਂ ਦੀ ਪੂਰਤੀ ਤਥਾ ਸਰੀਰਿਕ ਚਮ-ਖੁਸ਼ੀਆਂ ਅਤੇ ਮਾਇਕ ਪਦਾਰਥਾਂ ਦੀ ਹੋੜ ਅਤੇ ਦੌੜ ਵਿਚ ਖਚਿਤ ਹੋਇਆ ਯੁਗ ਹੀ ਮੰਨਿਆ ਜਾਂਦਾ ਹੈ। ਗੁਰਵਾਕ ਹੈ: "ਏਹ ਤਿਸਨਾ ਵਡਾ ਰੋਗੁ ਲਗਾ ਮਰਣੁ ਮਨਹੁ ਵਿਸਾਰਿਆ॥"[24] ਤਥਾ "ਲਿਵ ਛੁੜਕੀ ਲਗੀ ਤ੍ਰਿਸਨਾ ਮਾਇਆ ਅਮਰੁ ਵਰਤਾਇਆ॥ ਏਹ ਮਾਇਆ ਜਿਤੁ ਹਰਿ ਵਿਸਰੈ ਮੋਹੁ ਉਪਜੈ ਭਾਉ ਦੂਜਾ ਲਾਇਆ॥"[25] ਅਜੋਕਾ ਮਨੁੱਖ ਆਤਮਾ ਨੂੰ ਭੁੱਖਾ ਰੱਖ ਕੇ ਮਨਮਤਿ ਮਗਰ ਲੱਗ ਕੇ ਸਰੀਰ ਨੂੰ ਪਾਲਣ ਅਤੇ ਇਸ ਲਈ ਵੱਧ ਤੋਂ ਵੱਧ ਸੁੱਖ ਸਹੂਲਤਾਂ ਮੁਹੱਈਆ ਕਰਾਉਣ ਦੇ ਆਹਰ ਵਿਚ ਕਾਰਜਸ਼ੀਲ ਹੋਇਆ ਹੋਇਆ ਹੈ। ਆਤਮਿਕ ਖ਼ੁਸ਼ੀ ਨਹੀਂ ਸਗੋਂ ਚਮ-ਖ਼ੁਸ਼ੀਆ ਦੇ ਛਿੰਨ ਭੰਗਰ ਖ਼ੁਸ਼ੀ ਨੂੰ ਮਾਨਣ ਵਿਚ ਸੰਤੁਸ਼ਟੀ ਅਤੇ ਸਫਲਤਾ ਮਹਿਸੂਸ ਕਰ ਰਿਹਾ ਹੈ। ਜਿਸ ਤਰ੍ਹਾਂ ਇਕ ਅੰਗਰੇਜ਼ ਲਿਖਾਰੀ ਨੇ ਟਿੱਪਣੀ ਕੀਤੀ ਹੈ: "We are feeding the body but starving the soul. Our soul is becoming dourent. Are we becoming soul-less ?" ਭਾਵ ਆਤਮਾ ਨੂੰ ਨਕਾਰ ਰਹੇ ਹਾਂ ਅਤੇ ਸਰੀਰ ਨੂੰ ਹੀ ਸ਼ਿੰਗਾਰ ਰਹੇ ਹਾਂ। ਜਦੋਂ ਮਨੁੱਖ "ਜਿਉ ਕੂਕਰੁ ਹਰਕਾਇਆ ਧਾਵੈ ਦਹ ਦਿਸ ਜਾਇ॥ ਲੋਭੀ ਜੰਤੁ ਨ ਜਾਣਈ ਭਖੁ ਅਭਖੁ ਸਭ ਖਾਇ॥"[26] ਤਥਾ "ਕਾਚੀ ਦੇਹ ਮੋਹ ਫੁਨਿ ਬਾਂਧੀ ਸਠ ਕਠੋਰ ਕੁਚੀਲ ਕੁਗਿਆਨੀ॥ ਧਾਵਤ ਭ੍ਰਮਤ ਰਹਨੁ ਨਹੀ ਪਾਵਤ ਪਾਰਬ੍ਰਹਮ ਕੀ ਗਤਿ ਨਹੀ ਜਾਨੀ॥"[27] ਦੇ ਨਿਜ-ਪ੍ਰਸਤੀ, ਮਤਲਬ-ਪ੍ਰਸਤੀ, ਮਾਦਾ-ਪ੍ਰਸਤੀ ਵਾਲੇ ਗ਼ੈਰ-ਕੁਦਰਤੀ ਸਭਿਆਚਾਰ ਵਾਲਾ ਬਣ ਗਿਆ ਹੈ।

24. ਰਾਮਕਲੀ ਮ: ੩ ਅਨੰਦੁ, ਪੰਨਾ 919.
25. *ਉਹੀ*, ਪੰਨਾ 921.
26. ਸਿਰੀਰਾਗੁ ਮ: ੫, ਪੰਨਾ 50.
27. ਸਵਯੇ ਸ੍ਰੀ ਮੁਖਬਾਕ੍ ਮ: ੫, ਪੰਨਾ 1387.

ਨਿਰੋਲ ਪਦਾਰਥਵਾਦ ਦੇ ਪ੍ਰਭਾਵ ਅਧੀਨ ਮਨੁੱਖੀ ਭਾਈਚਾਰਾ, ਦੋਸਤ, ਰਿਸ਼ਤੇਦਾਰ ਆਦਿ ਸਮੂੰਹ ਲੋਕ ਸਵਾਰਥੀ ਦਿਖਾਈ ਦੇ ਰਹੇ ਮੰਨੇ ਜਾਂਦੇ ਹਨ। ਮਨੁੱਖ ਇਕ ਮਸ਼ੀਨ ਦੇ ਨਿਆਈਂ ਹੀ ਬਣ ਗਿਆ ਹੈ। ਸਮਾਜ ਨੂੰ ਇੱਕਮੁੱਠ ਰੱਖਣ ਵਾਲੀਆਂ ਸਮੂੰਹ ਤੰਦਾਂ ਤਾਰ-ਤਾਰ ਹੋ ਰਹੀਆਂ ਦਿੱਸ ਰਹੀਆਂ ਹਨ। "ਏਕੁ ਪਿਤਾ ਏਕਸ ਕੇ ਹਮ ਬਾਰਿਕ" ਤਥਾ "ਸਭੇ ਸਾਝੀਵਾਲ ਸਦਾਇਨਿ ਤੂੰ ਕਿਸੈ ਨ ਦਿਸਹਿ ਬਾਹਰਾ ਜੀਉ"[28] ਵਾਲੀ ਸਦਭਾਵਨਾ ਮਨੁੱਖੀ ਹਮਦਰਦੀ, ਆਪਸੀ ਸਾਂਝ, ਕਿਸੇ ਦੇ ਭਲੇ ਲਈ ਜੂਝਣ ਦਾ ਜਜ਼ਬਾ, "ਅਪਨਾ ਬਿਗਾਰਿ ਬਿਰਾਂਨਾ ਸਾਂਢੈ"[29] ਵਾਲੀ ਸੋਚ ਉਡਾਰੀ ਹੀ ਮਾਰ ਗਈ ਲੱਗਦੀ ਹੈ। ਇਥੋਂ ਤੀਕ ਕਿ ਮਾਤਾ-ਪਿਤਾ, ਭੈਣ-ਭਰਾ, ਪਤੀ-ਪਤਨੀ ਅਤੇ ਪੁੱਤਰਾਂ-ਧੀਆਂ ਦਾ ਪਵਿੱਤਰ ਰਿਸ਼ਤਾ ਅਤੇ ਹੋਰ ਅਨੇਕਾਂ ਹੀ ਨਿਜੀ ਅਤੇ ਸਮਾਜਿਕ ਰਿਸ਼ਤੇ ਅੱਜ ਬੇਅਰਥ ਹੀ ਹੋ ਕੇ ਰਹਿ ਗਏ ਹਨ। ਸਭ ਪਦਾਰਥਕ ਲਾਭ ਅਤੇ ਨਿਜ ਪ੍ਰਸਤੀ ਵਾਲੇ ਹੀ ਹੋ ਨਿਬੜੇ ਹਨ। "ਦਾਵਾ ਅਗਨਿ ਬਹੁਤੁ ਤ੍ਰਿਣ ਜਾਲੇ ਕੋਈ ਹਰਿਆ ਬੂਟੁ ਰਹਿਓ ਰੀ"[30] ਵਾਲੀ ਸਥਿਤੀ ਬਣੀ ਹੋਈ ਹੈ। ਗੁਰਬਾਣੀ ਮਨੁੱਖ ਨੂੰ ਜੀਵਨ ਦੇ ਕਿਸੇ ਵੀ ਮੋੜ 'ਤੇ ਨਿਰਾਸ਼ ਨਹੀਂ ਹੋਣ ਦਿੰਦੀ ਅਤੇ ਹਮੇਸ਼ਾ ਹੀ ਆਸ਼ਾਵਾਦੀ, ਚੜ੍ਹਦੀ ਕਲਾ, ਸਹਿਨਸ਼ੀਲਤਾ, ਸੰਜਮ, ਸੁਸ਼ੀਲਤਾ ਅਤੇ ਸਹਿਜ ਅਵਸਥਾ ਵਿਚ ਰਹਿਣ ਦਾ ਉਪਦੇਸ਼ ਦਿੰਦੀ ਹੈ। ਗੁਰਬਾਣੀ ਵਿਚ ਫ਼ੁਰਮਾਇਆ ਹੈ ਕਿ ਕੀਰਤਨ ਰਾਹੀਂ ਕਲਿਜੁਗ ਦੇ ਪ੍ਰਭਾਵ ਤੋਂ ਮੁਕਤ ਹੋ ਸਕੀਦਾ ਹੈ:

**ਕਲਜੁਗ ਮਹਿ ਕੀਰਤਨੁ ਪਰਧਾਨਾ॥**
**ਗੁਰਮੁਖਿ ਜਪੀਐ ਲਾਇ ਧਿਆਨਾ॥**
**ਆਪਿ ਤਰੈ ਸਗਲੇ ਕੁਲ ਤਾਰੇ ਹਰਿ ਦਰਗਹ ਪਤਿ ਸਿਉ ਜਾਇਦਾ॥**

*(ਮਾਰੂ ਮ: ੫, ਪੰਨਾ 1075)*



ਦਸਵੇਂ ਪਾਤਸ਼ਾਹ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਇਸ ਅੰਤਹਕਰਣ ਦੇ ਇਲਾਹੀ ਅਤੇ ਅਧਿਆਤਮਕ-ਰੂਹਾਨੀ-ਵਰਤਾਰੇ ਬਾਰੇ "ਨਮੋ ਨ੍ਰਿੱਤ ਨ੍ਰਿੱਤੇ॥ ਨਮੋ ਨਾਦ ਨਾਦੇ॥ ਨਮੋ ਪਾਨ ਪਾਨੇ॥ ਨਮੋ ਬਾਦ ਬਾਦੇ॥"[31] ਫ਼ੁਰਮਾਉਂਦਿਆਂ ਇਉਂ ਸਪੱਸ਼ਟ ਕਰਦੇ ਹਨ:

**ਤਾਤੀ ਗਹੁ ਆਤਮ ਬਸਿ ਕਰ ਕੀ ਭਿਛਾ ਨਾਮ ਅਧਾਰੰ॥**
**ਬਾਜੇ ਪਰਮ ਤਾਰ ਤਤੁ ਹਰ ਕੋ ਉਪਜੈ ਰਾਮ ਰਸਾਰੰ॥**
**ਉਘਟੈ ਤਾਨ ਤਰੰਗ ਰੰਗਿ ਅਤਿ ਗਿਆਨ ਗੀਤ ਬਧਾਨੰ॥**
**ਚਕਿ ਚਕਿ ਰਹੇ ਦੇਵ ਦਨਵ ਮੁਨਿ ਛਕਿ ਛਕਿ ਬਯੋਮ ਬਿਵਾਨੰ॥**

*(ਸ਼ਬਦ ਹਜ਼ਾਰੇ ਪਾ. ੧੦)*

ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਇਸ ਰਹੱਸਮਈ ਆਤਮਿਕ ਵਰਤਾਰੇ ਬਾਰੇ ਹੋਰ ਸਮਝਾਉਂਦਿਆਂ ਇਉਂ ਕਿਹਾ ਹੈ ਕਿ ਪ੍ਰਭੂ ਤੂੰ ਇਕ ਸੁੰਦਰ ਗੀਤ ਹੈਂ ਅਤੇ ਇਕ ਸੁੰਦਰ ਤਰਾਨਾ ਹੈਂ। ਮੈਂ ਤੇਰੇ ਇਸ ਰੂਪ ਨੂੰ ਨਮਸਕਾਰ ਕਰਦਾ ਹਾਂ। ਗੁਰਵਾਕ ਹੈ:

---

28. ਮਾਝ ਮ: ੫, ਪੰਨਾ 97.
29. ਗੋਂਡ ਰਵਿਦਾਸ ਜੀ, ਪੰਨਾ 875.
30. ਆਸਾ ਮ: ੫, ਪੰਨਾ 384.
31. ਜਾਪੁ ਸਾਹਿਬ।

**ਨਮੋ ਗੀਤ ਗੀਤੇ ॥**
**ਨਮੋ ਨਾਦ ਨਾਦੇ ॥** *(ਜਾਪੁ ਸਾਹਿਬ)*

ਸੰਗੀਤ ਜੰਗਲਾਂ, ਬੇਲਿਆਂ, ਪਹਾੜਾਂ, ਪਸ਼ੂਆਂ, ਪੰਛੀਆਂ ਭਾਵ ਹਰ ਜਾਨਦਾਰ ਸ਼ੈਅ ਨੂੰ ਪ੍ਰਭਾਵਿਤ ਕਰਦਾ ਹੈ। ਸੁੰਨਸਾਨ ਜੰਗਲਾਂ, ਪਹਾੜੀ ਇਲਾਕਿਆਂ, ਵਹਿੰਦੇ ਦਰਿਆਵਾਂ ਵਿਚ ਉੱਠਦੀਆਂ ਰਸੀਲੀਆਂ ਸੰਗੀਤਕ ਧੁਨੀਆਂ ਸੁਣੀਆਂ ਜਾ ਸਕਦੀਆਂ ਹਨ। ਮੋਰਾਂ, ਕੋਇਲਾਂ, ਚਿੜੀਆਂ, ਕਬੂਤਰਾਂ, ਬਬੀਹਿਆਂ, ਗਟਾਰਾਂ ਆਦਿ ਅਨੇਕਾਂ ਹੀ ਪੰਛੀਆਂ ਦੀਆਂ ਵੱਖ-ਵੱਖ ਸੁਰੀਲੀਆਂ ਆਵਾਜ਼ਾਂ ਇਕ ਮਨਮੋਹਕ ਅਤੇ ਕੁਦਰਤੀ ਸੰਗੀਤ ਹੀ ਤਾਂ ਹੁੰਦਾ ਹੈ, ਜੋ ਇਤਨਾ ਪ੍ਰਭਾਵਸ਼ਾਲੀ ਹੁੰਦਾ ਹੈ ਕਿ ਰਾਹ ਜਾਂਦੇ ਰਾਹੀਂ ਨੂੰ ਥੰਮ ਕੇ ਖੜਾ ਹੋਣ ਲਈ ਮਜਬੂਰ ਕਰ ਦਿੰਦਾ ਹੈ। ਝਰਨਿਆਂ ਦਾ ਝਿੰਮ-ਝਿੰਮ ਅਤੇ ਛਾਂ-ਛਾਂ ਕਰਦਾ ਡਿੱਗਦਾ ਪਾਣੀ ਅਤੇ ਵਹਿੰਦੇ ਦਰਿਆਵਾਂ ਵਿਚ ਉਗਮਦਾ ਸੰਗੀਤ ਆਤਮਾ ਨੂੰ ਰਹੱਸਮਈ ਹੁਲਾਰਾ ਦੇ ਕੇ ਨਸ਼ਿਆ ਦਿੰਦਾ ਹੈ ਅਜਿਹੇ ਰੰਗੀਲੇ, ਸੁਰੀਲੇ ਅਤੇ ਰਸੀਲੇ ਦੈਵੀ ਨਾਦ ਨਾਲ ਭਾਈ ਵੀਰ ਸਿੰਘ ਜੀ ਦੀ ਆਤਮਾ ਬਿਸਮਾਦ ਵਿਚ ਆ ਜਾਂਦੀ ਹੈ। ਰੱਬੀ ਰੰਗ ਵਿਚ ਭਿੱਜ ਜਾਂਦੀ ਹੈ ਅਤੇ ਉਹ ਸੁੱਤੇ-ਸਿਧ ਹੀ ਮੰਤਰ ਮੁਗਧ ਹੋ ਜਾਂਦੇ ਹਨ ਅਤੇ ਉਹ "ਬੈਠ ਵੇ ਗਿਆਨੀ ਬੁੱਧੀ ਮੰਡਲੇ ਦੀ ਕੈਦ ਵਿਚ", "ਵਲਵਲੇ ਦੇਸ ਸਾਡੀਆਂ ਲੱਗੀਆਂ ਨੇ ਉਡਾਰੀਆਂ" ਦੇ ਵਿਸਮਾਦੀ ਮਹੌਲ ਵਿਚ ਗੜੂੰਦ ਹੋ ਜਾਂਦੇ ਹਨ ਅਤੇ ਪ੍ਰੋ. ਪੂਰਨ ਸਿੰਘ ਨੂੰ ਪੰਜਾਬ ਦੇ ਦਰਿਆਵਾਂ ਦਾ ਸੰਗੀਤ ਵੀ ਗੁਰਾਂ ਦੀ ਬਾਣੀ ਗਾਉਂਦਾ ਹੀ ਮਹਿਸੂਸ ਹੁੰਦਾ ਹੈ। ਅਜਿਹੀ ਸ਼ਕਤੀ ਹੈ ਸੰਗੀਤ ਵਿਚ ਕਿ ਸਭ ਨੂੰ ਆਪਣੇ ਕਲਾਵੇ ਵਿਚ ਲੈ ਕੇ ਮੰਤਰ ਮੁਗਧ ਕਰਨ ਦੇ ਸਮਰੱਥ ਹੁੰਦਾ ਹੈ। ਇਥੋਂ ਤੀਕ ਕਿ ਦਰੱਖ਼ਤਾਂ ਅਤੇ ਖ਼ਾਸ ਕਰਕੇ ਛੋਟੇ ਪੌਦਿਆਂ ਨੂੰ ਇਕ ਅਨੋਖੀ ਰੰਗੀਨੀ ਅਤੇ ਵਿਕਾਸ ਦੀ ਸ਼ਕਤੀ ਪ੍ਰਦਾਨ ਕਰਦਾ ਹੈ।

ਭਾਰਤ ਵਿਚ ਸੰਗੀਤ ਦਾ ਇਸ ਕਰਕੇ ਵੀ ਵਿਸ਼ੇਸ਼ ਮਹੱਤਵ ਹੈ ਅਤੇ ਜਿਹੜਾ ਵੀ ਮਨੁੱਖ ਇਸ ਧਰਤੀ 'ਤੇ ਆਇਆ ਹੈ, ਉਹ ਇਥੋਂ ਦੀ ਸੰਗੀਤਕ ਪਰੰਪਰਾ ਤੋਂ ਪ੍ਰਭਾਵਿਤ ਹੋਏ ਬਗ਼ੈਰ ਨਹੀਂ ਰਹਿ ਸਕਿਆ। ਇਸ ਦੀ ਪ੍ਰਤੱਖ ਮਿਸਾਲ ਮੁਸਲਮਾਨਾਂ ਦੇ ਜੀਵਨ ਵਿੱਚੋਂ ਦੇਖਣ ਨੂੰ ਮਿਲਦੀ ਹੈ। ਇਸਲਾਮ ਵਿਚ ਸੰਗੀਤ ਦੀ ਮਨਾਹੀ ਮੰਨੀ ਗਈ ਹੈ ਪਰ ਜਦੋਂ ਸੂਫ਼ੀ ਦਰਵੇਸ਼ ਇਸ ਧਰਤੀ 'ਤੇ ਆਏ ਤਾਂ ਉਨ੍ਹਾਂ ਨੇ ਇਥੋਂ ਦੀ ਸੰਗੀਤ ਪਰੰਪਰਾ ਤੋਂ ਪ੍ਰਭਾਵਿਤ ਹੋ ਕੇ ਏਸੇ ਨੂੰ ਸੂਫ਼ੀ ਮੱਤ ਦੇ ਪ੍ਰਚਾਰ ਦਾ ਸਾਧਨ ਬਣਾਇਆ ਸੀ। ਸੂਫ਼ੀ ਮੱਤ ਵਾਲੇ ਮਨੁੱਖੀ ਆਤਮਾ ਨੂੰ 'ਹੀਰ' ਅਤੇ ਪਰਮਾਤਮਾ ਨੂੰ 'ਰਾਂਝਾ' ਅਤੇ ਮਨੁੱਖੀ ਮਨ ਦੇ ਪੰਜ ਵਿਸ਼ੇ-ਵਿਕਾਰਾਂ ਨੂੰ ਖੇੜੇ ਅਤੇ ਅੱਲ੍ਹਾ-ਖ਼ੁਦਾ ਦੇ ਘਰ ਬਹਿਸ਼ਤ ਨੂੰ 'ਤਖ਼ਤ ਹਜਾਰਾ' ਆਖਦੇ ਹਨ। ਸੂਫ਼ੀ ਮੱਤ ਦਾ ਨਿਸ਼ਾਨਾ ਵੀ ਗੁਰਮਤਿ ਦੇ ਨਿਸ਼ਾਨੇ ਵਾਂਗ ਹੀ "ਭਈ ਪਰਾਪਤਿ ਮਾਨੁਖ ਦੇਹੁਰੀਆ ॥ ਗੋਬਿੰਦ ਮਿਲਣ ਕੀ ਇਹ ਤੇਰੀ ਬਰੀਆ ॥"[32] ਹੀ ਹੈ। ਸੂਫ਼ੀ ਮੱਤ ਰੱਬ-ਪਰਮਸਤਿ ਨੂੰ ਜੰਗਲਾਂ, ਪਹਾੜਾਂ ਦੀਆਂ ਕੰਦਰਾਂ ਜਾਂ ਸੱਤਵੇਂ ਅਕਾਸ਼ ਉੱਤੇ ਨਹੀਂ ਸਗੋਂ ਗੁਰਮਤਿ ਫਲਸਫੇ ਵਾਂਗ ਸਰਬ-

32. ਆਸਾ ਮ: ੫, ਪੰਨਾ 378.

ਵਿਆਪਕ ਅਤੇ ਸਰਬ ਨਿਰੰਤਰ ਹੀ ਮੰਨਦਾ ਹੈ। "ਫਰੀਦਾ ਜੰਗਲੁ ਜੰਗਲੁ ਕਿਆ ਭਵਹਿ ਵਣਿ ਕੰਡਾ ਮੋੜੇਹਿ ॥ ਵਸੀ ਰਬੁ ਹਿਆਲੀਐ ਜੰਗਲੁ ਕਿਆ ਢੂਢੇਹਿ ॥"[33] ਗੁਰਬਾਣੀ ਅਕਾਲ ਪੁਰਖ ਦੀ ਹੋਂਦ-ਹਸਤੀ ਨੂੰ ਹਰ ਜ਼ੱਰੇ-ਜ਼ੱਰੇ ਵਿਚ ਵਿਦਵਾਨ ਮੰਨਦੀ ਹੈ। ਗੁਰਬਾਣੀ ਵਿਚ ਵੀ ਇਸ ਅਦਭੁੱਤ ਰਹੱਸ ਨੂੰ ਇਉਂ ਸਪੱਸ਼ਟ ਕੀਤਾ ਗਿਆ ਹੈ, "ਆਪਨੜੈ ਘਰਿ ਹਰਿ ਰੰਗੋ ਕੀ ਨ ਮਾਣੇਹਿ ॥ ਸਹੁ ਨੇੜੈ ਧਨ ਕੰਮਲੀਏ ਬਾਹਰੁ ਕਿਆ ਢੂਢੇਹਿ ॥"[34] ਤਥਾ "ਤੂੰ ਜਲਿ ਥਲਿ ਮਹੀਅਲਿ ਭਰਿਪੁਰਿ ਲੀਣਾ ਤੂੰ ਆਪੇ ਸਰਬ ਸਮਾਣਾ ॥"[35] ਸੂਫ਼ੀ ਵਰਤਾਰੇ ਅਤੇ ਸਭਿਆਚਾਰ ਦਾ ਸਿਖਰ ਸੂਫ਼ੀ ਫ਼ਕੀਰ ਸ਼ਾਹ ਹੁਸੈਨ ਦੇ ਇਨ੍ਹਾਂ ਸ਼ਬਦਾਂ ਤੋਂ ਸਮਝ ਆ ਜਾਂਦਾ ਹੈ, "ਰਾਂਝਾ ਰਾਂਝਾ ਕਰਦੀ ਨੀ ਮੈਂ ਆਪੇ ਰਾਂਝਾ ਹੋਈ। ਰਾਂਝਾ ਮੈਂ ਵਿਚ ਮੈ ਰਾਂਝੇ ਵਿਚ ਹੋਰ ਖ਼ਿਆਲ ਨ ਕੋਈ। ਆਖੋ ਨੀ ਮੈਨੂੰ ਧੀਦੋ ਰਾਂਝਾ ਹੀਰ ਨ ਆਖਹੁ ਕੋਈ।" ਇਹ ਰੱਬ ਦਾ ਜੱਸ ਗਾਉਂਦਿਆਂ ਉਸ ਨਾਲ ਅਭੇਦ ਜਾਂ ਇਕਮਿਕ ਹੋ ਜਾਣ ਦੀ ਸਥਿਤੀ ਸੂਫ਼ੀ ਦਰਵੇਸ਼ ਨੂੰ ਸੰਗੀਤ ਦੇ ਮਾਧਿਅਮ ਰਾਹੀਂ ਹੀ ਪ੍ਰਾਪਤ ਹੋਈ। ਮੌਜੂਦਾ ਸਮੇਂ ਵਿਚ ਸੂਫ਼ੀ ਗਾਇਨ ਦੀ ਪਰੰਪਰਾ ਅੰਤਰ-ਰਾਸ਼ਟਰੀ ਪ੍ਰਸਿੱਧੀ ਪ੍ਰਾਪਤ ਕਰ ਚੁੱਕੀ ਹੈ। ਅਨੇਕਾਂ ਹੀ ਸੂਫ਼ੀ ਸ਼ਾਇਰਾਂ ਨੇ ਸੰਗੀਤ ਦੀ ਵਰਤੋਂ ਕਰ ਕੇ ਸਥਾਨਕ ਸਭਿਆਚਾਰ ਨੂੰ ਦੂਰ-ਦੁਰਾਡੇ ਦੇਸ਼ਾਂ ਤਕ ਪਹੁੰਚਾਉਣ ਦਾ ਕਾਰਜ ਕੀਤਾ ਹੈ। ਗੁਰਮਤਿ ਇਸ ਅਨਾਦੀ, ਰੂਹਾਨੀ, ਦੈਵੀ, ਇਲਾਹੀ ਸੰਗੀਤ ਨੂੰ ਅਕਾਲ ਜੋਤਿ ਵਾਂਗ ਹੀ ਹਰ ਆਤਮਾ ਵਿਚ ਇਕ ਰੂਪ, ਇਕ ਰਸ ਤੇ ਇਕ ਰੰਗ ਕਾਰਜਸ਼ੀਲ ਮੰਨਦੀ ਹੈ। ਫ਼ੁਰਮਾਨ ਹੈ:



**ਭੁਗਤਿ ਗਿਆਨੁ ਦਇਆ ਭੰਡਾਰਣਿ ਘਟਿ ਘਟਿ ਵਾਜਹਿ ਨਾਦ ॥**

*(ਜਪੁ ਜੀ, ਪੰਨਾ 6)*

ਤਥਾ:

**ਆਦਿ ਅਨੀਲੁ ਅਨਾਦਿ ਅਨਾਹਤਿ ਜੁਗੁ ਜੁਗੁ ਏਕੋ ਵੇਸੁ ॥**

*(ਜਪੁ ਜੀ, ਪੰਨਾ 7)*

ਤਥਾ:

**ਸਭ ਮਹਿ ਜੋਤਿ ਜੋਤਿ ਹੈ ਸੋਇ ॥**
**ਤਿਸ ਦੈ ਚਾਨਣਿ ਸਭ ਮਹਿ ਚਾਨਣੁ ਹੋਇ ॥** *(ਧਨਾਸਰੀ ਮ: ੧, ਪੰਨਾ 13)*

ਦਸਵੇਂ ਪਾਤਸ਼ਾਹ ਫ਼ੁਰਮਾਉਂਦੇ ਹਨ ਕਿ ਚੰਦਰਮਾ ਦੀ ਸੀਤਲਤਾ (ਜਮਾਲ) ਅਤੇ ਸੂਰਜ ਦਾ ਤਪ, ਤੇਜ ਅਤੇ ਤਪਸ਼ (ਜਲਾਲ) ਵੀ ਪ੍ਰਭੂ ਦੀ ਹੀ ਬਖ਼ਸ਼ਿਸ਼ ਹੈ। "ਚੰਦੁ ਸੂਰਜੁ ਦੁਇ ਜੋਤਿ ਸਰੂਪੁ ॥ ਜੋਤੀ ਅੰਤਰਿ ਬ੍ਰਹਮੁ ਅਨੂਪੁ ॥"[36] ਸੰਗੀਤ ਵਿਚ ਇਹ ਦੋਵੇਂ ਰੂਪ ਮੌਜੂਦ ਹਨ। ਗੁਰੂ ਜੀ ਪਰਮਾਤਮਾ ਦੇ ਉਸ ਰੂਪ ਨੂੰ ਨਤਮਸਤਕ ਹੁੰਦੇ ਫ਼ੁਰਮਾਉਂਦੇ ਹਨ:

---

33. ਸਲੋਕ ਫਰੀਦ ਜੀ, ਪੰਨਾ 1378.
34. ਤਿਲੰਗ ਮ: ੧, ਪੰਨਾ 722.
35. ਸੂਹੀ ਮ: ੧, ਪੰਨਾ 731.
36. ਰਾਮਕਲੀ ਕਬੀਰ ਜੀ, ਪੰਨਾ 972.

**ਨਮੋ ਚੰਦ੍ਰ ਚੰਦ੍ਰੇ ॥**
**ਨਮੋ ਭਾਨ ਭਾਨੇ ॥** *(ਜਾਪੁ ਸਾਹਿਬ)*

ਅਫ਼ਸੋਸ ਦੀ ਬਾਤ ਹੈ ਕਿ ਮੌਜੂਦਾ ਸਮੇਂ ਸਮਾਜ ਅੰਦਰ ਜਿਸ ਤਰ੍ਹਾਂ ਸਤਿਆਚਾਰ ਦੀ ਥਾਂ ਅਤਿਆਚਾਰ ਅਤੇ ਸਦਾਚਾਰ ਦੀ ਥਾਂ ਅਨਾਚਾਰ ਪ੍ਰਭਾਵੀ ਹੋ ਰਿਹਾ ਹੈ, ਉਸੇ ਤਰ੍ਹਾਂ ਸੰਗੀਤ ਦਾ ਅਸਲੀ ਰੂਪ ਵੀ ਅਲੋਪ ਹੁੰਦਾ ਜਾ ਰਿਹਾ ਹੈ। ਹਰ ਰੋਜ਼ ਵੇਖ ਰਹੇ ਹਾਂ ਕਿ ਗੁਰਦੁਆਰਾ ਸਾਹਿਬਾਨ ਅੰਦਰ ਜਾਂ ਖੁੱਲ੍ਹੇ ਪੰਡਾਲਾਂ ਵਿਚ ਸਜਾਏ ਜਾਂਦੇ ਕੀਰਤਨ ਸਮਾਗਮਾਂ ਵਿਚ ਸਾਜ਼ਾਂ ਦੁਆਰਾ ਸੁਰਾਂ ਇਤਨੀਆਂ ਉੱਚੀਆਂ ਕੱਢੀਆਂ ਜਾਂਦੀਆਂ ਹਨ ਕਿ ਇਹ ਗੁਰਮਤਿ ਸੰਗੀਤ ਨਹੀਂ ਸਗੋਂ ਇਕ ਸ਼ੋਰ ਹੀ ਬਣ ਜਾਂਦਾ ਹੈ ਅਤੇ ਗੁਰਬਾਣੀ ਸ਼ਬਦ ਉੱਤੇ ਸਾਜ਼ਾਂ ਦੀ ਘਣਘੋਰ ਅਵਾਜ਼ ਭਾਰੂ ਪੈ ਜਾਂਦੀ ਹੈ ਅਤੇ ਸੰਗਤ ਨੂੰ ਸ਼ਬਦ ਦੀ ਸਮਝ ਹੀ ਨਹੀਂ ਪੈਂਦੀ। ਇਨ੍ਹਾਂ ਕੰਨ-ਪਾੜ ਸੁਰਾਂ ਦਾ ਗੁਰਮਤਿ ਅੰਦਰ ਪ੍ਰਵਾਨਿਤ ਰਾਗਾਂ ਜਾਂ ਉਨ੍ਹਾਂ ਦੇ ਪਰਿਵਾਰਾਂ ਦਾ ਕੋਈ ਸੰਬੰਧ ਨਹੀਂ ਹੁੰਦਾ। ਇਹ "ਸਬਦੁ ਨ ਸੁਣਈ ਬਹੁ ਰੋਲ ਘਚੋਲਾ"[37] ਬਣ ਜਾਂਦਾ ਹੈ। ਇਸੇ ਤੋਂ ਹੋਰ ਬਦਤਰ ਵਰਤਾਰਾ ਡੇਰਿਆਂ ਵਾਲੀਆਂ ਕੀਰਤਨ ਮੰਡਲੀਆਂ ਤਥਾ ਕੀਰਤਨੀ ਜਥਿਆਂ ਵੱਲੋਂ ਹਾਰਮੋਨੀਅਮ, ਤਬਲਾ, ਕਈ-ਕਈ ਚਿਮਟੇ, ਖੜਤਾਲਾਂ, ਛੈਣੇ ਆਦਿ ਸਾਜ਼ ਵਜਾਏ ਜਾਂਦੇ ਹਨ, ਜਿਨ੍ਹਾਂ ਨਾਲ ਪਵਿੱਤਰ ਤੇ ਸ਼ੀਤਲ ਸੰਗੀਤ ਉਗਮਣ ਦੀ ਥਾਂ ਇਕ ਭੂਤ ਮੰਡਲੀ ਵਾਲਾ ਸ਼ੋਰ ਹੀ ਪੈਦਾ ਹੋ ਰਿਹਾ ਹੁੰਦਾ ਹੈ ਜਿਸ ਵਿਚ ਸ਼ਬਦ ਤਾਂ ਗੁਆਚ ਹੀ ਜਾਂਦਾ ਹੈ। ਹੋਰ ਵੀ ਬਦਤਰ ਬਾਤ ਇਹ ਹੁੰਦੀ ਹੈ ਕਿ ਸਤਿਗੁਰਾਂ ਵੱਲੋਂ ਬਖ਼ਸ਼ੇ ਸਿਧਾਂਤ, "ਸਤਿਗੁਰੂ ਬਿਨਾ ਹੋਰ ਕਚੀ ਹੈ ਬਾਣੀ ॥ ਬਾਣੀ ਤ ਕਚੀ ਸਤਿਗੁਰੂ ਬਾਝਹੁ ਹੋਰ ਕਚੀ ਬਾਣੀ॥ ਕਹਦੇ ਕਚੇ ਸੁਣਦੇ ਕਚੇ ਕਚੀਂ ਆਖਿ ਵਖਾਣੀ ॥"[38] ਦੇ ਹੁੰਦਿਆਂ ਹੋਇਆਂ ਵੀ ਇਹ ਕੀਰਤਨ ਮੰਡਲੀਆਂ ਮਨਘੜਤ ਕੱਚੀ ਬਾਣੀ ਹੀ ਗਾਉਂਦੀਆਂ ਹਨ ਅਤੇ ਮਨਘੜਤ ਕਥਾ-ਕਹਾਣੀਆਂ ਹੀ ਸੁਣਾਉਂਦੀਆਂ ਹਨ। ਇਹ ਘੋਰ ਅਨਰਥ ਹੈ। ਸਿਰੇ ਦੀ ਹਮਾਕਤ ਅਤੇ ਮਨਮੱਤ ਹੈ। ਗੁਰਮਤਿ ਸਿਧਾਂਤ, ਇਤਿਹਾਸ, ਪਰੰਪਰਾ ਅਤੇ ਰਵਾਇਤ ਨਾਲ ਇਕ ਤਰ੍ਹਾਂ ਦਾ ਖਿਲਵਾੜ ਹੀ ਹੈ। ਅਜਿਹੇ ਵਰਤਾਰੇ ਤੋਂ ਸੰਕੋਚ ਅਤੇ ਗੁਰੇਜ਼ ਹੀ ਕਰਨਾ ਬਣਦਾ ਹੈ। ਅਕਾਲ ਪੁਰਖ ਹੀ ਸੁਮੱਤ ਬਖ਼ਸ਼ੇ। ਵਿਆਹਾਂ, ਸ਼ਾਦੀਆਂ, ਮੇਲਿਆਂ ਆਦਿ ਅੰਦਰ ਜਿਹੜਾ ਸੰਗੀਤ ਸਾਡੇ ਕੰਨਾਂ ਵਿਚ ਵੱਜ ਰਿਹਾ ਹੈ, ਉਹ ਸਿਵਾਏ ਸ਼ੋਰ ਪ੍ਰਦੂਸ਼ਣ ਦੇ ਹੋਰ ਕੁਝ ਵੀ ਨਹੀਂ ਕਰ ਰਿਹਾ ਜਿਸ ਨਾਲ ਬਹੁਤ ਸਾਰੀਆਂ ਸਰੀਰਿਕ ਅਤੇ ਮਾਨਸਿਕ ਪ੍ਰੇਸ਼ਾਨੀਆਂ, ਵਾਤਾਵਰਣ ਨੂੰ ਗੰਧਲਾ ਕਰਨ ਦੀ ਗੰਦੀ ਅਤੇ ਗ਼ੈਰ-ਕੁਦਰਤੀ ਸਮੱਸਿਆਵਾਂ ਹੀ ਪੈਦਾ ਹੋ ਰਹੀਆਂ ਹਨ, ਵਿਸ਼ੇ-ਵਿਕਾਰ ਪੈਦਾ ਹੋ ਰਹੇ ਹਨ ਅਤੇ ਇਸ (Sound Pollution) ਆਵਾਜ਼ ਪ੍ਰਦੂਸ਼ਣ ਅਤੇ ਸਾਡੀਆਂ ਸਵਾਰਥੀ ਕਾਰਵਾਈਆਂ ਨਾਲ ਪਹਿਲਾਂ ਹੀ ਪਰਦੂਸ਼ਤ ਹੋਇਆ ਸਾਡਾ ਵਾਤਾਵਰਣ ਹੋਰ ਵੀ ਪ੍ਰਦੂਸ਼ਤ ਹੋ ਰਿਹਾ ਹੈ। ਇਸ ਹੁੜਦੰਗ ਮਚਾ ਰਹੇ ਸੰਗੀਤ ਵਿਚ ਪਵਿੱਤਰਤਾ ਨਹੀਂ ਹੈ, ਸਹਿਜ ਨਹੀਂ ਹੈ,

---

37. ਵਾਰ ਗਉੜੀ, ਮ: ੩, ਪੰਨਾ 313.
38. ਰਾਮਕਲੀ ਮ: ੩ ਅਨੰਦੁ, ਪੰਨਾ 920.

ਇਸ ਵਿਚ ਸ਼ੀਤਲਤਾ ਨਹੀਂ ਹੈ, ਨਿਰਮਲਤਾ ਅਤੇ ਕੋਮਲਤਾ ਨਹੀਂ ਹੈ। ਇਹ ਲਚਰਤਾ ਦੀ ਸਿਖਰ ਹੈ। ਇਹ ਮਨ ਸ਼ਾਂਤ ਅਤੇ ਸ਼ੁੱਧ ਕਰਨੋਂ ਅਸਮਰੱਥ ਹੈ। ਕਿਸੇ ਸਮੇਂ ਰੋਗੀਆਂ ਦੇ ਰੋਗ ਦੂਰ ਕਰਨ ਵਾਲਾ ਸੰਗੀਤ ਵਿਗੜ ਰੂਪ ਹੋ ਕੇ ਮਨੁੱਖ ਨੂੰ ਹੋਰ ਵਧੇਰੇ ਰੋਗੀ ਬਣਾ ਰਿਹਾ ਹੈ। ਮਨ ਅੰਦਰ ਅਸ਼ਾਂਤੀ ਅਤੇ ਗ਼ੈਰ-ਕੁਦਰਤੀ ਉਤੇਜਨਾ ਅਤੇ ਵਿਸ਼ੇ-ਵਿਕਾਰ ਪੈਦਾ ਕਰ ਰਿਹਾ ਹੈ। ਗਲੀਆਂ, ਮੁਹੱਲਿਆਂ, ਮੈਰਿਜ ਪੈਲੇਸਾਂ ਵਿਚ ਵੱਜਣ ਵਾਲਾ ਸੰਗੀਤ ਬੱਚਿਆਂ ਦੀ ਪੜ੍ਹਾਈ ਦਾ ਨੁਕਸਾਨ ਕਰਨ ਦੇ ਨਾਲ-ਨਾਲ ਆਮ ਲੋਕਾਂ ਦੇ ਰੋਜ਼ਾਨਾ ਜੀਵਨ ਦੇ ਕਾਰਜਾਂ ਵਿਚ ਵੀ ਵਿਘਨ ਪਾ ਰਿਹਾ ਹੈ ਅਤੇ ਸ਼ੋਰ ਪ੍ਰਦੂਸ਼ਣ ਫੈਲਾ ਰਿਹਾ ਹੈ। ਜੋ ਹਰ ਪੱਖੋਂ ਹੀ ਮਾਨਵ ਲਈ ਹਾਨੀਕਾਰਕ ਹੈ। ਇਹ ਵਿਗੜ ਰੂਪ ਹੋਇਆ ਹੋਇਆ ਵਿਸ਼ੈਲਾ ਸੰਗੀਤ ਅੰਮ੍ਰਿਤ ਦੀ ਥਾਂ ਬਿਖ ਬਣ ਗਿਆ ਹੈ। ਅਸਲ ਵਿਚ ਮਨੁੱਖੀ ਬਿਰਤੀ ਨੂੰ ਅਸਲ ਅਤੇ ਸ਼ੁੱਧ ਸੰਗੀਤ ਦੀ ਮੂਲ ਭਾਵਨਾ ਨਾਲ ਜੋੜਨ ਦੀ ਲੋੜ ਹੈ ਤਾਂ ਕਿ ਜੀਵਨ ਵਿਚ ਮਿਠਾਸ, ਸਾਂਝੀਵਾਲਤਾ, ਭਾਈਚਾਰਾ, ਪ੍ਰੇਮ, ਸੁਸ਼ੀਲਤਾ, ਸੰਜਮ, ਸ਼ੀਤਲਤਾ, ਸਹਿਨਸ਼ੀਲਤਾ ਅਤੇ ਸਹਿਜ ਦਾ ਗੁਣ ਪੈਦਾ ਹੋ ਸਕੇ ਜਿਹੜਾ ਕਿ ਮਨੁੱਖ ਦੇ ਮਨ ਵਿਚ ਅਧਿਆਤਮਿਕ ਵਿਕਾਸ ਅਤੇ ਸਮਾਜਿਕ ਭਾਈਚਾਰੇ ਦੀ ਭਾਵਨਾ ਪੈਦਾ ਕਰ ਸਕੇ ਅਤੇ ਹਿਰਦੇ ਨੂੰ ਸ਼ੁੱਧ ਕਰ ਸਕੇ ਅਤੇ ਮਨੁੱਖ ਨੂੰ ਆਪਣਾ ਜੀਵਨ ਲਕਸ਼ 'ਜੀਵਤ ਮੁਕਤਿ' ਪ੍ਰਾਪਤ ਕਰਨ ਵਿਚ ਸਹਾਈ ਹੋ ਸਕੇ।

ਗੁਰਮਤਿ ਅਨੁਸਾਰ ਅਕਾਲ ਜੋਤਿ ਵਲੋਂ ਪੈਦਾ ਕੀਤੀ ਧੁਨੀ ਆਦਿ ਕਾਲ ਤੋਂ ਵੀ ਪਹਿਲਾਂ "ਅਰਬਦ ਨਰਬਦ ਧੁੰਧੂਕਾਰਾ" ਵਾਲੀ ਸਥਿਤੀ ਸਮੇਂ ਵੀ ਮੌਜੂਦ ਸੀ, ਭਾਵ ਇਨ੍ਹਾਂ ਦਾ ਕੋਈ ਆਦਿ, ਮੱਧ ਜਾਂ ਅੰਤ ਨਹੀਂ ਹੈ। "ਜਾ ਕਰਤਾ ਸਿਰਠੀ ਕਉ ਸਾਜੇ ਆਪੇ ਜਾਣੈ ਸੋਈ"[39] ਇਹ ਸੰਗੀਤਕ ਧੁਨੀ ਅਕਾਲ ਪੁਰਖ ਵੱਲੋਂ ਸਾਜੀ, ਨਿਵਾਜੀ, ਸ਼ਿੰਗਾਰੀ ਅਤੇ ਸੰਵਾਰੀ ਵਿਸ਼ਾਲ ਕੁਦਰਤ ਦਾ ਇਕ ਅਤੀ ਮਹੱਤਵਪੂਰਨ ਹਿੱਸਾ ਹੈ ਜੋ ਇਕ ਕ੍ਰਿਸ਼ਮਈ ਦੁਰਲੱਭ ਅਰਸ਼ੀ ਨੂਰ ਹੈ। ਗੁਰਵਾਕ ਹੈ:

**ਆਪੀਨੈ੍ ਆਪੁ ਸਾਜਿਓ ਆਪੀਨੈ੍ ਰਚਿਓ ਨਾਉ ॥**
**ਦੁਯੀ ਕੁਦਰਤਿ ਸਾਜੀਐ ਕਰਿ ਆਸਣੁ ਡਿਠੋ ਚਾਉ ॥**

*(ਵਾਰ ਆਸਾ ਮ: ੧, ਪੰਨਾ 463)*

ਤਥਾ:

**ਸਾਚੇ ਤੇ ਪਵਨਾ ਭਇਆ ਪਵਨੈ ਤੇ ਜਲੁ ਹੋਇ ॥**
**ਜਲ ਤੇ ਤ੍ਰਿਭਵਣੁ ਸਾਜਿਆ ਘਟਿ ਘਟਿ ਜੋਤਿ ਸਮੋਇ ॥**

*(ਸਿਰੀਰਾਗੁ ਮ: ੧, ਪੰਨਾ 19)*

ਇਹ ਬੇਅੰਤ ਹੈ, ਅਨੰਤ ਹੈ, ਅਲੱਖ ਹੈ, ਅਦਿੱਖ ਹੈ, ਅਨਾਦੀ ਹੈ, ਇਲਾਹੀ ਹੈ। ਇਹ ਤਾਂ ਅਨਹਦ ਨਾਦ ਹੈ। ਇਸ ਨੂੰ ਜਾਨਣਾ ਤਾਂ ਆਹਤ ਤੋਂ "ਅਨਹਤਾ ਸਬਦ ਵਾਜੰਤ ਭੇਰੀ"[40] ਤੀਕ ਦਾ ਸਫ਼ਰ ਹੈ। ਵਿਸ਼ੇ-ਵਿਕਾਰਾਂ ਉੱਤੇ ਜਿੱਤ ਪ੍ਰਾਪਤ ਕਰ ਕੇ ਮਨੋਂ-ਬਿਰਤੀਆਂ ਨੂੰ ਇਕਾਗਰ ਕਰਕੇ ਭਾਵ 'ਕੂੜਿ ਕੀ ਪਾਲ' ਤੋੜ ਕੇ ਦਸਵੇਂ ਦੁਆਰ

39. ਜਪੁ ਜੀ, ਪੰਨਾ 4.
40. ਧਨਾਸਰੀ ਮ: ੧, ਪੰਨਾ 13.

ਪਹੁੰਚ ਕੇ "ਤਹ ਅਨੇਕ ਰੂਪ ਨਾਉ ਨਵ ਨਿਧਿ"[41] ਵਿਖੇ ਇਸ ਧੁਨੀ, ਇਸ ਅਨਹਦ ਨਾਦ, ਇਸ ਇਲਾਹੀ ਸੰਗੀਤ ਨੂੰ ਸੁਣਿਆ, ਮਹਿਸੂਸਿਆ ਅਤੇ ਮਾਣਿਆ ਜਾ ਸਕਦਾ ਹੈ। ਸਾਰੀ ਪ੍ਰਕ੍ਰਿਤੀ, ਜਲ, ਥਲ, ਮਹੀਅਲ ਵਿਚ ਧੁਨੀ ਸਰਬ-ਵਿਆਪਕ ਅਤੇ ਸਦੀਵਕਾਲ ਸੰਜੀਵ ਅਤੇ ਸੁਜੱਗ ਹੈ। ਇਹ ਕੁਦਰਤ ਦਾ ਅਨਮੋਲ ਕਰਿਸ਼ਮਾ ਹੈ। ਅਲੌਕਿਕ ਵਰਦਾਨ ਹੈ। "ਜਲਿ ਥਲਿ ਮਹੀਅਲਿ ਪੂਰਿਆ ਰਵਿਆ ਵਿਚਿ ਵਣਾ"[42] ਤਥਾ "ਏਕੁ ਪੁਰਬੁ ਮੈ ਤੇਰਾ ਦੇਖਿਆ ਤੂ ਸਭਨਾ ਮਾਹਿ ਰਵੰਤਾ"[43] ਹੈ। ਇਸ ਦੈਵੀ ਅਤੇ ਕੁਦਰਤੀ ਰਹੱਸ ਨੂੰ ਸਮਝਣ ਲਈ ਗੁਰੂ ਨਾਨਕ ਦੇਵ ਜੀ ਵੱਲੋਂ ਜਗਨਨਾਥ ਪੁਰੀ ਵਿਖੇ ਧਨਾਸਰੀ ਰਾਗ ਵਿਚ ਗਾਈ ਅਤੇ ਕਲਮਬੱਧ ਕੀਤੀ ਗਈ 'ਆਰਤੀ' ਸਾਡੇ ਲਈ ਸਹਾਈ ਹੋ ਸਕਦੀ ਹੈ। ਗੁਰੂ ਜੀ ਜਿਥੇ ਅਕਾਲ ਪੁਰਖ ਦੀ ਅਨੰਤਤਾ, ਬੇਅੰਤਤਾ, ਅਥਾਹ, ਅਗਮ, ਅਗੋਚਰ ਸ਼ਕਤੀ ਵੱਲ ਧਿਆਨ ਦਿਵਾਉਂਦੇ ਹਨ, ਉਥੇ ਸਾਰਾ ਬ੍ਰਹਿਮੰਡ ਹੀ ਉਸ ਦੈਵੀ ਧੁਨੀ ਸਦਕਾ ਬਿਸਮਾਦੀ ਰੰਗ ਵਿਚ ਝੂਮਦਾ ਅਤੇ ਉਸ 'ਅਕਾਲ ਜੋਤਿ' ਪਰਮਸਤਿ ਦੀ ਆਰਤੀ ਗਾਉਂਦਾ ਦਰਸਾਇਆ ਹੈ। ਗੁਰ-ਸ਼ਬਦ ਨਿਮਨ ਅਨੁਸਾਰ ਹੈ :

**ਗਗਨ ਮੈ ਥਾਲੁ ਰਵਿ ਚੰਦੁ ਦੀਪਕ ਬਨੇ ਤਾਰਿਕਾ ਮੰਡਲ ਜਨਕ ਮੋਤੀ ॥**
**ਧੂਪੁ ਮਲਆਨਲੋ ਪਵਣੁ ਚਵਰੋ ਕਰੇ ਸਗਲ ਬਨਰਾਇ ਫੂਲੰਤ ਜੋਤੀ ॥**
**ਕੈਸੀ ਆਰਤੀ ਹੋਇ ॥**
**ਭਵ ਖੰਡਨਾ ਤੇਰੀ ਆਰਤੀ ॥**
**ਅਨਹਤਾ ਸਬਦ ਵਾਜੰਤ ਭੇਰੀ ॥** *(ਧਨਾਸਰੀ ਮ: ੧, ਪੰਨਾ 13)*



ਮਨੁੱਖੀ ਸਰੀਰ ਪ੍ਰਕ੍ਰਿਤੀ ਦੇ ਪੰਜਾਂ ਤੱਤਾਂ ਤੋਂ ਬਣਿਆ ਹੋਇਆ ਹੈ ਅਤੇ ਇਸ ਅੰਦਰ ਅਕਾਲ ਪੁਰਖ ਦੀ ਜੋਤਿ ਅਤੇ ਧੁਨੀ ਹਮੇਸ਼ਾ ਹੀ ਪ੍ਰਜਵਲਿਤ ਹੈ। "ਕਾਇਆ ਮਹਲੁ ਮੰਦਰੁ ਘਰੁ ਹਰਿ ਕਾ ਤਿਸੁ ਮਹਿ ਰਾਖੀ ਜੋਤਿ ਅਪਾਰ ॥"[44] ਤਥਾ "ਘਟ ਘਟ ਮੈ ਹਰਿ ਜੂ ਬਸੈ ਸੰਤਨ ਕਹਿਓ ਪੁਕਾਰਿ ॥"[45] ਦੋਹਾਂ ਦਾ ਇਕਸਾਰ ਵਿਕਸਤ ਹੋਣਾ ਹੀ ਇਕ ਸੰਤੁਲਿਤ ਅਤੇ ਖ਼ੁਸ਼ਹਾਲ ਜੀਵਨ ਦਾ ਜ਼ਾਮਨ ਹੋ ਸਕਦਾ ਹੈ। ਇਕ ਦੀ ਖ਼ਾਤਰ ਦੂਜੇ ਨੂੰ ਅਣਗੌਲਿਆਂ ਕਰਨ ਨਾਲ ਸੰਤੁਲਨ ਵਿਗੜ ਜਾਏਗਾ ਅਤੇ ਫੇਰ ਸਾਰੀਆਂ ਦੁਸ਼ਵਾਰੀਆਂ ਪੈਦਾ ਹੋ ਜਾਣਗੀਆਂ। ਜ਼ਿੰਦਗੀ ਸਵਰਗ ਦੀ ਥਾਂ ਨਰਕ ਹੀ ਬਣ ਜਾਵੇਗੀ। ਸੰਗੀਤ ਰੂਹ ਦੇ ਸੁਜੱਗ ਅਤੇ ਸੰਜੀਵ ਹੋਣ ਦਾ ਜ਼ਾਮਨ ਵੀ ਹੈ। ਸੰਗੀਤ ਨਿਮਰਤਾ, ਹਲੀਮੀ, ਪ੍ਰੇਮ, ਪਿਆਰ, ਸਦਾਚਾਰ, ਸੰਜਮ, ਸੁਸ਼ੀਲਤਾ, ਸਦਭਾਵਨਾ, ਸਥਿਰਤਾ, ਸਹਿਨਸ਼ੀਲਤਾ ਅਤੇ ਚੜ੍ਹਦੀ ਕਲਾ ਦੀ ਭਾਵਨਾ ਦਾ ਲਖਾਇਕ ਹੈ। ਸੰਗੀਤ ਆਤਮਕ ਬਲ ਦਾ ਇਕ ਅਹਿਮ ਸਾਧਨ ਅਤੇ ਸਰੋਤ ਹੈ।

---

41. ਰਾਮਕਲੀ ਮ: ੩ ਅਨੰਦੁ, ਪੰਨਾ 922.
42. ਬਾਰਹਮਾਹਾ ਮਾਂਝ ਮ: ੫, ਪੰਨਾ 133.
43. ਸੋਰਠਿ ਮ: ੧, ਪੰਨਾ 596.
44. ਮਲਾਰ ਮ: ੧, ਪੰਨਾ 1256.
45. ਸਲੋਕ ਮ: ੯, ਪੰਨਾ 1427.

ਗੁਰੂ ਨਾਨਕ ਦੇਵ ਜੀ ਨੇ ਧਨ ਅਤੇ ਪਿਰ (ਜੀਵ-ਇਸਤਰੀ ਅਤੇ ਪਤੀ-ਪਰਮਾਤਮਾ) ਤਥਾ ਕਾਇਆ ਅਤੇ ਉਸ ਅੰਦਰ ਪ੍ਰਜਵਲਿਤ ਜੋਤਿ ਅਤੇ ਅਨਹਦ (ਧੁਨੀ) ਦੇ ਸੁਮੇਲ ਨੂੰ ਸੰਸਾਰ ਦੇ ਸਾਹਮਣੇ ਪੂਰਨ ਰੂਪ ਵਿਚ ਪ੍ਰਗਟ ਕਰਨ ਹਿੱਤ ਅਨਹਦ ਨਾਦ ਅਤੇ ਅਨਹਤ ਬਾਣੀ ਦਾ ਅਨੋਖਾ, ਅਦੁੱਤੀ ਅਤੇ ਨਿਵੇਕਲਾ ਸਿਧਾਂਤ ਬਖ਼ਸ਼ਿਆ ਅਤੇ ਭਾਈ ਮਰਦਾਨਾ ਨੂੰ ਰਬਾਬ ਸੌਂਪ ਕੇ ਸੰਗੀਤ ਵਜਾਉਣ ਲਈ ਪ੍ਰੇਰਿਆ ਅਤੇ ਆਪ, "ਹਉ ਆਪਹੁ ਬੋਲਿ ਨ ਜਾਣਦਾ ਮੈ ਕਹਿਆ ਸਭੁ ਹੁਕਮਾਉ ਜੀਉ"[46] ਅਨੁਸਾਰ ਕਹਿ ਦਿੱਤਾ ਕਿ ਭਾਈ ਜੀ (ਮਰਦਾਨਾ) ਰਬਾਬ ਵਜਾਓ 'ਧੁਰ ਕੀ ਬਾਣੀ' ਆਈ ਹੈ। ਮਗਰੋਂ ਜਾ ਕੇ ਹੌਲੀ-ਹੌਲੀ ਤਾਰ ਦੁਆਰਾ ਸੰਗੀਤ ਪੈਦਾ ਕਰਨ ਵਾਲੇ ਕਈ ਹੋਰ ਤੰਤੀਸਾਜ਼ ਵੀ ਸ਼ਾਮਿਲ ਕਰ ਲਏ ਗਏ। ਆਮ ਤੌਰ ਉੱਤੇ ਰਬਾਬ ਦੇ ਚਾਰ ਤਾਰਾਂ ਹੀ ਜੜੀਆਂ ਹੁੰਦੀਆਂ ਹਨ ਪ੍ਰੰਤੂ ਭਾਈ ਮਰਦਾਨਾ ਜੀ ਦੀ ਰਬਾਬ ਨਾਲ ਛੇ ਤਾਰਾਂ ਜੜੀਆਂ ਹੋਈਆਂ ਦੱਸੀਆਂ ਜਾਂਦੀਆਂ ਸਨ। ਗੁਰੂ ਅਰਜਨ ਦੇਵ ਜੀ ਨੇ ਸਿਰੰਦਾ ਅਤੇ ਛੇਵੇਂ ਪਾਤਸ਼ਾਹ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਨੇ ਤਾਊਸ ਈਜਾਦ ਕਰ ਕੇ ਗੁਰਮਤਿ ਸੰਗੀਤ ਵਿਚ ਹੋਰ ਮੀਲ-ਪੱਥਰ ਸਥਾਪਤ ਕਰ ਦਿੱਤਾ। ਬੀਨਾ ਸਾਜ਼ ਦਾ ਵਰਨਣ ਵੀ ਗੁਰਬਾਣੀ ਵਿਚ ਮਿਲਦਾ ਹੈ: "ਗੁਰ ਸਬਦਿ ਮੇਲਾ ਤਾਂ ਸੁਹੇਲਾ ਬਾਜੰਤ ਅਨਹਦ ਬੀਣਾ॥"[47] ਤਥਾ "ਬੀਨਾ ਸਬਦੁ ਵਜਾਵੈ ਜੋਗੀ ਦਰਸਨਿ ਰੂਪਿ ਅਪਾਰਾ॥"[48] ਗੁਰਬਾਣੀ ਅੰਦਰ ਵੰਸੁ, ਮੁਰਲੀ, ਬੰਸਰੀ, ਸਿੰਙੀ, ਕਿੰਗੁਰੀ, ਕਿੰਕਨੀ ਅਤੇ ਇਕ ਵਾਰ ਸ਼ਹਿਨਾਈ ਦਾ ਜ਼ਿਕਰ ਮਿਲਦਾ ਹੈ। ਇਸ ਤਰ੍ਹਾਂ ਦਮਾਮਾ, ਮਾਂਦਲ, ਡੰਕ, ਘੁੰਗਰੂ, ਨੀਸਾਣ ਜਾਂ ਟਮਕ-ਭੇਰੀ ਆਦਿ ਸਾਜ਼ਾਂ ਦਾ ਵਰਣਨ ਵੀ ਗੁਰਬਾਣੀ ਵਿਚ ਮਿਲਦਾ ਹੈ। ਇਹ ਸਾਰੇ ਹੀ ਵੱਖ-ਵੱਖ ਸੰਗੀਤਕ ਧੁਨੀਆਂ ਮੁਹੱਈਆ ਕਰਾਉਣ ਦੇ ਸਮਰੱਥ ਹਨ। ਮਗਰੋਂ ਹੌਲੀ-ਹੌਲੀ ਤੰਤੀ ਸਾਜ਼ਾਂ ਦੇ ਨਾਲ ਨਾਲ ਰੇਡੀਓ ਦੇ ਆਗਮਨ ਨਾਲ 1942 ਈ. ਵਿਚ ਤਬਲਾ ਅਤੇ ਹਾਰਮੋਨੀਅਮ ਆਦਿ ਸ਼ਾਮਿਲ ਕਰ ਲਏ ਗਏ। ਇਸ ਤਰ੍ਹਾਂ ਕਰਨ ਨਾਲ ਗੁਰਮਤਿ ਸੰਗੀਤ ਦੇ ਅਸਲ ਤੱਤ ਤੇ ਤੱਥ ਨੂੰ ਭਾਰੀ ਨੁਕਸਾਨ ਹੋਇਆ। ਜਿਸ ਤਰ੍ਹਾਂ ਭਾਰਤੀ ਤਥਾ ਗੁਰਮਤਿ ਸਭਿਆਚਾਰ ਉੱਤੇ ਹੁਣ ਪੱਛਮੀ ਸਭਿਆਚਾਰ ਭਾਰੂ ਹੋ ਰਿਹਾ ਹੈ, ਇਸੇ ਤਰ੍ਹਾਂ ਸਾਡੀ ਪੁਰਾਤਨ ਅਤੇ ਗੁਰਮਤਿ ਸੰਗੀਤ ਪਰੰਪਰਾ ਨੂੰ ਵੀ ਭਾਰੀ ਨੁਕਸਾਨ ਹੋਇਆ ਹੈ। ਅੱਜ-ਕੱਲ੍ਹ ਕੀਰਤਨ ਸਮੇਂ ਸ਼ੁੱਧ ਰਾਗਾਂ, ਸੁਰ-ਤਾਲ-ਲੈਅ ਤੋਂ ਸੱਖਣਾ ਫ਼ਿਲਮੀ ਤਰਜ਼ਾਂ ਉੱਤੇ ਗੁਰਬਾਣੀ ਦਾ ਕੀਰਤਨ ਕੀਤਾ ਜਾਣ ਲੱਗਾ ਹੈ। ਇਸ ਨਾਲ ਸਾਡੀ ਮਹਾਨ ਗੁਰਮਤਿ ਪਰੰਪਰਾ ਨੂੰ ਭਾਰੀ ਨੁਕਸਾਨ ਹੋਇਆ ਹੈ। ਅੱਜ ਲੋੜ ਹੈ ਕਿ ਅਸੀਂ ਗੁਰੂ ਸਾਹਿਬਾਨ ਵਲੋਂ ਬਖ਼ਸ਼ੇ ਮਹਾਨ ਸੰਗੀਤਕ ਵਿਰਸੇ ਨੂੰ ਪੁਨਰ ਸੁਰਜੀਤ ਕਰੀਏ। ਆਪਣੇ ਮਹਾਨ ਵਿਰਸੇ ਅਤੇ ਸਰੋਤ ਨਾਲੋਂ ਟੁੱਟਿਆ ਹੋਇਆ ਮਨੁੱਖ ਜਾਂ ਕੋਈ ਹੋਰ ਵਸਤੂ ਕੁਝ ਜ਼ਿਆਦਾ ਦੇਰ ਸਥਿਰ ਨਹੀਂ ਰਹਿ ਸਕਦੀ। ਗੁਰਮਤਿ ਸੰਗੀਤ ਤਾਂ ਨਿਸਚੇ ਹੀ ਮਨੁੱਖੀ ਆਤਮਾ ਅੰਦਰ ਉਗਮਦੀ ਇਕ ਅਰਸ਼ੀ

46. ਸੂਹੀ ਮ: ੫, ਪੰਨਾ 763.
47. ਸੂਹੀ ਮ: ੧, ਪੰਨਾ 767.
48. ਆਸਾ ਮ: ੧, ਪੰਨਾ 351.

ਦਾਤ ਹੈ। ਇਹ ਬਿਸਮਾਦ ਦਾ ਸਰੋਤ ਹੈ। ਇਹ ਬੇਅੰਤ, ਅਨੰਤ, ਅਗਮੀ, ਅਰਸ਼ੀ ਧੁਨੀ ਸੰਗੀਤਕ ਰੂਪ ਵਿਚ ਅਤੀ ਸੰਵੇਦਨਸ਼ੀਲ ਅਤੇ ਸੂਖਮ ਰੂਪ ਵਿਚ ਪਰਮਾਤਮਾ ਦੀ ਹੋਂਦ-ਹਸਤੀ ਦਾ ਅਗੰਮੀ ਅਹਿਸਾਸ ਹੈ। ਇਸੇ ਪਰੰਪਰਾ ਅਨੁਸਾਰ 6 ਗੁਰੂ ਸਾਹਿਬਾਨ, 15 ਭਗਤਾਂ ਅਤੇ 11 ਭੱਟਾਂ ਅਤੇ 4 ਗੁਰਸਿੱਖਾਂ ਦੀ ਸੰਗੀਤਬੱਧ ਬਾਣੀ ਨੂੰ ਇਕ ਥਾਂ ਇਕੱਤਰ ਕਰਕੇ ਸੰਗੀਤਕ ਵਿਧੀਵਤ ਤਰੀਕੇ ਨਾਲ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਸੰਪਾਦਨਾ ਅਤੇ ਸੰਪੂਰਨਤਾ ਕੀਤੀ ਗਈ ਜਿਸ ਵਿਚ 31 ਰਾਗਾਂ ਵਿਚ ਗੁਰਬਾਣੀ ਦਰਜ ਹੈ, ਜਿਸ ਵਿਚ 'ਸ੍ਰੀ ਰਾਗ' ਨੂੰ ਪ੍ਰਥਮ ਅਤੇ ਪ੍ਰਮੁੱਖ ਸਥਾਨ ਦਿੱਤਾ ਗਿਆ ਹੈ ਅਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਅੰਤਲੇ ਅੰਗਾਂ ਵਿਚ 'ਰਾਗ ਮਾਲਾ' ਦੇ ਸਿਰਲੇਖ ਹੇਠ ਗੁਰਬਾਣੀ ਵਿਚ ਵਰਤੇ ਗਏ ਰਾਗਾਂ ਦੀ ਤਰਤੀਬ ਹੀ ਨਹੀਂ ਸਗੋਂ ਉਨ੍ਹਾਂ ਦੀਆਂ ਹੋਰ ਸ਼ਾਖ਼ਾਵਾਂ ਬਾਰੇ ਵੀ ਭਰਪੂਰ ਜਾਣਕਾਰੀ ਦਰਜ ਕੀਤੀ ਗਈ ਹੈ ਪ੍ਰੰਤੂ ਅਗੰਮੀ ਅਤੇ ਕੁਦਰਤੀ ਧੁਨੀ ਦੀ ਵਿਸ਼ਾਲਤਾ ਅਤੇ ਬੇਅੰਤਤਾ ਬਾਰੇ ਗੁਰੂ ਨਾਨਕ ਦੇਵ ਜੀ ਨੇ ਤਾਂ ਜਪੁਜੀ ਸਾਹਿਬ ਦੀ ਬਾਣੀ ਵਿਚ 'ਸੋ ਦਰੁ' ਵਾਲੀ ਪਉੜੀ ਵਿਚ "ਵਾਜੇ ਨਾਦ ਅਨੇਕ ਅਸੰਖਾ ਕੇਤੇ ਵਾਵਣਹਾਰੇ॥... ਹੋਰਿ ਕੇਤੇ ਗਾਵਨਿ ਸੇ ਮੈ ਚਿਤਿ ਨ ਆਵਨਿ ਨਾਨਕੁ ਕਿਆ ਵੀਚਾਰੇ॥"[49] ਦੀ ਗੱਲ ਕਹੀ ਹੈ ਭਾਵ ਸਰਵ-ਵਿਆਪਕ ਅਤੇ ਸਦੀਵਕਾਲੀ ਧੁਨੀ ਤੋਂ ਪੈਦਾ ਹੋਏ ਅਨਹਦ ਨਾਦ ਦੀਆਂ ਅਨੰਤ ਅਤੇ ਅਣਗਿਣਤ ਧੁਨੀਆਂ ਹਨ। ਰਾਗ ਮਾਲਾ ਦੀ ਅੰਤਲੀ ਤੁਕ ਵਿਚ ਫ਼ੁਰਮਾਇਆ ਹੈ:

**ਖਸਟ ਰਾਗ ਉਨਿ ਗਾਏ ਸੰਗਿ ਰਾਗਨੀ ਤੀਸ ॥**
**ਸਭੈ ਪੁਤ੍ਰ ਰਾਗੰਨ ਕੇ ਅਠਾਰਹ ਦਸ ਬੀਸ ॥** *(ਰਾਗਮਾਲਾ, ਪੰਨਾ 1430)*



ਇਸ ਦੇ ਨਾਲ ਹੀ ਸਤਿਗੁਰਾਂ ਨੇ ਵੱਖ-ਵੱਖ ਰਾਗਾਂ ਦੇ ਮਨੁੱਖੀ ਮਨ ਅਤੇ ਸਮੁੱਚੇ ਵਾਤਾਵਰਣ ਉੱਤੇ ਪੈਣ ਵਾਲੇ ਪ੍ਰਭਾਵਾਂ ਬਾਰੇ ਵੀ ਗੁਰਬਾਣੀ ਅੰਦਰ ਭਰਪੂਰ ਜਾਣਕਾਰੀ ਦਿੱਤੀ ਹੈ। ਜਿਵੇਂ "ਮਲਾਰੁ ਸੀਤਲ ਰਾਗੁ ਹੈ ਹਰਿ ਧਿਆਇਐ ਸਾਂਤਿ ਹੋਇ॥"[50] ਗੁਰੂ ਅਮਰਦਾਸ ਜੀ ਫ਼ੁਰਮਾਉਂਦੇ ਹਨ:

**ਰਾਗਾ ਵਿਚਿ ਸ੍ਰੀਰਾਗੁ ਹੈ ਜੇ ਸਚਿ ਧਰੇ ਪਿਆਰੁ॥**
**ਸਦਾ ਹਰਿ ਸਚੁ ਮਨਿ ਵਸੈ ਨਿਹਚਲ ਮਤਿ ਅਪਾਰੁ॥**
**ਰਤਨੁ ਅਮੋਲਕੁ ਪਾਇਆ ਗੁਰ ਕਾ ਸਬਦੁ ਬੀਚਾਰੁ॥**
**ਜਿਹਵਾ ਸਚੀ ਮਨੁ ਸਚਾ ਸਚਾ ਸਰੀਰ ਅਕਾਰੁ॥**
**ਨਾਨਕ ਸਚੈ ਸਤਿਗੁਰਿ ਸੇਵਿਐ ਸਦਾ ਸਚੁ ਵਾਪਾਰੁ॥**

*(ਵਾਰ ਸਿਰੀਰਾਗੁ, ਮ: ੩, ਪੰਨਾ 83)*

ਪੰਥ ਦੇ ਪ੍ਰਸਿੱਧ ਵਿਦਵਾਨ ਸਤਿਗੁਰਾਂ ਦੇ ਅਨਿੰਨ ਸਿੱਖ ਭਾਈ ਗੁਰਦਾਸ ਜੀ ਵੀ 'ਸ੍ਰੀ ਰਾਗ' ਬਾਰੇ "ਰਾਗਨ ਮੈ ਸਿਰੀ ਰਾਗੁ ਪਾਰਸ ਪਖਾਨ ਹੈ"[51] ਇਉਂ ਸਮਝਾਉਂਦੇ ਹਨ ਅਤੇ 'ਰਾਗ ਮਾਲਾ' ਵਿਚ ਇਉਂ ਵਿਸਥਾਰ ਸਹਿਤ ਚਾਨਣ ਪਾਇਆ ਗਿਆ ਹੈ:

---

49. ਜਪੁ ਜੀ, ਪੰਨਾ 6.
50. ਵਾਰ ਮਲਾਰ, ਮ: ੩, ਪੰਨਾ 1283.
51. ਕਬਿੱਤ ਸਵੱਯੇ, ਭਾਈ ਗੁਰਦਾਸ ਜੀ।

**ਸਭ ਮਿਲਿ ਸਿਰੀਰਾਗ ਵੈ ਗਾਵਹਿ ॥**
**ਪਾਂਚਉ ਸੰਗਿ ਬਰੰਗਨ ਲਾਵਹਿ ॥**
**ਬੈਰਾਰੀ ਕਰਨਾਟੀ ਧਰੀ ॥**
**ਗਵਰੀ ਗਾਵਹਿ ਆਸਾਵਰੀ ॥**
**ਤਿਹ ਪਾਛੈ ਸਿੰਧਵੀ ਅਲਾਪੀ ॥**
**ਸਿਰੀਰਾਗ ਸਿਉ ਪਾਂਚਉ ਥਾਪੀ ॥**
**ਸਾਲੂ ਸਾਰਗ ਸਾਗਰਾ ਅਉਰ ਗੋਂਡ ਗੰਭੀਰ ॥**
**ਅਸਟ ਪੁਤ੍ਰ ਸ੍ਰੀਰਾਗ ਕੇ ਗੁੰਡ ਕੁੰਭ ਹਮੀਰ ॥** *(ਰਾਗਮਾਲਾ, ਪੰਨਾ 1430)*

ਗੁਰੂ ਅਮਰਦਾਸ ਜੀ ਬਿਲਾਵਲ ਰਾਗ ਦੀ ਮਹੱਤਤਾ ਬਾਰੇ ਮਨੁੱਖਤਾ ਨੂੰ ਸਮਝਾਉਂਦੇ ਹੋਏ ਫ਼ੁਰਮਾਉਂਦੇ ਹਨ :

**ਬਿਲਾਵਲੁ ਤਬ ਹੀ ਕੀਜੀਐ ਜਬ ਮੁਖਿ ਹੋਵੈ ਨਾਮੁ ॥**
**ਰਾਗ ਨਾਦ ਸਬਦਿ ਸੋਹਣੇ ਜਾ ਲਾਗੈ ਸਹਜਿ ਧਿਆਨੁ ॥**
**ਰਾਗ ਨਾਦ ਛੋਡਿ ਹਰਿ ਸੇਵੀਐ ਤਾ ਦਰਗਹ ਪਾਈਐ ਮਾਨੁ ॥**
**ਨਾਨਕ ਗੁਰਮੁਖਿ ਬ੍ਰਹਮੁ ਬੀਚਾਰੀਐ ਚੂਕੈ ਮਨਿ ਅਭਿਮਾਨੁ ॥**
*(ਵਾਰ ਬਿਲਾਵਲੁ, ਮ: ੩, ਪੰਨਾ 849)*

ਇਸੇ ਤਰ੍ਹਾਂ ਗੁਰੂ ਰਾਮਦਾਸ ਜੀ ਬਿਲਾਵਲ ਰਾਗ ਬਾਰੇ ਇਉਂ ਫ਼ੁਰਮਾਉਂਦੇ ਹਨ :

**ਹਰਿ ਉਤਮੁ ਹਰਿ ਪ੍ਰਭੁ ਗਾਵਿਆ ਕਰਿ ਨਾਦੁ ਬਿਲਾਵਲੁ ਰਾਗੁ ॥**
**ਉਪਦੇਸੁ ਗੁਰੂ ਸੁਣਿ ਮੰਨਿਆ ਧੁਰਿ ਮਸਤਕਿ ਪੂਰਾ ਭਾਗੁ ॥**
**ਸਭ ਦਿਨਸੁ ਰੈਣਿ ਗੁਣ ਉਚਰੈ ਹਰਿ ਹਰਿ ਹਰਿ ਉਰਿ ਲਿਵ ਲਾਗੁ ॥**
**ਸਭੁ ਤਨੁ ਮਨੁ ਹਰਿਆ ਹੋਇਆ ਮਨੁ ਖਿੜਿਆ ਹਰਿਆ ਬਾਗੁ ॥**
**ਅਗਿਆਨੁ ਅੰਧੇਰਾ ਮਿਟਿ ਗਇਆ ਗੁਰ ਚਾਨਣੁ ਗਿਆਨੁ ਚਰਾਗੁ ॥**
**ਜਨੁ ਨਾਨਕੁ ਜੀਵੈ ਦੇਖਿ ਹਰਿ ਇਕ ਨਿਮਖ ਘੜੀ ਮੁਖਿ ਲਾਗੁ ॥**
*(ਵਾਰ ਬਿਲਾਵਲੁ ਮ: ੪, ਪੰਨਾ 849)*

ਗੁਰੂ ਰਾਮਦਾਸ ਪਾਤਸ਼ਾਹ ਰਾਗ ਵਡਹੰਸ ਵਿਚ ਗਾਇਨ ਕਰਦੇ ਹੋਏ ਇਉਂ ਫ਼ੁਰਮਾਉਂਦੇ ਹਨ :

**ਸਬਦਿ ਰਤੇ ਵਡ ਹੰਸ ਹੈ ਸਚੁ ਨਾਮੁ ਉਰਿ ਧਾਰਿ ॥**
**ਸਚੁ ਸੰਗ੍ਰਹਹਿ ਸਦ ਸਚਿ ਰਹਹਿ ਸਚੈ ਨਾਮਿ ਪਿਆਰਿ ॥**
**ਸਦਾ ਨਿਰਮਲ ਮੈਲੁ ਨ ਲਗਈ ਨਦਰਿ ਕੀਤੀ ਕਰਤਾਰਿ ॥**
**ਨਾਨਕ ਹਉ ਤਿਨ ਕੈ ਬਲਿਹਾਰਣੈ ਜੋ ਅਨਦਿਨੁ ਜਪਹਿ ਮੁਰਾਰਿ ॥**
*(ਵਾਰ ਵਡਹੰਸ, ਮ: ੩, ਪੰਨਾ 585)*

ਗੁਰੂ ਨਾਨਕ ਦੇਵ ਜੀ ਬਸੰਤ ਰਾਗ ਰਾਹੀਂ ਪ੍ਰਭੂ-ਜੱਸ ਗਾਇਨ ਕਰਦਿਆਂ ਜਿਥੇ ਬਸੰਤ ਰੁੱਤ ਦੇ ਮਨੁੱਖੀ ਮਨ ਉੱਤੇ ਪੈਣ ਵਾਲੇ ਪ੍ਰਭਾਵ ਬਾਰੇ ਦੱਸਦੇ ਹਨ, ਉਥੇ ਬਸੰਤ ਰਾਗ ਦੇ ਮਨੁੱਖੀ ਸੁਭਾਅ ਅਤੇ ਵਰਤਾਰੇ ਉੱਤੇ ਹੋਣ ਵਾਲੇ ਪ੍ਰਭਾਵ ਨੂੰ ਪ੍ਰਗਟ ਕਰਦੇ ਹਨ। ਫ਼ੁਰਮਾਨ ਹੈ :

**ਮਾਹਾ ਮਾਹ ਮੁਮਾਰਖੀ ਚੜਿਆ ਸਦਾ ਬਸੰਤੁ ॥**
**ਪਰਫੜੁ ਚਿਤ ਸਮਾਲਿ ਸੋਇ ਸਦਾ ਸਦਾ ਗੋਬਿੰਦੁ ॥**
**ਭੋਲਿਆ ਹਉਮੈ ਸੁਰਤਿ ਵਿਸਾਰਿ ॥**
**ਹਉਮੈ ਮਾਰਿ ਬੀਚਾਰਿ ਮਨ ਗੁਣ ਵਿਚਿ ਗੁਣੁ ਲੈ ਸਾਰਿ ॥**

*(ਬਸੰਤੁ ਮ: ੧, ਪੰਨਾ 1168)*

ਸ਼ਹੀਦਾਂ ਦੇ ਸਿਰਤਾਜ ਬਾਣੀ ਕੇ ਬੋਹਿਥ ਸ੍ਰੀ ਗੁਰੂ ਅਰਜਨ ਦੇਵ ਜੀ ਕਲਿਆਨ ਰਾਗ ਵਿਚ ਮਨੁੱਖਤਾ ਨੂੰ ਪ੍ਰਭੂ ਮਾਰਗ 'ਤੇ ਚੱਲਣ ਦੇ ਮਹੱਤਵ ਬਾਰੇ ਇਉਂ ਪੱਥ ਪ੍ਰਦਰਸ਼ਿਤ ਕਰਦੇ ਹਨ :

**ਹਰਿ ਚਰਨ ਸਰਨ ਕਲਿਆਨ ਕਰਨ ॥**
**ਪ੍ਰਭ ਨਾਮੁ ਪਤਿਤ ਪਾਵਨੋ ॥**
**ਸਾਧਸੰਗਿ ਜਪਿ ਨਿਸੰਗ ਜਮਕਾਲੁ ਤਿਸੁ ਨ ਖਾਵਨੋ ॥**
**ਮੁਕਤਿ ਜੁਗਤਿ ਅਨਿਕ ਸੂਖ ਹਰਿ ਭਗਤਿ ਲਵੈ ਨ ਲਾਵਨੋ ॥**
**ਪ੍ਰਭ ਦਰਸ ਲੁਬਧ ਦਾਸ ਨਾਨਕ ਬਹੁੜਿ ਜੋਨਿ ਨ ਧਾਵਨੋ ॥**

*(ਕਲਿਆਨੁ ਮ: ੫, ਪੰਨਾ 1323)*

ਗੁਰੂ ਸਾਹਿਬ, ਭਗਤਾਂ, ਭੱਟਾਂ ਅਤੇ ਗੁਰਸਿੱਖਾਂ ਨੇ ਕੇਵਲ ਉਨ੍ਹਾਂ ਰਾਗਾਂ ਵਿਚ ਹੀ ਬਾਣੀ ਗਾਈ ਹੈ ਜਿਨ੍ਹਾਂ ਨਾਲ ਮਨੁੱਖਤਾ ਨੂੰ ਸੁੱਖ, ਸ਼ਾਂਤੀ, ਸ਼ੀਤਲਤਾ, ਸੰਜਮ, ਸੁਸ਼ੀਲਤਾ, ਹਲੀਮੀ, ਨਿਮਰਤਾ, ਚੜ੍ਹਦੀ ਕਲਾ ਦੀ ਭਾਵਨਾ ਅਤੇ ਸੰਤੁਸ਼ਟੀ ਪ੍ਰਾਪਤ ਹੁੰਦੀ ਹੋਵੇ। ਗੁਰੂ ਸਾਹਿਬਾਨ ਨੇ ਗੁਰਬਾਣੀ ਵਿਚ 'ਦੀਪਕ' ਵਰਗੇ ਭੜਕਾਓ ਰਾਗ ਨੂੰ ਸ਼ਾਮਿਲ ਨਹੀਂ ਕੀਤਾ। ਪ੍ਰੰਤੂ ਦੀਪਕ ਰਾਗ ਦੇ ਨਾਲ ਸੰਬੰਧਿਤ ਰਾਗਨੀਆਂ (ਸ਼ਾਖ਼ਾਵਾਂ) ਜਿਹਾ ਕਿ ਕਾਨੜਾ, ਕਲਿਆਣ, ਟੋਡੀ, ਗੁਜਰੀ ਆਦਿ ਨੂੰ ਜ਼ਰੂਰ ਸ਼ਾਮਿਲ ਕੀਤਾ ਹੈ ਕਿਉਂਕਿ ਇਹ ਸੁਭਾਅ ਕਰਕੇ ਸ਼ੀਤਲ ਹੀ ਹਨ। ਇਕ ਪੁਰਾਤਨ ਕਥਾ ਅਨੁਸਾਰ ਅਕਬਰ ਬਾਦਸ਼ਾਹ ਦੇ ਦਰਬਾਰ ਦੀ ਕਹਾਣੀ ਵੀ ਪ੍ਰਚੱਲਿਤ ਹੈ ਕਿ ਇਕ ਵਾਰ ਬਾਦਸ਼ਾਹ ਅਕਬਰ ਨੇ ਆਪਣੇ ਦਰਬਾਰੀ ਗਾਇਕ ਤਾਨਸੇਨ ਨੂੰ ਦੀਪਕ ਰਾਗ ਵਿਚ ਗਾਉਣ ਲਈ ਮਜਬੂਰ ਕਰ ਦਿੱਤਾ। ਜਿਸ ਦੇ ਗਾਇਨ ਕਰਨ ਸਦਕਾ ਤਾਨਸੇਨ ਦੇ ਸਰੀਰ-ਬਦਨ ਅੰਦਰ ਮਨ ਨੂੰ ਉਤੇਜਿਤ ਕਰ ਕੇ ਅਗਨੀ ਵਾਂਗ ਜਲਨ ਵਾਲਾ ਕਰ ਦਿੱਤਾ ਅਤੇ ਤਾਨਸੇਨ ਅਤਿ ਬੇਚੈਨ ਹੋ ਕੇ ਸ਼ਾਂਤ ਚਿਤ ਹੋਣ ਲਈ ਭੱਜ ਨਿਕਲਿਆ। ਅੰਤ ਨੂੰ ਉਹ ਜ਼ਿਲ੍ਹਾ ਪਟਿਆਲਾ ਦੇ ਕਸਬੇ ਬਨੂੜ ਵਿਖੇ ਪਹੁੰਚ ਗਿਆ ਜਿਥੇ ਸਮੇਂ ਦੀ ਪ੍ਰਸਿੱਧ ਸੰਗੀਤ ਵਾਦਕ ਮਾਈ ਬੰਨੋ ਨੇ ਮਲਾਰ ਰਾਗ ਵਿਚ ਗਾਇਆ ਅਤੇ ਦੀਪਕ ਰਾਗ ਦੀ ਤਪਸ਼ ਵਿਚ ਸੜ ਰਹੇ ਤਾਨਸੇਨ ਦੇ ਤਨ-ਬਦਨ-ਮਨ ਨੂੰ ਸ਼ਾਂਤ ਕੀਤਾ।

ਸੰਗੀਤ ਰਾਖਸ਼ਸਾਂ ਨੂੰ ਦੇਵਤਿਆਂ ਵਰਗੇ ਮਨੁੱਖ ਬਣਾਉਣ ਦੇ ਸਮਰੱਥ ਹੈ। "ਬਲਿਹਾਰੀ ਗੁਰ ਆਪਣੇ ਦਿਉਹਾੜੀ ਸਦ ਵਾਰ ॥ ਜਿਨਿ ਮਾਣਸ ਤੇ ਦੇਵਤੇ ਕੀਏ ਕਰਤ ਨ ਲਾਗੀ ਵਾਰ ॥"[52] ਪੁਰਾਤਨ ਸਾਖੀ ਅਨੁਸਾਰ ਗੁਰੂ ਨਾਨਕ ਦੇਵ ਜੀ ਨੇ ਭਾਈ ਮਰਦਾਨੇ ਦੀ ਰਬਾਬ ਦੇ ਸੰਗੀਤ ਸੰਗ ਗੁਰਬਾਣੀ ਗਾ ਕੇ ਕੌਡੇ ਰਾਖ਼ਸ਼ ਅਤੇ

52. ਵਾਰ ਆਸਾ ਮ: ੧, ਪੰਨਾ 462.

ਸੱਜਣ ਠੱਗ ਵਰਗੇ ਪੱਥਰ ਦਿਲ ਅਤੇ ਕਠੋਰ ਚਿਤ ਖ਼ੂੰਖ਼ਾਰ ਜਾਨਵਰਾਂ ਵਾਲੀ ਮਨੋਂ ਬਿਰਤੀ ਵਾਲੇ ਬੰਦਿਆਂ ਨੂੰ ਵੀ ਪਿਘਲਾ ਕੇ ਮੋਮ ਦਿਲ ਬਣਾ ਦਿੱਤਾ। ਮਰਦਾਨੇ ਦੀ ਰਬਾਬ ਵਿੱਚੋਂ ਨਿਕਲੇ ਸੰਗੀਤ ਨਾਲ ਪੱਥਰ ਦਿਲ ਮੋਮ ਦਿਲ ਬਣੇ ਅਤੇ ਗੁਰੂ ਸਾਹਿਬ ਦੇ ਸ਼ਬਦ ਨੇ ਉਨ੍ਹਾਂ ਦੀ ਕਾਇਆਂ ਹੀ ਕਲਪ ਕਰ ਦਿੱਤੀ। ਗੁਰੂ ਸਾਹਿਬ ਨੇ ਨਿਮਨ ਸ਼ਬਦ ਦਾ ਉਚਾਰਨ ਕੀਤਾ :

**ਉਜਲੁ ਕੈਹਾ ਚਿਲਕਣਾ ਘੋਟਿਮ ਕਾਲੜੀ ਮਸੁ ॥**
**ਧੋਤਿਆ ਜੂਠਿ ਨ ਉਤਰੈ ਜੇ ਸਉ ਧੋਵਾ ਤਿਸੁ ॥**
**ਸਜਣ ਸੇਈ ਨਾਲਿ ਮੈ ਚਲਦਿਆ ਨਾਲਿ ਚਲੰਨਿ੍ ॥**
**ਜਿਥੈ ਲੇਖਾ ਮੰਗੀਐ ਤਿਥੈ ਖੜੇ ਦਿਸੰਨਿ ॥** *(ਸੂਹੀ ਮ: ੧, ਪੰਨਾ 729)*

ਜਿਸ ਤਰ੍ਹਾਂ ਜਲ, ਥਲ ਅਤੇ ਅਕਾਸ਼ ਵਿਚ ਅਨੰਤ ਜੀਵਾਂ, ਜੰਤੂਆਂ, ਪਸ਼ੂਆਂ, ਪੰਛੀਆਂ ਆਦਿ ਵਿਚ ਪ੍ਰਜਵਲਿਤ ਜੋਤਿ ਦਾ ਇੱਕੋ ਇਕ ਸਰੋਤ, ਪਰਮ ਸਤਿ, ਪਰਮ ਤੱਤ, ਪਰਮਾਤਮਾ, "ਸਭ ਮਹਿ ਜੋਤਿ ਜੋਤਿ ਹੈ ਸੋਇ ॥ ਤਿਸ ਦੈ ਚਾਨਣਿ ਸਭ ਮਹਿ ਚਾਨਣੁ ਹੋਇ ॥"[53] ਤਥਾ "ਤੇਰੇ ਨਾਮ ਅਨੇਕਾ ਰੂਪ ਅਨੰਤਾ ਕਹਣੁ ਨ ਜਾਹੀ ਤੇਰੇ ਗੁਣ ਕੇਤੇ ॥ਰਹਾਉ ॥"[54] ਉਸੇ ਤਰ੍ਹਾਂ ਸਾਰੇ ਧਰਮ ਗ੍ਰੰਥਾਂ ਦਾ ਉਪਦੇਸ਼ ਅਤੇ ਉਦੇਸ਼ ਇੱਕੋ ਹੀ ਭਾਵ ਵੱਖ-ਵੱਖ ਰੂਪਾਂ, ਰੰਗਾਂ, ਨਾਵਾਂ ਨਾਲ ਪ੍ਰਭੂ-ਪਰਮਾਤਮਾ ਨੂੰ ਵੇਖਿਆ ਅਤੇ ਵਰਣਨ ਕੀਤਾ ਗਿਆ ਹੈ ਪ੍ਰੰਤੂ ਸਭ ਦਾ ਸਰੋਤ ਇੱਕੋ ਪਰਮ ਸਤਿ ਹੀ ਹੈ। ਗੁਰ ਸ਼ਬਦ ਹੈ : "ਛਿਅ ਘਰ ਛਿਅ ਗੁਰ ਛਿਅ ਉਪਦੇਸ ॥ ਗੁਰੁ ਗੁਰੁ ਏਕੋ ਵੇਸ ਅਨੇਕ ॥"[55] ਅਕਾਲ ਜੋਤਿ ਹੀ ਜ਼ੱਰੇ ਜ਼ੱਰੇ ਵਿਚ ਵਿਦਮਾਨ ਹੈ ਭਾਵ ਸਭ ਦਾ ਸਰੋਤ 'ਅਕਾਲ ਜੋਤਿ' ਹੀ ਹੈ। ਉਸੇ ਤਰ੍ਹਾਂ ਚੰਦ, ਤਾਰੇ-ਸਤਾਰੇ ਆਦਿ ਅਤੇ ਹੋਰ ਸਾਰੀਆਂ ਰੋਸ਼ਨੀਆਂ ਅਤੇ ਊਰਜਾ ਦਾ ਸਰੋਤ ਕੇਵਲ ਸੂਰਜ ਹੀ ਹੈ। ਉਸੇ ਤਰ੍ਹਾਂ ਸਾਰਿਆਂ ਰਾਗਾਂ ਤੇ ਸੰਗੀਤ ਦਾ ਸਰੋਤ ਵੀ ਉਹ ਸਦੀਵਕਾਲੀ ਅਤੇ ਸਰਬ-ਵਿਆਪਕ 'ਦੈਵੀ ਧੁਨੀ' 'ਅਨਹਦ ਨਾਦ' ਹੀ ਹੈ। ਜਿਸ ਆਤਮਾ ਵਿਚ ਸੰਗੀਤ ਨਹੀਂ ਹੈ, ਉਹ ਤਾਂ "ਸਠ ਕਠੋਰ ਕੁਚੀਲ ਕੁਗਿਆਨੀ" ਹੈ, ਅਭਿਮਾਨੀ ਹੈ ਤਥਾ ਉਹ ਮਨੁੱਖ ਕਠੋਰ ਚਿੱਤ ਇਕ ਪੱਥਰ ਦੀ ਨਿਆਈਂ ਹੈ। ਜਾਬਰ ਹੈ, ਜ਼ਾਲਮ ਹੈ, ਜਰਵਾਣਾ ਹੈ, ਦਰਿੰਦਾ ਹੈ, ਮਾਨਵੀ ਕਦਰਾਂ-ਕੀਮਤਾਂ ਤੋਂ ਸੱਖਣਾ ਅਤੇ ਕੋਰਾ ਹੈ।



ਅੰਗਰੇਜ਼ੀ ਦੇ ਮਹਾਨ ਲੇਖਕ ਸ਼ੈਕਸਪੀਅਰ ਨੇ ਸੰਗੀਤ ਦੀ ਸ਼ਕਤੀ ਅਤੇ ਮਹੱਤਵ ਬਾਰੇ ਬਿਆਨ ਕਰਦਿਆਂ ਆਪਣੇ ਸ਼ਾਹਕਾਰ ਨਾਟਕ *King Henry the Fourth* ਵਿਚ ਲਿਖਿਆ ਹੈ ਕਿ "ਜੇਕਰ ਸੰਗੀਤ ਰੂਹ ਦੀ ਖ਼ੁਰਾਕ ਹੈ ਤਾਂ ਇਸ ਨੂੰ ਵਿਆਪਕ ਕਰੋ। ਜਿਸ ਮਨੁੱਖ ਦੇ ਅੰਤਰ-ਆਤਮੇ ਸੰਗੀਤ ਨਹੀਂ ਹੈ ਅਤੇ ਉਸ ਦੇ ਕਠੋਰ ਮਨ ਨੂੰ ਸੰਗੀਤਕ ਧੁਨਾਂ ਹੁਲਾਰਾ ਨਹੀਂ ਦਿੰਦੀਆਂ, ਕੋਮਲਤਾ ਪੈਦਾ ਨਹੀਂ ਕਰਦੀਆਂ ਤਾਂ ਉਹ ਕਠੋਰ ਚਿਤ ਵਾਲਾ ਮਨੁੱਖ ਧੋਖੇ, ਦੇਸ਼ ਧਰੋਹੀ, ਸਾਜ਼ਿਸ਼ੀ ਅਤੇ ਵਿਸ਼ਵਾਸਘਾਤ

---

53. ਧਨਾਸਰੀ ਮ: ੧, ਪੰਨਾ 13.
54. ਆਸਾ ਮ: ੧, ਪੰਨਾ 358.
55. *ਉਹੀ*, ਪੰਨਾ 12.

ਸੁਭਾਅ ਵਾਲਾ ਹੀ ਹੁੰਦਾ ਹੈ ਅਤੇ ਅਜਿਹੇ ਮਨੁੱਖ ਉੱਤੇ ਵਿਸ਼ਵਾਸ ਨਾਂਹ ਕੀਤਾ ਜਾਵੇ।" ਮੂਲ ਰੂਪ ਵਿਚ ਵਰਣਨ ਇਸ ਤਰ੍ਹਾਂ ਹੈ:

If music be the food of love, play on,
... ... ... ... ... ...

*(Twelfth Night Act I, Scene I, 1-3)*

"The man that hath no music in himself,
Nor is not mov'd with concord of sweet sounds,
Is fit for treasons, stratagems, and spoils,
Let no such man be trusted."

*(Merchant of Venice V, I, 83-85)*

ਨਿਸਚੇ ਹੀ ਜਿਸ ਮਨੁੱਖ ਦੇ ਅੰਦਰ ਸੰਗੀਤ ਸੁਜੱਗ ਅਤੇ ਸੰਜੀਵ ਹੈ, ਉਹ ਜਦੋਂ ਬਾਹਰ ਸੰਗੀਤਕ ਧੁਨਾਂ ਨਿਕਲ ਰਹੀਆਂ ਹੁੰਦੀਆਂ ਹਨ, ਉਹ ਮਨੁੱਖ ਸੁਤੇ-ਸਿਧ ਹੀ ਝੂਮਣ ਲੱਗ ਜਾਂਦਾ ਹੈ। ਉਸ ਦਾ ਅੰਦਰਲਾ ਅਤੇ ਬਾਹਰਲਾ ਸੰਗੀਤ ਇਕਸੁਰ ਹੋ ਜਾਂਦਾ ਹੈ ਅਤੇ ਉਹ ਵਜਦ ਵਿਚ ਆ ਜਾਂਦਾ ਹੈ, ਵਿਸਮਾਦ ਵਿਚ ਆ ਜਾਂਦਾ ਹੈ ਅਤੇ ਉਸ ਦਾ ਅੰਗ-ਅੰਗ ਫਰਕਣ ਲੱਗ ਜਾਂਦਾ ਹੈ।

ਗੁਰੂ ਨਾਨਕ ਦੇਵ ਜੀ ਵੀ ਕਠੋਰ ਮਨੁੱਖੀ ਸੁਭਾਅ ਬਾਰੇ ਫ਼ੁਰਮਾਉਂਦੇ ਹਨ: "ਕੋਈ ਗਾਵੈ ਰਾਗੀ ਨਾਦੀ ਬੇਦੀ ਬਹੁ ਭਾਤਿ ਕਰਿ ਨਹੀ ਹਰਿ ਹਰਿ ਭੀਜੈ ਰਾਮ ਰਾਜੇ ॥ ਜਿਨਾ ਅੰਤਰਿ ਕਪਟੁ ਵਿਕਾਰੁ ਹੈ ਤਿਨਾ ਰੋਇ ਕਿਆ ਕੀਜੈ ॥"[56] ਲੋੜ ਹੈ ਅੰਦਰਲੇ ਅਤੇ ਬਾਹਰਲੇ ਸੰਗੀਤ ਨੂੰ ਇਕ ਰੂਪ ਅਤੇ ਇਕਸੁਰ ਕਰਨ ਦੀ। ਜਦੋਂ ਇਉਂ ਹੋ ਗਿਆ ਤਾਂ ਸਮਝੋ ਅਨਹਦ ਨਾਦ ਦੀ ਧੁਨੀ ਸੁਣੀ ਅਤੇ ਮਾਣੀ ਜਾ ਸਕਦੀ ਹੈ ਅਤੇ ਇਹੋ ਹੀ ਦਸਵੇਂ ਦੁਆਰ ਪਹੁੰਚਣ ਤੇ ਲਿਵ ਲੱਗ ਜਾਣ ਦੀ ਅਤੇ ਆਪਾ ਤਿਆਗ ਕੇ 'ਅਕਾਲ ਜੋਤਿ' ਨਾਲ ਜੋਤਿ ਮਿਲ ਜਾਣ ਦੀ ਅਵਸਥਾ ਹੈ ਜੋ ਕਿਸੇ ਵਡਭਾਗੇ ਵਿਰਲੇ ਦੇ ਹੀ ਹਿੱਸੇ ਆਉਂਦੀ ਹੈ। ਅੰਦਰਲੇ-ਬਾਹਰਲੇ ਸੰਗੀਤ ਦੇ ਇਕਸੁਰ ਹੋਣ ਵਾਲੇ ਮਨੁੱਖਾਂ ਅੰਦਰ ਦਰਿੰਦਗੀ, ਕਠੋਰਤਾ, ਜਬਰ ਅਤੇ ਜ਼ੁਲਮ ਕਰਨ ਦੀ ਬਿਰਤੀ, ਲੁੱਟਣ-ਕੁੱਟਣ ਵਾਲਾ ਵਰਤਾਰਾ ਖ਼ਤਮ ਹੋ ਜਾਵੇਗਾ ਅਤੇ ਨਿਮਰਤਾ, ਹਲੀਮੀ, ਪ੍ਰੇਮ-ਪਿਆਰ, ਪਰਉਪਕਾਰ, ਸਹਿਹੋਂਦ, ਸਹਿਨਸ਼ੀਲਤਾ ਅਤੇ ਸਾਂਝੀਵਾਲਤਾ ਹੋਂਦ ਵਿਚ ਆ ਜਾਵੇਗੀ ਅਤੇ ਧਰਤੀ ਉੱਤੇ ਹੀ 'ਬਹਿਸ਼ਤ' ਤਥਾ 'ਬੇਗਮਪੁਰਾ' ਬਣ ਜਾਵੇਗਾ। ਸੰਗੀਤ ਸੱਚਮੁੱਚ ਹੀ ਇਕ ਅਜਿਹੀ ਅਦੁੱਤੀ ਇਲਾਹੀ ਧੁਨੀ ਹੈ ਜੋ ਹਰ ਪਲ ਹਰ ਘੜੀ ਸਾਰੀ ਫ਼ਿਜ਼ਾ ਸਾਰੇ ਬ੍ਰਹਿਮੰਡ ਵਿਚ ਇਕ ਰਸ ਗੂੰਜ ਰਿਹਾ ਅਰਸ਼ੀ ਨੂਰ ਹੈ। ਅਕਾਲ ਪੁਰਖ ਦੀ ਰੁਹੱਸਮਈ ਹੋਂਦ-ਹਸਤੀ ਦਾ ਅਹਿਸਾਸ ਹੈ। ਇਹ ਅਕਾਲ ਪੁਰਖ ਦੀ ਆਵਾਜ਼ ਹੈ। ਇਹ ਸਰੀਰ ਦੀ ਨਸ-ਨਸ ਵਿਚ ਇਕ ਅਗੰਮੀ ਸਰਗਮ ਅਤੇ ਝਰਨਾਹਟ ਛੇੜਦਾ ਹੈ ਅਤੇ ਮਨੁੱਖੀ ਆਤਮਾ ਇਸ ਰੱਬੀ ਬਖ਼ਸ਼ਿਸ਼ ਸਦਕਾ ਸੁਤੇ-ਸਿਧ ਹੀ ਮਦਮਸਤ ਹੋ ਕੇ ਇਕ ਦੈਵੀ ਤੇ ਅਗੰਮੀ ਵਿਸਮਾਦ ਨਾਲ ਝੂਮਣ ਲੱਗ ਪੈਂਦੀ ਹੈ। ਨਿਰਸੰਦੇਹ ਇਹ

56. ਆਸਾ ਮ: ੪, ਪੰਨਾ 450.

ਇਕ ਅਨੁਭਵੀ ਵਰਤਾਰਾ ਹੈ ਜੋ ਅੱਖਰਾਂ ਅਤੇ ਭਾਸ਼ਾ ਵਿਚ ਬਿਆਨ ਨਹੀਂ ਕੀਤਾ ਜਾ ਸਕਦਾ। ਇਹ ਤਾਂ ਇਕ ਅਜਿਹੀ ਸਥਿਤੀ ਪੈਦਾ ਕਰ ਦਿੰਦਾ ਹੈ ਜਿਥੇ, "ਸੁਧ ਕੀ ਨਾ ਸੁਧ ਰਹੀ। ਬੁਧ ਕੀ ਨਾ ਬੁਧ ਰਹੀ।" ਆਉ ਆਪਣੇ ਅੰਦਰਲੇ ਰਾਵਣ ਨੂੰ ਖ਼ਤਮ ਕਰ ਕੇ ਆਪਣੇ ਅੰਤਰ-ਆਤਮੇ ਇਕ ਕੁਦਰਤੀ ਦੁਰਲੱਭ ਦਾਤ ਨੂੰ ਸੁਜੱਗ ਅਤੇ ਸੰਜੀਵ ਕਰ ਕੇ ਸੰਗੀਤਮਈ, ਦੈਵੀ ਰੰਗ ਵਿਚ ਰੰਗਿਆ ਜੀਵਨ ਬਣਾਈਏ। ਇਕ ਸਦਾਚਾਰੀ, ਸਹਿਚਾਰੀ, ਸਹਿਜਤਾ ਅਤੇ ਨੇਕੀ ਵਰਗੀਆਂ ਮਹਾਨ ਮਾਨਵੀ ਕਦਰਾਂ-ਕੀਮਤਾਂ ਵਾਲਾ 'ਸਭਨਾਂ ਦਾ ਸਾਜਣ' ਅਤੇ 'ਸਭਨਾਂ ਦਾ ਮੀਤ' ਵਾਲਾ ਆਪਣਾ ਮਾਣਮੱਤਾ ਜੀਵਨ ਬਣਾ ਕੇ ਸਫਲ ਕਰ ਲਈਏ ਅਤੇ ਆਪਣਾ ਜੀਵਨ ਲਕਸ਼ ਪ੍ਰਾਪਤ ਕਰ ਲਈਏ। "ਤੇਰਾ ਮੁਖੁ ਸੁਹਾਵਾ ਜੀਉ ਸਹਜ ਧੁਨਿ ਬਾਣੀ ॥ ਚਿਰੁ ਹੋਆ ਦੇਖੇ ਸਾਰਿੰਗਪਾਣੀ ॥"[57] ਵਾਲੀ ਤੜਪ ਆਪਣੇ ਅੰਤਹਕਰਣ ਅੰਦਰ ਪੈਦਾ ਕਰ ਲਈਏ।



57. ਮਲਾਰ ਮ: ੫, ਪੰਨਾ 96.

# ਗੁਰਮਤਿ ਅਤੇ ਵਿਗਿਆਨ

ਧਰਮ ਅਤੇ ਵਿਗਿਆਨ ਮਨੁੱਖੀ ਜੀਵਨ ਦੀਆਂ ਦੋ ਅਜਿਹੀਆਂ ਮੁੱਖ ਧਾਰਾਵਾਂ ਹਨ, ਜਿਨ੍ਹਾਂ ਦੀ ਸਹਾਇਤਾ ਨਾਲ ਮਨੁੱਖ ਅੱਜ ਦੀ ਅਧਿਆਤਮਿਕ, ਸਭਿਆਚਾਰਿਕ ਅਤੇ ਪਦਾਰਥਕ ਤਰੱਕੀ ਦੀ ਮੰਜ਼ਿਲ ਤਕ ਪਹੁੰਚ ਸਕਿਆ ਹੈ। ਧਰਮ ਅਤੇ ਵਿਗਿਆਨ ਦੀ ਸ਼ੁਰੂਆਤ ਤੋਂ ਪਹਿਲਾਂ ਮਨੁੱਖ ਪ੍ਰਕਿਰਤੀ ਦੀਆਂ ਸ਼ਕਤੀਆਂ ਅਤੇ ਜੰਗਲੀ ਜਾਨਵਰਾਂ ਤੋਂ ਸਹਿਮਿਆ ਹੋਇਆ ਅਤੇ ਬਿਲਕੁਲ ਬੇਸਹਾਰਾ ਪ੍ਰਾਣੀ ਸੀ। ਧਰਮ ਅਤੇ ਵਿਗਿਆਨ ਉਦਗਮ ਨਾਲੋ-ਨਾਲ ਹੀ ਹੋਇਆ। ਇਨ੍ਹਾਂ ਦੇ ਹੋਂਦ ਵਿਚ ਆਉਣ ਤੋਂ ਹੀ ਮਨੁੱਖ ਨੇ ਸੁਰਤ ਸੰਭਾਲਣੀ ਸ਼ੁਰੂ ਕੀਤੀ। ਉਹ ਘੜੀ ਸੁਲੱਖਣੀ ਹੋਵੇਗੀ ਜਦੋਂ ਭਟਕੇ ਤੇ ਇਧਰ-ਉਧਰ ਭੱਜਦੇ ਡਿੱਗਦੇ ਢਹਿੰਦੇ ਅਤੇ ਲੁੱਕ-ਲੁੱਕ ਬਹਿੰਦੇ ਮਨੁੱਖ ਦੇ ਅੰਦਰ ਕਿਸੇ ਵਿਸ਼ਵਾਸ ਵਰਗੀ ਚੀਜ਼ ਨੇ ਜਨਮ ਲਿਆ ਹੋਵੇਗਾ। ਇਸ ਤਰ੍ਹਾਂ ਡਰ ਅਤੇ ਵਿਸ਼ਵਾਸ ਨੇ ਉਸ ਨੂੰ ਪ੍ਰਕਿਰਤੀ ਦੀ ਪੂਜਾ ਵੱਲ ਪ੍ਰੇਰਿਆ। "ਭੈ ਬਿਨੁ ਭਗਤਿ ਨ ਹੋਵਈ ਨਾਮਿ ਨ ਲਗੈ ਪਿਆਰੁ ॥"[1] ਪੂਜਾ ਕਰਨ ਦੇ ਢੰਗ ਜਿਹੜੇ ਸੋਚੇ ਗਏ ਸੀ, ਉਹੋ ਹੀ ਵਿਗਿਆਨ ਦਾ ਪਹੁ ਫੁਟਾਲਾ ਸੀ। ਇਸੇ ਸਾਇੰਸ ਨੇ ਧਾਰਮਿਕ ਮਰਯਾਦਾ ਦਾ ਮੁੱਢ ਬੰਨ੍ਹਿਆ ਅਤੇ ਧਰਮ ਨੇ ਮਨੁੱਖ ਨੂੰ ਇਕ ਸਮਾਜਿਕ ਢਾਂਚੇ ਵਿਚ ਪਰੋ ਕੇ ਅੱਗੇ ਨੂੰ ਸਾਇੰਸ ਦੀ ਤਰੱਕੀ ਦੇ ਹਾਲਾਤ ਬਣਾ ਕੇ 'ਲੋੜ ਕਾਢ ਦੀ ਮਾਂ ਹੈ' ਅਨੁਸਾਰ ਖਾਣਾ ਬਣਾਉਣ ਦੇ ਢੰਗ, ਖੇਤੀਬਾੜੀ ਦਾ ਗਿਆਨ, ਹਥਿਆਰ ਬਣਾਉਣ ਦੀ ਕਾਢ ਅਤੇ ਜੜੀਆਂ-ਬੂਟੀਆਂ ਦੇ ਅਸਰ ਨੂੰ ਪਰਖਣਾ 'ਆਯੁਰਵੇਦ' ਇਹ ਵਿਗਿਆਨ ਧਰਮ ਦੀ ਹੀ ਛਤਰ-ਛਾਇਆ ਹੇਠ ਵਧਿਆ-ਫੁੱਲਿਆ।

ਧਰਮ ਦਾ ਖੇਤਰ ਆਤਮਿਕ ਵਿਕਾਸ ਹੈ ਅਤੇ ਸਾਇੰਸ ਦਾ ਖੇਤਰ ਪਦਾਰਥਕ ਵਿਕਾਸ। ਪਹਿਲਾ ਸਾਡੇ ਅਧਿਆਤਮਿਕ (ਅੰਦਰਲੇ) ਅਤੇ ਦੂਜਾ ਸੰਸਾਰਿਕ (ਬਾਹਰਲੇ) ਜੀਵਨ ਨਾਲ ਸੰਬੰਧਿਤ ਹੈ। ਕਿਸੇ ਪਦਾਰਥਕ ਵਿਕਾਸ ਦਾ ਅੰਕੁਰ ਪਹਿਲਾਂ ਆਤਮਾ ਵਿਚ ਹੀ ਫੁੱਟਦਾ ਹੈ। ਇਹ ਕੋਈ ਆਤਮਾ ਹੀ ਸੋਚਦੀ ਹੈ ਕਿ ਹੋ ਸਕਦੈ ਸੂਰਜ ਦੇ ਦੁਆਲੇ ਧਰਤੀ ਘੁੰਮਦੀ ਹੋਵੇ। ਧਰਮ ਨੇ ਮਨੁੱਖੀ ਚੇਤਨਾ ਦਾ ਵਿਕਾਸ ਕੀਤਾ। ਵਿਕਸਿਤ ਮਨੁੱਖੀ ਚੇਤਨਾ ਨੇ ਪਦਾਰਥ ਦਾ ਅਧਿਐਨ ਕਰਕੇ ਨਵੀਆਂ-ਨਵੀਆਂ ਕਾਢਾਂ ਕੱਢੀਆਂ। ਇਸ ਲਈ ਇਹ ਸਾਰੇ ਪਦਾਰਥਕ ਵਿਕਾਸ ਦਾ ਮੂਲ ਮਨੁੱਖ ਦੀ ਆਤਮਾ ਵਿਚ ਹੀ ਮੌਜੂਦ ਹੈ। ਮਨੁੱਖੀ ਸਮਝ ਤੋਂ ਬਿਨਾਂ ਪਦਾਰਥ ਆਪਣੇ ਆਪ ਵਿਚ ਵਿਆਪਕ ਗੁਣਾਂ ਨੂੰ ਵਰਤੋਂ ਵਿਚ ਨਹੀਂ ਲਿਆ ਸਕਦਾ। ਇਸ ਲਈ ਬਹੁਤ ਸਾਰੇ ਵਿਗਿਆਨੀਆਂ ਨੇ ਆਪਣੀਆਂ ਪ੍ਰਾਪਤੀਆਂ ਲਈ ਪਰਮਾਤਮਾ ਦਾ ਸ਼ੁਕਰ ਕੀਤਾ ਹੈ। ਇਕ ਮਹਾਨ

ਫਿਲਾਸਫਰ ਵੋਲਟੇਅਰ ਨੇ ਕਿਹਾ ਹੈ ਕਿ "ਜੇ ਰੱਬ ਦੀ ਹੋਂਦ ਨਾ ਵੀ ਹੋਵੇ ਤਾਂ ਉਸ ਦੀ ਕਾਢ ਕੱਢਣੀ ਜ਼ਰੂਰੀ ਹੋਵੇਗੀ।" ਇਸੇ ਤਰ੍ਹਾਂ ਬਰਨਾਰਡ ਸ਼ਾਹ ਨੇ ਵੀ ਕਿਹਾ ਸੀ ਕਿ ਜੇ ਵਿਸ਼ਵਾਸ ਦੀ ਥਾਂ ਵਿਗਿਆਨਕ ਤਰਕ ਨੂੰ ਹੀ ਮੰਨ ਲਿਆ ਜਾਵੇ ਤਾਂ ਜੀਵਨ ਸੁਹਾਵਣਾ ਨਹੀਂ ਰਹੇਗਾ।

ਧਰਮ ਅਤੇ ਵਿਗਿਆਨ ਪੁਰਾਣੇ ਸਮੇਂ ਤੋਂ ਹੀ ਨਾਲੋ-ਨਾਲ ਚੱਲਦੇ ਆ ਰਹੇ ਹਨ ਅਤੇ ਇਨ੍ਹਾਂ ਦੋਹਾਂ ਦਾ ਆਪੋ ਵਿਚ ਟਕਰਾਅ ਵੀ ਚੱਲਦਾ ਆ ਰਿਹਾ ਹੈ। ਧਰਮ ਜਦੋਂ ਪਦਾਰਥਕ ਤੱਥਾਂ ਬਾਰੇ ਕੋਈ ਦਾਅਵਾ ਕਰਦਾ ਹੈ ਤਾਂ ਉਹ ਵਿਗਿਆਨਿਕ ਪੱਖ ਤੋਂ ਕਈ ਵਾਰੀ ਝੁਠਲਾਏ ਜਾਂਦੇ ਹਨ। ਇਸ ਨਾਲ ਧਾਰਮਿਕ ਵਿਸ਼ਵਾਸ ਨੂੰ ਕਰਾਰੀ ਸੱਟ ਵੱਜਦੀ ਹੈ। ਕੱਚੇ ਮਨੁੱਖ ਦੇ ਮਨ 'ਚੋਂ ਧਰਮ ਦਾ ਵਿਸ਼ਵਾਸ ਉੱਠ ਜਾਂਦਾ ਹੈ। ਮਨੁੱਖ ਸੋਚਦਾ ਹੈ ਕਿ ਜੇ ਧਰਮ ਦਾ ਪਦਾਰਥਕ ਗਿਆਨ ਗ਼ਲਤ ਹੈ ਤਾਂ ਉਸ ਦਾ ਰੱਬੀ ਗਿਆਨ ਵੀ ਇਕ ਭੁਲੇਖਾ ਹੀ ਹੋਵੇਗਾ। ਇਸ ਪੱਖ ਤੋਂ ਦੁਨੀਆਂ ਦੇ ਪ੍ਰਮੁੱਖ ਧਰਮਾਂ ਨੇ ਸ੍ਰਿਸ਼ਟੀ ਦੀ ਰਚਨਾ ਬਾਰੇ ਵਿਸ਼ੇਸ਼ ਤੌਰ 'ਤੇ ਗ਼ਲਤ ਬਿਆਨੀ ਕੀਤੀ ਹੈ।

ਹਿੰਦੂ ਧਰਮ ਗ੍ਰੰਥ 'ਸ਼ਤਪਥ ਬ੍ਰਾਹਮਣ' ਵਿਚ ਸ੍ਰਿਸ਼ਟੀ ਦੀ ਰਚਨਾ ਬਾਰੇ ਲਿਖਿਆ ਹੈ ਕਿ ਪਹਿਲਾਂ ਇਕੱਲਾ ਪ੍ਰਜਾਪਤੀ ਹੀ ਸੀ, ਉਸ ਨੇ ਅੰਨ ਪੈਦਾ ਕਰ ਕੇ ਉਨ੍ਹਾਂ ਵਿਚ ਆਪ ਉਤਪੰਨ ਹੋਣ ਦਾ ਯਤਨ ਕੀਤਾ। ਉਸ ਨੇ ਆਪਣੇ ਪ੍ਰਾਣਾਂ ਦੇ ਪਸ਼ੂ, ਆਤਮਾ ਦੇ ਲੋਕ, ਅੱਖ ਦੇ ਘੋੜੇ, ਸਵਾਸਾਂ ਦੇ ਬੈਲ, ਕੰਨ ਦੀਆਂ ਭੈਂਸਾਂ ਅਤੇ ਆਵਾਜ਼ ਦੀਆਂ ਬੱਕਰੀਆਂ ਬਣਾਈਆਂ। ਬਾਈਬਲ ਵਿਚ ਲਿਖਿਆ ਹੈ ਕਿ ਈਸ਼ਵਰ ਨੇ ਪਹਿਲੇ ਦਿਨ ਚਾਨਣ ਨੂੰ ਹਨੇਰੇ ਤੋਂ ਵੱਖ ਕਰ ਕੇ ਦਿਨ ਰਾਤ ਦੀ ਸੰਗਯਾ ਥਾਪੀ, ਦੂਜੇ ਦਿਨ ਆਕਾਸ਼ ਰਚਿਆ, ਤੀਜੇ ਦਿਨ ਘਾਹ ਬੂਟੀ ਦੀ ਰਚਨਾ ਕੀਤੀ, ਚੌਥੇ ਦਿਨ ਚੰਦਰਮਾ, ਸੂਰਜ ਅਤੇ ਤਾਰੇ ਰਚੇ, ਪੰਜਵੇਂ ਦਿਨ ਜਲ-ਜੰਤੂ ਅਤੇ ਪੰਛੀ ਬਣਾਏ, ਛੇਵੇਂ ਦਿਨ ਪਸ਼ੂ, ਕੀੜੇ, ਮਕੌੜੇ ਅਤੇ ਨਰ-ਨਾਰੀ ਸਿਰਜੀ, ਸੱਤਵੇਂ ਦਿਨ ਸਾਰਾ ਕੰਮ ਕਰ ਕੇ ਖ਼ੁਦਾ ਨੇ ਆਰਾਮ ਕੀਤਾ। ਇਸੇ ਲਈ ਸਨਿਚਰਵਾਰ ਵਿਸ਼ਰਾਮ ਦਾ ਦਿਨ ਸਬਥ (Sabbath) ਮੰਨਿਆ ਗਿਆ ਹੈ। ਪ੍ਰੰਤੂ ਮਗਰੋਂ, ਸ਼ਾਇਦ ਜਦੋਂ ਰੋਮਨ ਕੈਥੋਲਿਕਸ ਤੋਂ ਪ੍ਰੋਟੈਸਟੈਂਟਸ ਦੇ ਰੂਪ ਵਿਚ ਇਕ ਵੱਖਰਾ ਗਰੁੱਪ ਹੋਂਦ ਵਿਚ ਆਇਆ, ਉਦੋਂ ਤੋਂ ਕੁਝ ਰਵਾਇਤਾਂ, ਪਰੰਪਰਾਵਾਂ ਅਤੇ ਮਾਨਤਾਵਾਂ ਨੂੰ ਬਦਲਿਆ ਗਿਆ, ਜਿਸ ਤਹਿਤ ਸ਼ਨੀਵਾਰ ਦੀ ਥਾਂ ਹੁਣ ਐਤਵਾਰ ਨੂੰ ਆਰਾਮ ਤਥਾ ਛੁੱਟੀ ਦਾ ਦਿਨ (SUN-DAY ਤਥਾ Sunday) ਨੂੰ ਹੀ ਮਾਨਤਾ ਮਿਲੀ ਹੋਈ ਹੈ। ਇਸੇ ਦੀ ਤਾਈਦ ਕੁਰਾਨ ਵਿਚ ਕੀਤੀ ਗਈ ਹੈ: "ਪਾਂਧੀ ਆਕਾਸ਼ ਅਤੇ ਪ੍ਰਿਥਵੀ ਨੂੰ ਸਭ ਵਸਤੂਆਂ ਸਹਿਤ ਛੇ ਦਿਨਾਂ ਵਿਚ ਬਣਾ ਦਿੱਤਾ ਪਰ ਥਕੇਵਾਂ ਸਾਡੇ ਨੇੜੇ ਨਹੀਂ ਆਇਆ। ਅੱਜ ਦੀ ਵਿਗਿਆਨਕ ਖੋਜ ਅਨੁਸਾਰ ਅਜਿਹੀਆਂ ਧਾਰਨਾਵਾਂ ਬਿਲਕੁਲ ਬੇਬੁਨਿਆਦ ਹੋ ਰਹੀਆਂ ਹਨ। ਵਿਗਿਆਨ ਦੇ ਅਨੁਮਾਨ ਅਨੁਸਾਰ ਖਰਬਾਂ ਸਾਲ ਤਾਂ ਸਿਰਫ਼ ਆਕਾਸ਼ ਗੰਗਾ ਦੇ ਬਣਨ ਅਤੇ ਸੂਰਜ ਮੰਡਲ ਦੇ ਹੋਂਦ ਵਿਚ ਆਉਣ ਲਈ ਹੀ ਲੱਗੇ ਹਨ। ਇਸ ਤੋਂ ਲੱਖਾਂ-ਕਰੋੜਾਂ ਸਾਲ ਬਾਅਦ ਇਸ ਧਰਤੀ 'ਤੇ ਜੀਵਨ ਦਾ ਆਰੰਭ ਹੋਣ ਵਿਚ ਲੱਗੇ ਹਨ। ਇਸ ਤਰ੍ਹਾਂ ਸ੍ਰਿਸ਼ਟੀ ਰਚਨਾ ਦੀ ਇਹ ਪ੍ਰਕਿਰਿਆ ਕੁਝ ਦਿਨਾਂ ਦੀ ਗੱਲ ਨਹੀਂ ਜਿਵੇਂ ਕਿ ਪੁਰਾਤਨ ਧਰਮ ਗ੍ਰੰਥਾਂ ਵਿਚ ਬਿਆਨ ਕੀਤਾ ਗਿਆ ਹੈ।

ਸਿੱਖ ਧਰਮ ਦੁਨੀਆਂ ਦਾ ਸਭ ਤੋਂ ਨਵੀਨਤਮ ਧਰਮ ਹੈ। ਇਸ ਦੇ ਪੈਰੋਕਾਰਾਂ ਦੀ ਗਿਣਤੀ ਦੁਨੀਆਂ ਵਿਚ 5 ਪ੍ਰਤੀਸ਼ਤ ਤੋਂ ਵੀ ਘੱਟ ਹੈ। ਸਿੱਖ ਧਰਮ ਦੇ ਬਾਨੀ ਸ੍ਰੀ ਗੁਰੂ ਨਾਨਕ ਦੇਵ ਸਾਹਿਬ ਜੀ ਹਨ। ਉਨ੍ਹਾਂ ਨੇ ਆਪਣੀ ਬਾਣੀ ਵਿਚ ਗੁਰਮਤਿ ਸਿਧਾਂਤਾਂ ਦਾ ਵਰਣਨ ਕੀਤਾ। ਇਹ ਗੁਰਮਤਿ ਸਿਧਾਂਤ ਸੱਚ-ਧਰਮ ਅਤੇ ਅਕੱਟ ਤਰਕ ਉੱਤੇ ਆਧਾਰਿਤ ਹਨ। ਇਹੋ ਹੀ ਗੁਰਮਤਿ ਸਿਧਾਂਤ ਸਿੱਖ ਧਰਮ ਦਾ ਮੂਲ ਆਧਾਰ ਹਨ। ਇਨ੍ਹਾਂ ਗੁਰਮਤਿ ਸਿਧਾਂਤਾਂ ਅਨੁਸਾਰ ਸਿੱਖ ਧਰਮ ਦੇ ਮੁੱਖ ਗ੍ਰੰਥ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਸੰਪਾਦਨ ਕੀਤਾ ਗਿਆ ਹੈ। ਇਸ ਵਿਚ 6 ਗੁਰੂ ਸਾਹਿਬਾਨ ਅਤੇ 15 ਭਗਤਾਂ-ਫ਼ਕੀਰਾਂ, 11 ਭੱਟਾਂ ਅਤੇ 4 ਗੁਰਸਿੱਖਾਂ ਦੀ ਬਾਣੀ ਸ਼ਾਮਲ ਹੈ। ਇਸ ਸਾਰੀ ਬਾਣੀ ਦਾ ਕੋਈ ਵੀ ਸ਼ਬਦ ਜਾਂ ਕੋਈ ਵੀ ਭਾਗ ਅਜਿਹਾ ਨਹੀਂ ਹੈ ਜੋ ਵਿਗਿਆਨ ਦੇ ਅਸੂਲਾਂ ਦੇ ਉਲਟ ਹੋਵੇ ਜਿਸ ਨੂੰ ਵਿਗਿਆਨਕ ਤੌਰ 'ਤੇ ਗ਼ਲਤ ਠਹਿਰਾਇਆ ਜਾ ਸਕੇ, ਸਗੋਂ ਹਰ ਬਾਤ ਪੂਰੇ ਤਰਕ ਸੰਗਤ ਤਰੀਕੇ ਨਾਲ ਕਹੀ ਗਈ ਹੈ ਜੋ ਆਦਿ, ਅਨਾਦਿ ਤੇ ਜੁਗਾਦਿ ਸੱਚ ਉੱਤੇ ਆਧਾਰਿਤ ਹੈ। ਸ੍ਰਿਸ਼ਟੀ ਰਚਨਾ ਦੇ ਸੰਬੰਧ ਵਿਚ ਸ੍ਰੀ ਗੁਰੂ ਨਾਨਕ ਦੇਵ ਸਾਹਿਬ ਜੀ ਨੇ 500 ਸੌ ਸਾਲ ਤੋਂ ਵੀ ਪਹਿਲਾਂ ਉਹੋ ਕੁਝ ਕਿਹਾ ਜੋ ਵਿਗਿਆਨ ਅੱਜ ਕਹਿੰਦਾ ਹੈ। ਵਿਗਿਆਨ ਵੀ ਸ੍ਰਿਸ਼ਟੀ ਰਚਨਾ ਬਾਰੇ ਸਿਰਫ਼ ਅਨੁਮਾਨ ਹੀ ਲਾ ਸਕਦਾ ਹੈ, ਨਿਸਚਿਤ ਰੂਪ ਵਿਚ ਕੁਝ ਨਹੀਂ ਕਹਿ ਸਕਦਾ। ਇਸੇ ਤਰ੍ਹਾਂ ਸ੍ਰੀ ਗੁਰੂ ਨਾਨਕ ਦੇਵ ਸਾਹਿਬ ਜੀ ਨੇ ਫ਼ੁਰਮਾਇਆ ਹੈ :



**ਵੇਲ ਨ ਪਾਈਆ ਪੰਡਤੀ ਜਿ ਹੋਵੈ ਲੇਖੁ ਪੁਰਾਣੁ ॥**
**ਵਖਤੁ ਨ ਪਾਇਓ ਕਾਦੀਆ ਜਿ ਲਿਖਨਿ ਲੇਖੁ ਕੁਰਾਣੁ ॥**
**ਥਿਤਿ ਵਾਰੁ ਨਾ ਜੋਗੀ ਜਾਣੈ ਰੁਤਿ ਮਾਹੁ ਨਾ ਕੋਈ ॥**
**ਜਾ ਕਰਤਾ ਸਿਰਠੀ ਕਉ ਸਾਜੇ ਆਪੇ ਜਾਣੈ ਸੋਈ ॥** *(ਜਪੁ ਜੀ, ਪੰਨਾ 4)*

ਵਿਗਿਆਨ ਅਨੁਸਾਰ ਸਭ ਤੋਂ ਮੁੱਢ ਵਿਚ ਇਕ ਵੱਡਾ ਧਮਾਕਾ ਹੋਇਆ। ਇਸ ਨਾਲ ਬ੍ਰਹਿਮੰਡ ਵਿਚ ਨੁਕਤੇ ਤੋਂ ਵੀ ਨਿੱਕੇ-ਨਿੱਕੇ ਰੇਡੀਏਸ਼ਨ ਦੇ ਅੰਸ਼ ਪੈਦਾ ਹੋਏ। ਇਨ੍ਹਾਂ ਤੋਂ ਐਟਮ ਦੀ ਰਚਨਾ ਹੋਣ ਲਈ ਲਗਭਗ 380000 ਸਾਲ ਦਾ ਸਮਾਂ ਲੱਗਿਆ। ਇਹ ਐਟਮ 70 ਪ੍ਰਤੀਸ਼ਤ ਹਾਈਡਰੋਜਨ ਅਤੇ 24 ਪ੍ਰਤੀਸ਼ਤ ਹੀਲਰੇਅਮ ਦੇ ਬਣੇ ਸਨ। ਇਨ੍ਹਾਂ ਤੋਂ ਖਰਬਾਂ ਸਾਲ ਬਾਅਦ ਸਿਤਾਰੇ ਅਤੇ ਛੋਟੀਆਂ-ਛੋਟੀਆਂ ਗਲੈਕਸੀਆਂ ਹੋਂਦ ਵਿਚ ਆਈਆਂ। ਇਹ ਸਮਾਂ ਬ੍ਰਹਿਮੰਡ ਵਿਚ ਧੁੰਧੂਕਾਰ ਅਤੇ ਗੁਬਾਰ ਦੀ ਅਵਸਥਾ ਸੀ। ਇਸ ਵੇਲੇ ਬ੍ਰਹਿਮੰਡ ਵਿਚ ਹੋਰ ਕਿਸੇ ਚੀਜ਼ ਦੀ ਹੋਂਦ ਨਹੀਂ ਸੀ। ਇਸ ਖੋਜ ਨੂੰ ਲੋਕ-ਅਰਪਣ ਕਰਨ ਲਈ ਵਿਗਿਆਨੀਆਂ ਨੇ ਢੇਰ ਮੁਸੀਬਤਾਂ ਝੱਲੀਆਂ, ਮੁਸ਼ੱਕਤਾਂ ਕੀਤੀਆਂ, ਬੜਾ ਲੰਮਾ ਸਮਾਂ ਦਿਮਾਗ਼ੀ ਘੋਲ ਕੀਤਾ ਅਤੇ ਅਰਬਾਂ-ਖਰਬਾਂ ਰੁਪਏ ਖ਼ਰਚ ਕੀਤੇ ਪ੍ਰੰਤੂ ਬਿਨਾਂ ਕਿਸੇ ਖ਼ਰਚ ਕੀਤਿਆਂ ਬਿਨਾਂ ਸਮਾਂ ਨਸ਼ਟ ਕੀਤਿਆਂ ਅਤੇ ਬਿਨਾਂ ਕਿਸੇ ਬੜੇ ਤਰੱਦਦ ਦੇ ਇਸ ਦਸ਼ਾ ਨੂੰ ਗੁਰਬਾਣੀ ਵਿਚ ਬੜੇ ਸਪੱਸ਼ਟ ਸ਼ਬਦਾਂ ਵਿਚ ਕਈ ਥਾਂ ਵਰਣਨ ਕੀਤਾ ਗਿਆ ਹੈ :

ਜੁਗ ਛਤੀਹ ਗੁਬਾਰੁ ਕਰਿ ਵਰਤਿਆ ਸੁੰਨਾਹਰਿ ॥
ਓਥੈ ਵੇਦ ਪੁਰਾਨ ਨ ਸਾਸਤਾ ਆਪੇ ਹਰਿ ਨਰਹਰਿ ॥
ਬੈਠਾ ਤਾੜੀ ਲਾਇ ਆਪਿ ਸਭ ਦੂ ਹੀ ਬਾਹਰਿ ॥

*(ਵਾਰ ਬਿਹਾਗੜੇ ਕੀ ਮ: ੪, ਪੰਨਾ 555)*

ਛਤੀਹ ਜੁਗ ਗੁਬਾਰੁ ਸਾ ਆਪੇ ਗਣਤ ਕੀਨੀ ॥
ਆਪੇ ਸ੍ਰਿਸਟਿ ਸਭ ਸਾਜੀਅਨੁ ਆਪਿ ਮਤਿ ਦੀਨੀ ॥

*(ਵਾਰ ਰਾਮਕਲੀ ਮ: ੩, ਪੰਨਾ 949)*

ਅਰਬਦ ਨਰਬਦ ਧੁੰਧੂਕਾਰਾ ॥
ਧਰਣਿ ਨ ਗਗਨਾ ਹੁਕਮੁ ਅਪਾਰਾ ॥
ਨਾ ਦਿਨੁ ਰੈਨਿ ਨ ਚੰਦੁ ਨ ਸੂਰਜੁ ਸੁੰਨ ਸਮਾਧਿ ਲਗਾਇਦਾ ॥

*(ਮਾਰੂ ਮ: ੧, ਪੰਨਾ 1035)*

ਆਪੇ ਸਚੁ ਕੀਆ ਕਰ ਜੋੜਿ ॥
ਅੰਡਜ ਫੋੜਿ ਜੋੜਿ ਵਿਛੋੜਿ ॥
ਧਰਤਿ ਅਕਾਸੁ ਕੀਏ ਬੈਸਣ ਕਉ ਥਾਉ ॥
ਰਾਤਿ ਦਿਨੰਤੁ ਕੀਏ ਭਉ ਭਾਉ ॥ *(ਬਿਲਾਵਲੁ ਮ: ੧, ਪੰਨਾ 839)*

ਗੁਰਬਾਣੀ ਵਿਗਿਆਨ ਤੋਂ ਬਹੁਤ ਹੀ ਅੱਗੇ ਦੀ ਮਹੱਤਵਪੂਰਨ ਜਾਣਕਾਰੀ ਮੁਹੱਈਆ ਕਰਵਾਉਂਦੀ ਹੈ। ਗੁਰਬਾਣੀ ਇਹ ਭੇਦ ਖੋਲ੍ਹਦੀ ਹੈ ਕਿ ਇਹ ਧਰਤੀ, ਆਕਾਸ਼, ਪਾਤਾਲ, ਚੰਦ, ਸੂਰਜ ਆਦਿ ਸਭ ਬਿਨਸਨਹਾਰ ਹਨ ਅਤੇ ਸਭ ਦੀ ਇਕ ਸੀਮਾ ਹੈ ਭਾਵ "ਜੋ ਦੀਸੈ ਸੋ ਸਗਲ ਬਿਨਾਸੈ" ਅਨੁਸਾਰ "ਦ੍ਰਿਸਟਿਮਾਨ ਸਭੁ ਬਿਨਸੀਐ" ਹੀ ਹੈ ਅਤੇ ਗੁਰਬਾਣੀ ਇਹ ਵੀ ਸਪੱਸ਼ਟ ਕਰਦੀ ਹੈ ਕਿ ਅਕਾਲ ਪੁਰਖ ਨੇ ਇਹ ਸਭ ਪਸਾਰਾ ਕਈ ਵਾਰ ਪਸਾਰਿਆ ਹੈ ਅਤੇ ਫਿਰ ਸਮਾਪਤ ਕਰ ਦਿੱਤਾ ਹੈ। "ਕਈ ਬਾਰ ਪਸਰਿਓ ਪਾਸਾਰ ॥ ਸਦਾ ਸਦਾ ਇਕੁ ਏਕੰਕਾਰ ॥"[1] ਗੁਰਬਾਣੀ ਇਹ ਭੇਦ ਵੀ ਪ੍ਰਗਟ ਕਰਦੀ ਹੈ ਕਿ ਅਕਾਲ ਪੁਰਖ ਬ੍ਰਹਿਮੰਡ ਦੀ ਉਤਪਤੀ ਅਤੇ ਬਿਨਾਸ ਇਕ ਖਿਨ ਵਿਚ ਕਰ ਦਿੰਦਾ ਹੈ: "ਓਪਤਿ ਪਰਲਉ ਖਿਨ ਮਹਿ ਕਰਤਾ ॥"[2] ਉਹ ਸਰਬ ਸਮਰੱਥ ਹੈ। ਗੁਰਬਾਣੀ ਇਸ ਨੂੰ ਅਕਾਲ ਪੁਰਖ ਦੀ ਅਗੰਮੀ ਖੇਡ ਮੰਨਦੀ ਹੈ ਅਤੇ "ਧਰਤਿ ਆਕਾਸੁ ਪਾਤਾਲੁ ਹੈ ਚੰਦੁ ਸੂਰੁ ਬਿਨਾਸੀ"[3] ਹੀ ਮੰਨਦੀ ਹੈ। ਗੁਰਵਾਕ ਹੈ:

ਆਪਿ ਸਤਿ ਕੀਆ ਸਭੁ ਸਤਿ ॥
ਤਿਸੁ ਪ੍ਰਭ ਤੇ ਸਗਲੀ ਉਤਪਤਿ ॥
ਤਿਸੁ ਭਾਵੈ ਤਾ ਕਰੇ ਬਿਸਥਾਰੁ ॥
ਤਿਸੁ ਭਾਵੈ ਤਾ ਏਕੰਕਾਰੁ ॥ *(ਗਉੜੀ ਸੁਖਮਨੀ ਮ: ੫, ਪੰਨਾ 294)*

---

1. ਗਉੜੀ ਸੁਖਮਨੀ ਮ: ੫, ਪੰਨਾ 276.
2. ਆਸਾ ਮ: ੫, ਪੰਨਾ 387.
3. ਵਾਰ ਮਾਰੂ ਮ: ੫, ਪੰਨਾ 1100.

ਤਥਾ :

**ਭਨਿ ਭਨਿ ਘੜੀਐ ਘੜਿ ਘੜਿ ਭਜੈ ਢਾਹਿ ਉਸਾਰੈ ਉਸਰੇ ਢਾਹੈ ॥**
**ਸਰ ਭਰਿ ਸੋਖੈ ਭੀ ਭਰਿ ਪੋਖੈ ਸਮਰਥ ਵੇਪਰਵਾਹੈ ॥**

*(ਰਾਮਕਲੀ ਮ: ੧, ਪੰਨਾ 935)*

ਗੁਰਬਾਣੀ ਇਹ ਵੀ ਸਪੱਸ਼ਟ ਕਰਦੀ ਹੈ ਕਿ ਅਕਾਲ ਪੁਰਖ ਇਸ ਅਗੰਮੀ ਖੇਡ ਵਿਚ ਕਿਸੇ ਦੀ ਸਲਾਹ ਨਹੀਂ ਪੁੱਛਦਾ ਅਤੇ ਉਹ ਖ਼ੁਦ ਹੀ ਸਰਬ-ਸਮਰੱਥ ਹੈ, ਉਸ ਨੂੰ ਕਿਸੇ ਵਿਗਿਆਨੀ ਜਾਂ ਕਿਸੇ ਮਾਹਰ ਦੀ ਲੋੜ ਨਹੀਂ ਹੈ। ਗੁਰਵਾਕ ਹੈ :

**ਪੁਛਿ ਨ ਸਾਜੇ ਪੁਛਿ ਨ ਢਾਹੇ ਪੁਛਿ ਨ ਦੇਵੈ ਲੇਇ ॥**
**ਆਪਣੀ ਕੁਦਰਤਿ ਆਪੇ ਜਾਣੈ ਆਪੇ ਕਰਣੁ ਕਰੇਇ ॥**

*(ਸਿਰੀਰਾਗੁ ਮ: ੧, ਪੰਨਾ 53)*

ਗੁਰਬਾਣੀ ਬਹੁਤ ਹੀ ਅਚੰਭਿਤ ਕਰਨ ਵਾਲੇ ਨਿਰਣੇ ਪ੍ਰਗਟ ਕਰਦੀ ਹੈ ਜਿਨ੍ਹਾਂ ਤਥਾ ਜਾਂ ਕੁਦਰਤੀ ਭੇਦ ਬਾਰੇ ਵਿਗਿਆਨ ਅਰਬਾਂ-ਖਰਬਾਂ ਡਾਲਰ ਖ਼ਰਚ ਕੇ ਪਤਾ ਲਾਉਣ ਲਈ ਯਤਨਸ਼ੀਲ ਹੈ। ਗੁਰਬਾਣੀ ਸਪੱਸ਼ਟ ਕਰਦੀ ਹੈ ਕਿ ਬ੍ਰਹਿਮੰਡ ਵਿਚ ਜਿਤਨਾ ਪਦਾਰਥ (Matter) ਹੈ, ਉਹ ਪਰਮਾਤਮਾ ਨੇ ਇੱਕੋ ਹੀ ਵਾਰ ਪਾ ਦਿੱਤਾ ਹੈ ਅਤੇ ਇਹ ਘਟਦਾ-ਵਧਦਾ ਨਹੀਂ। ਹੁਣ ਵਿਗਿਆਨੀ ਵੀ ਇਹੋ ਕੁਝ ਕਹਿ ਰਹੇ ਹਨ। ਗੁਰਬਾਣੀ ਸਾਨੂੰ ਸੋਝੀ ਦਿੰਦੀ ਹੈ: "ਜੋ ਕਿਛੁ ਪਾਇਆ ਸੁ ਏਕਾ ਵਾਰ ॥"[4] ਮਨੁੱਖੀ ਮਨ ਹਮੇਸ਼ਾ ਹੀ ਇਸ ਸਵਾਲ ਦਾ ਵੀ ਜਵਾਬ ਖੋਜਦਾ ਰਿਹਾ ਹੈ ਕਿ ਬ੍ਰਹਿਮੰਡ ਦੀ ਉਤਪਤੀ ਤੋਂ ਪਹਿਲਾਂ ਵਾਲਾ, ਤ੍ਰਿਭਵਣ ਵਿਚ ਸਮਾਇਆ ਹੋਇਆ "ਗਉਨੁ ਗਗਨੁ ਜਬ ਤਬਹਿ ਨ ਹੋਤਉ ਤ੍ਰਿਭਵਣ ਜੋਤਿ ਆਪੇ ਨਿਰੰਕਾਰੁ ॥"[5] ਕੁਦਰਤ-ਕਾਇਨਾਤ ਤਥਾ ਬ੍ਰਹਿਮੰਡ ਦਾ ਸਿਰਜਨਹਾਰ ਕਾਦਰ ਕਿੱਡਾ ਵੱਡਾ ਹੈ ? ਕਿਤਨਾ ਕੁ ਸ਼ਕਤੀਸ਼ਾਲੀ ਹੈ ? ਕਾਦਰ ਦੀ ਹੋਂਦ-ਹਸਤੀ ਕਿਹੋ ਜਿਹੀ ਹੈ ? ਗੁਰਬਾਣੀ ਇਸ ਗੁੰਝਲਦਾਰ ਸੁਆਲ ਦਾ ਜਵਾਬ ਵੀ ਦਿੰਦੀ ਹੈ :



**ਕਾਦਰੁ ਕਿਨੇ ਨਾ ਲਖਿਆ ਕੁਦਰਤਿ ਸਾਜਿ ਕੀਆ ਅਵਤਾਰਾ।**
**ਇਕ ਦੂ ਕੁਦਰਤਿ ਲਖ ਕਰਿ ਲਖ ਬਿਅੰਤ ਅਸੰਖ ਅਪਾਰਾ।**
**ਰੋਮ ਰੋਮ ਵਿਚਿ ਰਖਿਓਨਿ ਕਰਿ ਬ੍ਰਹਮੰਡਿ ਕਰੋੜਿ ਸੁਮਾਰਾ।**
**ਇਕਸ ਇਕਸ ਬ੍ਰਹਮੰਡਿ ਵਿਚਿ ਦਸ ਦਸ ਕਰਿ ਅਵਤਾਰ ਉਤਾਰਾ।**
**ਕੇਤੇ ਬੇਦ ਬਿਆਸ ਕਰਿ ਕਈ ਕਤੇਬ ਮੁਹੰਮਦ ਯਾਰਾ।**
**ਕੁਦਰਤਿ ਇਕੁ ਏਤਾ ਪਾਸਾਰਾ।** *(ਭਾਈ ਗੁਰਦਾਸ ਜੀ, ਵਾਰ 1, ਪਉੜੀ 4)*

ਇਹ ਬ੍ਰਹਿਮੰਡ ਕਿੱਡਾ ਵੱਡਾ ਹੈ, ਇਸ ਦੀ ਖੋਜ ਵਿਗਿਆਨ ਨੇ ਹੁਣ ਕੀਤੀ ਹੈ; ਜੋ ਹਾਲੀ ਵੀ ਅੰਤਿਮ ਸੱਚ ਨਹੀਂ ਹੈ ਕਿਉਂਕਿ ਅਗਾਂਹ ਹੋਰ ਖੋਜ ਜਾਰੀ ਹੈ। ਸਾਡਾ ਸੂਰਜ ਮੰਡਲ ਇਕ ਗਲੈਕਸੀ ਦਾ ਬਹੁਤ ਛੋਟਾ ਭਾਗ ਹੈ। ਇਹ ਗਲੈਕਸੀ ਕਿੱਡੀ ਕੁ ਵੱਡੀ ਹੈ ਇਸਦਾ ਅੰਦਾਜ਼ਾ ਇਸ ਗੱਲ ਤੋਂ ਲਾਇਆ ਜਾ ਸਕਦਾ ਹੈ ਕਿ ਕੋਈ ਮਨੁੱਖ

4. ਜਪੁ ਜੀ, ਪੰਨਾ 7.
5. ਰਾਮਕਲੀ ਮ: ੧, ਪੰਨਾ 945.

ਲਾਈਟ ਦੀ ਸਪੀਡ ਨਾਲ ਚੱਲ ਕੇ ਵੀ ਆਪਣੀ ਜ਼ਿੰਦਗੀ ਵਿਚ ਗਲੈਕਸੀ ਦਾ ਅੰਤ ਨਹੀਂ ਪਾ ਸਕਦਾ। ਬ੍ਰਹਿਮੰਡ ਵਿਚ ਇਨ੍ਹਾਂ ਗਲੈਕਸੀਆਂ ਦੇ ਗੁੱਛੇ ਦਿਖਾਈ ਦਿੰਦੇ ਹਨ। ਇਹ ਗੁੱਛੇ ਕਿੱਥੇ ਤਕ ਫੈਲੇ ਹੋਏ ਹਨ ਇਸ ਦਾ ਕੋਈ ਅੰਦਾਜ਼ਾ ਨਹੀਂ ਲਾ ਸਕਦਾ। ਹਿੰਦੂ ਧਰਮ ਅਤੇ ਇਸਲਾਮ ਵਿਚ ਸਿਰਫ਼ ਚੌਦਾਂ ਲੋਕ ਜਾਂ ਤਬਕ ਲਿਖੇ ਗਏ ਹਨ। ਇਸ ਦੇ ਉਲਟ ਸ੍ਰੀ ਗੁਰੂ ਨਾਨਕ ਦੇਵ ਸਾਹਿਬ ਜੀ ਨੇ ਵਿਗਿਆਨ ਦੀ ਧਾਰਨਾ ਵਾਂਗ ਹੀ ਲੱਖਾਂ ਆਕਾਸ਼-ਪਾਤਾਲ ਦੱਸੇ ਹਨ। ਵਿਗਿਆਨ ਵੀ ਉਸ ਦੀ ਵਿਸ਼ਾਲਤਾ ਬਾਰੇ ਨਿਸਚਿਤ ਤੌਰ 'ਤੇ ਕੁਝ ਨਹੀਂ ਦੱਸ ਸਕਦਾ। ਸ੍ਰੀ ਗੁਰੂ ਨਾਨਕ ਦੇਵ ਸਾਹਿਬ ਜੀ ਨੇ ਵੀ ਉਸ ਨੂੰ ਵੱਡਾ ਆਖਿਆ ਹੈ ਜੋ ਆਪ ਹੀ ਆਪਣੇ ਆਪ ਨੂੰ ਜਾਣਦਾ ਹੈ:

**ਪਾਤਾਲਾ ਪਾਤਾਲ ਲਖ ਆਗਾਸਾ ਆਗਾਸ॥**
**ਓੜਕ ਓੜਕ ਭਾਲਿ ਥਕੇ ਵੇਦ ਕਹਨਿ ਇਕ ਵਾਤ॥**
**ਸਹਸ ਅਠਾਰਹ ਕਹਨਿ ਕਤੇਬਾ ਅਸੁਲੂ ਇਕੁ ਧਾਤੁ॥**
**ਲੇਖਾ ਹੋਇ ਤ ਲਿਖੀਐ ਲੇਖੈ ਹੋਇ ਵਿਣਾਸੁ॥**
**ਨਾਨਕ ਵਡਾ ਆਖੀਐ ਆਪੇ ਜਾਣੈ ਆਪੁ॥**

*(ਜਪੁ ਜੀ, ਪੰਨਾ 5)*

ਗਲੈਕਸੀਆਂ ਦੇ ਗੁੱਛਿਆਂ ਵਿਚ ਵਿਚ ਖ਼ਾਲੀ ਥਾਵਾਂ ਹਨ ਜਿਥੇ ਕੁਝ ਵੀ ਨਹੀਂ ਹੈ। ਗਲੈਕਸੀਆਂ ਵਿਚ ਸਿਤਾਰਿਆਂ ਦਾ ਚਾਨਣ ਹੈ ਪਰ ਖ਼ਾਲੀ ਥਾਵਾਂ 'ਤੇ ਹਨੇਰਾ ਹੈ। ਪਰ ਇਸ ਦਿਸਦੇ ਆਕਾਰ ਤੋਂ ਹੋਰ ਉਪਰ ਇਕ ਸੂਖਮ ਪਦਾਰਥ ਵੀ ਹੈ। ਜਿਸ ਵਿਚ ਕੋਈ ਖ਼ਾਲੀ ਥਾਂ ਨਹੀਂ ਜੋ ਸਾਰੇ ਭਰਪੂਰ ਹੈ। ਇਸ ਵਿਚ ਚਾਨਣ ਹੀ ਚਾਨਣ ਹੈ, ਹਨੇਰਾ ਨਹੀਂ ਹੈ। ਵਿਗਿਆਨ ਨੂੰ ਇਸ ਦਾ ਗਿਆਨ ਨਹੀਂ। ਸ੍ਰੀ ਗੁਰੂ ਨਾਨਕ ਦੇਵ ਜੀ ਇਸ ਨੂੰ 'ਨਾਮ' ਦੀ ਸੰਗਿਆ ਦਿੰਦੇ ਹਨ। ਗੁਰੂ ਜੀ ਅਨੁਸਾਰ ਵਿਸ਼ਾਲਤਾ ਤੋਂ ਇਲਾਵਾ ਸੂਖਮਤਾ ਕਰਕੇ ਵੀ ਉਸਦਾ ਅੰਤ ਨਹੀਂ ਪਾਇਆ ਜਾ ਸਕਦਾ। ਮਨੁੱਖ ਨੂੰ ਇਹ ਪ੍ਰਾਪਤੀ ਉਸ ਦੀ ਨਦਰਿ ਨਾਲ ਹੀ ਹੋ ਸਕਦੀ ਹੈ। ਗੁਰੂ ਜੀ ਫ਼ੁਰਮਾਉਂਦੇ ਹਨ:

**ਏਹੁ ਅੰਤੁ ਨ ਜਾਣੈ ਕੋਇ॥**
**ਬਹੁਤਾ ਕਹੀਐ ਬਹੁਤਾ ਹੋਇ॥**
**ਵਡਾ ਸਾਹਿਬੁ ਊਚਾ ਥਾਉ॥**
**ਊਚੇ ਉਪਰਿ ਊਚਾ ਨਾਉ॥**
**ਏਵਡੁ ਊਚਾ ਹੋਵੈ ਕੋਇ॥**
**ਤਿਸੁ ਊਚੇ ਕਉ ਜਾਣੈ ਸੋਇ॥**
**ਜੇਵਡੁ ਆਪਿ ਜਾਣੈ ਆਪਿ ਆਪਿ॥**
**ਨਾਨਕ ਨਦਰੀ ਕਰਮੀ ਦਾਤਿ॥** *(ਜਪੁ ਜੀ, ਪੰਨਾ 5)*

ਗੁਰਬਾਣੀ ਇਸ ਤੱਥ ਨੂੰ ਹੋਰ ਸਪੱਸ਼ਟ ਕਰਦੀ ਹੈ। ਗੁਰਵਾਕ ਹੈ:

**ਆਪਣਾ ਆਪੁ ਉਪਾਇਓਨੁ ਤਦਹੁ ਹੋਰੁ ਨ ਕੋਈ॥**
**ਮਤਾ ਮਸੂਰਤਿ ਆਪਿ ਕਰੇ ਜੋ ਕਰੇ ਸੁ ਹੋਈ॥**

**ਤਦਹੁ ਆਕਾਸੁ ਨ ਪਾਤਾਲੁ ਹੈ ਨਾ ਤ੍ਰੈ ਲੋਈ॥**
**ਤਦਹੁ ਆਪੇ ਆਪਿ ਨਿਰੰਕਾਰੁ ਹੈ ਨਾ ਓਪਤਿ ਹੋਈ॥**
**ਜਿਉ ਤਿਸੁ ਭਾਵੈ ਤਿਵੈ ਕਰੇ ਤਿਸੁ ਬਿਨੁ ਅਵਰੁ ਨ ਕੋਈ॥**

*(ਵਾਰ ਗੂਜਰੀ ਮ: ੩, ਪੰਨਾ 509)*

ਵਿਗਿਆਨ ਦੇ ਹਿਸਾਬ ਨਾਲ 4.5 ਲੱਖ ਕਰੋੜ ਸਾਲ ਪਹਿਲਾਂ ਧਰਤੀ ਦੀ ਪੈਦਾਇਸ਼ ਹੋਈ। 3.5 ਲੱਖ ਕਰੋੜ ਸਾਲ ਪਹਿਲਾਂ ਸਮੁੰਦਰ ਦੇ ਪਾਣੀ ਵਿਚ ਜੀਵਨ ਦਾ ਆਰੰਭ ਸੱਲਾਂ ਦੇ ਰੂਪ ਵਿਚ ਹੋਇਆ। ਇਸ ਖੋਜ ਤੋਂ ਪਹਿਲਾਂ ਹੀ ਗੁਰਬਾਣੀ ਵਿਚ ਇਹ ਗੱਲ ਦਰਜ ਕੀਤੀ ਹੋਈ ਮਿਲਦੀ ਹੈ ਕਿ ਜੀਵਨ ਦਾ ਆਰੰਭ ਪਾਣੀ ਤੋਂ ਹੋਇਆ ਹੈ। ਗੁਰੂ ਜੀ ਦਾ ਮਹਾਂਵਾਕ ਹੈ:

**ਪਾਣੀ ਪਿਤਾ ਜਗਤ ਕਾ ਫਿਰਿ ਪਾਣੀ ਸਭੁ ਖਾਇ ॥**

*(ਵਾਰ ਸਾਰੰਗ, ਮ: ੧, ਪੰਨਾ 1240)*

**ਸਾਚੇ ਤੇ ਪਵਨਾ ਭਇਆ ਪਵਨੈ ਤੇ ਜਲੁ ਹੋਇ॥**
**ਜਲ ਤੇ ਤ੍ਰਿਭਵਣੁ ਸਾਜਿਆ ਘਟਿ ਘਟਿ ਜੋਤਿ ਸਮੋਇ॥**

*(ਸਿਰੀਰਾਗੁ ਮ: ੧, ਪੰਨਾ 19)*

ਗੁਰਬਾਣੀ ਸਾਨੂੰ ਇਹ ਵੀ ਦ੍ਰਿੜ੍ਹ ਕਰਵਾਉਂਦੀ ਹੈ ਕਿ ਇਹ ਪਾਤਾਲ, ਆਕਾਸ਼, ਧਰਤੀ, ਚੰਦ, ਸੂਰਜ, ਤਾਰੇ, ਹਵਾ, ਦਰਿਆ ਆਦਿ ਸਮੁੱਚਾ ਬ੍ਰਹਿਮੰਡ ਉਸ ਅਕਾਲ ਪੁਰਖ ਅਕਾਲ ਜੋਤਿ ਦੇ ਹੁਕਮ ਵਿਚ ਹੀ ਪੂਰੇ ਨਿਯਮਬੱਧ ਤਰੀਕੇ ਨਾਲ ਕਾਰਜਸ਼ੀਲ ਤਥਾ ਆਪਣੇ-ਆਪਣੇ ਦਾਇਰੇ ਅੰਦਰ ਘੁੰਮ ਰਹੇ ਹਨ ਅਤੇ ਇਨ੍ਹਾਂ ਵਿਚ ਕਦੀ ਟਕਰਾਅ ਨਹੀਂ ਆਉਂਦਾ ਅਤੇ ਇਹ ਤਾਰਿਕਾ ਮੰਡਲ, "ਕਈ ਕੋਟਿ ਸਸੀਅਰ ਸੂਰ ਨਖਤ੍ਰ" (ਸੁਖਮਨੀ ਸਾਹਿਬ) ਹਨ। ਵਿਗਿਆਨ ਨੇ ਬੜੀ ਦੇਰ ਬਾਅਦ ਸਿੱਧ ਕੀਤਾ ਹੈ ਕਿ ਧਰਤੀ ਸੂਰਜ ਦੁਆਲੇ ਘੁੰਮਦੀ ਹੈ। ਗੁਰਬਾਣੀ ਨੇ ਸਾਨੂੰ ਚੰਦ-ਤਾਰਿਆਂ ਦੀ ਗਤੀਸ਼ੀਲਤਾ ਬਾਰੇ (ਤਾਰਾ ਵਿਗਿਆਨ) ਦੱਸਿਆ ਹੈ। ਗੁਰਵਾਕ ਹੈ:



**ਭੈ ਵਿਚਿ ਪਵਣੁ ਵਹੈ ਸਦਵਾਉ॥**
**ਭੈ ਵਿਚਿ ਚਲਹਿ ਲਖ ਦਰੀਆਉ॥**
**ਭੈ ਵਿਚਿ ਅਗਨਿ ਕਢੈ ਵੇਗਾਰਿ॥**
**ਭੈ ਵਿਚਿ ਧਰਤੀ ਦਬੀ ਭਾਰਿ ॥**
**ਭੈ ਵਿਚਿ ਇੰਦੁ ਫਿਰੈ ਸਿਰ ਭਾਰਿ॥**
**ਭੈ ਵਿਚਿ ਰਾਜਾ ਧਰਮ ਦੁਆਰੁ ॥**
**ਭੈ ਵਿਚਿ ਸੂਰਜੁ ਭੈ ਵਿਚਿ ਚੰਦੁ॥**
**ਕੋਹ ਕਰੋੜੀ ਚਲਤ ਨ ਅੰਤੁ॥** *(ਵਾਰ ਆਸਾ ਮ: ੧, ਪੰਨਾ 464)*

ਜੀਵਤ ਤੱਥ ਇਸ ਧਰਤੀ ਉੱਤੇ ਬਹੁਤ ਪਹਿਲਾਂ ਸ਼ੁਰੂ ਹੋ ਗਿਆ ਸੀ ਪਰ ਮਨੁੱਖ ਦੀ ਹੋਂਦ ਨੂੰ 10 ਲੱਖ ਸਾਲ ਹੀ ਹੋਏ ਹਨ। ਇਸ ਤੋਂ ਪਹਿਲਾਂ ਇਸ ਧਰਤੀ ਉੱਤੇ ਕਰੋੜਾਂ ਸਾਲ ਜੀਵਨ ਦਾ ਵਿਕਾਸ ਹੁੰਦਾ ਰਿਹਾ ਹੈ। ਇਕ ਸਮੇਂ ਤਾਂ ਡਾਇਨਾਸੋਰ ਵਰਗੇ ਭਿਆਨਕ ਜਾਨਵਰਾਂ ਦਾ ਇਥੇ ਰਾਜ ਸੀ। ਕੁਦਰਤੀ ਆਫ਼ਤਾਂ ਕਰਕੇ ਉਨ੍ਹਾਂ ਦਾ ਨਾਸ਼

ਹੋਇਆ ਤਾਂ ਹੋਰ ਜੀਵ ਇਥੇ ਵਧਣ-ਫੁੱਲਣ ਲੱਗੇ। ਇਨ੍ਹਾਂ ਵਿੱਚੋਂ ਬਹੁਤ ਚਿਰ ਬਾਅਦ ਬਣਮਾਣੂਆਂ ਦੀ ਜਾਤੀ ਤੋਂ ਵਿਕਸਿਤ ਹੋ ਕੇ ਮਨੁੱਖ ਦੀ ਹਸਤੀ ਪੈਦਾ ਹੋਈ। ਆਧੁਨਿਕ ਯੁੱਗ ਵਿਚ ਡਾਰਵਿਨ ਨੇ ਵੀ ਇਹੋ ਸਿਧਾਂਤ ਸਿੱਧ ਕੀਤਾ ਹੈ। ਇਸ ਤੋਂ ਪਹਿਲਾਂ ਦੁਨੀਆਂ ਦੇ ਪ੍ਰਮੁੱਖ ਧਰਮਾਂ ਅਨੁਸਾਰ ਇੱਕੋ ਵਿਅਕਤੀ ਨੂੰ ਮਨੁੱਖਤਾ ਦਾ ਮੋਢੀ ਮੰਨਿਆ ਗਿਆ ਹੈ। ਕੁਰਾਨ ਅਤੇ ਬਾਈਬਲ ਅਨੁਸਾਰ ਬਾਬਾ ਆਦਮ ਇਸ ਧਰਤੀ ਦਾ ਸਭ ਤੋਂ ਪਹਿਲਾਂ ਮਨੁੱਖ ਸੀ ਅਤੇ ਇਸ ਨੂੰ ਖ਼ੁਦਾ ਨੇ ਮਿੱਟੀ ਤੋਂ ਬਣਾਇਆ ਸੀ। ਹਿੰਦੂ ਧਰਮ ਅਨੁਸਾਰ ਮਨੂ ਪਹਿਲਾ ਮਨੁੱਖ ਸੀ ਜੋ ਕਿ ਬ੍ਰਹਮਾ ਦਾ ਮਾਨਸ ਪੁੱਤਰ ਸੀ ਜਿਸ ਤੋਂ ਮਨੁੱਖਤਾ ਦੀ ਹੋਂਦ ਸ਼ੁਰੂ ਹੋਈ। ਗੁਰਮਤਿ ਦਾ ਗਿਆਨ, ਜੋ ਪੰਜ ਸੌ ਸਾਲ ਪਹਿਲਾਂ ਗੁਰੂ ਸਾਹਿਬਾਨ ਵੱਲੋਂ ਪ੍ਰਗਟ ਕੀਤਾ ਗਿਆ ਹੈ, ਇਸ ਪੱਖੋਂ ਡਾਰਵਿਨ ਦੀ ਥਿਊਰੀ ਨਾਲ ਮੇਲ ਖਾਂਦਾ ਹੈ। ਗੁਰਮਤਿ ਅਨੁਸਾਰ ਮਨੁੱਖੀ ਜੀਵਨ ਦੀ ਹੋਂਦ ਦਾ ਵਿਕਾਸ ਅਨੇਕ ਪ੍ਰਕਾਰ ਦੇ ਜੀਵਾਂ ਦੇ ਹੋਂਦ ਵਿਚ ਆਉਣ ਤੋਂ ਬਹੁਤ ਬਾਅਦ ਵਿਚ ਹੋਇਆ ਹੈ। ਜਿਵੇਂ ਕਿ ਕਿਹਾ ਗਿਆ ਹੈ :

**ਕਈ ਜਨਮ ਭਏ ਕੀਟ ਪਤੰਗਾ॥**
**ਕਈ ਜਨਮ ਗਜ ਮੀਨ ਕੁਰੰਗਾ॥**
**ਕਈ ਜਨਮ ਪੰਖੀ ਸਰਪ ਹੋਇਓ॥**
**ਕਈ ਜਨਮ ਹੈਵਰ ਬ੍ਰਿਖ ਜੋਇਓ॥**
**ਮਿਲੁ ਜਗਦੀਸ ਮਿਲਨ ਕੀ ਬਰੀਆ॥**
**ਚਿਰੰਕਾਲ ਇਹ ਦੇਹ ਸੰਜਰੀਆ॥** *(ਗਉੜੀ ਮ: ੫, ਪੰਨਾ 176)*



**ਲਖ ਚਉਰਾਸੀਹ ਭ੍ਰਮਤੇ ਭ੍ਰਮਤੇ ਦੁਲਭ ਜਨਮੁ ਅਬ ਪਾਇਓ॥**
*(ਮਾਰੂ ਮ: ੫, ਪੰਨਾ 1017)*

**ਪਸੁ ਪੰਖੀ ਬਿਰਖ ਅਸਥਾਵਰ ਬਹੁ ਬਿਧਿ ਜੋਨਿ ਭ੍ਰਮਿਓ ਅਤਿ ਭਾਰੀ॥**
*(ਸਵਯੇ ਸ੍ਰੀ ਮੁਖਬਾਕ੍ ਮ: ੫, ਪੰਨਾ 1388)*

ਪਦਾਰਥ ਵਿਗਿਆਨ ਤੋਂ ਇਲਾਵਾ ਗੁਰੂ ਜੀ ਨੂੰ ਜੀਵ ਵਿਗਿਆਨ ਦੀ ਵੀ ਪੂਰੀ ਜਾਣਕਾਰੀ ਸੀ। ਇਸਤਰੀ ਦੇ ਰਕਤ ਵਿਚ ਇਕ ਅਨੁਕੀਟ (Ovum) ਹੁੰਦਾ ਹੈ ਜਿਸ ਤੋਂ ਸੰਤਾਨ ਦੀ ਉਤਪਤੀ ਹੁੰਦੀ ਹੈ। ਜੇ ਇਹ ਅਨੁਕੀਟ ਦੋਸ਼ੀ ਹੋ ਜਾਵੇ ਤਾਂ ਸੰਤਾਨ ਨਹੀਂ ਹੁੰਦੀ। ਗੁਰੂ ਜੀ ਹੰਕਾਰੀ ਮਨੁੱਖ ਨੂੰ ਸਮਝਾਉਣ ਲਈ ਆਖਦੇ ਹਨ ਕਿ ਤੇਰੀ ਹੋਂਦ ਤਾਂ ਇਕ ਅਨੁਕੀਟ ਤੋਂ ਬਣੀ ਹੈ, ਤੂੰ ਸ਼ੁਕਰ ਕਰ ਤੈਨੂੰ ਪ੍ਰਭੂ ਨੇ ਉਸ ਅਵਸਥਾ ਵਿਚ ਹੀ ਖ਼ਤਮ ਨਹੀਂ ਕਰ ਦਿੱਤਾ। ਮਹਾਂਵਾਕ ਹੈ :

**ਰਕਤ ਕਿਰਮ ਮਹਿ ਨਹੀ ਸੰਘਾਰਿਆ॥**
*(ਮਾਰੂ ਮ: ੫, ਪੰਨਾ 1084)*

ਜਿਹੜੇ ਨਾਸਤਕ ਜਾਂ ਕਾਮ-ਪ੍ਰਸਤ ਲੋਕ ਸਿਰਫ਼ ਸਰੀਰ ਦੀ ਸੁੰਦਰਤਾ ਅਤੇ ਸਰੀਰ ਦੇ ਪਾਲਣ-ਪੋਸ਼ਣ ਨੂੰ ਹੀ ਆਪਣੇ ਜੀਵਨ ਦਾ ਮਨੋਰਥ ਬਣਾ ਲੈਂਦੇ ਹਨ, ਉਨ੍ਹਾਂ ਨੂੰ ਗੁਰੂ ਸਾਹਿਬ ਮਨੁੱਖੀ ਸਰੀਰ ਦੀ ਅਸਲੀਅਤ ਦਾ ਬੜੇ ਸਖ਼ਤ ਸ਼ਬਦਾਂ ਵਿਚ ਗਿਆਨ ਦਿੰਦੇ ਹੋਏ ਕਹਿੰਦੇ ਹਨ :

**ਮਨਮੁਖਾ ਮਨਮੁਖਿ ਮੁਏ ਮੇਰੀ ਕਰਿ ਮਾਇਆ ਰਾਮ॥**
**ਖਿਨੁ ਆਵੈ ਖਿਨੁ ਜਾਵੈ ਦੁਰਗੰਧ ਮੜੈ ਚਿਤੁ ਲਾਇਆ ਰਾਮ॥**

*(ਆਸਾ ਮ: ੪, ਪੰਨਾ 442)*

**ਖਾਣਾ ਪੀਣਾ ਹਸਣਾ ਸਉਣਾ ਵਿਸਰਿ ਗਇਆ ਹੈ ਮਰਣਾ॥**
**ਖਸਮੁ ਵਿਸਾਰਿ ਖੁਆਰੀ ਕੀਨੀ ਧ੍ਰਿਗੁ ਜੀਵਣੁ ਨਹੀ ਰਹਣਾ॥**

*(ਮਲਾਰ ਮ: ੧, ਪੰਨਾ 1254)*

**ਜਲ ਕੀ ਭੀਤਿ ਪਵਨ ਕਾ ਥੰਭਾ ਰਕਤ ਬੁੰਦ ਕਾ ਗਾਰਾ॥**
**ਹਾਡ ਮਾਸ ਨਾੜੀਂ ਕੋ ਪਿੰਜਰੁ ਪੰਖੀ ਬਸੈ ਬਿਚਾਰਾ॥**

*(ਸੋਰਠਿ ਰਵਿਦਾਸ ਜੀ, ਪੰਨਾ 659)*

ਗੁਰਬਾਣੀ ਮਨੁੱਖੀ ਕਾਇਆ ਅਤੇ ਆਤਮਾ ਦੇ ਮਿਲਾਪ (ਜੁੜਨ), ਵਿਛੜਨ ਅਤੇ ਫਿਰ ਜੁੜਨ ਤਥਾ 'ਸੰਜੋਗ ਅਤੇ ਵਿਜੋਗ' ਦੀ ਅਗੰਮੀ ਖੇਡ ਬਾਰੇ ਵੀ ਭੇਦ ਖੋਲ੍ਹਦੀ ਹੈ। ਵਿਗਿਆਨ ਅਜੇ ਇਨ੍ਹਾਂ ਠੋਸ ਤੱਥਾਂ ਤੋਂ ਬਹੁਤ ਦੂਰ ਹੈ। ਗੁਰਵਾਕ ਹੈ:

**ਜੁੜਿ ਜੁੜਿ ਵਿਛੁੜੇ ਵਿਛੁੜਿ ਜੁੜੇ॥**
**ਜੀਵਿ ਜੀਵਿ ਮੁਏ ਮੁਏ ਜੀਵੇ॥** *(ਵਾਰ ਸਾਰੰਗ, ਮ: ੧, ਪੰਨਾ 1238)*

**ਤਨ ਮਹਿ ਮਨੂਆ ਮਨ ਮਹਿ ਸਾਚਾ॥**
**ਸੋ ਸਾਚਾ ਮਿਲਿ ਸਾਚੇ ਰਾਚਾ॥** *(ਧਨਾਸਰੀ ਮ: ੧, ਪੰਨਾ 686)*



**ਸੰਜੋਗੁ ਵਿਜੋਗੁ ਉਪਾਇਓਨੁ ਸ੍ਰਿਸਟੀ ਕਾ ਮੂਲੁ ਰਚਾਇਆ॥**

*(ਵਾਰ ਗੂਜਰੀ ਮ: ੩, ਪੰਨਾ 509)*

ਇਸ ਦੇ ਨਾਲ ਹੀ ਗੁਰਮਤਿ ਵਿਚ ਮਨੋਵਿਗਿਆਨ ਦੀਆਂ ਜੁਗਤਾਂ ਵੀ ਵਰਤੀਆਂ ਗਈਆਂ ਹਨ। ਥਾਂ-ਥਾਂ ਮਨੁੱਖ ਦੇ ਮਨ ਨੂੰ ਸਮਝਣ ਅਤੇ ਉਸ ਨੂੰ ਉਤਸ਼ਾਹਿਤ ਕਰਨ ਦਾ ਉਪਦੇਸ਼ ਕੀਤਾ ਗਿਆ ਅਤੇ ਮਨੁੱਖ ਦੇ ਸੁਭਾਅ ਅਤੇ ਸੋਚ ਬਾਰੇ ਮਨੁੱਖ ਦੀ ਮਾਨਸਿਕਤਾ ਦੇ ਪਰਿਪੇਖ ਵਿਚ ਬੜੇ ਵਿਸਥਾਰ ਨਾਲ ਇਕ ਨਿਪੁੰਨ ਮਨੋਵਿਗਿਆਨੀ ਵਾਂਗ ਬਿਆਨ ਕੀਤਾ ਗਿਆ ਹੈ। ਗੁਰਵਾਕ ਹੈ:

**ਦੇਹ ਛਿਜੰਦੜੀ ਊਣ ਮਝੂਣਾ ਗੁਰਿ ਸਜਣਿ ਜੀਉ ਧਰਾਇਆ॥**
**ਹਭੇ ਸੁਖ ਸੁਹੇਲੜਾ ਸੁਤਾ ਜਿਤਾ ਜਗੁ ਸਬਾਇਆ॥**

*(ਰਾਮਕਲੀ ਮ: ੫, ਪੰਨਾ 964)*

**ਨਾਨਕ ਚਿੰਤਾ ਮਤਿ ਕਰਹੁ ਚਿੰਤਾ ਤਿਸ ਹੀ ਹੇਇ॥**
**ਜਲ ਮਹਿ ਜੰਤ ਉਪਾਇਅਨੁ ਤਿਨਾ ਭਿ ਰੋਜੀ ਦੇਇ॥**

*(ਵਾਰ ਰਾਮਕਲੀ, ਮ: ੨, ਪੰਨਾ 955)*

**ਮਾਟੀ ਕੋ ਪੁਤਰਾ ਕੈਸੇ ਨਚਤੁ ਹੈ॥**
**ਦੇਖੈ ਦੇਖੈ ਸੁਨੈ ਬੋਲੈ ਦਉਰਿਓ ਫਿਰਤੁ ਹੈ॥**
**ਜਬ ਕਛੁ ਪਾਵੈ ਤਬ ਗਰਬੁ ਕਰਤੁ ਹੈ॥**
**ਮਾਇਆ ਗਈ ਤਬ ਰੋਵਨੁ ਲਗਤੁ ਹੈ॥** *(ਆਸਾ ਰਵਿਦਾਸ ਜੀ, ਪੰਨਾ 487)*

ਸਿਹਤ ਵਿਗਿਆਨ, ਰਸਾਇਣ ਵਿਗਿਆਨ ਅਤੇ ਸਮਾਜਿਕ ਵਿਗਿਆਨ ਦੇ ਪੱਖੋਂ ਵੀ ਗੁਰਬਾਣੀ ਜਗਤ ਦੀ ਅਗਵਾਈ ਕਰਦੀ ਹੈ:

**ਕਾਮੁ ਕ੍ਰੋਧੁ ਕਾਇਆ ਕਉ ਗਾਲੈ ॥**
**ਜਿਉ ਕੰਚਨ ਸੋਹਾਗਾ ਢਾਲੈ ॥** *(ਰਾਮਕਲੀ ਮ: ੧, ਪੰਨਾ 932)*

**ਕਰਪੂਰ ਪੁਹਪ ਸੁਗੰਧਾ ਪਰਸ ਮਾਨੁਖ੍ ਦੇਹੰ ਮਲੀਣੰ ॥**
**ਮਜਾ ਰੁਧਿਰ ਦ੍ਰੁਗੰਧਾ ਨਾਨਕ ਅਥਿ ਗਰਬੇਣ ਅਗ੍ਯ੍ਯਾਨਣੋ ॥**
*(ਮਹਲਾ ੫ ਗਾਥਾ, ਪੰਨਾ 1360)*

**ਨਾਮਾ ਕਹੈ ਤਿਲੋਚਨਾ ਮੁਖ ਤੇ ਰਾਮੁ ਸੰਮ੍ਹਾਲਿ ॥**
**ਹਾਥ ਪਾਉ ਕਰਿ ਕਾਮੁ ਸਭੁ ਚੀਤੁ ਨਿਰੰਜਨ ਨਾਲਿ ॥**
*(ਸਲੋਕ ਕਬੀਰ ਜੀ, ਪੰਨਾ 1375)*

**ਘਾਲਿ ਖਾਇ ਕਿਛੁ ਹਥਹੁ ਦੇਇ ॥ ਨਾਨਕ ਰਾਹੁ ਪਛਾਣਹਿ ਸੇਇ ॥**
*(ਵਾਰ ਸਾਰੰਗ, ਮ: ੧, ਪੰਨਾ 1245)*

ਸਿਹਤ ਵਿਗਿਆਨ ਬਾਰੇ ਗੁਰਬਾਣੀ ਇਉਂ ਵੀ ਸੇਧ ਦਿੰਦੀ ਹੈ ਕਿ ਵਿਗਿਆਨ ਵੱਲੋਂ ਹੋਂਦ ਵਿਚ ਲਿਆਂਦੇ ਸੁੱਖ, ਐਸ਼ੋ-ਆਰਾਮ ਦੇ ਸਾਧਨ ਅਤੇ ਨਸ਼ੇ ਅਤੇ ਨਸ਼ੀਲੀਆਂ ਦਵਾਈਆਂ ਕਾਰਨ ਵਿਸ਼ੇ-ਵਿਕਾਰਾਂ ਵਿਚ ਗ੍ਰਸੇ ਜਾਣ ਕਾਰਨ ਮਨੁੱਖ ਅਨੇਕਾਂ ਸਰੀਰਕ ਅਤੇ ਆਤਮਿਕ ਦੁੱਖ ਭੋਗਦਾ ਹੈ ਅਤੇ ਉਸ ਦਾ ਇਹ ਦੁਰਲਭ ਜੀਵਨ ਨਰਕ ਦੀ ਨਿਆਈਂ ਹੋ ਨਿਬੜਦਾ ਹੈ। ਗੁਰਵਾਕ ਹੈ:



**ਮੂਰਖੁ ਭੋਗੇ ਭੋਗੁ ਦੁਖ ਸਬਾਇਆ ॥**
**ਸੁਖਹੁ ਉਠੇ ਰੋਗ ਪਾਪ ਕਮਾਇਆ ॥**
**ਹਰਖਹੁ ਸੋਗੁ ਵਿਜੋਗੁ ਉਪਾਇ ਖਪਾਇਆ ॥**

*(ਵਾਰ ਮਾਝ ਮ: ੧, ਪੰਨਾ 139)*

**ਬਹੁ ਸਾਦਹੁ ਦੂਖੁ ਪਰਾਪਤਿ ਹੋਵੈ ॥** *(ਮਾਰੂ ਮ: ੧, ਪੰਨਾ 1034)*

**ਜਿਤੁ ਪੀਤੈ ਮਤਿ ਦੂਰਿ ਹੋਇ ਬਰਲੁ ਪਵੈ ਵਿਚਿ ਆਇ ॥**
**ਆਪਣਾ ਪਰਾਇਆ ਨ ਪਛਾਣਈ ਖਸਮਹੁ ਧਕੇ ਖਾਇ ॥**
*(ਵਾਰ ਬਿਹਾਗੜੇ ਕੀ, ਮ: ੩, ਪੰਨਾ 554)*

**ਅਧਿਕ ਸੁਆਦ ਰੋਗ ਅਧਿਕਾਈ ਬਿਨੁ ਗੁਰ ਸਹਜੁ ਨ ਪਾਇਆ ॥**
*(ਮਲਾਰ ਮ: ੧, ਪੰਨਾ 1255)*

ਅਸਲ ਵਿਚ ਗੁਰਮਤਿ ਅਤੇ ਵਿਗਿਆਨ ਦੀ ਤੁਲਨਾ ਕਰਨੀ ਹੀ ਉੱਚਿਤ ਨਹੀਂ ਜਾਪਦੀ। ਗੁਰਮਤਿ ਬਹੁਤ ਵੱਡਾ, ਅਗੰਮ ਅਗੋਚਰ ਦਾ, ਇੰਦਰੀਆਂ ਤੋਂ ਪਰ੍ਹੇ ਦਾ ਦੈਵੀ ਗਿਆਨ ਹੈ, ਇਹ ਸਾਰੇ ਬ੍ਰਹਿਮੰਡ ਆਕਾਸ਼, ਪਾਤਾਲ ਅਤੇ ਧਰਤੀ ਇਨ੍ਹਾਂ ਦੀ ਉਤਪਤੀ, ਵਿਕਾਸ, ਵਿਨਾਸ਼ ਅਤੇ ਮੁੜ ਅਜਿਹੇ ਹੀ ਵਰਤਾਰੇ ਬਾਰੇ ਗਿਆਨ ਬਖ਼ਸ਼ਿਸ਼ ਕਰਦੀ ਹੈ ਜਦੋਂ ਕਿ ਵਿਗਿਆਨ ਇਕ ਸੰਸਾਰਕ ਵਿੱਦਿਆ ਹੈ। ਮਨੁੱਖੀ ਦਿਮਾਗ਼ ਦੀ ਕਾਢ ਹੈ। ਜਿਸ ਦਿਮਾਗ਼ ਦੀਆਂ ਬਹੁਤ ਵੱਡੀਆਂ ਸੀਮਾਵਾਂ ਹਨ। ਇਹ ਤਾਂ ਖੂਹ ਦੇ ਅੰਦਰ ਰਹਿਣ ਵਾਲੇ ਡੱਡੂ ਨੂੰ ਜਿਵੇਂ ਖੂਹ ਅਗਾਹ ਅਤੇ ਅਥਾਹ ਲੱਗਦਾ

ਹੈ, ਬਸ ! ਉਸੇ ਤਰ੍ਹਾਂ ਦਾ ਹੀ ਵਰਤਾਰਾ ਹੈ। ਇਹ ਵਿੱਦਿਆ ਮਨੁੱਖੀ ਵਿਕਾਸ ਦੇ ਨਾਲ-ਨਾਲ ਹੀ ਤੁਰਦੀ ਆਈ ਹੈ। ਇਸ ਲਈ ਗੁਰਮਤਿ ਨਾਲ ਵਿਗਿਆਨ ਦੀ ਤੁਲਨਾ ਕਰਨੀ ਸੂਰਜ ਨੂੰ ਦੀਵਾ ਵਿਖਾਉਣ ਵਾਲੀ ਗੱਲ ਹੈ। ਵੈਸੇ ਵੀ ਵਿਗਿਆਨ ਇੱਕ ਦੀਵਾ ਹੀ ਹੈ। ਵਿੱਦਿਆ ਦੀਵਾ ਹੀ ਹੁੰਦੀ ਹੈ ਜਿਹੜੀ ਮਨੁੱਖ ਦੀ ਜ਼ਿੰਦਗੀ ਵਿਚ ਰੋਸ਼ਨੀ ਵਿਖਾਉਂਦੀ ਹੈ, ਜਦੋਂ ਮਨੁੱਖ ਨੇ ਪਹਿਲੀ ਵਾਰ ਦੀਵਾ ਬਾਲਿਆ, ਉਦੋਂ ਦੀਵਾ ਵੀ ਇਕ ਵਿਗਿਆਨ ਦਾ ਦਰਜਾ ਰੱਖਦਾ ਸੀ। ਇਸ ਤੋਂ ਵੀ ਪਹਿਲਾਂ ਸ਼ਾਇਦ ਅੱਗ ਬਾਲਣ ਦੀ ਕਾਢ ਕੱਢਣ ਤੋਂ ਹੀ ਵਿਗਿਆਨ ਦੀ ਖੋਜ ਸ਼ੁਰੂ ਹੋ ਗਈ ਸੀ। ਫਿਰ ਵੀ ਹੋ ਸਕਦਾ ਹੈ ਕਈ ਵਿਦਵਾਨਾਂ ਨੂੰ ਦੀਵੇ ਤੇ ਸੂਰਜ ਵਿਚ ਅੰਤਰ ਨਜ਼ਰ ਆਉਂਦਾ ਹੋਵੇ ਕਿਉਂਕਿ ਸੂਰਜ ਕੋਲ ਠੂਠੀ ਨਹੀਂ, ਉਸ ਵਿਚ ਤੇਲ ਵੀ ਨਹੀਂ ਪਾਇਆ ਜਾਂਦਾ, ਉਸ ਵਿਚ ਕੋਈ ਬੱਤੀ ਵੀ ਵੱਟ ਕੇ ਨਹੀਂ ਪਾਈ ਗਈ। ਇਸ ਲਈ ਕੋਈ ਇਹ ਸਮਝ ਸਕਦਾ ਹੈ ਕਿ ਸੂਰਜ ਦੇ ਮੁਕਾਬਲੇ ਦੀਵੇ ਦਾ ਮੁੱਲ ਵਧੇਰੇ ਹੈ। ਇਹੋ ਵੱਡੀ ਹਕੀਕਤ ਹੈ। ਮਨੁੱਖੀ ਸੋਚ ਲਈ ਪਰਮਾਤਮਾ ਦੀ ਹੋਂਦ ਵਾਂਗ ਸੂਰਜ ਵੀ ਇਕ ਅਚੰਭਾ ਹੀ ਹੈ। ਇੰਨਾ ਵੱਡਾ ਦੀਵਾ ਬਿਨਾਂ ਠੂਠੀ ਤੇਲ ਬੱਤੀ ਦੇ ਕਿਵੇਂ ਬਲ ਰਿਹਾ ਹੈ। ਫਿਰ ਉਸ ਨੂੰ ਰੱਖਣ ਦੀ ਕੋਈ ਥਾਂ ਨਹੀਂ, ਆਪਣੇ ਆਪ 'ਤੇ ਹੀ ਟਿਕਿਆ ਹੋਇਆ ਹੈ। ਇਹ ਕੁਦਰਤ ਕੌਣ ਹੈ ? ਜਿਹਦੇ ਕੋਲ ਇੱਡਾ ਵੱਡਾ ਵਿਗਿਆਨ ਹੈ ? ਕਿ ਉਹ ਅਨੰਤ ਆਕਾਸ਼, ਬੇਅੰਤ ਗ੍ਰਹਿ ਅਤੇ ਵੱਡੇ ਸੂਰਜ ਰਚ ਸਕਦੀ ਹੈ ਅਤੇ ਉਨ੍ਹਾਂ ਨੂੰ ਘੜੀ ਦੀ ਸੂਈਆਂ ਵਾਂਗ ਇਕ ਨਿਯਮ ਵਿਚ ਨਿਯੰਤਰਣ ਕਰ ਸਕਦੀ ਹੈ। ਕੁਦਰਤ ਨੂੰ ਇਹ ਵਿਗਿਆਨ ਕਿਸ ਨੇ ਸਿਖਾਇਆ ? ਇਸ ਵਿਗਿਆਨ ਦਾ ਮੁੱਲ ਕੀ ਹੈ ? ਇਸਦਾ ਵਿਕਾਸ ਕਿਵੇਂ ਹੋਇਆ ਹੈ ? "ਆਕਾਸਿ ਗਗਨੁ ਪਾਤਾਲਿ ਗਗਨੁ ਹੈ ਚਹੁ ਦਿਸਿ ਗਗਨੁ ਰਹਾਇਲੇ ॥ ਆਨਦ ਮੂਲੁ ਸਦਾ ਪੁਰਖੋਤਮੁ ਘਟੁ ਬਿਨਸੈ ਗਗਨੁ ਨ ਜਾਇਲੇ ॥ ਮੋਹਿ ਬੈਰਾਗੁ ਭਇਓ ॥ ਇਹੁ ਜੀਉ ਆਇ ਕਹਾ ਗਇਓ ॥ ਪੰਚ ਤਤੁ ਮਿਲਿ ਕਾਇਆ ਕੀਨ੍ਹੀ ਤਤੁ ਕਹਾ ਤੇ ਕੀਨੁ ਰੇ ॥ ਕਰਮ ਬਧ ਤੁਮ ਜੀਉ ਕਹਤ ਹੌ ਕਰਮਹਿ ਕਿਨਿ ਜੀਉ ਦੀਨੁ ਰੇ ॥ ਹਰਿ ਮਹਿ ਤਨੁ ਹੈ ਤਨ ਮਹਿ ਹਰਿ ਹੈ ਸਰਬ ਨਿਰੰਤਰਿ ਸੋਇ ਰੇ ॥ ਕਹਿ ਕਬੀਰ ਰਾਮ ਨਾਮੁ ਨ ਛੋਡਉ ਸਹਜੇ ਹੋਇ ਸੁ ਹੋਇ ਰੇ ॥"[6] ਅਸਲ ਵਿਚ ਇਸ ਸੰਸਾਰ ਰਚਨਾ ਦਾ ਕਾਰਜ ਬਹੁਤ ਕੁਝ ਅਜਿਹਾ ਹੈ, ਜਿਸ ਬਾਰੇ ਮਨੁੱਖ ਨੂੰ ਜਾਂ ਵਿਗਿਆਨ ਨੂੰ ਕੋਈ ਜਾਣਕਾਰੀ ਨਹੀਂ ਹੈ ਅਤੇ ਨਾ ਹੀ ਇਸ ਵਿਚ ਉਸਦਾ ਕੋਈ ਯੋਗਦਾਨ ਹੈ। ਭਾਈ ਵੀਰ ਸਿੰਘ ਜੀ ਸ਼ਾਇਦ ਮਨੁੱਖ ਦੀ ਦਿਮਾਗ਼ੀ ਅਤੇ ਉਮਰ ਦੀ ਸੀਮਾ ਨੂੰ ਮੁੱਖ ਰੱਖਦਿਆਂ ਹੀ ਇਉਂ ਕਹਿੰਦੇ ਹਨ : "ਕੀ ਹੋਇਆ, ਕਿੰਕੂ ਹੋਇਆ ਖਪ ਖ਼ਪ ਮੋਏ ਸਿਆਣੇ। ਤੂੰ ਕਿਉਂ ਉਸ ਰਾਹ ਪਵੇਂ ਜਿੰਦੇ ਜਿਸ ਰਾਹ ਪੂਰ ਮੁਹਾਣੇ।" ਨਿਸਚੇ ਹੀ ਪਰਮ ਤੱਤ ਇਕ ਭੌਤਿਕ ਵਿਗਿਆਨ ਦਾ ਵਿਸ਼ਾ ਨਹੀਂ ਸਗੋਂ ਇਹ ਤਾਂ ਇਕ ਵਿਸ਼ਵਾਸ, ਇਕ ਅਹਿਸਾਸ, ਇਕ ਨਿਵੇਕਲੇ ਆਤਮਿਕ ਅਨੁਭਵ ਅਤੇ ਦੈਵੀ ਗਿਆਨ ਦਾ ਵਿਸ਼ਾ ਹੈ। ਇਸ ਪਰਮ ਸਤਿ ਨੂੰ ਧੁਰ ਅੰਤਰ-ਆਤਮੇ ਵਿਚ ਮਹਿਸੂਸ

---

6. ਗੋਂਡ ਕਬੀਰ ਜੀ, ਪੰਨਾ 870.

ਕੀਤਾ ਜਾ ਸਕਦਾ ਹੈ। ਮਾਨਿਆ ਜਾ ਸਕਦਾ ਹੈ। ਭਾਈ ਵੀਰ ਸਿੰਘ ਦੀਆਂ ਇਨ੍ਹਾਂ ਕਾਵਿ ਤੁਕਾਂ ਤੋਂ ਸਥਿਤੀ ਸਪੱਸ਼ਟ ਹੋ ਸਕਦੀ ਹੈ। ਭਾਈ ਸਾਹਿਬ ਆਪਣੇ ਅਹਿਸਾਸ ਅਤੇ ਵਿਸ਼ਵਾਸ ਨੂੰ ਇਉਂ ਬਿਆਨ ਕਰਦੇ ਹਨ: "ਸੁਪਨੇ ਵਿਚ ਤੁਸੀਂ ਮਿਲੇ ਅਸਾਨੂੰ। ਅਸੀਂ ਧਾਅ ਗੱਲਵਕੜੀ ਪਾਈ। ਨੀਰਾ ਨੂਰ ਤੁਸੀਂ ਹੱਥ ਨ ਆਏ। ਮੇਰੀ ਕੰਬਦੀ ਰਹੀ ਕਲਾਈ।" ਗੁਰਬਾਣੀ ਮਨੁੱਖ ਦੀ ਜਾਣਕਾਰੀ ਨੂੰ ਤੁੱਛ ਸਮਝਦੀ ਹੈ ਪਰ ਕੁਦਰਤ ਦੇ ਵਿਗਿਆਨ ਦੀ ਭਰਪੂਰ ਪ੍ਰਸੰਸਾ ਕਰਦੀ ਹੈ:

**ਬਲਿਹਾਰੀ ਕੁਦਰਤਿ ਵਸਿਆ ॥**
**ਤੇਰਾ ਅੰਤੁ ਨ ਜਾਈ ਲਖਿਆ ॥**
**ਜਾਤਿ ਮਹਿ ਜੋਤਿ ਜੋਤਿ ਮਹਿ ਜਾਤਾ ਅਕਲ ਕਲਾ ਭਰਪੂਰਿ ਰਹਿਆ ॥**
*(ਵਾਰ ਆਸਾ ਮ: ੧, ਪੰਨਾ 469)*

ਅਸਲ ਵਿਚ ਗੁਰਬਾਣੀ ਸਾਨੂੰ ਕੁਦਰਤ ਬਾਰੇ ਵੀ ਗਿਆਨ ਬਖ਼ਸ਼ਦੀ ਹੈ ਕਿ ਕੁਦਰਤ ਵੀ ਕਾਦਰ ਦੀ ਹੀ ਕ੍ਰਿਤ ਹੈ ਅਤੇ ਕਾਦਰ ਕੁਦਰਤ ਦੇ ਜ਼ੱਰੇ-ਜ਼ੱਰੇ ਵਿਚ ਵੱਸਿਆ ਹੋਇਆ ਹੈ। ਗੁਰਵਾਕ ਹੈ:

**ਚੰਦੁ ਸੂਰਜੁ ਦੁਇ ਜੋਤਿ ਸਰੂਪੁ ॥**
**ਜੋਤੀ ਅੰਤਰਿ ਬ੍ਰਹਮੁ ਅਨੂਪੁ ॥**
**ਕਰੁ ਰੇ ਗਿਆਨੀ ਬ੍ਰਹਮ ਬੀਚਾਰੁ ॥**
**ਜੋਤੀ ਅੰਤਰਿ ਧਰਿਆ ਪਸਾਰੁ ॥** *(ਰਾਮਕਲੀ ਕਬੀਰ ਜੀ, ਪੰਨਾ 972)*



**ਊਰਮ ਧੂਰਮ ਜੋਤਿ ਉਜਾਲਾ ॥**
**ਤੀਨਿ ਭਵਣ ਮਹਿ ਗੁਰ ਗੋਪਾਲਾ ॥** *(ਰਾਮਕਲੀ ਮ: ੧, ਪੰਨਾ 930)*

**ਸਚੀ ਤੇਰੀ ਸਿਫਤਿ ਸਚੀ ਸਾਲਾਹ ॥**
**ਸਚੀ ਤੇਰੀ ਕੁਦਰਤਿ ਸਚੇ ਪਾਤਿਸਾਹ ॥**
**ਨਾਨਕ ਸਚੁ ਧਿਆਇਨਿ ਸਚੁ ॥**
**ਜੋ ਮਰਿ ਜੰਮੇ ਸੁ ਕਚੁ ਨਿਕਚੁ ॥** *(ਵਾਰ ਆਸਾ ਮ: ੧, ਪੰਨਾ 463)*

ਅਮਰੀਕਾ ਦੀ ਜਗਤ ਮਸ਼ਹੂਰ ਵਿਗਿਆਨੀ ਸੰਸਥਾ 'ਨਾਸਾ' ਨੇ ਬੇ-ਤਹਾਸ਼ਾ ਖ਼ਰਚ ਕਰ ਕੇ ਅਤੇ ਬੜੇ ਭਾਰੀ ਯਤਨ ਅਤੇ ਦਿਮਾਗ਼ੀ ਘੋਲਾਂ ਤੋਂ ਬਾਅਦ ਰਾਕਟ ਰਾਹੀਂ ਨੀਲ ਆਰਮਜ਼ ਸਟਰਾਂਗ ਦੀ ਅਗਵਾਈ ਵਿਚ ਭੇਜੇ ਤਿੰਨ ਖੋਜੀਆਂ ਨੇ ਸਪੱਸ਼ਟ ਕੀਤਾ ਸੀ ਕਿ ਚੰਨ ਦੀ ਆਪਣੀ ਕੋਈ ਰੋਸ਼ਨੀ ਨਹੀਂ ਹੈ ਸਗੋਂ ਚੰਨ ਉੱਤੇ ਖੋਲ੍ਹ ਕੇ ਧਰਤੀ ਵੀ ਉਸੇ ਤਰ੍ਹਾਂ ਰੋਸ਼ਨ-ਚਮਕਦੀ ਹੋਈ ਦਿਖਾਈ ਦਿੰਦੀ ਹੈ ਅਤੇ ਵਿਗਿਆਨ ਨੇ ਬੜੇ ਜ਼ੋਰ ਨਾਲ ਕਿਹਾ ਕਿ ਇਹ ਰੋਸ਼ਨੀ ਸਭ ਸੂਰਜ ਤੋਂ ਹੀ ਪ੍ਰਾਪਤ ਹੁੰਦੀ ਹੈ ('ਸਸਿ' ਤੋਂ ਭਾਵ ਹੈ ਚੰਨ ਅਤੇ 'ਸੂਰ' ਤੋਂ ਭਾਵ ਹੈ ਸੂਰਜ) ਗੁਰਬਾਣੀ ਨੇ ਸੈਂਕੜੇ ਸਾਲ ਪਹਿਲਾਂ ਹੀ ਸਪੱਸ਼ਟ ਕੀਤਾ ਸੀ:

**ਸਸਿ ਘਰਿ ਸੂਰੁ ਵਸੈ ਮਿਟੈ ਅੰਧਿਆਰਾ ॥** *(ਰਾਮਕਲੀ ਮ: ੧, ਪੰਨਾ 943)*

**ਸਸੀਅਰ ਕੈ ਘਰਿ ਸੂਰੁ ਸਮਾਵੈ ॥** *(ਬਿਲਾਵਲੁ ਮ: ੧, ਪੰਨਾ 840)*

ਗੁਰਬਾਣੀ ਦਾ ਵਿਗਿਆਨ ਕੁਦਰਤ ਦੇ ਨਾਲ-ਨਾਲ ਤੁਰਦਾ ਹੈ। ਗੁਰਬਾਣੀ ਦਾ ਵਿਗਿਆਨ ਇਹ ਤਾਂ ਸਮਝਦਾ ਹੈ ਕਿ ਉਹ ਕੁਦਰਤ ਦੇ ਵਿਚ ਵੱਸਿਆ ਹੈ ਪਰ ਉਹ ਪਰਮ ਤੱਤ ਨੂੰ ਪਦਾਰਥ ਵਿੱਚੋਂ ਨਹੀਂ ਭਾਲਦੀ ਜਿਵੇਂ ਕਿ ਮਨੁੱਖੀ ਵਿਗਿਆਨ (ਸਾਇੰਸ) ਉਹਨੂੰ ਪਦਾਰਥ ਵਿੱਚੋਂ ਲੱਭਣ ਦਾ ਯਤਨ ਕਰਦਾ ਹੈ ਗੁਰਬਾਣੀ ਪਰਮ ਤੱਤ ਨੂੰ ਮਨ ਅਤੇ ਧੁਰ ਅੰਤਰ-ਆਤਮੇ ਵਿੱਚੋਂ ਲੱਭਣ ਦਾ ਉਪਦੇਸ਼ ਕਰਦੀ ਹੈ। ਕਿਉਂਕਿ ਮਨੁੱਖ ਆਪ ਪਦਾਰਥ ਦਾ ਹੀ ਰੂਪ ਹੈ ਅਤੇ ਪਦਾਰਥ ਸਭ ਇੱਕੋ ਜਿਹਾ ਹੀ ਹੈ। ਮਨੁੱਖ ਦੇ ਅੰਦਰ ਜੋ ਮਨ ਹੈ, ਆਤਮਾ ਹੈ, ਉਹ ਪਦਾਰਥ ਤੋਂ ਸੂਖਮ ਹੈ। ਪਦਾਰਥ ਤੋਂ ਪਰ੍ਹੇ ਦੀ ਬਾਤ ਹੈ। ਪ੍ਰੰਤੂ ਇਹ ਪਦਾਰਥ ਨਾਲ ਵੀ ਜੁੜਿਆ ਹੈ ਤੇ ਪਰਮ ਤੱਤ ਨਾਲ ਵੀ। ਇਸ ਲਈ ਉਸ ਨੂੰ ਮਨ-ਆਤਮਾ-ਵਿੱਚੋਂ ਹੀ ਲੱਭਿਆ ਜਾ ਸਕਦਾ ਹੈ, ਪਦਾਰਥ ਵਿੱਚੋਂ ਨਹੀਂ। ਗੁਰਬਾਣੀ ਦਾ ਫ਼ੁਰਮਾਨ ਹੈ :

**ਮਨ ਤੂੰ ਜੋਤਿ ਸਰੂਪੁ ਹੈ ਆਪਣਾ ਮੂਲੁ ਪਛਾਣੁ॥**
**ਮਨ ਹਰਿ ਜੀ ਤੇਰੈ ਨਾਲਿ ਹੈ ਗੁਰਮਤੀ ਰੰਗੁ ਮਾਣੁ ॥**

*(ਆਸਾ ਮ: ੩, ਪੰਨਾ 441)*

ਤਥਾ :

**ਮਨ ਰੇ ਥਿਰੁ ਰਹੁ ਮਤੁ ਕਤ ਜਾਹੀ ਜੀਉ ॥**
**ਬਾਹਰਿ ਢੂਢਤ ਬਹੁਤੁ ਦੁਖੁ ਪਾਵਹਿ ਘਰਿ ਅੰਮ੍ਰਿਤੁ ਘਟ ਮਾਹੀ ਜੀਉ ॥**

 *(ਸੋਰਠਿ ਮ: ੧, ਪੰਨਾ 598)*

ਜੀਵਨ ਦੇ ਚਾਰ ਪਦਾਰਥ ਮੁੱਖ ਮੰਨੇ ਗਏ ਹਨ—ਧਰਮ, ਅਰਥ, ਕਾਮ, ਮੋਖ। ਜਿਸ ਨੂੰ ਜੀਵਨ ਦੇ ਇਹ ਸਾਰੇ ਪਦਾਰਥ ਪ੍ਰਾਪਤ ਹੁੰਦੇ ਹਨ, ਉਹੋ ਮਨੁੱਖ ਹੀ ਪੂਰਨ ਮਨੁੱਖ ਕਿਹਾ ਜਾ ਸਕਦਾ ਹੈ। ਦੁਨੀਆਂ ਦਾ ਕੋਈ ਧਰਮ, ਨਾ ਵਿਗਿਆਨ, ਨਾ ਯੋਗ ਮੱਤ, ਨਾ ਸੂਫ਼ੀਵਾਦ ਤੇ ਨਾ ਸਮਾਜਵਾਦ ਅਤੇ ਨਾ ਹੀ ਦੁਨੀਆਂ ਦਾ ਕੋਈ ਦਰਸ਼ਨ, ਨਾ ਹੀ ਕੋਈ ਵਿਦਿਆਲਾ ਮਨੁੱਖ ਨੂੰ ਇਹ ਚਾਰ ਪਦਾਰਥ ਪ੍ਰਦਾਨ ਕਰ ਸਕਦਾ ਹੈ। ਇਹ ਦਾਤਿ ਸਿਰਫ਼ ਤੇ ਸਿਰਫ਼ ਗੁਰਮਤਿ ਵਿਚ ਹੀ ਬਖ਼ਸ਼ਿਸ਼ ਹੋ ਸਕਦੀ ਹੈ। ਈਸਾਈ ਮਤ, ਇਸਲਾਮ ਅਤੇ ਹਿੰਦੂ ਮਤ ਵਿਚ ਧਰਮ ਅਰਥ ਅਤੇ ਕਾਮ ਦਾ ਸੰਕਲਪ ਦੱਸਿਆ ਗਿਆ ਹੈ ਪ੍ਰੰਤੂ ਮੋਖ ਦਾ ਕੋਈ ਮਹੱਤਵ ਨਹੀਂ। ਸੂਫ਼ੀ ਮਤ ਅਤੇ ਯੋਗ ਮਤ ਵਿਚ ਸਿਰਫ਼ ਮੋਕਸ਼ ਨੂੰ ਹੀ ਮੁੱਖ ਰੱਖ ਕੇ ਸਾਧਨਾ ਕੀਤੀ ਜਾਂਦੀ ਹੈ, ਬਾਕੀ ਜੀਵਨ ਦੇ ਸਾਰੇ ਪੱਖਾਂ ਨੂੰ ਨਜ਼ਰ-ਅੰਦਾਜ਼ ਕਰ ਦਿੱਤਾ ਜਾਂਦਾ ਹੈ। ਵਿਗਿਆਨ ਅਤੇ ਸਮਾਜਵਾਦ ਸਿਰਫ਼ ਆਰਥਿਕ ਅਤੇ ਪਦਾਰਥਕ ਵਿਕਾਸ ਨੂੰ ਹੀ ਮੁੱਖ ਰੱਖਦੇ ਹਨ, ਬਾਕੀ ਤਿੰਨਾਂ ਪੱਖਾਂ ਨੂੰ ਧਿਆਨ ਵਿਚ ਨਹੀਂ ਰੱਖਿਆ ਜਾਂਦਾ। ਇਨ੍ਹਾਂ ਦੋਵਾਂ ਦੇ ਖੇਤਰ ਵਿਚ ਮਨੁੱਖ ਇਕ ਮਸ਼ੀਨ ਜਾਂ ਇਕ ਵਸਤੂ ਹੀ ਬਣ ਕੇ ਰਹਿ ਜਾਂਦਾ ਹੈ ਜਿਸਦੇ ਅੰਦਰ ਕੋਈ ਮਨ ਨਹੀਂ, ਬੁੱਧੀ ਨਹੀਂ, ਕੋਈ ਆਤਮਾ ਨਹੀਂ। ਮਨੁੱਖ ਸਿਰਫ਼ ਦਿਮਾਗ਼ ਦੇ ਸੈੱਲਾਂ ਨਾਲ ਹੀ ਸੋਚਦਾ ਹੈ, ਸੈੱਲ ਖ਼ਤਮ ਤਾਂ ਖੇਲ ਖ਼ਤਮ। ਇਹ ਦੋਵੇਂ ਸਿਧਾਂਤ ਮਨੁੱਖ ਨੂੰ ਸਿਰਫ਼ ਆਰਥਿਕ ਜੀਵਨ ਹੀ ਦਿੰਦੇ ਹਨ ਪਰ ਉਹ ਜੀਵਨ ਵੀ ਅਧੂਰਾ ਹੁੰਦਾ ਹੈ ਜਿਸਦੇ ਵਿਨਾਸ਼ ਦੀ ਤਲਵਾਰ ਹਮੇਸ਼ਾ ਲਟਕਦੀ ਰਹਿੰਦੀ ਹੈ। ਜੀਵ ਦੀ ਆਪਣੀ ਕੋਈ ਹੋਂਦ ਨਹੀਂ, ਕੋਈ ਸੱਤਾ ਨਹੀਂ,

ਉਹਦਾ ਕੋਈ ਭਗਵਾਨ ਨਹੀਂ, ਕੋਈ ਸਹਾਰਾ ਨਹੀਂ। ਆਧੁਨਿਕ ਵਿਗਿਆਨ ਨੇ ਮਨੁੱਖ ਨੂੰ ਸਦਾਚਾਰ ਅਤੇ ਪਰਉਪਕਾਰ, ਸਤਿ-ਸੰਤੋਖ ਅਤੇ ਸੰਜਮ ਤੋਂ ਕੋਰਾ ਕਰ ਦਿੱਤਾ ਹੈ ਅਤੇ ਉਸ ਅੰਦਰ ਸਵੈ-ਨਿਰਭਰਤਾ, ਸਵੈ-ਮਾਣ ਅਤੇ ਗੌਰਵ ਦੀ ਥਾਂ ਵਿਗਿਆਨਕ ਯੰਤਰਾਂ ਉੱਤੇ ਨਿਰਭਰਤਾ, ਲਾਲਚੀ, ਅੰਦਰਲੇ ਦਬੰਧ ਕਾਰਨ ਹਮੇਸ਼ਾ ਹੀ ਮਾਨਸਿਕ ਤਣਾਅ ਵਿਚ ਰਹਿਣ ਵਾਲਾ ਬਣਾ ਦਿੱਤਾ ਹੈ। ਇਸ ਦੇ ਉਲਟ ਗੁਰਮਤਿ ਜੀਵ ਨੂੰ ਚਾਰ ਪਦਾਰਥ ਬਖਸ਼ ਕੇ "ਵਿਚੇ ਗ੍ਰਿਹ ਸਦਾ ਰਹੈ ਉਦਾਸੀ ਜਿਉ ਕਮਲੁ ਰਹੈ ਵਿਚਿ ਪਾਣੀ ਹੇ ॥"[7] ਤਥਾ "ਜੈਸੇ ਜਲ ਮਹਿ ਕਮਲੁ ਨਿਰਾਲਮੁ ਮੁਰਗਾਈ ਨੈ ਸਾਣੇ ॥ ਸੁਰਤਿ ਸਬਦਿ ਭਵ ਸਾਗਰੁ ਤਰੀਐ ਨਾਨਕ ਨਾਮੁ ਵਖਾਣੇ ॥"[8] ਦੇ ਅਦੁੱਤੀ ਸਿਧਾਂਤ ਅਨੁਸਾਰ ਸਤਿ, ਸੰਤੋਖ ਅਤੇ ਸੰਜਮ ਉੱਤੇ ਆਧਾਰਿਤ ਪੂਰਾ ਖ਼ੁਸ਼ਹਾਲ ਜੀਵਨ ਜਿਉਣ ਦਾ ਮੌਕਾ ਦਿੰਦੀ ਹੈ ਅਤੇ ਉਸ ਨੂੰ ਆਪਣੇ ਨਿਜ ਘਰ ਵਿਚ ਪਹੁੰਚਾ ਕੇ ਸਦਾ ਸਥਿਰ ਕਰਨ ਦਾ ਜ਼ਿੰਮਾ ਲੈਂਦੀ ਹੈ। ਗੁਰਬਾਣੀ ਮਨੁੱਖ ਅੰਦਰ ਗੌਰਵ, ਗ਼ੈਰਤ, ਸਵੈ-ਨਿਰਭਰਤਾ, ਸਦਾਚਾਰ ਅਤੇ ਪਰਉਪਕਾਰ ਦੇ ਗੁਣਾਂ ਦਾ ਸੰਚਾਰ ਕਰਦੀ ਹੈ। ਗੁਰੂ ਅਰਜਨ ਦੇਵ ਜੀ ਫ਼ੁਰਮਾਉਂਦੇ ਹਨ :

**ਸੂਖ ਸਹਜ ਆਨੰਦ ਘਣੇ ॥**
**ਗੁਰੁ ਪੂਰਾ ਪੂਰੀ ਜਾ ਕੀ ਬਾਣੀ ਅਨਿਕ ਗੁਣਾ ਜਾ ਕੇ ਜਾਹਿ ਨ ਗਣੇ ॥**
**ਸਗਲ ਸਰੰਜਾਮ ਕਰੇ ਪ੍ਰਭੁ ਆਪੇ ॥**
**ਭਏ ਮਨੋਰਥ ਸੋ ਪ੍ਰਭੁ ਜਾਪੇ ॥**
**ਅਰਥ ਧਰਮ ਕਾਮ ਮੋਖ ਕਾ ਦਾਤਾ ॥**
**ਪੂਰੀ ਭਈ ਸਿਮਰਿ ਸਿਮਰਿ ਬਿਧਾਤਾ ॥**
**ਸਾਧਸੰਗਿ ਨਾਨਕਿ ਰੰਗੁ ਮਾਣਿਆ ॥**
**ਘਰਿ ਆਇਆ ਪੂਰੈ ਗੁਰਿ ਆਣਿਆ ॥** *(ਬਿਲਾਵਲੁ ਮ: ੫, ਪੰਨਾ 805)*

ਗੁਰਬਾਣੀ ਸਾਰੇ ਜਗਤ ਦਾ ਬਾਹਰੀ ਗਿਆਨ ਹੀ ਨਹੀਂ, ਸਗੋਂ ਮਨੁੱਖ ਦੇ ਅੰਦਰੂਨੀ ਪੱਖ ਦੀ ਵੀ ਪੂਰੀ ਖ਼ਬਰ ਦੱਸਦੀ ਹੈ ਭਾਵ ਗੁਰਮਤਿ ਮਨੁੱਖ ਦੇ ਅੰਦਰਲੇ ਅਤੇ ਬਾਹਰਲੇ ਸੰਸਾਰ (ਅਧਿਆਤਮਿਕ ਅਤੇ ਸੰਸਾਰਕ) ਦੋਹਾਂ ਦਾ ਹੀ ਪੂਰਾ ਗਿਆਨ ਬਖ਼ਸ਼ਦੀ ਹੈ। ਗੁਰਬਾਣੀ ਮਨੁੱਖੀ ਜੀਵਨ ਦੇ ਇਸ ਦੁਵੱਲੇ ਸੰਘਰਸ਼ ਅਤੇ ਸਫਲਤਾ ਦਾ ਅਨਮੋਲ ਸਰੋਤ ਹੈ। ਵਿਗਿਆਨ ਦੀ ਨਜ਼ਰ ਸਿਰਫ਼ ਬਾਹਰੀ ਜਗਤ 'ਤੇ ਹੀ ਹੈ। ਉਸ ਨੂੰ ਚੰਨ ਤਾਰੇ ਹੀ ਵਿਖਾਈ ਦਿੰਦੇ ਹਨ ਪਰ ਮਨੁੱਖ ਦੇ ਅੰਦਰ ਉਸ ਲਈ ਹਨੇਰਾ ਹੀ ਹਨੇਰਾ ਹੈ। ਉਸ ਨੂੰ ਆਤਮਾ ਤੇ ਵਿਸ਼ਵਾਸ ਨਹੀਂ, ਇਸ ਲਈ ਅੰਦਰ ਦੀ ਖੋਜ ਤੋਂ ਅੱਖਾਂ ਮੀਟ ਕੇ ਹੀ ਰੱਖਦਾ ਹੈ। ਉਸ ਨੂੰ ਨਾ ਦਸਮ ਦੁਆਰ ਦੀ ਘਾਟੀ ਵੇਖਣ ਦੀ ਕੋਈ ਉਤਸੁਕਤਾ ਹੈ ਅਤੇ ਨਾ ਹੀ ਆਪਣੇ ਸਵੈ ਨੂੰ ਪਛਾਨਣ ਦੀ। ਵਿਗਿਆਨ ਸਵੈ ਨੂੰ ਨਹੀਂ ਮੰਨਦਾ ਪਰ ਗੁਰਮਤਿ ਅਨੁਸਾਰ ਸਵੈ ਦੀ ਹੋਂਦ ਹੈ ਜੋ ਸਦੀਵੀ ਹੈ। ਮਹਾਂਵਾਕ ਹੈ :

---

7. ਮਾਰੂ ਮ: ੪, ਪੰਨਾ 1070.
8. ਰਾਮਕਲੀ ਮ: ੧, ਪੰਨਾ 938.

**ਅਚਰਜ ਕਥਾ ਮਹਾ ਅਨੂਪ ॥**
**ਪ੍ਰਾਤਮਾ ਪਾਰਬ੍ਰਹਮ ਕਾ ਰੂਪੁ ॥**
**ਨਾ ਇਹੁ ਬੂਢਾ ਨਾ ਇਹੁ ਬਾਲਾ ॥**
**ਨਾ ਇਸੁ ਦੂਖੁ ਨਹੀ ਜਮ ਜਾਲਾ ॥**
**ਨਾ ਇਹੁ ਬਿਨਸੈ ਨਾ ਇਹੁ ਜਾਇ ॥**
**ਆਦਿ ਜੁਗਾਦੀ ਰਹਿਆ ਸਮਾਇ ॥** *(ਗੋਂਡ ਮ: ੫, ਪੰਨਾ 868)*

ਤਥਾ :

**ਗੁਰ ਪ੍ਰਸਾਦਿ ਮੈ ਡਗਰੋ ਪਾਇਆ ॥**
**ਜੀਵਨ ਮਰਨੁ ਦੋਊ ਮਿਟਵਾਇਆ ॥**
**ਕਹੁ ਕਬੀਰ ਇਹੁ ਰਾਮ ਕੀ ਅੰਸੁ ॥**
**ਜਸ ਕਾਗਦ ਪਰ ਮਿਟੈ ਨ ਮੰਸੁ ॥** *(ਗੋਂਡ ਕਬੀਰ ਜੀ, ਪੰਨਾ 871)*

ਵਿਗਿਆਨ ਮੈਟੀਰੀਅਲ (ਦ੍ਰਿਸ਼ਟਮਾਨ) ਸੰਸਾਰ, ਪਦਾਰਥ ਨੂੰ ਹੀ ਸੱਚ ਸਮਝਦਾ ਹੈ, ਇਸ ਲਈ ਵਿਗਿਆਨ ਦੀ ਸਾਰੀ ਦੌੜ ਬਾਹਰਮੁਖੀ ਹੈ। ਉਸ ਨੇ ਫ਼ਾਸਲੇ ਘਟਾਉਣ ਲਈ ਰੇਲਾਂ-ਗੱਡੀਆਂ ਤੇ ਹਵਾਈ ਜਹਾਜ਼ ਬਣਾ ਲਏ। ਦੂਜੇ ਗ੍ਰਹਿਆਂ 'ਤੇ ਜਾਣ ਲਈ ਰਾਕਟਾਂ ਦੀ ਕਾਢ ਕੱਢ ਲਈ ਗਈ। ਦਿਮਾਗ਼ੀ ਕੰਮ ਕਰਨ ਲਈ ਕੰਪਿਊਟਰ ਤਿਆਰ ਕਰ ਲਿਆ। ਤੁਰੰਤ ਸੂਚਨਾ ਪ੍ਰਾਪਤ ਕਰਨ ਲਈ ਈ-ਮੇਲ, ਇੰਟਰਨੈੱਟ ਵਰਗੇ ਸਾਧਨ ਪੈਦਾ ਕਰ ਲਏ ਹਨ। ਪਰ ਦੁੱਖ ਦੀ ਗੱਲ ਇਹ ਹੈ ਕਿ ਵਿਗਿਆਨ ਦਿਸਦੀਆਂ ਚੀਜ਼ਾਂ ਨੂੰ ਸੱਚ ਸਮਝਦਾ ਹੈ ਪਰ ਜੋ ਮਨੁੱਖ ਦੇ ਅੰਦਰ ਸੁਸ਼ੋਭਿਤ 'ਜੀਵ ਆਤਮਾ' ਜੋ ਸਭ ਕੁਝ ਦੇਖ ਰਿਹਾ ਹੈ ਤੇ ਇਹ ਸਭ ਕੁਝ ਕਰਨ ਵਿਚ ਉਸਦੀ ਅਗਵਾਈ ਕਰ ਰਿਹਾ ਹੈ, ਉਸਦੀ ਕੋਈ ਹੋਂਦ ਨਹੀਂ ਮੰਨਦਾ, ਉਸਦਾ ਕੋਈ ਮਹੱਤਵ ਨਹੀਂ ਸਮਝਦਾ। ਗੁਰਮਤਿ "ਕਾਇਆ ਨਗਰਿ ਬਸਤ ਹਰਿ ਸੁਆਮੀ ਹਰਿ ਨਿਰਭਉ ਨਿਰਵੈਰੁ ਨਿਰੰਕਾਰਾ"[9] ਅਨੁਸਾਰ ਕਾਇਆ ਦੀ ਖੋਜ ਜ਼ਿਆਦਾ ਮਹੱਤਵਪੂਰਨ ਹੈ। "ਇਸੁ ਮਨ ਕਉ ਕੋਈ ਖੋਜਹੁ ਭਾਈ ॥"[10] ਇਸ ਨਾਲ ਮਨੁੱਖ ਨੂੰ ਅਸਲ ਲਾਭ ਹੋ ਸਕਦਾ ਹੈ। ਬਾਹਰਲੇ ਸੰਸਾਰ ਵਿਚ ਮਨੁੱਖ ਕਿੰਨੀ ਵੀ ਤਰੱਕੀ ਕਰ ਲਵੇ, ਉਹ ਸਾਰੀ ਅਸਥਾਈ ਹੁੰਦੀ ਹੈ, ਉਸ ਨਾਲ ਉਸ ਨੂੰ ਕੋਈ ਨਿੱਜੀ ਤੇ ਸਦੀਵੀ ਲਾਭ ਨਹੀਂ ਹੁੰਦਾ। ਆਪਣੀ ਕਾਇਆ ਦੀ ਖੋਜ ਤੋਂ ਜੋ ਗਿਆਨ ਪ੍ਰਾਪਤ ਹੁੰਦਾ ਹੈ, ਉਹ ਮਨੁੱਖ ਦੀ ਆਪਣੀ ਸਦੀਵੀ ਸੰਪਤੀ ਹੁੰਦੀ ਹੈ। ਗੁਰਮਤਿ ਅਨੁਸਾਰ ਦਿਸਦੇ ਸੰਸਾਰ ਵਾਂਗ ਕਾਇਆ ਦੀ ਨਗਰੀ ਵੀ ਅਪਰ ਅਪਾਰ ਹੈ :

**ਕਾਇਆ ਅੰਦਰਿ ਸਭੁ ਕਿਛੁ ਵਸੈ ਖੰਡ ਮੰਡਲ ਪਾਤਾਲਾ ॥**
**ਕਾਇਆ ਅੰਦਰਿ ਜਗਜੀਵਨ ਦਾਤਾ ਵਸੈ ਸਭਨਾ ਕਰੇ ਪ੍ਰਤਿਪਾਲਾ ॥**
**ਕਾਇਆ ਕਾਮਣਿ ਸਦਾ ਸੁਹੇਲੀ ਗੁਰਮੁਖਿ ਨਾਮੁ ਸਮ੍ਹਾਲਾ ॥**
*(ਸੂਹੀ ਮ: ੩, ਪੰਨਾ 754)*

---

9. ਬੈਰਾੜੀ ਮ: ੪, ਪੰਨਾ 720.
10. ਗਉੜੀ ਕਬੀਰ ਜੀ, ਪੰਨਾ 330.

ਇਸ ਨਗਰੀ ਦੀ ਖੋਜ ਲਈ ਗੁਰੂ ਦੀ ਸ਼ਰਨ ਜਾਣਾ ਪੈਂਦਾ ਹੈ। ਮਨ ਨੂੰ ਅੰਤਰਮੁਖੀ ਕਰਨ ਦੀ ਲੋੜ ਹੈ ਕਿਉਂਕਿ ਮਨ ਦਾ ਸੁਭਾਅ ਬਾਹਰਮੁਖੀ ਹੈ ਅਤੇ ਅਤਿ ਚੰਚਲ ਹੈ। ਸਤਿਗੁਰੂ ਦੀ ਕ੍ਰਿਪਾ ਨਾਲ ਹੀ ਇਸ ਨੂੰ ਬਾਹਰ ਜਾਣ ਤੋਂ ਥੰਮਿਆ ਜਾ ਸਕਦਾ ਹੈ ਤੇ ਅੰਤਰਮੁਖੀ ਕੀਤਾ ਜਾ ਸਕਦਾ ਹੈ। ਕਾਇਆ ਦੀ ਖੋਜ ਕਰਨ ਨਾਲ ਮਨੁੱਖ ਨੂੰ ਪਰਮ ਤੱਤ ਦੀ ਪ੍ਰਾਪਤੀ ਹੁੰਦੀ ਹੈ ਜਿਸ ਤੋਂ ਉਸ ਨੂੰ ਸਭ ਸੋਝੀ ਹੋ ਜਾਂਦੀ ਹੈ ਤੇ ਸਾਰੀ ਭੁੱਖ ਮਿੱਟ ਜਾਂਦੀ ਹੈ ਅਤੇ ਉਹ ਤ੍ਰਿਪਤ ਹੋ ਜਾਂਦਾ ਹੈ। ਗੁਰੂ ਜੀ ਫ਼ੁਰਮਾਉਂਦੇ ਹਨ:

**ਧਾਵਤੁ ਥੰਮ੍ਹਿਆ ਸਤਿਗੁਰਿ ਮਿਲਿਐ ਦਸਵਾ ਦੁਆਰੁ ਪਾਇਆ॥**
**ਤਿਥੈ ਅੰਮ੍ਰਿਤ ਭੋਜਨੁ ਸਹਜ ਧੁਨਿ ਉਪਜੈ ਜਿਤੁ ਸਬਦਿ ਜਗਤੁ ਥੰਮ੍ਹਿ ਰਹਾਇਆ॥**

*(ਆਸਾ ਮ: ੩, ਪੰਨਾ 441)*

ਦੁਨੀਆਂ ਦੇ ਸੁਪ੍ਰਸਿੱਧ ਨੋਬਲ ਪੁਰਸਕਾਰ ਵਿਜੇਤਾਵਾਂ ਸਰਬ ਸ੍ਰੀ ਰਬਿੰਦਰਨਾਥ ਟੈਗੋਰ ਅਤੇ ਐਲਬਰਟ ਆਈਨਸਟਾਈਨ ਦੇ ਵੱਖ-ਵੱਖ ਦਿਸ਼ਾਵਾਂ ਦੇ ਖੋਜੀ ਹੋਣ, ਵੱਖ-ਵੱਖ ਦੇਸ਼ਾਂ, ਵੱਖ-ਵੱਖ ਵੇਸ-ਭੂਸਾ, ਵੱਖ-ਵੱਖ ਵਿਚਾਰਾਂ ਦੇ ਹੋਣ ਦੇ ਬਾਵਜੂਦ ਵਾਰ-ਵਾਰ ਕੀਤੀਆਂ ਲੰਮੀਆਂ ਦੀਰਘ ਅਤੇ ਘੋਖਵੀਆਂ ਵਿਚਾਰਾਂ ਉਪਰੰਤ ਨਿਕਲੇ ਨਤੀਜਿਆਂ ਬਾਰੇ 1930 ਈ. ਵਿਚ *ਨਿਊਯਾਰਕ ਟਾਈਮਜ਼* ਮੈਗਜ਼ੀਨ ਵਿਚ ਛਾਪਿਆ ਗਿਆ ਜਿਸ ਦਾ ਸਿਰਲੇਖ ਸੀ : "ਆਈਨਸਟਾਈਨ ਅਤੇ ਟੈਗੋਰ ਨੇ ਸੱਚਾਈ ਦੀ ਡੂੰਘਾਈ ਨੂੰ ਮਾਪਿਆ" ਇਸ ਤਰ੍ਹਾਂ ਇਨ੍ਹਾਂ ਨੋਬਲ ਪੁਰਸਕਾਰ ਵਿਜੇਤਾਵਾਂ ਟੈਗੋਰ ਅਤੇ ਆਈਨਸਟਾਈਨ ਦੇ ਲੰਮੇ ਅਤੇ ਗੰਭੀਰ ਮਾਨਸਿਕ ਤੇ ਦਿਮਾਗ਼ੀ ਘੋਲ ਉਪਰੰਤ ਐਲਬਰਟ ਆਈਨਸਟਾਈਨ ਨੇ ਵੀ ਬ੍ਰਹਿਮੰਡ ਦੇ ਰੂਹਾਨੀਅਤ-ਸੱਚ ਨੂੰ ਸਵੀਕਾਰਦਿਆਂ ਕਹਿ ਦਿੱਤਾ ਕਿ "ਜੇ ਇਸ ਸਭ ਕੁਝ ਇਵੇਂ ਹੀ ਹੈ ਤਾਂ ਫਿਰ ਮੈਂ ਤੁਹਾਡੇ (ਟੈਗੋਰ) ਤੋਂ ਜ਼ਿਆਦਾ ਧਾਰਮਿਕ ਹਾਂ।" ਇਸੇ ਆਈਨਸਟਾਈਨ ਨੇ ਭੌਤਿਕ ਜਗਤ ਦੀਆਂ ਪੇਚੀਦਗੀਆਂ ਅਤੇ ਪਦਾਰਥ ਤੋਂ ਊਰਜਾ ਦੇ ਬਦਲਾਓ ਦਾ ਸਮੀਕਰਨ ਪੇਸ਼ ਕੀਤਾ ਸੀ, ਜਿਸ ਦੇ ਖੋਜ ਗਿਆਨ ਤੋਂ ਐਟਮ ਬੰਬ ਤੇ ਫਿਰ ਹਾਈਡਰੋਜਨ ਬੰਬ ਹੋਂਦ ਵਿਚ ਆਏ। ਅੰਤ ਉਸ ਨੇ ਵੀ ਸੱਚ ਅਤੇ ਰੂਹਾਨੀਅਤ ਨੂੰ ਸਵੀਕਾਰਿਆ।

ਬ੍ਰਹਿਮੰਡ ਦੇ ਆਧਾਰ, ਜਿਸ ਪਰਮ ਅਣੂ ਜਾਂ ਸੂਖਮ ਕਣ 'ਗਾਡ ਪਾਰਟੀਕਲ' ਦੀ ਭਾਲ ਵਿਚ ਅੱਜ ਸਾਇੰਸ ਲੱਗੀ ਹੋਈ ਹੈ, ਵੱਡੇ-ਵੱਡੇ ਤਜਰਬੇ ਹੋ ਰਹੇ ਹਨ, ਅਰਬਾਂ-ਖਰਬਾਂ ਰੁਪਿਆ ਤੇ ਡਾਲਰ ਖ਼ਰਚੇ ਜਾ ਰਹੇ ਹਨ, ਉਹ ਤੱਤ ? ਗੁਰਮਤਿ ਦੇ ਪ੍ਰਵਰਤਕਾਂ ਨੇ ਕਈ ਸਦੀਆਂ ਪਹਿਲਾਂ ਆਪਣੀ ਆਤਮਾ ਵਿੱਚੋਂ ਹੀ ਖੋਜ ਲਿਆ ਸੀ। ਉਹ ਸ਼ਬਦ ਕੋਈ ਕਣ ਨਹੀਂ ਹੈ, ਉਹ ਪਦਾਰਥ ਤੋਂ ਪਰ੍ਹੇ ਇਕ ਸਰਬ-ਵਿਆਪੀ ਜੋਤਿ ਅਤੇ ਸ਼ਬਦ ਦੇ ਰੂਪ ਵਿਚ ਮੌਜੂਦ ਹੈ। ਉਹ ਪਰਮਾਤਮਾ ਦਾ ਇਕ ਰੂਪ ਹੈ। ਉਹ ਪਰਮਸੱਤ ਦਾ ਹੀ ਅੰਸ਼ ਹੈ, ਓਅੰਕਾਰ ਹੈ, ਪਦਾਰਥ ਦਾ ਇਕ ਕਣ ਰੱਬ (God) ਨਹੀਂ ਹੋ ਸਕਦਾ। ਗੁਰਮਤਿ ਅਨੁਸਾਰ ਪਰਮਾਤਮਾ ਸ਼ਬਦ ਤੋਂ ਵੀ ਪਰ੍ਹੇ-ਨਿਰਾਕਾਰ ਹੈ ਜੋ ਅਗੰਮ ਹੈ, ਅਗੋਚਰ ਹੈ, ਜਿਸ ਦਾ ਆਦਿ-ਅੰਤ ਪਾਰਾਵਾਰ ਨਹੀਂ ਲਿਆ ਜਾ ਸਕਦਾ। ਵਿਗਿਆਨ ਦਾ ਇਕ ਕਣ ਨੂੰ 'ਗਾਡ' ਸਮਝਣਾ ਇਕ ਹਾਸੋ-ਹੀਣੀ ਗੱਲ ਹੈ।

ਵਿਗਿਆਨ ਬ੍ਰਹਿਮੰਡ ਦੇ ਗਿਆਨ ਦਾ ਕਿਣਕਾ ਮਾਤਰ ਹੈ। ਉਹ ਇਹ ਤਾਂ

ਦੱਸ ਸਕਦਾ ਹੈ ਕਿ ਬ੍ਰਹਿਮੰਡ ਵਿਚ ਗਲੈਕਸੀਆਂ ਹਨ, ਪਰ ਉਹ ਇਨ੍ਹਾਂ ਦੀ ਗਿਣਤੀ ਦੱਸਣ ਤੋਂ ਅਸਮਰੱਥ ਹੈ। ਇਸ ਦਾ ਭਾਵ ਇਹ ਨਹੀਂ ਲੈਣਾ ਚਾਹੀਦਾ ਕਿ ਵਿਗਿਆਨ ਦੀ ਜੀਵਨ ਵਿਚ ਕੋਈ ਲੋੜ ਨਹੀਂ, ਬਲਕਿ ਇਸ ਨੂੰ ਇਸ ਤਰ੍ਹਾਂ ਸਮਝਿਆ ਜਾ ਸਕਦਾ ਹੈ ਕਿ ਵਿਗਿਆਨ ਦਾ ਗਿਆਨ ਬੌਧਿਕ ਪੱਧਰ ਤਕ ਸੀਮਿਤ ਹੈ। ਜਦੋਂ ਬੌਧਿਕਤਾ ਰਾਹੀਂ ਗਿਆਨ ਪ੍ਰਾਪਤ ਕਰਨ ਵਿਚ ਅਸਮਰੱਥਤਾ ਪੈਦਾ ਹੋ ਜਾਵੇ ਤਾਂ ਵਿਗਿਆਨ ਵੀ ਵਿਸ਼ਵਾਸ ਵਾਲੇ ਪਾਸੇ ਮੁੜ ਪੈਂਦਾ ਹੈ। ਸੱਚਾ ਵਿਸ਼ਵਾਸੀ ਆਪਣੀ ਸਾਧਨਾ ਰਾਹੀਂ ਪਹਿਲਾਂ ਹੀ ਪਰਮਾਤਮਾ ਦੇ ਨੇੜੇ ਹੁੰਦਾ ਹੈ ਅਤੇ ਉਹ ਆਪਣੇ ਆਤਮਿਕ ਅਨੁਭਵ ਰਾਹੀਂ ਬ੍ਰਹਿਮੰਡ ਦੀ ਵਿਸ਼ਾਲਤਾ ਨੂੰ ਅਨੁਭਵ ਕਰ ਲੈਂਦਾ ਹੈ। ਹਰ ਇਕ ਵਿਸ਼ਵਾਸੀ ਅਜਿਹੀ ਅਵਸਥਾ ਪ੍ਰਾਪਤ ਕਰ ਲੈਂਦਾ ਹੈ, ਇਹ ਵੀ ਅਸੰਭਵ ਹੈ। ਵਿਗਿਆਨ ਅਤੇ ਧਰਮ ਵਿਚ ਕੁੱਝ ਇਕ ਸਮਾਨਤਾ ਦੇਖਣ ਨੂੰ ਮਿਲ ਜਾਂਦੀ ਹੈ ਜਿਵੇਂ ਵਿਗਿਆਨ ਬਿਗ-ਬੈਂਗ ਦੇ ਸਿਧਾਂਤ ਨੂੰ ਪੇਸ਼ ਕਰਦਾ ਹੋਇਆ ਕਹਿੰਦਾ ਹੈ ਕਿ ਜਦੋਂ ਇਕ ਸ਼ਕਤੀਸ਼ਾਲੀ ਕਣ ਵਿਚ ਧਮਾਕਾ ਹੋਇਆ ਤਾਂ ਸ੍ਰਿਸ਼ਟੀ ਹੋਂਦ ਵਿਚ ਆ ਗਈ ਅਤੇ ਇਹ ਨਿਰੰਤਰ ਵਿਕਾਸ ਦੀ ਦਿਸ਼ਾ ਵਿਚ ਕਾਰਜ ਕਰ ਰਹੀ ਹੈ। ਸ੍ਰਿਸ਼ਟੀ ਦੇ ਉਦਕਰਖਣ ਅਤੇ ਆਕਰਖਣ ਬਾਰੇ ਗੁਰੂ ਗੋਬਿੰਦ ਸਿੰਘ ਜੀ ਦਾ ਇਹ ਵਾਕ ਬਿਲਕੁਲ ਢੁੱਕਵਾਂ ਸਿੱਧ ਹੁੰਦਾ ਹੈ:

**ਜੈਸੇ ਏਕ ਆਗ ਤੇ ਕਨੂਕਾ ਕੋਟ ਆਗ ਉਠੇ**
**ਨਿਆਰੇ ਨਿਆਰੇ ਹੁਇ ਕੈ ਫੇਰਿ ਆਗ ਮੈ ਮਿਲਾਹਿੰਗੇ॥**
**ਜੈਸੇ ਏਕ ਧੂਰ ਤੇ ਅਨੇਕ ਧੂਰ ਪੂਰਤ ਹੈ**
**ਧੂਰ ਕੇ ਕਨੂਕਾ ਫੇਰ ਧੂਰ ਹੀ ਸਮਾਹਿੰਗੇ॥**
**ਜੈਸੇ ਏਕ ਨਦ ਤੇ ਤਰੰਗ ਕੋਟਿ ਉਪਜਤ ਹੈਂ**
**ਪਾਨਿ ਕੇ ਤਰੰਗ ਸਬੈ ਪਾਨ ਹੀ ਕਹਾਹਿੰਗੇ॥**
**ਤੈਸੇ ਬਿਸ੍ਵ ਰੂਪ ਤੇ ਅਭੂਤ ਭੂਤ ਪ੍ਰਗਟ ਹੁਇ**
**ਤਾਹੀ ਤੇ ਉਪਜ ਸਬੈ ਤਾਹੀ ਮੈ ਸਮਾਹਿੰਗੇ॥** *(ਅਕਾਲ ਉਸਤਤ)*

ਵਿਗਿਆਨ ਜਿਵੇਂ ਮਨੁੱਖ ਨੂੰ ਕਾਇਆ ਨਗਰੀ ਦਾ ਅਤੇ ਆਤਮਾ ਪਰਮਾਤਮਾ ਦਾ ਗਿਆਨ ਨਹੀਂ ਦੇ ਸਕਦਾ। ਵਿਗਿਆਨ ਗੁਰਬਾਣੀ ਦੇ ਰਹੱਸ ਤੇ ਸੱਚ "ਜੋ ਬ੍ਰਹਮੰਡੇ ਸੋਈ ਪਿੰਡੇ ਜੋ ਖੋਜੈ ਸੋ ਪਾਵੈ॥ ਪੀਪਾ ਪ੍ਰਣਵੈ ਪਰਮ ਤਤੁ ਹੈ ਸਤਿਗੁਰੁ ਹੋਇ ਲਖਾਵੈ॥"[11] ਨੂੰ ਸਮਝਣ ਅਤੇ ਇਸ ਦੀ ਵਿਆਖਿਆ ਨਹੀਂ ਕਰ ਸਕਦਾ। ਅਸਲ ਵਿਚ ਗੁਰੂ ਨਾਨਕ ਦੇਵ ਜੀ ਦੀ ਪ੍ਰਯੋਗਸ਼ਾਲਾ ਸਮੂਹ ਬ੍ਰਹਿਮੰਡ (ਧਰਤ, ਆਕਾਸ ਤੇ ਪਾਤਾਲ) ਹੈ ਅਤੇ ਉਹ ਉਸ ਦੇ ਕਣ-ਕਣ ਅੰਦਰ ਰੂਹਾਨੀਅਤ ਦੇ ਪਰਮਤੱਤ, ਪਾਰਬ੍ਰਹਮ-ਪਰਮੇਸ਼ਰ, ਬ੍ਰਹਿਮੰਡ ਦੇ ਕਰਤਾ, ਹਰਤਾ ਅਤੇ ਭਰਤਾ ਨੂੰ ਮੌਜੂਦ ਮਹਿਸੂਸ ਕਰਦੇ ਹਨ ਜਦੋਂ ਕਿ ਵਿਗਿਆਨੀਆਂ ਦੀ ਪ੍ਰਯੋਗਸ਼ਾਲਾ ਇਕ ਛੋਟੀ ਜਾਂ ਵੱਡੀ ਇਮਾਰਤ ਅਤੇ ਉਸ ਅੰਦਰ ਖੋਜ ਲਈ ਵਰਤੇ ਜਾਣ ਵਾਲੇ ਗਿਣਤੀ ਦੇ ਪਦਾਰਥ ਅਤੇ ਯੰਤਰ ਹੀ ਮੌਜੂਦ ਹੁੰਦੇ ਹਨ। ਇਨ੍ਹਾਂ ਦੀ ਇਕ ਆਪਣੀ ਸੀਮਾ ਹੈ। ਗੁਰਬਾਣੀ ਦਾ ਸੱਚ, ਅਸੀਮ ਹੈ, ਅਗੰਮ

11. ਧਨਾਸਰੀ ਪੀਪਾ ਜੀ, ਪੰਨਾ 695.

ਹੈ, ਅਗੋਚਰ ਹੈ। ਮਨੁੱਖੀ ਦਿਮਾਗ਼ ਦੀ ਪਕੜ ਤੋਂ ਪਰ੍ਹੇ ਦੀ ਬਾਤ ਹੈ। ਇਸਦੀ ਜਿਤਨੀ ਗਹਿਰ-ਗੰਭੀਰ ਖੋਜ ਕੀਤੀ ਜਾਂਦੀ ਰਹੇਗੀ, ਇਸ ਦੀਆਂ ਹੋਰ ਅੱਗੇ ਤੋਂ ਅੱਗੇ ਪਰਤਾਂ ਖੁੱਲ੍ਹਦੀਆਂ ਜਾਣਗੀਆਂ। ਇਸੇ ਲਈ ਵਿਗਿਆਨ ਮਨੁੱਖ ਨੂੰ ਆਤਮਿਕ ਗੁਣ ਵੀ ਪ੍ਰਦਾਨ ਨਹੀਂ ਕਰ ਸਕਦਾ। ਵਿਗਿਆਨ ਨੇ ਮਨੁੱਖ ਨੂੰ ਬਾਹਰੀ ਤੌਰ ਉੱਤੇ ਤਾਂ ਤਾਕਤਵਰ ਬਣਾ ਦਿੱਤਾ ਹੈ। ਉਹ ਕੁਦਰਤੀ ਆਫ਼ਤਾਂ ਤੋਂ ਆਪਣੀ ਸੁਰੱਖਿਆ ਕਰ ਸਕਦਾ ਹੈ। ਉਹ ਸਮੁੰਦਰਾਂ ਨੂੰ ਲੰਘ ਸਕਦਾ ਹੈ। ਆਕਾਸ਼ਾਂ ਨੂੰ ਚੀਰ ਸਕਦਾ ਹੈ। ਉਹ ਬਿਮਾਰੀਆਂ ਦਾ ਵੀ ਮੁਕਾਬਲਾ ਕਰ ਸਕਦਾ ਹੈ। ਹੋਰ ਸਾਰੇ ਜੀਵ-ਜੰਤੂ ਉਸ ਦੀ ਅਧੀਨਗੀ ਵਿਚ ਰਹਿੰਦੇ ਹਨ: "ਅਵਰ ਜੋਨਿ ਤੇਰੀ ਪਨਿਹਾਰੀ ॥ ਇਸੁ ਧਰਤੀ ਮਹਿ ਤੇਰੀ ਸਿਕਦਾਰੀ ॥"[12] ਧਰਤੀ ਦੇ ਇਕ ਸਿਰੇ ਤੋਂ ਲੈ ਕੇ ਦੂਸਰੇ ਸਿਰੇ ਤਕ ਮਨੁੱਖ ਦੀ ਪਹੁੰਚ ਹੈ। ਉਸ ਦੇ ਲਈ ਪਰਬਤ ਉੱਚੇ ਨਹੀਂ ਹਨ। ਸਮੁੰਦਰ ਡੂੰਘੇ ਨਹੀਂ ਹਨ। ਉਸ ਦੇ ਨਾਲ ਇਹ ਵੀ ਸੌ ਫ਼ੀਸਦੀ ਸੱਚ ਹੈ ਕਿ ਵਿਗਿਆਨ ਮਨੁੱਖ ਨੂੰ ਤਾਕਤ ਦੇ ਸਕਦਾ ਹੈ, ਪਰ ਆਤਮਕ ਸ਼ਕਤੀ ਨਹੀਂ ਦੇ ਸਕਦਾ। ਮਨ ਦੀ ਸ਼ਾਂਤੀ ਨਹੀਂ ਦੇ ਸਕਦਾ। ਸਰੀਰਕ ਅਤੇ ਪਦਾਰਥਕ ਤੌਰ ਉੱਤੇ ਬਲਵਾਨ ਲੋਕ ਹਮੇਸ਼ਾ ਹੀ ਹਾਰਦੇ ਰਹੇ ਹਨ। ਆਪਣੇ ਸਿਧਾਂਤ ਨਾਲ ਸਮਝੌਤਾ ਕਰਦੇ ਰਹੇ ਹਨ। ਉਨ੍ਹਾਂ ਦੇ ਈਮਾਨ ਡੋਲਦੇ ਰਹੇ ਹਨ ਪ੍ਰੰਤੂ ਆਤਮਿਕ ਬਲ ਵਾਲੇ ਲੋਕ ਹਮੇਸ਼ਾ ਹੀ ਆਪਣੇ ਸਿਧਾਂਤਾਂ ਉੱਤੇ ਪੂਰੇ ਕਾਇਮ ਰਹੇ। ਕੁਰਬਾਨੀਆਂ ਦਿੱਤੀਆਂ, ਸ਼ਹੀਦੀਆਂ ਪਾਈਆਂ, ਪ੍ਰੰਤੂ ਧਰਮ ਨਹੀਂ ਹਾਰਿਆ। ਇਹ ਸ਼ਕਤੀ ਕੇਵਲ ਤੇ ਕੇਵਲ ਧਰਮ ਦੀ ਹੀ ਦੇਣ ਹੈ, ਵਿਗਿਆਨ ਦੀ ਨਹੀਂ, ਜੋ ਆਤਮਿਕ ਬਲ ਅਤੇ ਸ਼ਾਂਤੀ ਗੁਰਬਾਣੀ ਦੇ ਪਾਠ ਨਾਲ ਅਤੇ ਜਾਪ ਦੇ ਅਭਿਆਸ ਨਾਲ ਮਨੁੱਖ ਨੂੰ ਪ੍ਰਾਪਤ ਹੋ ਸਕਦੀ ਹੈ। ਉਹ ਵਿਗਿਆਨ ਦੀ ਕਿਸੇ ਵੀ ਤਰੱਕੀ ਨਾਲ ਨਹੀ ਮਿਲ ਸਕਦੀ। ਇਹ ਗੁਰਮਤਿ ਦੀ ਹੀ ਦਾਤ ਹੈ, ਕੋਈ ਵਿਗਿਆਨੀ ਇਸ ਦਾ ਦਾਅਵਾ ਨਹੀਂ ਕਰ ਸਕਦਾ :



**ਛਾਤੀ ਸੀਤਲ ਮਨੁ ਸੁਖੀ ਛੰਤ ਗੋਬਿਦ ਗੁਨ ਗਾਇ ॥**
**ਐਸੀ ਕਿਰਪਾ ਕਰਹੁ ਪ੍ਰਭ ਨਾਨਕ ਦਾਸ ਦਸਾਇ ॥** *(ਗਉੜੀ ਮ: ੫, ਪੰਨਾ 254)*

ਤਥਾ :

**ਸਭੁ ਤਨੁ ਮਨੁ ਹਰਿਆ ਹੋਇਆ ਮਨੁ ਖਿੜਿਆ ਹਰਿਆ ਬਾਗੁ ॥**
*(ਵਾਰ ਬਿਲਾਵਲੁ ਮ: 8, ਪੰਨਾ 849)*

ਤਥਾ :

**ਮਨੁ ਥੀਆ ਠੰਢਾ ਚੂਕੀ ਡੰਝਾ ਪਾਇਆ ਬਹੁਤੁ ਖਜਾਨਾ ॥**
**ਸਿਖ ਸੇਵਕ ਸਭਿ ਭੁੰਚਣ ਲਗੇ ਹੰਉ ਸਤਗੁਰ ਕੈ ਕੁਰਬਾਨਾ ॥**
*(ਵਡਹੰਸੁ ਮ: ੫, ਪੰਨਾ 577)*

ਵਿਗਿਆਨ ਨੇ ਮਨੁੱਖ ਦੀ ਸੁੱਖ-ਸੁਵਿਧਾ ਲਈ ਅਨੇਕ ਪ੍ਰਕਾਰ ਦੇ ਜੰਤਰ ਦਿੱਤੇ ਹਨ : ਪੱਖੇ, ਏ.ਸੀ., ਗੱਡੀਆਂ, ਸਕੂਟਰ, ਟਰੈਕਟਰ, ਟਿਊਬਵੈਲ, ਮੋਬਾਇਲ ਫ਼ੋਨ

---

12. ਆਸਾ ਮ: ੫, ਪੰਨਾ 374.

ਆਦਿਕ। ਮਨ ਪ੍ਰਚਾਵੇ ਲਈ ਟੀ.ਵੀ. ਦੇ ਸੈਂਕੜੇ ਚੈਨਲ ਹਨ। ਇਸ ਤੋਂ ਇਲਾਵਾ ਇੰਟਰਨੈਟ ਦਾ ਮਹਾਂਸਾਗਰ ਜਿਸ ਤੋਂ ਹਰ ਤਰ੍ਹਾਂ ਦੀ ਸੂਚਨਾ-ਸਮੱਗਰੀ ਮਿਲ ਸਕਦੀ ਹੈ। ਉਹ ਦੂਰ-ਦੁਰਾਡੇ ਥਾਵਾਂ ਦੀਆਂ ਸੈਰਾਂ ਕਰ ਸਕਦਾ ਹੈ। ਵੱਡੇ-ਵੱਡੇ ਹੋਟਲਾਂ ਵਿਚ ਰੈਣ-ਬਸੇਰਾ ਕਰ ਸਕਦਾ ਹੈ। ਇਨ੍ਹਾਂ ਸੁੱਖ-ਸਹੂਲਤਾਂ ਦਾ ਲੋਕਾਂ ਦੇ ਮਨ ਅਤੇ ਸਰੀਰ ਉੱਤੇ ਬੁਰਾ ਅਸਰ ਪਿਆ ਹੈ। ਉਨ੍ਹਾਂ ਦੇ ਮਨ ਵਿਚ ਵਿਸ਼ੇ-ਵਿਕਾਰ ਵਧੇ ਹਨ। ਭੋਗ-ਬਿਲਾਸ ਤੇ ਮੌਜ-ਮਸਤੀ ਕਰਨ ਦੀ ਚਾਹਤ ਵਧੀ ਹੈ, ਕਿਉਂਕਿ ਇਸ ਦੇ ਸੋਮੇ ਉਸ ਨੂੰ ਪ੍ਰਾਪਤ ਹਨ। ਨਵੀਂ ਜਨਰੇਸ਼ਨ ਇਖ਼ਲਾਕੀ ਤੌਰ 'ਤੇ ਗਿਰਾਵਟ ਵੱਲ ਜਾ ਰਹੀ ਹੈ ਅਤੇ ਨਾਲ ਹੀ ਜਵਾਨੀ ਵੀ ਨਸ਼ਿਆਂ, ਵਿਸ਼ਿਆਂ-ਵਿਕਾਰਾਂ ਦਾ ਸ਼ਿਕਾਰ ਹੋ ਰਹੀ ਹੈ। ਵਿਗਿਆਨ ਨੇ ਮਨੁੱਖ ਨੂੰ ਲੋਭੀ, ਲਾਲਚੀ, ਨਾਜ਼ਕ, ਡਰਪੋਕ, ਅਸ਼ਾਂਤ ਅਤੇ ਆਪਣੇ ਧੁਰ ਅੰਦਰ ਤੀਕ ਦੋ-ਫਾੜ ਕਰ ਦਿੱਤਾ ਹੈ। ਅਜਿਹੀ ਸਥਿਤੀ ਕਾਰਨ ਅਣਗਿਣਤ ਭਿਆਨਕ ਬਿਮਾਰੀਆਂ ਦਾ ਸ਼ਿਕਾਰ ਹੋ ਰਿਹਾ ਹੈ। ਵਿਗਿਆਨ ਕੋਲ ਕੋਈ ਐਸਾ ਜੰਤਰ ਨਹੀਂ, ਜੋ ਮਨੁੱਖ ਦੇ ਮਨ ਨੂੰ ਸ਼ੁੱਧ ਅਤੇ ਸ਼ਾਂਤ ਕਰ ਸਕੇ। ਸਬਰ-ਸ਼ੁਕਰ ਵਾਲਾ ਤੇ ਸੰਜਮੀ ਬਣਾ ਸਕੇ। ਇਸ ਅਵਸਥਾ ਵਿਚ ਗੁਰਮਤਿ ਹੀ ਮਨੁੱਖ ਦੀ ਮਦਦ ਕਰ ਸਕਦੀ ਹੈ। ਗੁਰਬਾਣੀ ਦਾ ਫ਼ੁਰਮਾਨ ਹੈ:

**ਰਾਜੁ ਮਾਲੁ ਰੂਪੁ ਜਾਤਿ ਜੋਬਨੁ ਪੰਜੇ ਠਗ॥**
**ਏਨੀ ਠਗੀਂ ਜਗੁ ਠਗਿਆ ਕਿਨੈ ਨ ਰਖੀ ਲਜ॥**
**ਏਨਾ ਠਗਨਿ੍ ਠਗ ਸੇ ਜਿ ਗੁਰ ਕੀ ਪੈਰੀ ਪਾਹਿ॥**
**ਨਾਨਕ ਕਰਮਾ ਬਾਹਰੇ ਹੋਰਿ ਕੇਤੇ ਮੁਠੇ ਜਾਹਿ॥**

*(ਵਾਰ ਮਲਾਰ ਮ: ੧, ਪੰਨਾ 1288)*

**ਸਬਰੁ ਏਹੁ ਸੁਆਉ ਜੇ ਤੂੰ ਬੰਦਾ ਦਿੜੁ ਕਰਹਿ॥**
**ਵਧਿ ਥੀਵਹਿ ਦਰੀਆਉ ਟੁਟਿ ਨ ਥੀਵਹਿ ਵਾਹੜਾ॥**

*(ਸਲੋਕ ਫਰੀਦ ਜੀ, ਪੰਨਾ 1384)*

ਐਸਾ ਕੋਈ ਗੁਰੂ ਦਾ ਸਿੱਖ "ਗੁਸਾਈ ਦਾ ਪਹਿਲਵਾਨੜਾ" ਹੀ ਹੋ ਸਕਦਾ ਹੈ ਜੋ ਆਪਣੇ ਵਿੱਚੋਂ ਪੰਜਾਂ ਵਿਕਾਰਾਂ (ਕਾਮ, ਕ੍ਰੋਧ, ਲੋਭ, ਮੋਹ, ਅਹੰਕਾਰ) ਨੂੰ ਖ਼ਤਮ ਕਰ ਦੇਵੇ, ਉਹ ਮਨੁੱਖ ਹੀ ਪੂਰਨ ਅਤੇ ਬਲਵਾਨ ਮਨੁੱਖ ਅਖਵਾ ਸਕਦਾ ਹੈ। ਵਿਗਿਆਨ ਇਨ੍ਹਾਂ ਬਾਰੇ ਬਿਲਕੁਲ ਖ਼ਾਮੋਸ਼ ਹੈ। ਧਰਮ ਹੀ ਉਸ ਨੂੰ ਇਹ ਸੋਝੀ ਅਤੇ ਸ਼ਕਤੀ ਪ੍ਰਦਾਨ ਕਰਦਾ ਹੈ। ਜਿਵੇਂ ਕਿ ਮਹਾਂਵਾਕ ਹੈ:

**ਜਿਨਿ ਮਿਲਿ ਮਾਰੇ ਪੰਚ ਸੂਰਬੀਰ ਐਸੋ ਕਉਨੁ ਬਲੀ ਰੇ ॥**
**ਜਿਨਿ ਪੰਚ ਮਾਰਿ ਬਿਦਾਰਿ ਗੁਦਾਰੇ ਸੋ ਪੂਰਾ ਇਹ ਕਲੀ ਰੇ ॥**

*(ਆਸਾ ਮ: ੫, ਪੰਨਾ 404)*

ਇਹ ਇਕ ਅਟੱਲ ਸੱਚਾਈ ਹੈ ਕਿ ਸਾਰਾ ਸੰਸਾਰ ਹੰਕਾਰ ਤਥਾ ਹਉਮੈ ਰੋਗ ਨਾਲ ਪੀੜਤ ਹੈ। ਇਕ ਛੋਟੇ ਤੋਂ ਛੋਟੇ ਮਨੁੱਖ ਤੋਂ ਲੈ ਕੇ ਵੱਡੇ ਤੋਂ ਵੱਡੇ ਸ਼ਕਤੀਸ਼ਾਲੀ ਦੇਸ਼ ਵੀ ਇਸ ਰੋਗ ਨਾਲ ਬੁਰੀ ਤਰ੍ਹਾਂ ਗ੍ਰਸੇ ਹੋਏ ਹਨ। ਵਿਗਿਆਨ ਕਿਉਂਕਿ ਦ੍ਰਿਸ਼ਮਾਨ ਨੂੰ ਹੀ ਮਾਨਤਾ ਦਿੰਦਾ ਹੈ ਅਤੇ ਅਦ੍ਰਿਸ਼ਟ ਨੂੰ ਨਹੀਂ ਮੰਨਦਾ ਇਸ ਲਈ ਵਿਗਿਆਨ

ਹਉਮੈ ਨੂੰ ਨਹੀਂ ਮੰਨਦਾ ਹੈ ਅਤੇ ਇਸ ਦਾ ਇਲਾਜ ਤਾਂ ਕੀ ਦੱਸਣਾ ਸੀ ਪ੍ਰੰਤੂ ਗੁਰਬਾਣੀ ਇਸ ਰੋਗ ਦੇ ਲੱਛਣਾਂ ਅਤੇ ਜ਼ਿੰਦਗੀ ਉੱਤੇ ਪੈਣ ਵਾਲੇ ਬੁਰੇ ਪ੍ਰਭਾਵਾਂ ਨੂੰ ਚੰਗੀ ਤਰ੍ਹਾਂ ਪਛਾਣਦੀ ਹੈ ਅਤੇ ਇਸਦਾ ਇਲਾਜ ਵੀ ਦੱਸਦੀ ਹੈ ਕਿਉਂਕਿ ਗੁਰਬਾਣੀ ਦ੍ਰਿਸ਼ਟਮਾਨ ਅਤੇ ਅਦ੍ਰਿਸ਼ਟ ਦੋਹਾਂ ਦਾ ਹੀ ਪੂਰਾ ਗਿਆਨ ਰੱਖਦੀ ਹੈ। ਗੁਰਬਾਣੀ ਇਹ ਵੀ ਦ੍ਰਿੜ੍ਹ ਕਰਾਉਂਦੀ ਹੈ ਕਿ ਪਰਮਾਤਮਾ ਅਤੇ ਆਤਮਾ ਵਿਚਕਾਰ 'ਕੂੜ ਦੀ ਪਾਲ' ਕਾਰਨ ਹੀ ਦੂਰੀਆਂ ਪਈਆਂ ਹੋਈਆਂ ਹਨ। ਗੁਰੂ ਨਾਨਕ ਦੇਵ ਜੀ ਆਪਣੀ ਪ੍ਰਥਮ ਬਾਣੀ 'ਜਪੁ ਜੀ ਸਾਹਿਬ' ਦੀ ਪਹਿਲੀ ਪਉੜੀ ਵਿਚ ਹੀ ਹਉਮੈ ਰੋਗ ਦੀ ਪਛਾਣ ਕਰ ਕੇ ਇਸ ਦਾ ਇਲਾਜ ਵੀ "ਹੁਕਮ ਰਜਾਈ ਚਲਣਾ" ਦੱਸਦੇ ਹਨ।

ਗੁਰੂ ਨਾਨਕ ਦੇਵ ਜੀ ਜਗਤ ਨੂੰ ਸਮਝਾਉਂਦੇ ਹਨ ਕਿ ਸੱਚਾ ਗੁਰੂ ਤਥਾ ਸਤਿਗੁਰੂ ਇਸ ਰੋਗ ਦੇ ਬੰਧਨ ਕੱਟ ਕੇ ਮਨੁੱਖੀ ਆਤਮਾ ਨੂੰ 'ਬੰਦ ਖ਼ਲਾਸ' ਕਰਵਾਉਣ ਦੇ ਸਮਰੱਥ ਹਨ ਅਤੇ ਬਸ! ਪ੍ਰਾਣੀ ਨੂੰ ਸਤਿਗੁਰੂ ਦੀ ਸ਼ਰਣ ਪੈਣਾ ਪੈਂਦਾ ਹੈ। ਗੁਰਵਾਕ ਹੈ:

**ਹਉਮੈ ਬੰਧਨ ਸਤਿਗੁਰਿ ਤੋੜੇ ਚਿਤੁ ਚੰਚਲੁ ਚਲਣਿ ਨ ਦੀਨਾ ਹੇ॥**

*(ਮਾਰੂ ਮ: ੧, ਪੰਨਾ 1028)*

ਗੁਰੂ ਅੰਗਦ ਦੇਵ ਜੀ ਹਉਮੈ ਦੇ ਕਾਰਨ ਸੁਭਾਅ, ਇਸ ਤੋਂ ਪੈਣ ਵਾਲੇ ਬੁਰੇ ਪ੍ਰਭਾਵਾਂ ਅਤੇ ਇਸ ਦੇ ਇਲਾਜ ਬਾਰੇ ਇਉਂ ਦੱਸਦੇ ਹਨ:

**ਹਉਮੈ ਏਹਾ ਜਾਤਿ ਹੈ ਹਉਮੈ ਕਰਮ ਕਮਾਹਿ॥**
**ਹਉਮੈ ਏਈ ਬੰਧਨਾ ਫਿਰਿ ਫਿਰਿ ਜੋਨੀ ਪਾਹਿ॥**
**ਹਉਮੈ ਕਿਥਹੁ ਊਪਜੈ ਕਿਤੁ ਸੰਜਮਿ ਇਹ ਜਾਇ॥**
**ਹਉਮੈ ਏਹੋ ਹੁਕਮੁ ਹੈ ਪਇਐ ਕਿਰਤਿ ਫਿਰਾਹਿ॥**
**ਹਉਮੈ ਦੀਰਘ ਰੋਗੁ ਹੈ ਦਾਰੂ ਭੀ ਇਸੁ ਮਾਹਿ॥**
**ਕਿਰਪਾ ਕਰੇ ਜੇ ਆਪਣੀ ਤਾ ਗੁਰ ਕਾ ਸਬਦੁ ਕਮਾਹਿ॥**
**ਨਾਨਕੁ ਕਹੈ ਸੁਣਹੁ ਜਨਹੁ ਇਤੁ ਸੰਜਮਿ ਦੁਖ ਜਾਹਿ॥**

*(ਵਾਰ ਆਸਾ, ਮ: ੨, ਪੰਨਾ 466)*

ਤਥਾ:

**ਹਉਮੈ ਬੂਝੈ ਤਾ ਦਰੁ ਸੂਝੈ॥**
**ਗਿਆਨ ਵਿਹੂਣਾ ਕਥਿ ਕਥਿ ਲੂਝੈ॥**

*(ਵਾਰ ਆਸਾ ਮ: ੧, ਪੰਨਾ 466)*

ਗੁਰੂ ਅਮਰਦਾਸ ਜੀ ਸੰਸਾਰ ਦੀ ਇਸ ਸੱਚਾਈ ਨੂੰ ਹੋਰ ਸਪੱਸ਼ਟ ਕਰਦੇ ਹਨ ਕਿ ਹਉਮੈ ਅਤੇ ਨਾਮ ਦੋਵੇਂ ਅੰਤਰ-ਆਤਮੇ ਇਕੱਠੇ ਨਹੀਂ ਰਹਿ ਸਕਦੇ, ਕਿਉਂਕਿ ਇਹ ਦੋਨੋਂ ਹੀ ਇਕ-ਦੂਸਰੇ ਦੇ ਬਿਲਕੁਲ ਬਿਪਰੀਤ ਹਨ। ਗੁਰਵਾਕ ਹੈ:

**ਹਉਮੈ ਨਾਵੈ ਨਾਲਿ ਵਿਰੋਧੁ ਹੈ ਦੁਇ ਨ ਵਸਹਿ ਇਕ ਠਾਇ॥**

*(ਵਡਹੰਸੁ ਮ: ੩, ਪੰਨਾ 560)*

ਗੁਰੂ ਰਾਮਦਾਸ ਜੀ ਇਸ ਜਗਤ ਬਿਆਪੀ ਰੋਗ ਅਤੇ ਇਸ ਦੇ ਪ੍ਰਭਾਵ ਬਾਰੇ ਸਾਨੂੰ ਇਉਂ ਸੋਝੀ ਦਿੰਦੇ ਹਨ:

**ਹਉਮੈ ਰੋਗਿ ਸਭੁ ਜਗਤੁ ਬਿਆਪਿਆ ਤਿਨ ਕਉ ਜਨਮ ਮਰਣ ਦੁਖੁ ਭਾਰੀ॥**

*(ਸੂਹੀ ਮ: ੪, ਪੰਨਾ 735)*

ਗੁਰੂ ਅਰਜਨ ਦੇਵ ਜੀ ਇਸ ਤੋਂ ਅਗਲੀ ਬਾਤ ਦੱਸਦੇ ਹੋਏ ਫ਼ੁਰਮਾਉਂਦੇ ਹਨ ਕਿ ਜਦੋਂ ਮਨੁੱਖ ਦੇ ਅੰਤਰ-ਆਤਮੇ ਨਾਮ ਵੱਸ ਜਾਂਦਾ ਹੈ ਤਾਂ ਹਉਮੈ ਸਮਾਪਤ ਹੋ ਜਾਂਦੀ ਹੈ ਅਤੇ ਮਨੁੱਖ ਨੂੰ "ੴ" ਤਥਾ "ਏਕੋ ਹੈ ਭਾਈ ਏਕੋ ਹੈ" ਦੀ ਸੋਝੀ ਪੈ ਜਾਂਦੀ ਹੈ ਅਤੇ ਮਨੁੱਖ ਦੀ ਭਟਕਣਾ ਅਤੇ ਹਉਮੈ ਖ਼ਤਮ ਹੋ ਜਾਂਦੀ ਹੈ ਅਤੇ ਉਹ ਸਹਿਜ ਅਵਸਥਾ ਨੂੰ ਪ੍ਰਾਪਤ ਕਰ ਲੈਂਦਾ ਹੈ ਅਤੇ ਅਜਿਹੀਆਂ ਰੂਹਾਂ ਨੂੰ ਹੀ ਗੁਰਮੁਖ ਕਰ ਕੇ ਜਾਣਿਆ ਜਾਂਦਾ ਹੈ। ਗੁਰਵਾਕ ਹੈ:

**ਹਉਮੈ ਜਾਇ ਤ ਏਕੋ ਬੂਝੈ ਸੋ ਗੁਰਮੁਖਿ ਸਹਜਿ ਸਮਾਇਦਾ॥**

*(ਮਾਰੂ ਮ: ੫, ਪੰਨਾ 1076)*

ਵਿਗਿਆਨ ਜਗਤ ਦੀ ਇਸ ਆਦਿ ਕਾਲ ਅਤੇ ਸਰਬ-ਵਿਆਪੀ ਅਟੱਲ ਸੱਚਾਈ ਤੋਂ ਬਿਲਕੁਲ ਕੋਰਾ ਹੈ। ਅਦ੍ਰਿਸ਼ਟ ਨੂੰ ਸਮਝਣ ਅਤੇ ਜਾਣਨ ਤੋਂ ਬਿਨਾਂ ਸੰਸਾਰ ਦੇ ਪੂਰੇ ਸੱਚ ਨੂੰ ਸਮਝਿਆ ਹੀ ਨਹੀਂ ਜਾ ਸਕਦਾ ਅਤੇ ਇਸ ਤੋਂ ਬਿਨਾਂ ਗਿਆਨ ਅਧੂਰਾ ਹੈ ਜੋ ਵਿਗਿਆਨ ਦੀ ਵਿਡੰਬਨਾ ਹੈ। ਇਸ ਦੇ ਮੁਕਾਬਲੇ ਗੁਰਮਤਿ ਇਕ ਮੁਕੰਮਲ ਫਲਸਫਾ ਹੈ ਜੋ ਅੰਦਰੂਨੀ ਅਤੇ ਬਾਹਰੀ ਸੱਚ ਨੂੰ ਬਿਆਨ ਕਰਦੀ ਹੈ।

ਇਸ ਤੋਂ ਸਪੱਸ਼ਟ ਹੈ ਕਿ ਗੁਰਬਾਣੀ ਦੈਵੀ ਅਤੇ ਦੁਨਿਆਵੀ ਗਿਆਨ ਨਾਲ ਭਰਪੂਰ ਹੈ। ਵਿਗਿਆਨ ਦਾ ਗਿਆਨ ਦੁਨਿਆਵੀ ਜਗਤ ਨਾਲ ਸੰਬੰਧਿਤ ਹੈ ਜਿਹੜਾ ਕਿ ਗੁਰਬਾਣੀ ਦੁਆਰਾ ਪੇਸ਼ ਕੀਤੇ ਦੁਨਿਆਵੀ ਗਿਆਨ ਦਾ ਹਿੱਸਾ ਹੈ।



ਗੁਰਮਤਿ ਸਰਬੱਤ ਦਾ ਭਲਾ ਮੰਗਦੀ ਹੈ। ਗੁਰਮਤਿ ਵਿਸ਼ਵ-ਸ਼ਾਂਤੀ ਦਾ ਸੰਦੇਸ਼ ਦਿੰਦੀ ਹੈ, ਸਾਂਝੀਵਾਲਤਾ, ਸਹਿਨਸ਼ੀਲਤਾ, ਸਬਰ, ਸੰਤੋਖ, ਸੰਜਮ, ਪਰਉਪਕਾਰ ਅਤੇ ਮਨੁੱਖੀ ਬਰਾਬਰੀ ਦਾ ਉਪਦੇਸ਼ ਵੀ ਦਿੰਦੀ ਹੈ। ਗੁਰਮਤਿ ਮਨੁੱਖਤਾ ਲਈ ਇਕ ਅਨਮੋਲ ਵਰਦਾਨ ਹੈ, ਪਰ ਉਸ ਦੇ ਟਾਕਰੇ ਤੇ ਸਾਇੰਸ 'ਤੇ ਟੈਕਨਾਲੋਜੀ (ਵਿਗਿਆਨ) ਵਰਦਾਨ ਵੀ ਹਨ ਅਤੇ ਸ਼ਰਾਪ ਵੀ ਹਨ। ਸਾਇੰਸ ਨੇ ਐਨੇ ਮਾਰੂ ਹਥਿਆਰ ਤਿਆਰ ਕੀਤੇ ਹਨ ਜਿਨ੍ਹਾਂ ਨਾਲ ਯੁੱਧ ਬਹੁਤ ਭਿਆਨਕ ਹੋ ਗਏ ਹਨ। ਇਨ੍ਹਾਂ ਹਥਿਆਰਾਂ ਨਾਲ ਫ਼ੌਜਾਂ ਦਾ ਹੀ ਨਹੀਂ ਸਗੋਂ ਆਮ ਲੋਕਾਂ ਦਾ ਵੀ ਘਾਣ ਹੁੰਦਾ ਹੈ, ਹੁੰਦਾ ਵੀ ਆ ਰਿਹਾ ਹੈ। 1945 ਈ. ਵਿਚ ਦੂਸਰੇ ਵਿਸ਼ਵ-ਯੁੱਧ ਸਮੇਂ ਹੀਰੋਸ਼ੀਮਾ ਅਤੇ ਨਾਗਾਸਾਕੀ ਤੇ ਸੁੱਟੇ ਐਟਮ ਬੰਬ ਇਸ ਦੇ ਵਿਨਾਸ਼ਕਾਰੀ ਰੂਪ ਦਾ ਪ੍ਰਤੱਖ ਉਦਾਹਰਣ ਹਨ। ਹੁਣ ਤਾਂ ਇਹ ਜੰਗ-ਯੁੱਧ ਲਈ ਵਿਗਿਆਨ ਵੱਲੋਂ ਤਿਆਰ ਕੀਤੇ ਹਥਿਆਰ ਐਸੇ ਮਾਰੂ ਅਤੇ ਖ਼ਤਰਨਾਕ ਹਨ ਕਿ ਸਰਬਨਾਸ਼ ਦਾ ਹੀ ਸਾਧਨ ਬਣ ਗਏ ਹਨ। ਸਾਇੰਸ ਦੀ ਸਹਾਇਤਾ ਨਾਲ ਦੇਸ਼ ਆਪਣੇ ਆਪ ਨੂੰ ਸਰਬ-ਸ਼ਕਤੀਮਾਨ ਬਣਾਉਣ ਦੀ ਦੌੜ ਵਿਚ ਇਕ-ਦੂਜੇ ਨੂੰ ਪਛਾੜ ਦੇਣਾ ਚਾਹੁੰਦੇ ਹਨ। ਇਸ ਨਾਲ ਸਾਰੇ ਸੰਸਾਰ ਉੱਤੇ ਵਿਨਾਸ਼ ਦੇ ਬੱਦਲ ਛਾਏ ਰਹਿੰਦੇ ਹਨ। ਇਕ ਬਟਨ ਦੱਬਣ ਨਾਲ ਸਾਰੀ ਦੁਨੀਆਂ ਫ਼ਨਾਹ ਹੋ ਸਕਦੀ ਹੈ। ਇੰਜੀਨੀਅਰਿੰਗ ਵਿਚ ਹੋ ਰਹੀਆਂ ਖੋਜਾਂ ਸਾਡੇ ਸਮਾਜਿਕ, ਸਦਾਚਾਰਕ ਅਤੇ ਸਭਿਆਚਾਰਕ ਵਿਰਸੇ ਲਈ ਖ਼ਤਰਨਾਕ ਹੋ ਸਕਦੀਆਂ ਹਨ। ਸਾਇੰਸ ਦੀ ਤਰੱਕੀ

ਨੇ ਕੁਦਰਤ ਦੇ ਸੰਤੁਲਨ ਨੂੰ ਵੀ ਵਿਗਾੜਿਆ ਹੈ। ਉਦਯੋਗੀਕਰਨ ਅਤੇ ਖੇਤੀ ਦੇ ਮਸ਼ੀਨੀਕਰਨ ਨਾਲ ਵਾਤਾਵਰਣ ਦਾ ਬਹੁਤ ਨੁਕਸਾਨ ਹੋ ਰਿਹਾ ਹੈ। ਕੀਮਤੀ ਪਾਣੀ ਅਜਾਈਂ ਜਾ ਰਿਹਾ ਹੈ ਅਤੇ ਹੁਣ ਜਲ ਅੰਮ੍ਰਿਤ ਨਹੀਂ ਸਗੋਂ ਪੂਰੀ ਤਰ੍ਹਾਂ ਪ੍ਰਦੂਸ਼ਿਤ ਹੋ ਕੇ, ਜ਼ਹਿਰ ਰੂਪ ਹੋ ਕੇ, ਜ਼ਿੰਦਗੀ ਦੇ ਵਿਨਾਸ਼ ਵਿਚ ਹਿੱਸਾ ਪਾ ਰਿਹਾ ਹੈ। ਭਾਰਤ ਸਮੇਤ ਸੰਸਾਰ ਦੇ ਵੱਖ-ਵੱਖ ਦੇਸ਼ਾਂ ਵਿਚ ਕੁਦਰਤੀ ਵਾਤਾਵਰਣ ਦੇ ਸੰਤੁਲਨ ਦੇ ਵਿਗੜਨ ਕਾਰਨ ਸੁਨਾਮੀ ਲਹਿਰਾਂ, ਖ਼ਤਰਨਾਕ ਤੂਫ਼ਾਨ, ਭਾਰੀ ਹੜ੍ਹ, ਜ਼ਮੀਨਾਂ ਖਿਸਕਣ, ਬਹੁਤ ਹੀ ਜ਼ੋਰਦਾਰ ਅਤੇ ਲੰਮੇਰੀਆਂ ਬਾਰਿਸ਼ਾਂ ਬਹੁਤ ਸਖ਼ਤ ਗਰਮੀ ਅਤੇ ਹੱਡ ਚੀਰਵੀਂ ਸਰਦੀ ਆਦਿ ਵੱਡੀ ਤਬਾਹੀ ਦਾ ਕਾਰਨ ਸਿੱਧ ਹੋ ਰਹੇ ਹਨ। ਖੇਤਾਂ ਵਿਚ ਜ਼ਹਿਰੀਲੀਆਂ ਖਾਦਾਂ ਪਾ ਕੇ, ਫ਼ਸਲਾਂ ਤੇ ਫਲਾਂ ਉੱਤੇ ਕੀਟ ਨਾਸ਼ਕ ਜ਼ਹਿਰਾਂ ਦਾ ਛਿੜਕਾਅ ਕਰ ਕੇ ਖਾਣ-ਪੀਣ ਦੀਆਂ ਸਾਰੀਆਂ ਵਸਤਾਂ ਅਣਗਿਣਤ ਘਾਤਕ ਬਿਮਾਰੀਆਂ ਦਾ ਕਾਰਨ ਬਣ ਰਹੀਆਂ ਹਨ ਅਤੇ ਧਰਤੀ ਦੀ ਕੁੱਖ ਵਿਚ ਪਾਈਆਂ ਜਾ ਰਹੀਆਂ ਜ਼ਹਿਰੀਲੀਆਂ ਖਾਦਾਂ ਨਾਲ ਧਰਤੀ ਅਤੇ ਧਰਤੀ ਦੇ ਹੇਠਲਾ ਪਾਣੀ ਪੂਰੀ ਤਰ੍ਹਾਂ ਦੂਸ਼ਿਤ ਹੋ ਗਏ ਹਨ। ਇਹ ਸਭ ਵਿਗਿਆਨ ਦੀ ਦੇਣ ਹੈ। ਗੁਰਮਤਿ ਤਾਂ ਮਨੁੱਖ ਨੂੰ ਵਾਰ-ਵਾਰ ਕੁਦਰਤ ਨਾਲ ਖਿਲਵਾੜ ਕਰਨ ਤੋਂ ਰੋਕਦੀ ਹੈ ਅਤੇ ਮਨੁੱਖ ਨੂੰ ਕੁਦਰਤ ਵਿਚ ਆਪਣਾ ਬਿੰਬ ਪਹਿਚਾਣਨ ਲਈ ਪ੍ਰੇਰਦੀ ਹੈ।

ਇਹ ਪ੍ਰਿਥਵੀ ਕੁਦਰਤ ਦੀ ਇਕ ਵੱਡੀ ਦਾਤ ਹੈ। "ਪਵਣ ਪਾਣੀ ਅਗਨੀ ਪਾਤਾਲ॥ ਤਿਸੁ ਵਿਚਿ ਧਰਤੀ ਥਾਪਿ ਰਖੀ ਧਰਮਸਾਲ॥"[13] ਗੁਰਬਾਣੀ ਵਿਚ ਇਸ ਨੂੰ "ਮਾਤਾ ਧਰਤਿ ਮਹਤੁ" ਆਖ ਕੇ ਸਨਮਾਨਿਆ ਗਿਆ ਹੈ ਪਰ ਵਿਗਿਆਨੀ ਅਗਿਆਨੀ ਇਸ ਦੀ ਕੁੱਖ ਵਿਚ ਬੰਬਾਂ ਦੇ ਤਜਰਬੇ ਕਰ ਕੇ ਇਸ ਨੂੰ ਜਲਾਉਂਦੇ ਹਨ ਅਤੇ ਖੇਤੀ ਉਪਜ ਨੂੰ ਜ਼ਿਆਦਾ ਵਧਾਉਣ ਲਈ ਅਨੇਕ ਪ੍ਰਕਾਰੀ ਜ਼ਹਿਰਾਂ ਧਰਤੀ ਦੀ ਕੁੱਖ ਵਿਚ ਸੁੱਟ ਕੇ ਮਨੁੱਖਤਾ ਦਾ ਘਾਣ ਕਰ ਰਹੇ ਹਨ ਅਤੇ ਧਰਤੀ ਵਿਚ ਮੌਜੂਦ ਕੀਮਤੀ ਕੁਦਰਤੀ ਤੱਤਾਂ ਨੂੰ ਤਬਾਹ ਕੀਤਾ ਜਾ ਰਿਹਾ ਹੈ। ਗੁਰੂ ਜੀ ਇਸ ਧਰਤੀ ਦੀ ਸੁੱਖ ਮਨਾਉਂਦੇ ਹੋਏ ਇਥੇ ਹਲੇਮੀ ਰਾਜ ਵਰਤਾਉਣਾ ਚਾਹੁੰਦੇ ਹਨ। ਜਿਥੇ ਆਪਣੇ ਹੰਕਾਰ ਕਰਕੇ ਕਿਸੇ ਨੂੰ ਕੋਈ ਦੁੱਖ ਨਾ ਦੇਵੇ:

**ਪਾਰਬ੍ਰਹਮਿ ਫੁਰਮਾਇਆ ਮੀਹੁ ਵੁਠਾ ਸਹਜਿ ਸੁਭਾਇ॥**
**ਅੰਨੁ ਧੰਨੁ ਬਹੁਤੁ ਉਪਜਿਆ ਪ੍ਰਿਥਮੀ ਰਜੀ ਤਿਪਤਿ ਅਘਾਇ॥**

*(ਵਾਰ ਗਉੜੀ ਮ: ੫, ਪੰਨਾ 321)*

ਤਥਾ:

**ਹੁਣਿ ਹੁਕਮੁ ਹੋਆ ਮਿਹਰਵਾਣ ਦਾ॥**
**ਪੈ ਕੋਇ ਨ ਕਿਸੈ ਰਞਾਣਦਾ॥**
**ਸਭ ਸੁਖਾਲੀ ਵੁਠੀਆ ਇਹੁ ਹੋਆ ਹਲੇਮੀ ਰਾਜੁ ਜੀਉ॥**

*(ਸਿਰੀਰਾਗੁ ਮ: ੫, ਪੰਨਾ 74)*

---

13. ਜਪੁ ਜੀ, ਪੰਨਾ 7.

ਤਥਾ :

**ਜਗਤੁ ਜਲੰਦਾ ਰਖਿ ਲੈ ਆਪਣੀ ਕਿਰਪਾ ਧਾਰਿ ॥**
**ਜਿਤੁ ਦੁਆਰੈ ਉਬਰੈ ਤਿਤੈ ਲੈਹੁ ਉਬਾਰਿ ॥**

*(ਵਾਰ ਬਿਲਾਵਲੁ, ਮ: ੩, ਪੰਨਾ 853)*

ਵਿਗਿਆਨਕ-ਪਦਾਰਥਕ-ਤਰੱਕੀ ਨੇ ਮਨੁੱਖ ਤੋਂ ਮਨੁੱਖਤਾ ਹੀ ਖੋਹ ਲਈ ਹੈ ਅਤੇ ਅਜੋਕਾ ਮਨੁੱਖ ਕੇਵਲ ਇਕ ਮਸ਼ੀਨ ਦੀ ਨਿਆਈਂ ਹੀ ਹੋ ਨਿਬੜਿਆ ਹੈ। ਮਨੁੱਖੀ ਭਾਈਚਾਰਾ, ਨੈਤਿਕਤਾ, ਸਦਾਚਾਰ, ਸਾਂਝੀਵਾਲਤਾ, ਪ੍ਰੇਮ-ਪਿਆਰ, ਸਬਰ, ਸੰਤੋਖ, ਪਰ-ਉਪਕਾਰਤਾ ਤਾਂ ਇਕ ਤਰ੍ਹਾਂ ਨਾਲ ਖੰਭ ਲਗਾ ਕੇ ਹੀ ਉੱਡ ਗਏ ਹਨ। ਅਜਿਹਾ ਮਨੁੱਖ ਧਰਮ ਤਥਾ ਅਧਿਆਤਮਕਤਾ ਤੋਂ ਕੋਰਾ ਅਤੇ ਸੱਖਣਾ ਹੋ ਜਾਣ ਕਾਰਨ ਹੀ ਹੋ ਗਿਆ ਹੈ। ਪਵਿੱਤਰ ਸਮਾਜਿਕ ਰਿਸ਼ਤੇ ਤਾਰ-ਤਾਰ ਹੋ ਗਏ ਹਨ ਅਤੇ ਮਨੁੱਖ-ਮਨੁੱਖ ਦਾ ਹੀ ਦੁਸ਼ਮਣ ਬਣ ਗਿਆ ਹੈ। ਮੀਰੀ ਨੇ ਪੀਰੀ ਉੱਤੇ ਪੂਰੀ ਤਰ੍ਹਾਂ ਕਬਜ਼ਾ ਕਰ ਕੇ ਇਸ ਰਾਹੀਂ ਲੋਕਾਂ ਦਾ ਸ਼ੋਸ਼ਣ ਕੀਤਾ ਜਾ ਰਿਹਾ ਹੈ, ਕੇਵਲ ਪਦਾਰਥ ਪ੍ਰਾਪਤੀ ਲਈ। ਅਜੋਕਾ ਮਨੁੱਖ ਅਤਿ ਦਰਜੇ ਦਾ ਨਿਜ-ਪ੍ਰਸਤ, ਮੌਕਾ-ਪ੍ਰਸਤ, ਮਤਲਬ-ਪ੍ਰਸਤ, ਲਾਲਚੀ ਅਤੇ ਲੋਭੀ ਹੋ ਗਿਆ ਹੈ ਅਤੇ ਉਸਦੀ ਸਥਿਤੀ, "ਦਹ ਦਿਸ ਧਾਇ ਮਹਾ ਬਿਖਿਆ ਕਉ ਪਰ ਧਨ ਛੀਨਿ ਅਗਿਆਨ ਹਰਿਓ ਹੈ"[14] ਵਾਲੀ ਬਣ ਗਈ ਹੈ। ਜੋ ਧਰਮ-ਕਰਮ ਉਹ ਕਰਦਾ ਨਜ਼ਰ ਆਉਂਦਾ ਹੈ, ਉਸ ਪਿੱਛੇ ਵੀ ਉਸਦਾ ਪਦਾਰਥਕ ਅਤੇ ਰਾਜਨੀਤਕ ਲਾਭ ਹੀ ਲੁਕਿਆ ਹੋਇਆ ਹੁੰਦਾ ਹੈ। ਉਹ ਕੇਵਲ ਵਿਖਾਵਾ ਮਾਤਰ ਲੋਕ-ਲੁਭਾਣਾ ਅਡੰਬਰ ਹੀ ਹੁੰਦਾ ਹੈ, "ਮਨਹਠਿ ਜੋ ਕਮਾਵੈ ਤਿਲੁ ਨ ਲੇਖੈ ਪਾਵੈ ਬਗੁਲ ਜਿਉ ਧਿਆਨੁ ਲਾਵੈ ਮਾਇਆ ਰੇ ਧਾਰੀ"[15] ਵਾਲੀ ਹਾਲਤ ਹੀ ਹੁੰਦੀ ਹੈ। ਇਸੇ ਮਤਲਬ-ਪ੍ਰਸਤੀ, ਪਦਾਰਥਵਾਦੀ ਅਤੇ ਲਾਲਚੀ ਸੋਚ ਕਾਰਨ ਹੀ ਧਾਰਮਿਕ ਕੱਟੜਤਾ ਦਾ ਬੋਲਬਾਲਾ ਹੋ ਗਿਆ ਹੈ ਅਤੇ ਧਰਮ ਦਾ ਇਹ ਕੱਟੜਵਾਦੀ ਕਰੂਰ ਵਰਤਾਰਾ ਹੀ ਜ਼ਿੰਮੇਵਾਰ ਹੈ। ਧਰਮ ਦੇ ਨਾਮ ਉੱਤੇ ਮਨੁੱਖ ਸ਼ੋਸ਼ਣ ਅਤੇ ਧਰਮ ਦੇ ਨਾਮ ਉੱਤੇ ਲੜਾਈ ਝਗੜੇ ਹੋ ਰਹੇ ਹਨ। ਜਿਸ ਕਾਰਨ ਧਰਮ ਮਨੁੱਖ ਅੰਦਰ ਪ੍ਰੇਮ-ਪਿਆਰ ਅਤੇ ਸਦਭਾਵਨਾ ਪੈਦਾ ਕਰਨ ਦੀ ਥਾਂ ਮਨੁੱਖਤਾ ਦਾ ਖ਼ੂਨ ਵਹਾਉਣ ਅਤੇ ਮਨੁੱਖਤਾ ਅੰਦਰ ਨਫ਼ਰਤ ਫੈਲਾਉਣ ਅਤੇ ਵੰਡੀਆਂ ਪਾਉਣ ਵਿਚ ਸਹਾਈ ਹੋ ਰਿਹਾ ਹੈ। ਅਜਿਹਾ ਵਰਤਾਰਾ ਨਿਸਚੇ ਹੀ ਗ਼ੈਰ-ਕੁਦਰਤੀ ਅਤੇ ਗ਼ੈਰ-ਮਨੁੱਖਤਾਵਾਦੀ ਹੀ ਹੋ ਨਿਬੜਿਆ ਹੈ। ਬਸ ! ਇਹੋ ਹੀ ਵਿਗਿਆਨਕ ਪਦਾਰਥਕ ਤਰੱਕੀ ਅਤੇ ਵਿਸ਼ਵੀਕਰਨ ਦਾ ਸਦਾਚਾਰ ਹੈ।

ਵਿਗਿਆਨ ਇਕ ਅੰਧਾ ਗਿਆਨ ਹੈ, ਜੇ ਇਹ ਮਨੁੱਖ ਲਈ ਅਜਿਹੇ ਸੁਰੱਖਿਅਤ, ਸੰਤੁਲਿਤ, ਖ਼ੁਸ਼ਹਾਲ, ਸੰਤੁਸ਼ਟ ਅਤੇ ਮਾਨਵਵਾਦੀ ਜੀਵਨ ਦੀ ਕਲਪਨਾ ਨਹੀਂ ਕਰਦਾ। ਇਹ ਅਜਿਹਾ ਵਿਗਿਆਨ ਮਾਨਵਤਾ ਲਈ ਕਲਿਆਣਕਾਰੀ ਨਹੀਂ, ਸਗੋਂ ਵਿਨਾਸ਼ਕਾਰੀ ਸਿੱਧ ਹੋਵੇਗਾ। ਇਸ ਗਿਆਨ ਦਾ ਕੋਈ ਸਿਧਾਂਤ ਨਹੀਂ, ਇਸ ਦੀ ਕੋਈ

14. ਸਵਯੇ ਸ੍ਰੀ ਮੁਖਬਾਕ੍ ਮ: ੫, ਪੰਨਾ 1388.
15. ਧਨਾਸਰੀ ਮ: ੫, ਪੰਨਾ 687.

ਮੰਜ਼ਿਲ ਨਹੀਂ, ਇਹ ਤਾਂ ਇਕ ਵਿੱਦਿਆ ਹੈ ਜੋ ਕੁਦਰਤੀ ਸਾਧਨਾ ਅਤੇ ਕੁਦਰਤੀ ਸ਼ਕਤੀਆਂ ਦੀ ਦੁਰਵਰਤੋਂ ਕਰ ਕੇ ਪਦਾਰਥਕ ਤਰੱਕੀ ਕਰਦੀ ਹੈ। ਇਹ ਤਰੱਕੀ ਮਨੁੱਖ ਲਈ ਛਿਨ ਭੰਗਰ ਖ਼ੁਸ਼ਹਾਲੀ ਦਾ ਕਾਰਨ ਤਾਂ ਹੋ ਸਕਦੀ ਹੈ, ਪ੍ਰੰਤੂ ਤਬਾਹਕੁੰਨ ਵੀ ਸਾਬਤ ਹੋ ਰਹੀ ਹੈ। ਜਿਥੇ ਵਿਗਿਆਨ ਨੇ ਮਨੁੱਖ ਲਈ ਅਣਗਿਣਤ ਸੁਖ ਸੁਵਿਧਾਵਾਂ ਮੁਹੱਈਆ ਕਰਵਾਈਆਂ ਹਨ, ਉਥੇ ਮਨੁੱਖੀ ਜੀਵਨ ਤਥਾ ਉਸ ਦੀ ਹੋਂਦ ਹਸਤੀ ਨੂੰ ਮੁੱਢੋਂ ਹੀ ਤਬਾਹ ਕਰਨ ਲਈ ਅਣਕਿਆਸੇ ਖ਼ਤਰੇ ਖੜੇ ਕਰ ਦਿੱਤੇ ਹਨ। ਅੱਜ ਸਾਰਾ ਸੰਸਾਰ ਮੁਕੰਮਲ ਬਿਨਾਸ ਦੇ ਕਗਾਰ ਉੱਤੇ ਖੜਾ ਹੈ। ਇਹ ਆਧੁਨਿਕ ਵਿਗਿਆਨ ਦੀ ਮੌਜੂਦਾ ਸੰਸਾਰ ਨੂੰ ਦੇਣ ਹੈ। ਇਸ ਦੇ ਟਾਕਰੇ 'ਤੇ ਗੁਰਮਤਿ ਇਕ ਮਹਾਨ ਦਰਸ਼ਨ ਹੈ, ਇਕ ਮੁਕੰਮਲ ਫਲਸਫਾ ਹੈ, ਇਕ ਉੱਤਮ ਪੰਥ-ਮਾਰਗ ਹੈ ਜੋ ਸਾਰੀ ਮਨੁੱਖਤਾ ਦਾ ਭਲਾ ਮੰਗਦਾ ਹੋਇਆ ਮਨੁੱਖ ਦੇ ਸਰਬ-ਪੱਖੀ ਵਿਕਾਸ ਦੀ ਕਾਮਨਾ ਕਰਦਾ ਹੋਇਆ ਉਸ ਨੂੰ ਪਰਮ ਸੱਚ ਤਥਾ ਪਰਮ ਤੱਤ ਤਕ ਪਹੁੰਚਾਉਂਦਾ ਹੈ ਤੇ ਬਿਸਮਾਦੀ ਅਗੰਮੀ ਰੰਗ ਵਿਚ ਰੰਗ ਦਿੰਦਾ ਹੈ। ਨਿਸਚੇ ਹੀ ਗੁਰਮਤਿ ਦੋਵੇਂ ਦ੍ਰਿਸ਼ਟ ਅਤੇ ਅਦ੍ਰਿਸ਼ਟ ਬ੍ਰਹਿਮੰਡ ਬਾਰੇ ਪੂਰੇ ਤਰਕ, ਦਲੀਲ ਵਿਗਿਆਨਕ ਸੋਚ ਉੱਤੇ ਆਧਾਰਿਤ ਮੁਕੰਮਲ ਫਲਸਫਾ ਹੈ। ਇਸ ਸਾਰੀ ਵਿਚਾਰ ਚਰਚਾ ਮਗਰੋਂ ਇਹ ਕਹਿ ਸਕਦੇ ਹਾਂ ਕਿ ਧਰਮ ਬਿਨਾਂ ਗਿਆਨ ਅੰਨ੍ਹੇ ਘੋੜੇ ਵਾਂਗ ਬੇ-ਲਗਾਮ ਹੋ ਜਾਏਗਾ, ਵਿਨਾਸ਼ਕਾਰੀ ਹੋ ਜਾਵੇਗਾ ਅਤੇ ਗਿਆਨ-ਵਿਗਿਆਨ ਤੋਂ ਬਿਨਾਂ ਧਰਮ ਅਧੂਰਾ (ਲੰਗੜਾ) ਹੀ ਰਹੇਗਾ ਅਤੇ ਕੱਟੜਵਾਦ ਅਤੇ ਪੁਜਾਰੀਵਾਦ ਦਾ ਸ਼ਿਕਾਰ ਹੋ ਜਾਵੇਗਾ ਅਤੇ ਮਨੁੱਖ-ਮਾਤਰ ਲਈ ਨਫ਼ਰਤ, ਈਰਖਾ ਅਤੇ ਦਵੈਸ਼ ਦਾ ਕਾਰਨ ਬਣ ਜਾਵੇਗਾ। ਤਰਕ, ਦਲੀਲ ਅਤੇ ਧਰਮ ਦੇ ਅਸਲ ਗਿਆਨ ਦੀ ਅਣਹੋਂਦ ਕਾਰਨ ਸੰਸਾਰ ਵਿਚ ਧਰਮ ਦੇ ਨਾਂ ਉੱਤੇ ਮਨੁੱਖ-ਮਾਤਰ ਦਾ ਘਾਣ ਕੀਤਾ ਜਾਂਦਾ ਰਿਹਾ ਹੈ ਅਤੇ ਅੱਜ ਵੀ ਹੋ ਰਿਹਾ ਹੈ। ਅਧਿਆਤਮਿਕ ਅਤੇ ਸੰਸਾਰਿਕ ਸੰਤੁਲਿਤ ਅਤੇ ਖ਼ੁਸ਼ਹਾਲ ਜੀਵਨ ਲਈ ਦੋਹਾਂ ਧਰਮ ਅਤੇ ਵਿਗਿਆਨ ਦੀ ਲੋੜ ਹੈ। ਗੁਰੂ ਅਮਰਦਾਸ ਜੀ ਫ਼ੁਰਮਾਉਂਦੇ ਹਨ:

**ਦੀਵਾ ਬਲੈ ਅੰਧੇਰਾ ਜਾਇ॥**
**ਬੇਦ ਪਾਠ ਮਤਿ ਪਾਪਾ ਖਾਇ॥**
**ਉਗਵੈ ਸੂਰੁ ਨ ਜਾਪੈ ਚੰਦੁ॥**
**ਜਹ ਗਿਆਨ ਪ੍ਰਗਾਸੁ ਅਗਿਆਨੁ ਮਿਟੰਤੁ॥** *(ਵਾਰ ਸੂਹੀ, ਮ: ੧, ਪੰਨਾ 791)*

ਗੁਰਬਾਣੀ ਗਿਆਨ, ਵਿਗਿਆਨ, ਦਲੀਲ, ਤਰਕ, ਸੰਜਮ ਅਤੇ ਸੰਤੋਖ ਦਾ ਮੁਜੱਸਮਾ ਹੈ:

**ਸਤਿਗੁਰ ਕੀ ਬਾਣੀ ਸਤਿ ਸਰੂਪੁ ਹੈ ਗੁਰਬਾਣੀ ਬਣੀਐ॥**

*(ਵਾਰ ਗਉੜੀ ਮ: ੪, ਪੰਨਾ 304)*

# ਗੁਰਮਤਿ ਅਤੇ ਮਨੁੱਖੀ ਅਧਿਕਾਰ

ਇਸ ਤੋਂ ਪਹਿਲਾਂ ਕਿ ਇਹ ਜਾਣਨ ਦਾ ਯਤਨ ਕਰੀਏ ਕਿ ਗੁਰਮਤਿ ਅਰਥਾਤ ਗੁਰੂ ਨਾਨਕ ਫਲਸਫਾ ਅਰਥਾਤ ਗੁਰਬਾਣੀ ਵਿਚ ਮਨੁੱਖੀ ਅਧਿਕਾਰਾਂ ਬਾਰੇ ਕੀ ਉਪਦੇਸ਼ ਕੀਤਾ ਗਿਆ ਹੈ। ਮਨੁੱਖੀ ਅਧਿਕਾਰ ਕੀ ਅਤੇ ਕਿਉਂ ? ਬਾਰੇ ਸੰਖੇਪ ਰੂਪ ਵਿਚ ਜਾਣਨਾ ਅਤੇ ਵਿਚਾਰਨ ਯੋਗ ਹੋਵੇਗਾ ਤਾਂ ਜੋ ਹੱਥਲੇ ਮਜ਼ਮੂਨ ਦਾ ਸਹੀ ਮੁਲਾਂਕਣ ਹੋ ਸਕੇ। ਇਹ ਕੁਦਰਤ-ਕਾਦਰ ਦੀ ਸ਼ਾਨਦਾਰ-ਸ਼ਾਹਕਾਰ ਰਚਨਾ ਹੈ ਅਤੇ ਇਹ ਪਸਾਰਾ, "ਕੀਤਾ ਪਸਾਉ ਏਕੋ ਕਵਾਉ" ਅਨੁਸਾਰ ਇੱਕੋ ਵਾਰ ਵਿਚ ਪਰਮਾਤਮਾ ਨੇ ਆਪਣੀ ਚਮਤਕਾਰੀ ਕਲਾ ਨਾਲ ਹੋਂਦ ਵਿਚ ਲਿਆਂਦਾ। ਉਨ੍ਹਾਂ ਦੇ ਪਾਲਣ-ਪੋਸ਼ਣ, ਰਹਿਣ-ਸਹਿਣ ਅਤੇ ਸੁੱਖ-ਸਹੂਲਤਾਂ ਲਈ ਅਨਿਕ ਭਾਂਤੀ ਬਨਸਪਤੀ, ਪਸ਼ੂ-ਪੰਛੀ, ਮਨ-ਪਰਚਾਵੇ ਲਈ ਫੁੱਲ-ਬੂਟੇ, ਦਰਿਆ, ਪਹਾੜ ਅਤੇ ਪੰਜਾਂ ਤੱਤਾਂ ਵਿਚ ਕਿਸੇ ਇਕ ਜਾਂ ਦੋ ਜਾਂ ਜ਼ਿਆਦਾ, ਤੱਤਾਂ ਦੀ ਘਾਟ-ਵਾਧ ਕਾਰਨ ਹੋਣ ਵਾਲੀਆਂ ਬੀਮਾਰੀਆਂ ਦੇ ਇਲਾਜ ਲਈ ਅਨੇਕਾ ਭਾਂਤ ਦੀਆਂ ਜੜੀਆਂ-ਬੂਟੀਆਂ ਪੈਦਾ ਕਰ ਦਿੱਤੀਆਂ ਅਤੇ ਉਸ ਦੇ ਜੀਵਨ ਬਸਰ ਕਰਨ ਲਈ "ਪਵਣ ਪਾਣੀ ਅਗਨੀ ਪਾਤਾਲ ॥ ਤਿਸੁ ਵਿਚਿ ਧਰਤੀ ਥਾਪਿ ਰਖੀ ਧਰਮਸਾਲ ॥" ਅਨੁਸਾਰ "ਮਾਤਾ ਧਰਤਿ ਮਹਤੁ" ਦੀ ਰਚਨਾ ਕਰ ਦਿੱਤੀ। ਅਨੇਕ ਪ੍ਰਕਾਰ ਦੀਆਂ ਰੁੱਤਾਂ ਬਣਾ ਦਿੱਤੀਆਂ। ਸਾਰੇ ਮਨੁੱਖਾਂ ਦੇ ਸਰੀਰਕ ਅੰਗ, (ਮਰਦ-ਔਰਤ ਤਥਾ ਨਰ-ਮਦੀਨ) ਦੇ ਜਣਨ ਅੰਗਾਂ ਨੂੰ ਛੱਡ ਕੇ, ਇੱਕੋ ਸਾਰ ਬਣਾ ਦਿੱਤੇ, "ਇਸੁ ਜਗ ਮਹਿ ਪੁਰਖੁ ਏਕੁ ਹੈ ਹੋਰ ਸਗਲੀ ਨਾਰਿ ਸਬਾਈ ॥"[1] ਮਨੁੱਖ ਮਾਤਰ ਦਾ ਮਾਤ ਗਰਭ ਤੋਂ ਜੰਮਣ ਅਤੇ ਉਪਰੰਤ ਮਰਨ "ਸਭਨਾ ਮਰਣਾ ਆਇਆ ਵੇਛੋੜਾ ਸਭਨਾਹ"[2] ਦਾ ਤਰੀਕਾ ਵੀ ਇੱਕੋ ਹੀ ਹੈ। ਓਪਰੀ ਜਿਹੀ ਨਜ਼ਰ ਮਾਰਦਿਆਂ ਸਪੱਸ਼ਟ ਹੋ ਜਾਂਦਾ ਹੈ ਕਿ ਮਨੁੱਖ ਅਕਾਲ ਪੁਰਖ ਦੀ ਸ਼ਾਨਦਾਰ ਅਤੇ ਅਦੁੱਤੀ ਕਲਾ-ਕ੍ਰਿਤ ਹੈ। ਉਹੋ ਹੀ ਉਸ ਦਾ ਸਿਰਜਨਹਾਰਾ, ਪ੍ਰਤਿਪਾਲਕ, ਰੋਜ਼ੀ ਦਹਿੰਦ, ਰਾਜ਼ਕ ਰਹੀਮ ਹੈ। "ਏਕੁ ਪਿਤਾ ਏਕਸ ਕੇ ਹਮ ਬਾਰਿਕ" ਹੋਣ ਕਾਰਨ ਸਾਰੇ ਮਨੁੱਖ ਬਰਾਬਰ ਹਨ। ਕੋਈ ਊਚ-ਨੀਚ ਨਹੀਂ, ਕਿਸੇ ਨੂੰ ਵਿਸ਼ੇਸ਼ ਅਧਿਕਾਰ ਪ੍ਰਾਪਤ ਨਹੀਂ, "ਐ ਜੀ ਨਾ ਹਮ ਉਤਮ ਨੀਚ ਨ ਮਧਿਮ ਹਰਿ ਸਰਣਾਗਤਿ ਹਰਿ ਕੇ ਲੋਗ"[3] ਹਨ। ਕਿਸੇ ਨੂੰ ਕਿਸੇ ਦਾ ਅਧਿਕਾਰ-ਹੱਕ ਖੋਹਣ ਦਾ ਹੱਕ ਨਹੀਂ ਹੈ। ਕਿਸੇ ਉੱਤੇ ਆਪਣੀ ਮਰਜ਼ੀ ਠੋਸਣ ਦਾ ਅਧਿਕਾਰ ਨਹੀਂ ਹੈ। ਹਾਂ! ਭਾਈਚਾਰਾ, ਸਹਿਹੋਂਦ, ਆਪਸੀ ਪ੍ਰੇਮ-ਪਿਆਰ,

---

1. ਵਾਰ ਵਡਹੰਸ, ਮ: ੩, ਪੰਨਾ 591.
2. ਸੋਰਠਿ ਮ: ੧, ਪੰਨਾ 595.
3. ਗੂਜਰੀ ਮ: ੧, ਪੰਨਾ 504.

ਸਹਿਨਸ਼ੀਲਤਾ, ਸਾਂਝੀਵਾਲਤਾ, ਸਦਭਾਵਨਾ, ਇਕ ਦੂਸਰੇ ਦਾ ਆਦਰ, ਮਾਣ-ਸਤਿਕਾਰ ਆਦਿ ਮਨੁੱਖੀ ਸਦਗੁਣ ਹਨ। ਜਿਨ੍ਹਾਂ ਨਾਲ ਮਨੁੱਖਤਾ ਦੀ ਜ਼ਿੰਦਗੀ ਸੁਹਾਵਣੀ ਅਤੇ ਮਾਨਣਯੋਗ ਬਣ ਜਾਵੇਗੀ, ਮੁਢਲੇ ਤੌਰ ਉੱਤੇ ਗ਼ੈਰਤ, ਗੌਰਵ ਅਤੇ ਸਵੈਮਾਣ ਨਾਲ ਜਿਉਣ ਦਾ ਹੱਕ, ਮਨੁੱਖੀ ਬਰਾਬਰੀ, ਜ਼ਮੀਰ ਦੀ ਆਜ਼ਾਦੀ, ਆਪਣੀ ਮਰਜ਼ੀ ਦਾ ਧਰਮ ਧਾਰਨ ਕਰਨ ਜਾਂ ਨਾ ਧਾਰਨ ਕਰਨ ਦੀ ਆਜ਼ਾਦੀ, ਸਿੱਖਿਆ ਦਾ ਅਧਿਕਾਰ, ਆਪਣੀ ਮਰਜ਼ੀ ਦੀ ਕਿਰਤ ਕਰਨ, ਕਿਰਤ ਦਾ ਯੋਗ ਇਵਜ਼ਾਨਾ ਹਾਸਲ ਕਰਨ ਦਾ ਹੱਕ, ਆਪਣੀ ਮਰਜ਼ੀ ਦੀ ਰਾਜਨੀਤਕ ਸੋਚ ਅਖ਼ਤਿਆਰ ਕਰਨ ਦਾ ਹੱਕ, ਜਾਬਰ ਤੇ ਜ਼ੁਲਮੀ ਰਾਜ ਨੂੰ ਵਗਾਹ ਮਾਰਨ ਅਤੇ ਹਲੇਮੀ ਰਾਜ ਦੀ ਸਥਾਪਨਾ ਦਾ ਹੱਕ, ਸਿਹਤ ਦਾ ਹੱਕ, 'ਕੁਲੀ, ਗੁਲੀ ਤਥਾ ਜੁਲੀ' ਦਾ ਹੱਕ, ਆਪਣੀ ਬਾਤ ਕਹਿ ਸਕਣ ਭਾਵ ਬੋਲਣ ਦਾ ਹੱਕ (ਆਪਣੇ ਵਿਚਾਰ ਪ੍ਰਗਟ ਕਰਨ ਦਾ ਹੱਕ), ਆਪਣੇ ਸਭਿਆਚਾਰ, ਵਿਰਸੇ, ਭਾਸ਼ਾ, ਵੇਸ-ਭੂਸ਼ਾ ਦੀ ਰੱਖਿਆ ਦਾ ਹੱਕ, ਕਾਨੂੰਨ ਦੇ ਸਾਹਮਣੇ ਬਰਾਬਰੀ ਆਦਿ ਕੁਝ ਮੁੱਢਲੇ ਮਨੁੱਖੀ ਅਧਿਕਾਰ ਹਨ ਜੋ ਸੁਤੇ-ਸਿਧ ਹੀ ਜਾਤ, ਧਰਮ, ਰੰਗ, ਨਸਲ, ਖਿੱਤੇ ਆਦਿ ਤੋਂ ਉਤਾਂਹ ਉੱਠ ਕੇ ਹਰ ਇਕ ਲਈ ਜਨਮ ਸਿੱਧ ਅਧਿਕਾਰ ਹੀ ਹਨ। ਕਿਸੇ ਵੀ ਮਨੁੱਖ ਜਾਂ ਸ਼ਕਤੀ ਨੂੰ ਇਨ੍ਹਾਂ ਅਧਿਕਾਰਾਂ ਦਾ ਹਨੰਣ ਕਰਨ/ਖੋਹਣ ਦਾ ਅਧਿਕਾਰ ਨਹੀਂ ਹੈ, ਪ੍ਰੰਤੂ ਸੰਸਾਰ ਵਿਚ ਸ਼ੁਰੂ ਤੋਂ ਹੀ ਵਰਤਾਰਾ ਇਸ ਦੇ ਉਲਟ ਹੀ ਰਿਹਾ ਹੈ। ਪਦਾਰਥਵਾਦੀ ਰੁਚੀਆਂ ਦਾ ਸ਼ਿਕਾਰ ਹੋ ਕੇ ਮਨੁੱਖ-ਮਨੁੱਖ ਦਾ ਹੀ ਵੈਰੀ ਹੋ ਗਿਆ ਹੈ ਅਤੇ ਉਹ ਮਾਨਵੀ ਉੱਚ ਕਦਰਾਂ-ਕੀਮਤਾਂ ਨੂੰ ਤਿਲਾਂਜਲੀ ਦੇ ਕੇ ਦਰਿੰਦਗੀ ਦੇ ਰਾਹ ਪੈ ਗਿਆ ਹੈ। ਇਕ ਤਰ੍ਹਾਂ ਨਾਲ ਮਨੁੱਖ ਆਪਣੇ ਆਪ ਦਾ ਹੀ ਦੁਸ਼ਮਨ ਬਣ ਗਿਆ ਹੈ। ਬੱਸ! ਇਹੋ ਹੀ ਸੰਸਾਰਿਕ-ਦੁਖਾਂਤ ਦਾ ਵੱਡਾ ਕਾਰਨ ਹੈ। ਇਲਾਕਾਈ, ਵਾਤਾਵਰਣ, ਰੁੱਤਾਂ, ਪਹਾੜੀ ਜਾਂ ਮੈਦਾਨੀ ਭੂ-ਮੰਡਲ ਆਦਿ ਕਾਰਨ ਕੱਦ, ਰੂਪ, ਰੰਗ ਅਤੇ ਅਨੇਕ ਪ੍ਰਕਾਰੀ ਬੋਲੀਆਂ ਅਤੇ ਭਾਸ਼ਾਵਾਂ ਅਤੇ ਰਹਿਣ-ਸਹਿਣ ਦੇ ਢੰਗ-ਤਰੀਕੇ ਤਥਾ ਸਭਿਆਚਾਰ ਆਦਿ ਹੋਂਦ ਵਿਚ ਆ ਗਈਆਂ। ਜਿਉਂ-ਜਿਉਂ ਮਨੁੱਖ ਵਿਕਾਸ ਕਰਦਾ ਗਿਆ, ਉਸ ਨੂੰ ਸੋਝੀ ਆਉਂਦੀ ਗਈ; ਤਿਉਂ-ਤਿਉਂ ਉਸ ਵਿਚ ਅਪਣਤ, ਲੋਭ, ਲਾਲਚ, ਊਚ-ਨੀਚ, ਤਕੜੇ-ਮਾੜੇ, ਕਾਲੇ-ਗੋਰੇ, ਰੂਪਵਾਨ-ਕਰੂਪ, ਗ਼ਰੀਬ-ਅਮੀਰ ਆਦਿ ਬਾਰੇ ਉਸ ਦੇ ਵਿਚਾਰ ਅਤੇ ਸੋਚ ਬਣਦੀ ਗਈ। ਮਨੁੱਖ ਪਹਿਲਾਂ ਛੋਟੇ-ਛੋਟੇ ਪਰਿਵਾਰਾਂ, ਫਿਰ ਛੋਟੇ-ਛੋਟੇ ਗਰੁੱਪਾਂ, ਫਿਰ ਹੌਲੀ-ਹੌਲੀ ਵੱਖ-ਵੱਖ ਨਸਲਾਂ, ਜਾਤਾਂ, ਧਰਮਾਂ, ਕੌਮਾਂ ਅਤੇ ਵੱਖ-ਵੱਖ ਮੁਲਕਾਂ ਵਿਚ ਵੰਡਿਆ ਗਿਆ। ਸੰਸਾਰ ਵਿਚ ਮਨੁੱਖ-ਮਨੁੱਖ ਉੱਤੇ ਅਤੇ ਇਕ ਮੁਲਕ ਦੂਜੇ ਮੁਲਕ ਉੱਤੇ ਭਾਰੂ ਅਤੇ ਕਾਬਜ਼ ਹੋਣ ਅਤੇ ਉਸਦੀ ਲੁੱਟ-ਕੁੱਟ ਕਰਨ ਲੱਗ ਪਿਆ। ਇਸ ਤਰ੍ਹਾਂ ਮਨੁੱਖਤਾ ਦਾ ਘਾਣ ਕੀਤਾ ਜਾਣ ਲੱਗ ਪਿਆ ਅਤੇ ਮੁਲਕਾਂ-ਮੁਲਕਾਂ ਦਰਮਿਆਨ ਘਮਸਾਨ ਦੇ ਯੁੱਧ ਹੋਏ, ਜਿਸ ਵਿਚ ਬੇਤਹਾਸ਼ਾ ਖ਼ੂਨ ਵਹਾਇਆ ਗਿਆ। ਕਈ ਮਹਿਲਾਂ-ਮਾੜੀਆਂ ਦੇ ਮਾਲਕ ਬਣ ਗਏ ਅਤੇ ਕਈ ਝੁੱਗੀਆਂ-ਝੌਂਪੜੀਆਂ ਤਥਾ ਸੜਕਾਂ ਦੇ ਕਿਨਾਰਿਆਂ ਉੱਤੇ ਰਹਿਣ ਲਈ ਮਜਬੂਰ ਹੋ ਗਏ। ਕੁਝ ਕੁ ਰਾਜੇ ਅਤੇ ਬਹੁਤ ਭਾਰੀ ਗਿਣਤੀ ਵਿਚ ਉਨ੍ਹਾਂ ਦੀ ਪਰਜਾ ਬਣ ਗਈ। ਭਰਾ ਭਰਾ ਦਾ, ਪੁੱਤਰ ਪਿਉ ਦਾ, ਪਿਉ ਪੁੱਤਰ ਦਾ, ਮਾਂ-ਧੀ ਦੀ, ਸੱਸ-

ਨੂੰਹ ਅਤੇ ਨੂੰਹ-ਸੱਸ ਦੀ, ਨਨਾਣ-ਭਰਜਾਈ ਅਤੇ ਭਰਜਾਈ-ਨਨਾਣ ਦੀ ਈਰਖਾ, ਹਉਮੈ, ਲਾਲਚ ਤੇ ਦ੍ਵੈਸ਼ ਕਾਰਨ ਦੁਸ਼ਮਣ ਬਣਨ ਲੱਗ ਪਈਆਂ। ਮਨੁੱਖ ਕੁਦਰਤ ਦੀ ਵਿਸ਼ਾਲ ਅਤੇ ਸੁੰਦਰ, ਰੰਗ-ਬਰੰਗੀ ਦੁਨੀਆਂ ਵਿਚ ਰਹਿੰਦਿਆਂ ਹੋਇਆਂ ਵੀ ਆਪਣੇ ਮਾੜੇ ਲੱਛਣਾਂ ਅਤੇ ਘਟੀਆ ਸੋਚ ਕਾਰਨ ਆਪਣੇ ਆਪ ਵਿਚ ਵੀ ਅੰਦਰੋਂ ਦੋ-ਫਾੜ ਹੋ ਗਿਆ। ਦੂਸਰਿਆਂ ਦੇ ਮਨੁੱਖੀ ਅਧਿਕਾਰਾਂ ਦਾ ਘਾਣ ਕਰਨ ਦੇ ਨਾਲ-ਨਾਲ ਉਹ ਖ਼ੁਦ ਦੇ ਅਧਿਕਾਰਾਂ ਦਾ ਵੀ ਕਾਤਲ ਬਣ ਗਿਆ। ਹਲਾਕੂ, ਚੰਗੇਜ਼ ਖ਼ਾਨ, ਨਾਦਰ, ਅਹਿਮਦ ਸ਼ਾਹ ਅਬਦਾਲੀ, ਬਾਬਰ ਤੋਂ ਫ਼ਰੁਖ਼ਸੀਅਰ ਤੀਕ ਅਤੇ ਉਪਰੰਤ ਇੰਗਲੈਂਡ ਦੇ ਅੰਗਰੇਜ਼ਾਂ ਨੇ ਮਨੁੱਖਤਾ ਦਾ ਵੱਡੇ ਪੱਧਰ ਉੱਤੇ ਘਾਣ ਕੀਤਾ ਅਤੇ ਲੱਖਾਂ ਨਿਰਦੋਸ਼ ਅਤੇ ਭੋਲੇ-ਭਾਲੇ ਲੋਕਾਂ ਦਾ ਬੇਹਿਆਈ ਅਤੇ ਬੇਦਰਦੀ ਨਾਲ ਅਜਾਈਂ ਖ਼ੂਨ ਵਹਾਇਆ, ਮਨੁੱਖੀ ਅਧਿਕਾਰਾਂ ਦੀ ਗੱਲ ਤਾਂ ਛੱਡੋ, ਉਨ੍ਹਾਂ ਸਾਰੇ ਨਿਰਦਈ ਜ਼ਾਲਮਾਂ ਅਤੇ ਜਾਬਰਾਂ ਨੇ ਮਨੁੱਖਤਾ ਦਾ ਹੀ ਸ਼ਰ੍ਹੇਆਮ ਕਤਲੇਆਮ ਕੀਤਾ। ਹਾਲਾਤ ਦਾ ਬਿਆਨ ਕਰਦਿਆਂ ਰੂਹ ਕੰਬਦੀ ਹੈ। ਕੀ ਉਹ ਵਾਕਿਆ ਹੀ ਮਨੁੱਖ ਸਨ ? ਦਰਿੰਦੇ ਸਨ ਜਾਂ ਜੰਗਲੀ ਖ਼ੂੰਖ਼ਾਰ ਜਾਨਵਰਾਂ ਦੀ ਹੀ ਅੰਸ਼-ਵੰਸ਼ ਸਨ? ਭਾਰਤ ਉੱਤੇ 712 ਈ. ਵਿਚ ਪਹਿਲਾਂ ਮੁਹੰਮਦ-ਬਿਨ-ਕਾਸਿਮ ਨੇ ਹਮਲਾ ਕੀਤਾ ਅਤੇ ਫਿਰ ਵੱਖ-ਵੱਖ ਧਾੜਵੀਆਂ ਵੱਲੋਂ ਹਮਲਿਆਂ ਦਾ ਇਹ ਸਿਲਸਿਲਾ ਲਗਾਤਾਰ ਚੱਲਦਾ ਗਿਆ ਅਤੇ ਅੰਤ ਇਥੇ 1192 ਈ. ਵਿਚ ਇਸਲਾਮੀ ਰਾਜ ਸਥਾਪਤ ਹੋ ਗਿਆ ਅਤੇ ਇਥੇ ਬੜਾ ਲੰਮਾ ਸਮਾਂ ਮਨੁੱਖੀ ਅਧਿਕਾਰ ਤਾਂ ਕੀ, ਮਨੁੱਖਤਾ ਨੂੰ ਹੀ ਬੇਦਰਦੀ ਨਾਲ ਤਹਿਸ-ਨਹਿਸ ਕੀਤਾ ਜਾਂਦਾ ਰਿਹਾ ਹੈ, ਉਪਰੰਤ ਫ਼ਿਰੰਗੀ ਦਾ ਰਾਜ ਸਥਾਪਤ ਹੋ ਗਿਆ, ਜਿਨ੍ਹਾਂ ਨੇ ਅਠਾਰ੍ਹਵੀਂ ਸਦੀ ਦੌਰਾਨ ਮੁਗ਼ਲਾਂ ਵੱਲੋਂ ਕੀਤੇ ਗਏ ਅਸਹਿ ਅਤੇ ਅਕਹਿ ਜ਼ੁਲਮਾਂ ਨੂੰ ਵੀ ਮਾਤ ਪਾ ਦਿੱਤਾ। ਮਨੁੱਖਤਾ ਨੂੰ ਕੰਬਾ ਦਿੱਤਾ। ਲੋਕਾਂ ਦਾ ਧਰਮ, ਅਰਥ, ਜਾਨ-ਮਾਲ, ਗ਼ੈਰਤ ਅਤੇ ਅਣਖ ਨੂੰ ਤਬਾਹ ਕੀਤਾ ਜਾਂਦਾ ਰਿਹਾ। ਪਿਛਲੀ ਸਦੀ ਵਿਚ ਹੋਏ ਦੋ ਮਹਾਂ-ਯੁੱਧਾਂ 1914-1919 ਅਤੇ 1939-1945 ਈ. ਦੌਰਾਨ ਲੱਖਾਂ ਲੋਕਾਂ ਦਾ ਜਾਨੀ ਅਤੇ ਮਾਲੀ ਨੁਕਸਾਨ ਕੀਤਾ ਗਿਆ। ਮਨੁੱਖੀ ਖ਼ੂਨ ਦੀਆਂ ਨਦੀਆਂ ਵਹਾਈਆਂ ਗਈਆਂ ਅਤੇ ਮਨੁੱਖਤਾ ਨੂੰ ਸ਼ਰਮਸਾਰ ਹੀ ਕਰ ਦਿੱਤਾ ਅਤੇ ਇਸ ਸਭ ਕੁਝ ਵੱਲ ਧਿਆਨ ਕਰਦਿਆਂ ਹੀ ਯੂ.ਐਨ.ਓ. ਵੱਲੋਂ ਮਨੁੱਖੀ ਅਧਿਕਾਰਾਂ ਬਾਰੇ ਵਿਚਾਰਿਆ ਗਿਆ ਅਤੇ ਕੁਝ ਫ਼ੈਸਲੇ ਕੀਤੇ ਗਏ।

ਲੰਮਾ ਸਮਾਂ ਸੰਸਾਰ ਨੂੰ ਹੀ ਦੋ ਵੱਡੇ ਬਲਾਕਾਂ-ਅਮਰੀਕਨ ਬਲਾਕ ਅਤੇ ਰਸ਼ੀਅਨ ਬਲਾਕ ਵਿਚ ਵੰਡ ਦਿੱਤਾ ਗਿਆ ਅਤੇ ਠੰਡੀ ਜੰਗ ਦੌਰਾਨ ਬਹੁਤ ਭਾਰੀ ਜਾਨੀ ਮਾਲੀ ਨੁਕਸਾਨ ਹੋਇਆ ਅਤੇ ਇਨ੍ਹਾਂ ਦੋਹਾਂ ਬਲਾਕਾਂ ਦੀ ਅਗਵਾਈ ਕਰਨ ਵਾਲੇ ਅਮਰੀਕਾ ਅਤੇ ਰੂਸ ਨੇ ਸੰਸਾਰ ਦੇ ਵਿਕਾਸਸ਼ੀਲ ਅਤੇ ਅਵਿਕਸਤ ਦੇਸ਼ਾਂ ਨੂੰ ਆਪਣੀ ਅੰਨ੍ਹੀ ਲੁੱਟ ਲਈ ਮੰਡੀ ਬਣਾ ਲਿਆ। ਮਨੁੱਖੀ ਅਧਿਕਾਰਾਂ ਦਾ ਸਭ ਤੋਂ ਵੱਧ ਸ਼ੋਰ ਮਚਾਉਣ ਵਾਲੇ, ਇਨ੍ਹਾਂ ਦੇਸ਼ਾਂ ਵੱਲੋਂ ਹੀ ਵੱਡੀ ਪੱਧਰ ਉੱਤੇ ਮਾਨਵੀ ਕਦਰਾਂ-ਕੀਮਤਾਂ ਦਾ ਘਾਣ ਕੀਤਾ ਗਿਆ ਅਤੇ ਮਨੁੱਖੀ ਅਧਿਕਾਰ ਤਾਂ ਕੀ, ਨਿਰਦੋਸ਼ ਤੇ ਭੋਲੀ-ਭਾਲੀ ਮਨੁੱਖਤਾ ਦਾ ਹੀ ਖ਼ੂਨ ਅਜਾਈਂ ਵਹਾਇਆ ਗਿਆ। ਅਮਰੀਕਾ ਵੱਲੋਂ ਆਪਣੀ ਸਰਦਾਰੀ ਕਾਇਮ

ਕਰਨ ਹਿੱਤ ਜਿਸ ਸ਼ਾਤਰਤਾ ਅਤੇ ਬੇਹਯਾਈ ਨਾਲ ਇਸਲਾਮੀ ਮੁਲਕਾਂ ਅੰਦਰ ਰਾਜ ਪਲਟੇ ਕਰਵਾਏ ਜਾ ਰਹੇ ਹਨ ਅਤੇ ਇਕ ਮੁਲਕ ਨੂੰ ਦੂਸਰੇ ਵਿਰੁੱਧ ਕਿਵੇਂ ਖੜ੍ਹਾ ਕੀਤਾ ਜਾ ਰਿਹਾ ਹੈ। ਇਹ ਸਾਰੇ ਸੰਸਾਰ ਦੇ ਸਾਹਮਣੇ ਹੈ। ਅਸਲ ਵਿਚ ਜੇਕਰ ਬਰੀਕੀ ਨਾਲ ਵੇਖਿਆ ਜਾਵੇ ਤਾਂ ਮਨੁੱਖੀ ਅਧਿਕਾਰਾਂ ਦਾ ਸਭ ਤੋਂ ਵੱਧ ਰੌਲਾ ਪਾਉਣ ਅਤੇ ਇਨ੍ਹਾਂ ਲਈ ਥੋਥੀ ਚਿੰਤਾ ਪ੍ਰਗਟ ਕਰਨ ਵਾਲੀਆਂ ਇਨ੍ਹਾਂ ਸ਼ਕਤੀਆਂ ਵੱਲੋਂ ਹੀ ਸਭ ਤੋਂ ਵੱਧ ਮਨੁੱਖੀ ਅਧਿਕਾਰਾਂ ਦਾ ਘਾਣ ਕੀਤਾ ਗਿਆ ਹੈ। ਇਸ ਦੇ ਨਾਲ ਹੀ ਸੰਸਾਰ ਦੀ ਇਹ ਵੀ ਅਟੱਲ ਸੱਚਾਈ ਹੈ ਕਿ ਹਰ ਮੁਲਕ ਵਿਚ ਵੱਸਣ ਵਾਲੀਆਂ ਘੱਟ-ਗਿਣਤੀਆਂ ਵੱਲੋਂ ਮਨੁੱਖੀ ਅਧਿਕਾਰਾਂ, ਆਪਣੀ ਭਾਸ਼ਾ, ਧਰਮ, ਸਭਿਆਚਾਰ, ਵਿਰਾਸਤ, ਇਤਿਹਾਸ ਤਥਾ ਹੋਂਦ-ਹਸਤੀ ਨੂੰ ਬਚਾਉਣ ਲਈ ਬਹੁਤ ਭਾਰੀ ਜੱਦੋ-ਜਹਿਦ ਕੀਤੀ ਜਾ ਰਹੀ ਹੈ, ਘੱਟ-ਗਿਣਤੀਆਂ ਨੂੰ ਚਿੱਟੇ ਦਿਨ ਲੁੱਟਿਆ, ਕੁੱਟਿਆ ਅਤੇ ਬੇਪੱਤ ਕੀਤਾ ਜਾ ਰਿਹਾ ਹੈ। ਇਸ ਜੱਦੋ-ਜਹਿਦ ਦੌਰਾਨ ਇਨ੍ਹਾਂ ਘੱਟ-ਗਿਣਤੀਆਂ ਵੱਲੋਂ ਬਹੁਤ ਭਾਰੀ ਕੁਰਬਾਨੀਆਂ ਅਤੇ ਸ਼ਹੀਦੀਆਂ ਦਿੱਤੀਆਂ ਜਾ ਰਹੀਆਂ ਹਨ।

ਜਿਸ ਤਰ੍ਹਾਂ ਉਪਰ ਦੱਸਿਆ ਗਿਆ ਹੈ ਕਿ ਦੂਜੇ ਮਹਾਂ ਯੁੱਧ ਵਿਚ ਹੋਏ ਭਾਰੀ ਜਾਨੀ-ਮਾਲੀ ਨੁਕਸਾਨ ਨੂੰ ਮੁੱਖ ਰੱਖਦਿਆਂ 'ਸੰਯੁਕਤ ਰਾਸ਼ਟਰ' ਦੇ ਜਰਨਲ ਇਜਲਾਸ ਨੇ 1948 ਈ. ਵਿਚ 'Universal Decleration of Human Rights' (ਵਿਸ਼ਵ ਮਨੁੱਖੀ ਅਧਿਕਾਰਾਂ ਦੀ ਰੱਖਿਆ) ਸੰਬੰਧੀ ਐਲਾਨਨਾਮਾ ਪਾਸ ਕੀਤਾ। ਉਪਰੰਤ 1950 ਈ. ਵਿਚ ਇਸ ਨੂੰ ਇਕ ਅੰਤਰਰਾਸ਼ਟਰੀ ਕਾਨੂੰਨ ਦੀ ਸ਼ਕਲ ਦੇ ਦਿੱਤੀ ਗਈ ਜਿਸ ਦਾ ਅਰਥ ਮਨੁੱਖ ਦੇ ਕੁਝ ਅਧਿਕਾਰਾਂ ਦੀ ਰੱਖਿਆ ਕਰਨ ਸੰਬੰਧੀ ਉਪਰਾਲੇ ਕਰਨਾ ਸੀ ਅਤੇ ਉਨ੍ਹਾਂ ਹੀ ਉਪਰਾਲਿਆਂ ਦੇ ਸਨਮੁੱਖ ਭਾਰਤ ਨੇ ਵੀ ਮਨੁੱਖੀ ਅਧਿਕਾਰਾਂ ਦੀ ਰਾਖੀ ਕਰਨ ਹਿੱਤ ਕਨੂੰਨ ਬਣਾਇਆ ਅਤੇ ਇਸ ਕਾਰਜ ਦੀ ਦੇਖ-ਰੇਖ ਲਈ 'ਰਾਸ਼ਟਰੀ ਮਨੁੱਖੀ ਅਧਿਕਾਰ ਕਮਿਸ਼ਨ' ਦੀ ਸਥਾਪਨਾ 1993 ਈ. ਵਿਚ ਕੀਤੀ ਗਈ, ਉਪਰੰਤ ਸਾਰੇ ਸੂਬਿਆਂ ਵਿਚ 'ਰਾਜ ਮਨੁੱਖੀ ਅਧਿਕਾਰ ਕਮਿਸ਼ਨ' ਸਥਾਪਤ ਕੀਤੇ ਗਏ। ਸੰਸਾਰ ਭਰ ਵਿਚ ਹਰ ਸਾਲ 10 ਦਸੰਬਰ ਨੂੰ 'ਮਨੁੱਖੀ ਅਧਿਕਾਰ ਦਿਵਸ' ਮਨਾਇਆ ਜਾਂਦਾ ਹੈ। ਸੰਯੁਕਤ ਰਾਸ਼ਟਰ ਨੇ ਇਸ ਐਲਾਨਨਾਮੇ ਵਿਚ ਜੀਵਨ ਦੀਆਂ 61 ਮੱਦਾਂ ਨੂੰ ਸ਼ਾਮਲ ਕੀਤਾ ਹੈ।



ਅੰਤਰਰਾਸ਼ਟਰੀ ਪੱਧਰ ਉੱਤੇ ਜਦੋਂ ਨਜ਼ਰ ਮਾਰਦੇ ਹਾਂ ਤਾਂ ਸਪੱਸ਼ਟ ਹੋ ਜਾਂਦਾ ਹੈ ਕਿ 'ਐਲਾਨਨਾਮਾ' ਬਹੁਤ ਸਾਰਥਿਕ ਅਤੇ ਕਾਰਗਰ ਸਿੱਧ ਨਹੀਂ ਹੋ ਸਕਿਆ, ਸਗੋਂ ਅਮਰੀਕਾ ਵਰਗੇ ਸ਼ਕਤੀਸ਼ਾਲੀ ਦੇਸ਼ਾਂ ਦੀ ਕੱਠਪੁਤਲੀ ਬਣ ਕੇ ਹੀ ਰਹਿ ਗਿਆ ਹੈ। ਸੰਸਾਰ ਵਿਚ ਕਿਸ ਤਰ੍ਹਾਂ ਬੇਕਸੂਰ ਅਤੇ ਅਣਭੋਲ ਲੋਕਾਂ ਦਾ ਖ਼ੂਨ ਵਹਾਇਆ ਜਾ ਰਿਹਾ ਹੈ। ਅਨੇਕਾਂ ਦੇਸ਼ਾਂ ਵਿਚ ਰਾਜ ਪਲਟੇ ਕਰਵਾਏ ਜਾ ਰਹੇ ਹਨ। ਇਉਂ ਜਾਪਦਾ ਹੈ ਜਿਵੇਂ ਕਿਸੇ ਸਿਕੰਦਰ-ਏ-ਆਜ਼ਮ, ਬਿਸਮਾਰਕ, ਨੈਪੋਲੀਅਨ ਬੋਨਾਪਾਰਟ, ਹਿਟਲਰ ਅਤੇ ਮੁਸੋਲੀਨੀ ਵਰਗੇ ਜਰਵਾਣਿਆਂ ਨੇ ਸਾਰੇ ਸੰਸਾਰ ਨੂੰ ਆਪਣਾ ਗ਼ੁਲਾਮ ਬਣਾਉਣ ਹਿੱਤ ਨਿਰਦੋਸ਼ ਲੋਕਾਂ ਦੇ ਖ਼ੂਨ ਦੀਆਂ ਨਦੀਆਂ ਵਹਾ ਦਿੱਤੀਆਂ ਸਨ, ਪ੍ਰੰਤੂ ਉਹ ਪੂਰੀ ਤਰ੍ਹਾਂ ਅਸਫਲ ਹੋ ਕੇ, ਜ਼ਿੰਦਗੀ ਤੋਂ ਹਾਰ ਕੇ, ਖ਼ਾਲੀ ਹੱਥ ਸੰਸਾਰ ਤੋਂ ਚਲੇ ਗਏ ਪ੍ਰੰਤੂ

ਉਨ੍ਹਾਂ ਵੱਲੋਂ ਕੀਤੇ ਗਏ ਬੇਤਹਾਸ਼ਾ ਜ਼ੁਲਮਾਂ ਅਤੇ ਅਜਾਈਂ ਵਹਾਏ ਖ਼ੂਨ ਦੇ ਧੱਬੇ ਸਦਾ ਲਈ ਸੰਸਾਰ ਇਤਿਹਾਸ ਨੂੰ ਕਲੰਕਤ ਕਰ ਗਏ ਅਤੇ ਮਨੁੱਖੀ ਚੇਤਨਾ ਨੂੰ ਸਦਾ ਲਈ ਜ਼ਖ਼ਮੀ ਕਰ ਕੇ ਸਦਾ ਵਹਿੰਦਾ ਰਹਿਣ ਵਾਲਾ ਨਾਸੂਰ ਛੱਡ ਗਏ। ਬਸ! ਉਸੇ ਤਰ੍ਹਾਂ, ਇਨ੍ਹਾਂ ਪੂਰੀ ਤਰ੍ਹਾਂ ਵਿਕਸਤ ਦੇਸ਼ਾਂ ਵੱਲੋਂ ਕੀਤਾ ਜਾ ਰਿਹਾ ਹੈ ਅਤੇ ਸੰਸਾਰ ਦੇ ਵਿਕਾਸਸ਼ੀਲ ਅਤੇ ਅਵਿਕਸਤ ਦੇਸ਼ਾਂ ਨੂੰ ਆਪਣੀ ਮੰਡੀ ਬਣਾ ਕੇ ਅੰਨ੍ਹੀ ਲੁੱਟ ਦਾ ਸ਼ਿਕਾਰ ਬਣਾ ਰਹੇ ਹਨ। ਜਿਹੜਾ ਵੀ ਥੋੜ੍ਹੀ ਜਿਹੀ ਅਣਖ, ਗ਼ੈਰਤ ਅਤੇ ਗੌਰਵ ਦੀ ਗੱਲ ਕਰਦਾ ਹੈ, ਉਥੇ ਹੀ ਰਾਜ ਪਲਟੇ ਕਰਵਾ ਦਿੱਤੇ ਜਾਂਦੇ ਹਨ। 'ਰਾਸ਼ਟਰੀ ਰਾਜ ਮਨੁੱਖੀ ਅਧਿਕਾਰ ਕਮਿਸ਼ਨ' ਵੀ ਕੋਈ ਬਹੁਤੇ ਕਾਰਗਰ ਅਤੇ ਸਾਰਥਿਕ ਸਿੱਧ ਨਹੀਂ ਹੋ ਸਕੇ, ਸਗੋਂ ਜ਼ਿਆਦਾ ਕਰ ਕੇ ਰਾਜ ਚਲਾ ਰਹੀ (ਹਕੂਮਤ) ਦੇ ਹੱਥ ਠੋਕੇ ਹੀ ਬਣ ਕੇ ਰਹਿ ਰਹੇ ਹਨ ਅਤੇ ਦੁਖੀ ਜਨਤਾ ਦੇ ਅੱਲੇ ਜ਼ਖ਼ਮਾਂ ਉੱਤੇ ਮਲ੍ਹਮ ਪੱਟੀ ਕਰਨੋਂ ਅਸਮਰੱਥ ਹੀ ਰਹਿ ਰਹੇ ਹਨ। ਇਕ ਗੱਲ ਸਪੱਸ਼ਟ ਹੈ ਕਿ ਹੱਕ ਉੱਤੇ ਛਾਪਾ ਮਾਰਨ ਵਾਲੀ ਧਿਰ ਕਦੀ ਵੀ ਹੱਕ ਥਾਲੀ ਵਿਚ ਪਰੋਸ ਵਾਪਸ ਕਰਨ ਲਈ ਤਿਆਰ ਨਹੀਂ ਹੋਵੇਗੀ। ਇਹ ਪ੍ਰਾਪਤ ਕਰਨੇ ਪੈਂਦੇ ਹਨ ਅਤੇ ਉਸ ਲਈ ਸੰਘਰਸ਼ ਜ਼ਰੂਰੀ ਹੈ। ਸਤਿਗੁਰਾਂ ਵੱਲੋਂ ਬਖ਼ਸ਼ਿਆ ਭਗਤੀ ਅਤੇ ਸ਼ਕਤੀ ਤਥਾ "ਸੰਤ-ਸਿਪਾਹੀ" ਦਾ ਮਹਾਨ ਸਿਧਾਂਤ ਇਸੇ ਗੱਲ ਦਾ ਲਖਾਇਕ ਹੈ। ਕਿਸੇ ਸ਼ਾਇਰ ਨੇ ਠੀਕ ਹੀ ਕਿਹਾ ਹੈ ਕਿ 'ਅਪਨਾ ਹੱਕ ਪਾਨੇ ਕੇ ਲੀਏ ਹਮ ਬੇਜ਼ਾਰ ਭੀ ਹੋ ਜਾਤੇ ਹੈਂ। ਹਮ ਬੁਝੇ ਲੋਕ ਹੈਂ, ਹਮ ਅੰਗਾਰ ਭੀ ਹੋ ਜਾਤੇ ਹੈਂ।' ਕਾਨੂੰਨ ਤਾਂ ਬਹੁਤਾ ਕਰ ਕੇ ਕਿਤਾਬੀ ਅਤੇ ਕਾਗ਼ਜ਼ੀ ਕਾਰਵਾਈ ਹੀ ਬਣ ਕੇ ਰਹਿ ਜਾਂਦੀ ਹੈ। ਇਨ੍ਹਾਂ ਦੀ ਪ੍ਰਾਪਤੀ ਲਈ ਸੰਘਰਸ਼ ਕਰਨ, ਹਾਲਾਤ, ਯੋਗ ਮਹੌਲ ਅਤੇ ਸਾਰਥਿਕ ਵਾਤਾਵਰਨ, ਸੋਚ ਅਤੇ ਮਾਨਸਿਕ ਦਸ਼ਾ ਬਣਾਉਣੀ ਹੋਵੇਗੀ। ਗੁਰਮਤਿ ਵਿਚ ਇਸ ਸਭ ਕੁਝ ਲਈ ਯੋਗ, ਸਹੀ ਅਤੇ ਸਾਰਥਿਕ ਉਪਬੰਧ ਹੈ।



ਸੰਸਾਰ ਪ੍ਰਸਿੱਧ ਵਿਦਵਾਨ ਫਿਲਾਸਫਰ ਰੂਸੋ ਦਾ ਕਹਿਣਾ ਹੈ ਕਿ 'Man is born free but everywhere he is in chains', ਅਰਥਾਤ ਮਨੁੱਖ ਜਨਮ ਤੋਂ ਆਜ਼ਾਦ ਹੀ ਹੁੰਦਾ ਹੈ ਪ੍ਰੰਤੂ ਸਮਾਜ ਅੰਦਰ ਵੱਖੋ-ਵੱਖ ਕਾਰਨਾਂ ਕਰਕੇ ਬੰਧਨਾਂ ਵਿਚ ਬੰਨ੍ਹਿਆ ਜਾਂਦਾ ਹੈ ਭਾਵ ਆਜ਼ਾਦ ਨਹੀਂ ਸਗੋਂ ਇਕ ਗ਼ੁਲਾਮ ਹੀ ਬਣ ਜਾਂਦਾ ਹੈ। ਪ੍ਰੋ. ਲਾਸਕੀ ਨੇ ਆਜ਼ਾਦੀ ਨੂੰ ਪੂਰਾ ਖੁੱਲ੍ਹਾਪਣ ਦੇਣ ਤੋਂ ਇਨਕਾਰ ਕਰਦਿਆਂ ਕਿਹਾ ਹੈ ਕਿ 'Your freedom ends where your nose ends', ਭਾਵ ਆਜ਼ਾਦੀ ਦੀ ਇਕ ਸੀਮਾ ਹੈ ਅਤੇ ਉਸ ਸੀਮਾ ਨੂੰ ਪਾਰ ਕਰੋਗੇ ਤਾਂ ਤੁਸੀਂ ਕਿਸੇ ਦੂਸਰੇ ਦੀ ਆਜ਼ਾਦੀ ਵਿਚ ਦਖ਼ਲ-ਅੰਦਾਜ਼ ਹੋ ਰਹੇ ਹੁੰਦੇ ਹੋ, ਭਾਵ ਬੇ-ਲਗਾਮ ਆਜ਼ਾਦੀ ਦੂਸਰਿਆਂ ਦੀ ਬਰਬਾਦੀ ਹੋ ਨਿਬੜਦੀ ਹੈ।

ਮਨੁੱਖ ਦਾ ਜੀਵਨ ਮੋਟੇ ਤੌਰ ਉੱਤੇ ਦੋ ਹਿੱਸਿਆਂ ਵਿਚ ਵੰਡਿਆ ਜਾਂਦਾ ਹੈ। ਅਧਿਆਤਮਿਕ ਅਤੇ ਸੰਸਾਰਿਕ ਦੋਵੇਂ ਹੀ ਨਾਲੋ-ਨਾਲ ਚੱਲਦੇ ਹਨ। ਦੋਹਾਂ ਦਾ ਹੀ ਸੰਤੁਲਿਤ ਵਿਕਾਸ ਜ਼ਰੂਰੀ ਹੈ। ਇਹ ਵੀ ਪੂਰੀ ਤਰ੍ਹਾਂ ਸਪੱਸ਼ਟ ਹੈ ਕਿ ਦੋਵੇਂ ਕਿਸਮ ਦਾ ਜੀਵਨ ਆਜ਼ਾਦ ਨਹੀਂ ਹੈ ਅਤੇ ਅਨੇਕਾਂ ਬੰਧਨਾਂ ਵਿਚ, ਡਰ, ਭੈਅ, ਲੋਭ, ਲਾਲਚ, ਮੋਹ-ਜਾਲ, ਇੱਛਾਵਾਂ, ਲਾਲਸਾਵਾਂ, ਜਾਬਰਾਂ ਦੇ ਧੱਕੇ ਅਤੇ ਬੇਇਨਸਾਫ਼ੀ, ਲਾਚਾਰੀ

ਕਾਰਨ ਕਰਮ-ਕਾਂਡਾਂ ਅਤੇ ਲੁਟੇਰਿਆਂ (ਪੁਜਾਰੀਵਾਦ) ਦੇ ਲੁੱਟ-ਕੁੱਟ ਅਤੇ ਜਾਬਰ ਰਾਜਕੀ ਸ਼ਕਤੀਆਂ ਦਾ ਸ਼ਿਕਾਰ ਹੁੰਦਾ ਹੋਇਆ ਬੁਰੀ ਤਰ੍ਹਾਂ ਗ਼ੁਲਾਮੀ ਦੀਆਂ ਜ਼ੰਜੀਰਾਂ ਵਿਚ ਜਕੜਿਆ ਰਹਿੰਦਾ ਹੈ ਅਤੇ ਮਨੁੱਖ ਦੋਹਾਂ ਹੀ ਅਧਿਆਤਮਿਕ ਅਤੇ ਸੰਸਾਰਿਕ ਖੇਤਰਾਂ ਵਿਚ ਗ਼ੁਲਾਮੀ ਹੀ ਭੋਗਦਾ ਹੈ।

ਤੇਰ੍ਹਵੀਂ-ਚੌਧਵੀਂ ਸਦੀ ਵਿਚ ਭਾਰਤ ਅੰਦਰ ਭਗਤੀ ਲਹਿਰ ਸਮੇਂ ਮਨੁੱਖ ਨੂੰ ਕਈ ਕਿਸਮ ਦੇ ਸਮਾਜਿਕ ਅਤੇ ਧਾਰਮਿਕ ਬੰਧਨਾਂ ਤੋਂ ਮੁਕਤ ਕਰਾਉਣ ਹਿੱਤ ਭਗਤਾਂ ਵੱਲੋਂ ਆਵਾਜ਼ ਬੁਲੰਦ ਕੀਤੀ ਗਈ। ਭਾਰਤੀ ਸਮਾਜ ਦੀ ਚਾਰ ਵਰਣਾਂ (ਖੱਤਰੀ, ਬ੍ਰਾਹਮਣ, ਸ਼ੂਦ, ਵੈਸ਼) ਅਤੇ ਮਨੁੱਖੀ ਜ਼ਿੰਦਗੀ ਨੂੰ ਚਾਰ ਆਸ਼ਰਮਾਂ (ਬ੍ਰਹਮਚਾਰੀਆ, ਗ੍ਰਿਹਸਥ ਆਸ਼ਰਮ, ਬਾਣਪ੍ਰਸਤ ਅਤੇ ਸੰਨਿਆਸ) ਵਿਚ ਗ਼ੈਰ-ਕੁਦਰਤੀ ਅਤੇ ਅਨੈਤਿਕ ਵੰਡ ਕਰ ਕੇ ਇਕ ਵਰਗ ਨੂੰ ਸਾਰੇ ਅਧਿਕਾਰ ਦੇ ਕੇ ਅਤੇ ਪੂਜਣ ਯੋਗ ਬਣਾ ਦਿੱਤਾ ਅਤੇ ਦੂਜੇ ਵਰਗ ਪਾਸੋਂ ਸਾਰੇ ਅਧਿਕਾਰ ਖੋਹ ਕੇ ਉਸਨੂੰ ਨੀਚ, ਨਫ਼ਰਤ ਕਰਨ ਯੋਗ, ਕੇਵਲ ਸੇਵਾ ਕਰਨ ਵਾਲਾ ਹੇਠਲੇ ਦਰਜੇ ਦਾ ਗ਼ੁਲਾਮ (ਅਛੂਤ) ਬਣਾ ਦਿੱਤਾ। 75 ਸਾਲ ਤੋਂ ਵਡੇਰੀ ਉਮਰ ਦੇ ਬਜ਼ੁਰਗਾਂ ਨੂੰ ਜਬਰੀ ਸੰਨਿਆਸ ਲਈ ਜੰਗਲਾਂ ਵਿਚ ਭੇਜ ਕੇ ਉਨ੍ਹਾਂ ਨੂੰ ਖੁੱਲ੍ਹੀ ਜ਼ਿੰਦਗੀ ਜਿਉਣ ਦੇ ਹੱਕ ਤੋਂ ਹੀ ਵਾਂਝਾ ਕਰ ਦਿੱਤਾ। ਇਹ ਭਾਰਤੀ ਸਮਾਜ ਦੇ ਇਕ ਅਤਿ ਮਹੱਤਵਪੂਰਨ ਅਤੇ ਬਹੁਤ ਵੱਡੇ ਹਿੱਸੇ ਦੇ ਮਨੁੱਖੀ ਅਧਿਕਾਰਾਂ ਉੱਤੇ ਚਿੱਟੇ ਦਿਨ ਘਿਨਾਉਣਾ ਡਾਕਾ ਹੀ ਸੀ। ਬਸ! 'ਤੰਗ ਆਮਦ ਬਜੰਗ ਆਮਦ!' ਦੀ ਕਹਾਵਤ ਅਨੁਸਾਰ ਉਨ੍ਹਾਂ ਮਹਾਨ ਕ੍ਰਾਂਤੀਕਾਰੀ ਭਗਤਾਂ ਨੇ ਉਸ ਗ਼ੈਰ-ਕੁਦਰਤੀ ਬ੍ਰਾਹਮਣੀ-ਸੋਚ ਅਤੇ ਵਰਤਾਰੇ ਨੂੰ ਸਖ਼ਤ ਚੁਣੌਤੀ ਦਿੱਤੀ ਅਤੇ ਹਰ ਖੇਤਰ ਵਿਚ ਉਨ੍ਹਾਂ ਉੱਚ-ਅਧਿਕਾਰਾਂ ਦੇ ਮਾਲਕਾਂ ਅਤੇ ਉੱਚ-ਜਾਤੀਆਂ ਦੇ ਠੇਕੇਦਾਰਾਂ ਅਤੇ ਉਨ੍ਹਾਂ ਦੀ ਸਰਪ੍ਰਸਤੀ ਕਰਨ ਵਾਲੀ ਰਾਜ ਸ਼ਕਤੀ ਨੂੰ ਲਲਕਾਰਿਆ, ਭਾਂਜ ਦਿੱਤੀ ਅਤੇ ਇਹ ਸਾਬਤ ਕਰ ਦਿੱਤਾ ਕਿ ਕੋਈ ਵੀ ਮਨੁੱਖ ਊਚ ਜਾਂ ਨੀਚ ਨਹੀਂ ਹੈ ਸਗੋਂ "ਗੁਣ ਅਵਗਣ ਸਮਾਨਿ ਹਹਿ ਜਿ ਆਪਿ ਕੀਤੇ ਕਰਤਾਰਿ"[4] ਵਾਲੀ ਵਿਚਾਰ ਹੀ ਸਹੀ ਅਤੇ ਠੀਕ ਹੈ। ਉਨ੍ਹਾਂ 15 ਮਹਾਨ ਸਮਾਜ ਸੁਧਾਰਕ ਅਤੇ ਕ੍ਰਾਂਤੀਕਾਰੀ ਭਗਤਾਂ ਦੀ ਬਾਣੀ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਦਰਜ ਹੈ। ਇਸ ਤਰ੍ਹਾਂ ਵਰਣ ਵੰਡ ਕਰਕੇ 'ਕੰਮ ਕਿੱਤਾ' ਵੀ ਨਿਯਤ ਕਰ ਦਿੱਤਾ ਗਿਆ। ਕਸ਼ੱਤਰੀ (ਖੱਤਰੀ) ਰਾਜ ਕਰੇਗਾ, ਬ੍ਰਾਹਮਣ ਸਭ ਦਾ 'ਗੁਰੂ' ਤਥਾ ਸਭ ਤੋਂ ਉੱਤਮ ਵਿੱਦਿਆ ਦਾ ਹੱਕਦਾਰ, ਵੈਸ਼ ਕ੍ਰਿਤ ਵਪਾਰ ਅਤੇ ਸ਼ੂਦਰ ਸਭ ਦਾ ਸੇਵਾਦਾਰ, ਪ੍ਰੰਤੂ ਉਸ ਪਾਸ ਕੋਈ ਸਮਾਜਿਕ, ਆਰਥਿਕ, ਧਾਰਮਿਕ ਅਤੇ ਰਾਜਨੀਤਕ ਅਧਿਕਾਰ ਨਹੀਂ ਹੋਣਗੇ ਅਤੇ ਇਸ ਤਰ੍ਹਾਂ ਉਸ ਦੀ ਜ਼ਿੰਦਗੀ ਨਰਕ ਅਤੇ ਅਤਿ ਦੀ ਗ਼ੁਲਾਮੀ ਵਾਲੀ ਪਸ਼ੂਆਂ ਤੋਂ ਵੀ ਬਦਤਰ ਹੋ ਗਈ। ਇਸ ਤੋਂ ਵੱਡਾ ਮਨੁੱਖੀ ਅਧਿਕਾਰਾਂ ਉੱਤੇ ਹੋਰ ਕੀ ਡਾਕਾ ਮਾਰਿਆ ਜਾ ਸਕਦਾ ਹੈ? ਬਸ! ਇਹ ਅਤਿ ਦੇ ਨਿੰਦਣਯੋਗ ਅਤੇ ਘਿਨਾਉਣੇ ਹਾਲਾਤ ਸਨ ਸਾਡੇ 'ਭਾਰਤ ਮਹਾਨ' ਦੇ! ਜਿਨ੍ਹਾਂ ਵਿਰੁੱਧ ਪਹਿਲਾਂ ਭਗਤ ਰਵਿਦਾਸ ਜੀ, ਭਗਤ ਨਾਮਦੇਵ ਜੀ, ਭਗਤ ਕਬੀਰ ਜੀ

4. ਵਾਰ ਮਾਰੂ ਮ: ੩, ਪੰਨਾ 1092.

ਆਦਿ ਮਹਾਨ ਕ੍ਰਾਂਤੀਕਾਰੀ ਸੰਤਾਂ-ਮਹਾਂਪੁਰਖਾਂ ਨੇ ਆਵਾਜ਼ ਬੁਲੰਦ ਕੀਤੀ, ਉਪਰੰਤ ਗੁਰੂ ਨਾਨਕ ਦੇਵ ਜੀ (ਪ੍ਰਕਾਸ਼ 1469 ਈ.) ਵੱਲੋਂ ਅਧਿਆਤਮਿਕ ਅਤੇ ਸੰਸਾਰਿਕ ਜੀਵਨ ਵਿਚ ਮੁਕੰਮਲ ਮਨੁੱਖੀ ਅਧਿਕਾਰਾਂ ਦੀ ਪ੍ਰਾਪਤੀ ਲਈ ਆਵਾਜ਼ ਬੁਲੰਦ ਕੀਤੀ ਗਈ ਅਤੇ ਅਖੰਡ ਜੋਤ ਪ੍ਰਚੰਡ ਕਰ ਦਿੱਤੀ ਅਤੇ ਗੁਰੂ ਸਾਹਿਬਾਨ ਨੇ ਤਾਂ ਸੰਸਾਰ ਨੂੰ ਅਦਰਸ਼ਕ ਬਣਾਉਣ ਲਈ ਇਕ ਮੁਕੰਮਲ ਫਲਸਫਾ 'ਗੁਰਮਤਿ ਫਲਸਫਾ' ਬਖ਼ਸ਼ਿਆ ਅਤੇ ਇਕ ਸੰਪੂਰਨ ਕ੍ਰਾਂਤੀ (ਧਾਰਮਿਕ, ਸਮਾਜਿਕ, ਆਰਥਿਕ ਅਤੇ ਰਾਜਨੀਤਕ) ਦਾ ਮੁੱਢ ਬੱਝਿਆ ਅਤੇ ਇਸ ਤਰ੍ਹਾਂ ਸਾਰਿਆਂ ਲਈ ਸਾਰੇ ਅਧਿਕਾਰ ਅਤੇ ਮਨੁੱਖੀ ਬਰਾਬਰੀ ਵਾਲੀ ਕ੍ਰਾਂਤੀ ਦਾ ਅਰੰਭ ਕੀਤਾ। ਲੋਕਾਂ ਅੰਦਰ ਮਨੁੱਖੀ ਅਧਿਕਾਰਾਂ ਬਾਰੇ ਚੇਤਨਾ ਪੈਦਾ ਕੀਤੀ ਗਈ ਅਤੇ ਮਨੁੱਖੀ ਅਧਿਆਤਮਿਕ ਅਤੇ ਸੰਸਾਰਿਕ ਆਜ਼ਾਦੀਆਂ ਦੀ ਇਕ ਨਵੀਂ ਇਨਕਲਾਬੀ ਜੋਤ ਜਗਾਈ। ਇਸ ਲੇਖ ਵਿਚ ਗੁਰਮਤਿ ਦੀ ਰੋਸ਼ਨੀ ਵਿਚ ਮਨੁੱਖੀ ਅਧਿਕਾਰਾਂ ਬਾਰੇ ਵਿਚਾਰ ਕਰਨ ਦਾ ਯਤਨ ਕਰ ਰਹੇ ਹਾਂ।

ਸਰਸਰੀ ਨਜ਼ਰ ਮਾਰਦਿਆਂ ਹੀ ਸਮਝ ਪੈ ਜਾਂਦੀ ਹੈ ਕਿ ਗੁਰਮਤਿ ਮਨੁੱਖ ਦੇ ਮਰਜ਼ੀ ਦੇ ਪਹਿਨਣ, ਖਾਣ, ਪੀਣ, ਸੁਕ੍ਰਿਤ ਕਰਕੇ ਖ਼ੁਸ਼ਹਾਲ ਤੇ ਪ੍ਰਫੁੱਲਿਤ ਜੀਵਨ ਬਤੀਤ ਕਰਨ, ਪੂਰਾ ਵਿਕਸਤ ਗ੍ਰਿਹਸਥ ਜੀਵਨ ਬਤੀਤ ਕਰਨ, ਰਾਜ ਭਾਗ ਦਾ ਮਾਲਕ ਬਣਨ, ਕਿਰਤ ਕਰ ਕੇ ਧਨਵਾਨ ਬਣਨ ਵਾਲਾ, ਆਪਣੀ ਗੱਲ ਕਹਿਣ ਤਥਾ ਆਪਣੇ ਵਿਚਾਰ ਪ੍ਰਗਟ ਕਰਨ, ਨਰ-ਮਦੀਨ (ਔਰਤ-ਮਰਦ) ਦੇ ਬਰਾਬਰੀ ਵਾਲਾ ਜੀਵਨ ਜਿਉਣ, "ਪੁਰਖ ਮਹਿ ਨਾਰਿ ਨਾਰਿ ਮਹਿ ਪੁਰਖਾ ਬੂਝਹੁ ਬ੍ਰਹਮ ਗਿਆਨੀ"[5] ਸੰਤੁਲਿਤ ਜੀਵਨ ਭਾਵ ਨਾ ਕਿਸੇ ਨੂੰ ਡਰਾਉਣ ਅਤੇ ਨਾ ਹੀ ਕਿਸੇ ਤੋਂ ਡਰਨ, "ਭੈ ਕਾਹੂ ਕਉ ਦੇਤ ਨਹਿ ਨਹਿ ਭੈ ਮਾਨਤ ਆਨ"[6] ਵਾਲਾ ਹਉਮੈ-ਹੰਕਾਰ ਰਹਿਤ ਪਰਉਪਕਾਰੀ ਜੀਵਨ ਬਤੀਤ ਕਰਨ ਵਾਲਾ, "ਆਇਆ ਤਿਨ ਕਾ ਸਫਲ ਹੈ ਪਰਉਪਕਾਰੀ ਹੋਇ॥ ਦੂਖ ਸਹਿ ਸਿਰ ਆਪਣੇ ਸੁਖਦਾਈ ਸਭਿ ਹੋਇ॥"[7] ਸਵੈਮਾਣ, ਗ਼ੈਰਤ ਤੇ ਗੌਰਵਮਈ, "ਜੇ ਜੀਵੈ ਪਤਿ ਲਥੀ ਜਾਇ ॥ ਸਭੁ ਹਰਾਮੁ ਜੇਤਾ ਕਿਛੁ ਖਾਇ ॥"[8] ਸਹਿਨਸ਼ੀਲਤਾ ਅਤੇ ਆਜ਼ਾਦ ਜ਼ਮੀਰ ਵਾਲਾ ਜੀਵਨ ਜਿਉਣ ਦਾ ਹੱਕ ਯਕੀਨੀ ਬਣਾਉਂਦੀ ਹੈ, ਪ੍ਰੰਤੂ ਸਤਿਗੁਰੂ ਜੀ ਹਰ ਖੇਤਰ ਵਿਚ ਮਨੁੱਖ ਨੂੰ ਖੁੱਲ੍ਹੀ ਛੂਟ ਨਹੀਂ ਦਿੰਦੇ, ਸਗੋਂ ਜਿਸ ਜੀਵਨ ਜੁਗਤ ਨਾਲ ਮਨੁੱਖ ਦਾ ਸਮਾਜਿਕ ਜਾਂ ਅਧਿਆਤਮਿਕ ਤੌਰ ਉੱਤੇ ਨਿਜੀ ਜਾਂ ਸਮਾਜ ਦਾ ਨੁਕਸਾਨ ਹੁੰਦਾ ਹੋਵੇ, ਗੁਰਬਾਣੀ ਉਸ ਬੇ-ਲਗਾਮ ਖੁੱਲ੍ਹੇਪਣ ਵਾਲੇ ਜੀਵਨ ਤਥਾ ਅੰਨ੍ਹੀ ਆਜ਼ਾਦੀ ਦੀ ਆਗਿਆ ਨਹੀਂ ਦਿੰਦੀ, "ਬਾਬਾ ਹੋਰੁ ਖਾਣਾ ਖੁਸੀ ਖੁਆਰੁ ॥ ਜਿਤੁ ਖਾਧੈ ਤਨੁ ਪੀੜੀਐ ਮਨ ਮਹਿ ਚਲਹਿ ਵਿਕਾਰ ॥"[9] ਤਥਾ "ਬਾਬਾ ਹੋਰੁ ਪੈਨਣੁ ਖੁਸੀ ਖੁਆਰੁ ॥ ਜਿਤੁ ਪੈਧੈ ਤਨੁ ਪੀੜੀਐ

5. ਰਾਮਕਲੀ ਮ: ੧, ਪੰਨਾ 879.
6. ਸਲੋਕ ਮ: ੯, ਪੰਨਾ 1427.
7. ਰਾਗੁ ਵਡਹੰਸੁ ਮ: ੧, ਪੰਨਾ 579.
8. ਵਾਰ ਮਾਝ ਮ: ੧, ਪੰਨਾ 142.
9. ਸਿਰੀਰਾਗੁ ਮ: ੧, ਪੰਨਾ 16.

ਮਨ ਮਹਿ ਚਲਹਿ ਵਿਕਾਰ ॥"[10] ਭਾਵ ਗੁਰਮਤਿ ਮਨੁੱਖ ਨੂੰ ਸੀਲ, ਸੰਜਮ, ਸੰਤੋਖ ਅਤੇ ਸਬਰ ਵਾਲਾ ਜੀਵਨ ਬਤੀਤ ਕਰਨ ਲਈ ਪ੍ਰੇਰਦੀ ਹੈ। ਗੁਰਮਤਿ ਆਪਣਾ ਹੱਕ ਪ੍ਰਾਪਤ ਕਰਨ ਲਈ ਮਨੁੱਖ ਨੂੰ ਉੱਦਮ-ਉਪਰਾਲਾ ਤਥਾ ਜੱਦੋ-ਜਹਿਦ ਕਰਨ ਵਾਲਾ ਅਤੇ ਜੇਕਰ ਹੱਕਾਂ ਉੱਤੇ ਡਾਕਾ ਪੈਂਦਾ ਹੋਵੇ ਤਾਂ ਉਨ੍ਹਾਂ ਦੀ ਰੱਖਿਆ ਦਾ ਉਪਰਾਲਾ ਕਰਨ ਭਾਵ ਹੱਕਾਂ ਦੀ ਪ੍ਰਾਪਤੀ ਲਈ 'ਜੂਝ ਮਰਨ' ਲਈ ਵੀ ਪ੍ਰੇਰਿਤ ਕਰਦੀ ਹੈ। ਇਥੋਂ ਤੀਕ ਕਿ ਜੇਕਰ ਕਿਸੇ ਮਨੁੱਖ ਜਾਂ ਜਾਬਰ ਰਾਜੇ-ਮਹਾਰਾਜੇ ਜਾਂ ਬਾਦਸ਼ਾਹ ਵੱਲੋਂ ਲੋਕਾਂ ਦੇ ਹੱਕਾਂ ਉੱਤੇ ਡਾਕਾ ਮਾਰਿਆ ਜਾਂਦਾ ਹੋਵੇ, ਉਨ੍ਹਾਂ ਦਾ ਜਾਨੀ-ਮਾਲੀ ਨੁਕਸਾਨ ਕੀਤਾ ਜਾਂਦਾ ਹੋਵੇ ਤਾਂ ਜਿਥੇ ਗੁਰੂ ਜੀ ਮਨੁੱਖ ਨੂੰ ਅਜਿਹੇ ਜਾਬਰ ਵਤੀਰੇ ਵਿਰੁੱਧ ਡਟਣ ਲਈ ਪ੍ਰੇਰਦੇ ਹਨ, "ਜਬੈ ਬਾਣ ਲਾਗਿਓ ॥ ਤਬੈ ਰੋਸ ਜਾਗਿਓ ॥" ਉਥੇ ਰੱਬ ਨੂੰ ਉਲ੍ਹਾਮਾ ਦੇਣ ਤੋਂ ਵੀ ਗੁਰੇਜ਼ ਨਹੀਂ ਕਰਦੇ। ਇਸ ਤੋਂ ਇਲਾਵਾ ਭਗਤਾਂ ਨੇ ਤਾਂ ਇਥੋਂ ਤੀਕ ਵੀ ਅਕਾਲ ਪੁਰਖ ਨੂੰ ਕਹਿ ਦਿੱਤਾ, "ਆਪਿ ਨ ਦੇਹੁ ਤ ਲੇਵਉ ਮੰਗੇ"[11] ਕਿ ਜੇਕਰ ਸੁਤੇ-ਸਿਧ ਪ੍ਰਾਪਤੀ ਨਾ ਹੋਈ ਤਾਂ ਮੈਂ ਜ਼ੋਰ ਨਾਲ ਮੰਗ ਕੇ ਲੈ ਲਵਾਂਗਾ। ਫਿਰ ਅੱਗੇ ਇਹ ਵੀ ਕਹਿ ਦਿੱਤਾ ਕਿ ਇਹ ਜਾਤ-ਅਭਿਮਾਨੀ ਧਰਮ ਦੇ ਠੇਕੇਦਾਰ ਮੈਨੂੰ ਸ਼ੂਦਰ ਕਹਿੰਦੇ ਹਨ ਅਤੇ ਮੈਨੂੰ ਪਰਮਾਤਮਾ ਦੇ ਸਿਮਰਨ ਤੋਂ ਵਰਜਦੇਂ ਹਨ। ਤਾਂ ਇਸ ਵਿਚ ਮੇਰਾ ਤਾਂ ਜੋ ਨਿਰਾਦਰ ਹੁੰਦਾ ਹੈ, ਉਹ ਤਾਂ ਹੁੰਦਾ ਹੀ ਹੈ ਪ੍ਰੰਤੂ ਇਸ ਨਾਲ ਤੇਰੀ ਪੈਜ, ਤੇਰੀ ਉੱਚਤਮ ਸ਼ਕਤੀ ਨੂੰ ਚੁਣੌਤੀ ਹੈ। ਭਗਤ ਨਾਮਦੇਵ ਜੀ ਫ਼ੁਰਮਾਉਂਦੇ ਹਨ :

**ਸੂਦੁ ਸੂਦੁ ਕਰਿ ਮਾਰਿ ਉਠਾਇਓ ਕਹਾ ਕਰਉ ਬਾਪ ਬੀਠੁਲਾ ॥**
**ਮੂਏ ਹੂਏ ਜਉ ਮੁਕਤਿ ਦੇਹੁਗੇ ਮੁਕਤਿ ਨ ਜਾਨੈ ਕੋਇਲਾ ॥**
**ਏ ਪੰਡੀਆ ਮੋ ਕਉ ਢੇਢ ਕਹਤ ਤੇਰੀ ਪੈਜ ਪਿਛੰਉਡੀ ਹੋਇਲਾ ॥**

*(ਮਲਾਰ ਨਾਮਦੇਵ ਜੀ, ਪੰਨਾ 1292)*



ਸੰਸਾਰ ਦਾ ਇਤਿਹਾਸ ਗਵਾਹ ਹੈ ਕਿ ਮਨੁੱਖ ਨੂੰ ਆਪਣੇ ਲਈ ਮਨੁੱਖੀ ਅਧਿਕਾਰ ਸਥਾਪਤ ਕਰਨ ਲਈ ਬਹੁਤ ਲੰਮਾ ਅਤੇ ਮੁਸ਼ਕਲਾਂ ਭਰਿਆ ਸੰਘਰਸ਼ ਕਰਨਾ ਪਿਆ ਹੈ। ਮਨੁੱਖ ਨੂੰ ਇੱਕ ਸਮਾਜਿਕ ਜੀਵ ਕਿਹਾ ਜਾਂਦਾ ਹੈ। ਸ੍ਰਿਸ਼ਟੀ ਦੇ ਹੋਰ ਜੀਵਾਂ ਤੋਂ ਆਪਣੇ ਆਪ ਨੂੰ ਨਿਖੇੜਨ ਅਤੇ 'ਅਸਰਫ਼ ਉਲ-ਮਖ਼ਲੂਕਾਤ' ਦਾ ਦਰਜਾ ਹਾਸਲ ਕਰਨ ਲਈ ਮਨੁੱਖ ਨੂੰ ਕਈ ਪੱਧਰਾਂ ਉੱਤੇ ਜੱਦੋ-ਜਹਿਦ ਕਰਨੀ ਪਈ ਹੈ। ਜੰਗਲੀ ਯੁੱਗ ਵਿਚ ਦੂਜੇ ਜਾਨਵਰਾਂ ਤੋਂ ਅਤੇ ਕੁਦਰਤੀ ਆਫ਼ਤਾਂ ਤੋਂ ਰਾਖੀ ਕਰਨ ਲਈ ਇਸ ਨੂੰ ਅਨੇਕ ਸੰਕਟਾਂ ਦਾ ਸਾਹਮਣਾ ਕਰਨਾ ਪਿਆ ਹੋਵੇਗਾ। ਜੰਗਲੀ ਯੁੱਗ ਵਿਚ ਲੰਮਾ ਸਮਾਂ ਜੱਦੋ-ਜਹਿਦ ਕਰਨ ਤੋਂ ਬਾਅਦ ਮਨੁੱਖ ਪੱਥਰ ਯੁੱਗ ਤਕ ਅਪੜਿਆ ਤੇ ਫੇਰ ਸਮਾਜਿਕ ਜੀਵਨ ਦੀ ਰਚਨਾ ਕਰਨ ਲਈ ਇਸ ਨੂੰ ਲੱਖਾਂ ਸਾਲ ਲੱਗੇ ਹੋਣਗੇ। ਸਭਿਅਕ ਸਮਾਜ ਦੀ ਰਚਨਾ ਹੋਣ ਨਾਲ ਮਨੁੱਖ ਨੂੰ ਜਿਥੇ ਕਈ ਅਧਿਕਾਰ ਵੀ ਪ੍ਰਾਪਤ ਹੋਏ ਤੇ ਕਈ ਪਾਬੰਦੀਆਂ ਵੀ ਉਸ 'ਤੇ ਲੱਗੀਆਂ, ਹੁਣ ਉਹ ਆਪਣੀ ਮਰਜ਼ੀ ਦਾ ਮਾਲਕ ਨਹੀਂ ਸੀ। ਹੁਣ ਉਹ ਇਕ ਵੱਡੇ ਪਰਿਵਾਰ ਦਾ ਅੰਗ ਸੀ। ਉਸ ਦੀਆਂ ਕਈ

10. ਸਿਰੀਰਾਗੁ ਮ: ੧, ਪੰਨਾ 16.
11. ਸੋਰਠਿ ਕਬੀਰ ਜੀ, ਪੰਨਾ 656.

ਜ਼ਿੰਮੇਵਾਰੀਆਂ ਤੇ ਫ਼ਰਜ਼ ਵੀ ਸਨ। ਜਦੋਂ ਕੋਈ ਮਨੁੱਖ ਆਪਣੀ ਜ਼ਿੰਮੇਵਾਰੀ ਤੋਂ ਮੁਨਕਰ ਹੁੰਦਾ ਹੈ ਜਾਂ ਸਮਾਜ ਦੀ ਪਾਬੰਦੀ ਨੂੰ ਤੋੜਦਾ ਹੈ ਤਾਂ ਇਸ ਤਰ੍ਹਾਂ ਕਰਨ ਨਾਲ ਦੂਜੇ ਕਿਸੇ ਮਨੁੱਖ ਦੇ ਅਧਿਕਾਰਾਂ ਦੀ ਉਲੰਘਣਾ ਹੁੰਦੀ ਹੈ। ਇਸ ਲਈ ਉਸ ਨੂੰ ਸਜ਼ਾ ਵੀ ਮਿਲ ਸਕਦੀ ਸੀ। ਇਸ ਯੁੱਗ ਵਿਚ ਮਨੁੱਖੀ ਸੋਚ ਤੋਂ ਮਨੁੱਖੀ ਅਧਿਕਾਰਾਂ ਨੂੰ ਬਚਾਉਣ ਦੀ ਲੋੜ ਸੀ। ਇਸ ਤੋਂ ਬਾਅਦ ਰਾਜਨੀਤਕ ਯੁੱਗ ਵਿਚ ਜ਼ਾਲਮ ਰਾਜੇ ਮਨੁੱਖੀ ਅਧਿਕਾਰਾਂ ਲਈ ਖ਼ਤਰਾ ਬਣ ਗਏ। ਇਕ ਰਾਜਾ ਜਦੋਂ ਦੂਜੇ ਰਾਜ 'ਤੇ ਹਮਲਾ ਕਰਦਾ ਤਾਂ ਉਸ ਵੇਲੇ ਮਨੁੱਖੀ ਅਧਿਕਾਰਾਂ ਦੀ ਬਹੁਤ ਉਲੰਘਣਾ ਹੁੰਦੀ ਸੀ।

ਇਸ ਵੇਲੇ ਮਨੁੱਖ ਇਕ-ਦੂਜੇ ਨੂੰ ਅਧਿਕਾਰ ਦੇਣ ਵਿਚ ਨਹੀਂ, ਸਗੋਂ ਦੂਜੇ ਉੱਤੇ ਅਧਿਕਾਰ ਜਮਾਉਣ ਵਿਚ ਵਿਸ਼ਵਾਸ ਰੱਖਦਾ ਸੀ। ਗ਼ੁਲਾਮੀ ਅਤੇ ਸਾਮਰਾਜਵਾਦ ਦੇ ਇਸ ਦੌਰ ਵਿਚ ਰਾਜਨੀਤਕ ਆਜ਼ਾਦੀ ਦੀਆਂ ਲੜਾਈਆਂ ਤਾਂ ਲੜੀਆਂ ਜਾਂਦੀਆਂ ਰਹੀਆਂ ਸਨ, ਪਰ ਮਨੁੱਖੀ ਅਧਿਕਾਰਾਂ ਦੀ ਆਵਾਜ਼ ਗੁਰੂ ਸਾਹਿਬਾਨ ਅਤੇ ਖ਼ਾਲਸਾ ਪੰਥ ਤੋਂ ਸਿਵਾਏ ਹੋਰ ਕਿਸੇ ਵੱਲੋਂ ਵੀ ਕਦੇ ਨਹੀਂ ਸੀ ਉਠਾਈ ਗਈ। ਇਹ ਆਵਾਜ਼ ਵੀਹਵੀਂ ਸਦੀ ਵਿਚ ਲੋਕ ਰਾਜ ਸਥਾਪਤ ਹੋਣ ਕਾਰਨ ਉਭਰਨ ਲੱਗੀ। ਸਭ ਤੋਂ ਪਹਿਲਾਂ ਸੰਯੁਕਤ ਰਾਸ਼ਟਰ ਨੇ ਦੂਜੇ ਵਿਸ਼ਵ ਯੁੱਧ ਵਿਚ ਮਨੁੱਖ 'ਤੇ ਹੋਏ ਜ਼ੁਲਮਾਂ ਨੂੰ ਵੇਖ ਕੇ 10 ਦਸੰਬਰ, 1948 ਈ. ਨੂੰ ਵਿਸ਼ਵ-ਵਿਆਪੀ ਮਨੁੱਖੀ ਅਧਿਕਾਰ ਕਾਨੂੰਨ ਦੀ ਘੋਸ਼ਣਾ ਕੀਤੀ।



ਗੁਰਬਾਣੀ ਮਨੁੱਖੀ ਬਰਾਬਰੀ, ਸਰਬੱਤ ਦਾ ਭਲਾ ਅਤੇ ਵਿਸ਼ਵ-ਵਿਆਪੀ ਸਾਂਝ, ਸਹਿਨਸ਼ੀਲਤਾ ਅਤੇ ਸ਼ਾਂਤੀ ਦਾ ਸੰਦੇਸ਼ ਦਿੰਦੀ ਹੈ। ਮਨੁੱਖੀ ਅਧਿਕਾਰਾਂ ਦੇ ਪੱਖ ਤੋਂ ਵੀ ਗੁਰਬਾਣੀ ਦੀ ਮਹਾਨਤਾ ਭਲੀ ਪ੍ਰਕਾਰ ਸਿੱਧ ਹੁੰਦੀ ਹੈ ਕਿ ਗੁਰਬਾਣੀ ਵਿਚ ਅੱਜ ਤੋਂ ਪੰਜ ਸਦੀਆਂ ਪਹਿਲਾਂ ਮੁਕੰਮਲ ਮਨੁੱਖੀ ਅਧਿਕਾਰਾਂ ਨੂੰ ਮਾਨਤਾ ਦਿੱਤੀ ਗਈ ਅਤੇ ਮਨੁੱਖੀ ਅਧਿਕਾਰਾਂ ਦੇ ਹਨੰਣ ਵਿਰੁੱਧ ਜ਼ੋਰਦਾਰ ਅਵਾਜ਼ ਹੀ ਨਹੀਂ ਉਠਾਈ ਗਈ ਸਗੋਂ ਇਸ ਦੀ ਸਥਾਪਤੀ ਲਈ ਹਜ਼ਾਰਾਂ ਸ਼ਹੀਦੀਆਂ ਦੇ ਕੇ ਲਗਭਗ ਦੋ ਸਦੀਆਂ ਤਕ ਲੰਮਾ ਸੰਘਰਸ਼ ਵੀ ਕੀਤਾ ਗਿਆ। ਇਸ ਲਈ ਗੁਰਬਾਣੀ ਦੇ ਨਾਲ-ਨਾਲ ਸਾਰਾ ਸਿੱਖ ਇਤਿਹਾਸ ਵੀ ਮਨੁੱਖੀ ਅਧਿਕਾਰਾਂ ਲਈ ਲੜੀ ਗਈ ਜੰਗ ਦਾ ਇਕ ਜਿਉਂਦਾ-ਜਾਗਦਾ ਸਬੂਤ ਹੈ। ਗੁਰਬਾਣੀ ਵਿਚ ਮਨੁੱਖ ਦੇ ਸਰਵਪੱਖੀ ਅਧਿਕਾਰਾਂ ਦੀ ਮੰਗ ਕੀਤੀ ਗਈ ਹੈ। ਇਸ ਵਿਚ ਵਿਅਕਤੀਗਤ, ਪਰਿਵਾਰਕ, ਸਮਾਜਿਕ, ਆਰਥਿਕ, ਧਾਰਮਿਕ ਅਤੇ ਰਾਜਨੀਤਕ ਹਰ ਤਰ੍ਹਾਂ ਦੇ ਅਧਿਕਾਰ ਸ਼ਾਮਲ ਹਨ। ਸੰਯੁਕਤ ਰਾਸ਼ਟਰ ਨੇ ਜਿਵੇਂ ਦੂਜੇ ਵਿਸ਼ਵ ਯੁੱਧ ਦੇ ਜ਼ੁਲਮਾਂ ਨੂੰ ਵੇਖ ਕੇ ਮਨੁੱਖੀ ਅਧਿਕਾਰਾਂ ਦਾ ਹੋਕਾ ਦਿੱਤਾ, ਇਸੇ ਤਰ੍ਹਾਂ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਏਮਨਾਬਾਦ ਵਿਚ ਹੋਏ ਕਤਲੇਆਮ ਨੂੰ ਵੇਖ ਕੇ ਸੋਲ੍ਹਵੀਂ ਸਦੀ ਵਿਚ ਮਨੁੱਖੀ ਅਧਿਕਾਰਾਂ ਦੀ ਉਲੰਘਣਾ ਨੂੰ ਨਿੰਦਿਆ ਅਤੇ ਅਕਾਲ ਪੁਰਖ ਨੂੰ ਵੀ ਉਲਾਂਭਾ ਦਿੱਤਾ ਅਤੇ ਮਨੁੱਖ ਦੀ ਜਾਨ-ਮਾਲ ਦੀ ਰਾਖੀ ਲਈ ਜ਼ੋਰਦਾਰ ਸ਼ਬਦਾਂ ਵਿਚ ਆਖਿਆ :

**ਖੁਰਾਸਾਨ ਖਸਮਾਨਾ ਕੀਆ ਹਿੰਦੁਸਤਾਨੁ ਡਰਾਇਆ ॥**
**ਆਪੈ ਦੋਸੁ ਨ ਦੇਈ ਕਰਤਾ ਜਮੁ ਕਰਿ ਮੁਗਲੁ ਚੜਾਇਆ ॥**

**ਏਤੀ ਮਾਰ ਪਈ ਕਰਲਾਣੇ ਤੈਂ ਕੀ ਦਰਦੁ ਨ ਆਇਆ ॥**
**ਕਰਤਾ ਤੂੰ ਸਭਨਾ ਕਾ ਸੋਈ ॥**
**ਜੇ ਸਕਤਾ ਸਕਤੇ ਕਉ ਮਾਰੇ ਤਾ ਮਨਿ ਰੋਸੁ ਨ ਹੋਈ ॥**
**ਸਕਤਾ ਸੀਹੁ ਮਾਰੇ ਪੈ ਵਗੈ ਖਸਮੈ ਸਾ ਪੁਰਸਾਈ ॥**

*(ਆਸਾ ਮ: ੧, ਪੰਨਾ 360)*

ਮਨੁੱਖੀ ਅਧਿਕਾਰਾਂ ਲਈ ਗੁਰਬਾਣੀ ਵਿਚ ਬਹੁਤ ਡੂੰਘਾਈ ਅਤੇ ਵਿਸਤ੍ਰਿਤ ਪੱਧਰ 'ਤੇ ਵਰਣਨ ਕੀਤਾ ਗਿਆ ਹੈ। ਗੁਰਬਾਣੀ ਦੀਆਂ ਨਜ਼ਰਾਂ ਵਿਚ ਸਾਰੇ ਮਨੁੱਖ ਪਰਮਾਤਮਾ ਦੀ ਅੰਸ਼ ਹਨ। ਇਸ ਲਈ ਉਨ੍ਹਾਂ ਦਾ ਬਹੁਤ ਵੱਡਾ ਮਹੱਤਵ ਹੈ। ਹਰ ਮਨੁੱਖ ਨੂੰ ਇੱਜ਼ਤ ਨਾਲ ਜੀਣ ਥੀਣ ਦਾ ਅਤੇ ਸੁੱਖ ਪ੍ਰਾਪਤ ਕਰਨ ਦਾ ਹੱਕ ਹੈ। ਦੁਨਿਆਵੀ ਪਦਾਰਥਾਂ ਉੱਤੇ ਅਤੇ ਕੁਦਰਤੀ ਸਾਧਨਾਂ ਤੇ ਸਭ ਮਨੁੱਖਾਂ ਦਾ ਬਰਾਬਰ ਦਾ ਹੱਕ ਹੈ। ਸਾਰੇ ਮਨੁੱਖ ਬਰਾਬਰ ਹਨ, ਕੋਈ ਊਚ-ਨੀਚ ਜਾਂ ਚੰਗਾ-ਮੰਦਾ ਨਹੀਂ। ਸਾਰਿਆਂ ਵਿਚ ਉਸ ਇਕ ਪਰਮਾਤਮਾ ਦਾ ਹੀ ਨੂਰ ਹੈ। ਉਸੇ ਦਾ ਜੀਵਨ ਦਿੱਤਾ ਹੋਇਆ ਹੈ। ਗੁਰਬਾਣੀ ਦਾ ਉਪਦੇਸ਼ ਇਸ ਤਰ੍ਹਾਂ ਹੈ:

**ਅਵਲਿ ਅਲਹ ਨੂਰੁ ਉਪਾਇਆ ਕੁਦਰਤਿ ਕੇ ਸਭ ਬੰਦੇ ॥**
**ਏਕ ਨੂਰ ਤੇ ਸਭੁ ਜਗੁ ਉਪਜਿਆ ਕਉਨ ਭਲੇ ਕੋ ਮੰਦੇ ॥**

*(ਪ੍ਰਭਾਤੀ ਕਬੀਰ ਜੀ, ਪੰਨਾ 1349)*



ਇਸ ਲਈ ਜਾਤ-ਪਾਤ ਦੀ ਵੰਡ ਅਤੇ ਜਾਤ-ਪਾਤ ਦਾ ਅਹਿਸਾਸ ਨਿਰਮੂਲ ਹੈ, ਗ਼ੈਰ-ਕੁਦਰਤੀ ਹੈ। ਜਦੋਂ ਪਰਮਾਤਮਾ ਹੀ ਸਭ ਦਾ ਸਰੋਤ ਹੈ ਤਾਂ ਜਾਤ-ਪਾਤ ਦਾ ਕੋਈ ਆਧਾਰ ਨਹੀਂ ਹੈ। ਇਹ ਕੋਈ ਸੱਚਾਈ ਨਹੀਂ ਹੈ ਸਗੋਂ ਸ਼ਾਤਰ ਮਨੁੱਖੀ ਸੋਚ ਦੀ ਕਾਢ ਹੈ। ਇਸ 'ਤੇ ਫ਼ਖ਼ਰ ਕਰਨਾ ਜਾਂ ਦ੍ਰਿੜ੍ਹਤਾ ਨਾਲ ਪਹਿਰਾ ਦੇਣਾ ਦੂਜੇ ਵਿਅਕਤੀਆਂ ਦੇ ਅਧਿਕਾਰਾਂ 'ਤੇ ਛਾਪਾ ਮਾਰਨਾ ਹੈ। ਕਿਸੇ ਵਿਅਕਤੀ ਨੂੰ ਆਪਣੇ ਆਪ ਨੂੰ ਉੱਚਾ ਸਮਝਣ ਅਤੇ ਦੂਜਿਆਂ ਨੂੰ ਨੀਵਾਂ ਸਮਝਣ ਦਾ ਕੋਈ ਅਧਿਕਾਰ ਨਹੀਂ ਹੈ। ਉਹ ਦੂਜਿਆਂ ਪਾਸੋਂ ਆਪਣੀ ਈਨ ਨਹੀਂ ਮੰਨਵਾ ਸਕਦਾ, ਕਿਸੇ ਦਾ ਦਿਲ ਨਹੀਂ ਦੁਖਾ ਸਕਦਾ ਹੈ। ਇਸ ਲਈ ਗੁਰਬਾਣੀ ਦਾ ਮਹਾਂਵਾਕ ਹੈ:

**ਜਾਤਿ ਕਾ ਗਰਬੁ ਨ ਕਰਿ ਮੂਰਖ ਗਵਾਰਾ ॥**
**ਇਸੁ ਗਰਬ ਤੇ ਚਲਹਿ ਬਹੁਤੁ ਵਿਕਾਰਾ ॥** *(ਭੈਰਉ ਮ: ੩, ਪੰਨਾ 1127)*

ਤਥਾ:

**ਇਕੁ ਫਿਕਾ ਨ ਗਾਲਾਇ ਸਭਨਾ ਮੈ ਸਚਾ ਧਣੀ ॥**
**ਹਿਆਉ ਨ ਕੈਹੀ ਠਾਹਿ ਮਾਣਕ ਸਭ ਅਮੋਲਵੇ ॥**
**ਸਭਨਾ ਮਨ ਮਾਣਿਕ ਠਾਹਣੁ ਮੂਲਿ ਮਚਾਂਗਵਾ ॥**
**ਜੇ ਤਉ ਪਿਰੀਆ ਦੀ ਸਿਕ ਹਿਆਉ ਨ ਠਾਹੇ ਕਹੀ ਦਾ ॥**

*(ਸਲੋਕ ਫਰੀਦ ਜੀ, ਪੰਨਾ 1384)*

ਭਾਰਤੀ ਦਰਸ਼ਨ ਵਿਚ ਦੁਨੀਆਂ ਦੇ ਮੁੱਖ ਪਦਾਰਥ ਚਾਰ ਮੰਨੇ ਗਏ ਹਨ। ਇਹ ਹਨ—ਧਰਮ, ਅਰਥ, ਕਾਮ ਅਤੇ ਮੋਖ। ਹਰ ਮਨੁੱਖ ਦਾ ਇਨ੍ਹਾਂ ਚਾਰ ਪਦਾਰਥਾਂ ਉੱਤੇ

ਇੱਕੋ-ਜਿਹਾ ਅਧਿਕਾਰ ਹੈ। ਧਰਮ ਦਾ ਗਿਆਨ ਪ੍ਰਾਪਤ ਕਰਨ ਅਤੇ ਆਪਣੇ ਧਰਮ ਦੀ ਪਾਲਣਾ ਕਰਨਾ ਹਰ ਮਨੁੱਖ ਦਾ ਅਧਿਕਾਰ ਹੈ। ਕਿਸੇ ਵਿਅਕਤੀ ਦੇ ਧਰਮ ਨੂੰ ਜ਼ੋਰ-ਜਬਰ ਨਾਲ ਜਾਂ ਲਾਲਚ ਦੇ ਕੇ ਬਦਲਣ ਲਈ ਪ੍ਰੇਰਨਾ ਜਾਂ ਮਜਬੂਰ ਕਰਨਾ ਇਹ ਉਸ ਦੇ ਅਧਿਕਾਰ ਦੀ ਉਲੰਘਣਾ ਹੈ। ਅਰਥ ਦੇ ਵਿਚ ਧਰਮ ਨੂੰ ਛੱਡ ਕੇ ਦੁਨੀਆਂ ਦੇ ਹੋਰ ਸਾਰੇ ਪੱਖ ਸ਼ਾਮਲ ਹਨ। ਆਰਥਿਕ ਪੱਖ ਤੋਂ ਇਲਾਵਾ, ਸਮਾਜਿਕ, ਰਾਜਨੀਤਕ ਵਿਦਿਅਕ ਅਤੇ ਹੋਰ ਜੋ ਵੀ ਦੁਨਿਆਵੀ ਕਾਰ-ਵਿਹਾਰ ਲੈਣ-ਦੇਣ ਉਹ ਸਭ ਅਰਥ ਦਾ ਹੀ ਭਾਗ ਹੈ। ਗੁਰੂ ਜੀ ਨੇ ਪਰਮਾਤਮਾ ਨੂੰ ਚਾਰ ਪਦਾਰਥਾਂ ਦਾ ਦਾਤਾ ਕਿਹਾ ਹੈ। ਉਸ ਦੀ ਭਜਨ-ਬੰਦਗੀ ਕਰਨ ਵਾਲਾ ਚਾਹੇ ਕਿਸੇ ਜਾਤੀ ਜਾਂ ਧਰਮ ਦਾ ਹੋਵੇ, ਉਸ ਨੂੰ ਉਹ ਬਿਨਾਂ ਵਿਤਕਰੇ ਦੇ ਚਾਰ ਪਦਾਰਥਾਂ ਨਾਲ ਨਿਵਾਜਦਾ ਹੈ। ਗੁਰਬਾਣੀ ਦਾ ਫ਼ੁਰਮਾਨ ਹੈ:

**ਅਰਥ ਧਰਮ ਕਾਮ ਮੋਖ ਕਾ ਦਾਤਾ॥**
**ਪੂਰੀ ਭਈ ਸਿਮਰਿ ਸਿਮਰਿ ਬਿਧਾਤਾ॥** *(ਬਿਲਾਵਲੁ ਮ: ੫, ਪੰਨਾ 805)*

ਇਸ ਲਈ ਹਰ ਮਨੁੱਖ ਦਾ ਅਧਿਕਾਰ ਹੈ ਕਿ ਉਹ ਉਤਸ਼ਾਹ ਪੂਰਵਕ ਆਪਣਾ ਜੀਵਨ ਜੀਵੇ ਅਤੇ ਆਪਣੀ ਗੁਜ਼ਰਾਨ ਲਈ ਆਪਣਾ ਮਨ ਪਸੰਦ ਕੰਮ ਕਰੇ ਅਤੇ ਕਿਰਤ ਦੇ ਨਾਲ-ਨਾਲ ਨਾਮ ਸਿਮਰਨ ਕਰਦਾ ਹੋਇਆ ਹਰ ਤਰ੍ਹਾਂ ਦੀ ਚਿੰਤਾ ਤੋਂ ਬੰਧਨ ਮੁਕਤ ਹੋਵੇ। ਮਨੁੱਖ ਮਾਤਰ ਲਈ ਗੁਰਬਾਣੀ ਦਾ ਸਪੱਸ਼ਟ ਉਪਦੇਸ਼ ਹੈ:

**ਉਦਮੁ ਕਰੇਦਿਆ ਜੀਉ ਤੂੰ ਕਮਾਵਦਿਆ ਸੁਖ ਭੁੰਚੁ॥**
**ਧਿਆਇਦਿਆ ਤੂੰ ਪ੍ਰਭੂ ਮਿਲੁ ਨਾਨਕ ਉਤਰੀ ਚਿੰਤ॥**
*(ਵਾਰ ਗੂਜਰੀ ਮ: ੫, ਪੰਨਾ 522)*



ਰੋਟੀ, ਕੱਪੜਾ ਅਤੇ ਮਕਾਨ ਹਰ ਮਨੁੱਖ ਦੀਆਂ ਬੁਨਿਆਦੀ ਲੋੜਾਂ ਹਨ। ਸਮਾਜ ਵਿਚ ਇੰਨੀ ਕਾਣੀ ਵੰਡ ਨਹੀਂ ਹੋਣੀ ਚਾਹੀਦੀ ਕਿ ਕਿਸੇ ਕੋਲ ਦੁਨੀਆਂ ਭਰ ਦੀ ਦੌਲਤ ਹੋਵੇ ਅਤੇ ਦੂਸਰੇ ਪਾਸੇ ਇਕ ਗ਼ਰੀਬ ਦੀਆਂ ਬੁਨਿਆਦੀ ਲੋੜਾਂ ਦੀ ਵੀ ਪੂਰਤੀ ਨਾ ਹੋਵੇ। ਗੁਰਬਾਣੀ ਵਿਚ ਮਨੁੱਖ ਲਈ ਇਨ੍ਹਾਂ ਚੀਜ਼ਾਂ ਦੀ ਮੰਗ ਪੂਰੇ ਜ਼ੋਰ ਨਾਲ ਕੀਤੀ ਗਈ ਹੈ। ਕਬੀਰ ਜੀ ਅਤੇ ਭਗਤ ਧੰਨਾ ਜੀ ਨੇ ਫ਼ੁਰਮਾਇਆ ਹੈ:

**ਭੂਖੇ ਭਗਤਿ ਨ ਕੀਜੈ॥**
**ਯਹ ਮਾਲਾ ਅਪਨੀ ਲੀਜੈ॥**
**ਹਉ ਮਾਂਗਉ ਸੰਤਨ ਰੇਨਾ॥**
**ਮੈ ਨਾਹੀ ਕਿਸੀ ਕਾ ਦੇਨਾ॥**
**ਮਾਧੋ ਕੈਸੀ ਬਨੈ ਤੁਮ ਸੰਗੇ॥**
**ਆਪਿ ਨ ਦੇਹੁ ਤ ਲੇਵਉ ਮੰਗੇ॥** *(ਸੋਰਠਿ ਕਬੀਰ ਜੀ, ਪੰਨਾ 656)*

ਤਥਾ:

**ਦਾਲਿ ਸੀਧਾ ਮਾਗਉ ਘੀਉ॥**
**ਹਮਰਾ ਖੁਸੀ ਕਰੈ ਨਿਤ ਜੀਉ॥**
**ਪਨ੍ਹੀਆ ਛਾਦਨੁ ਨੀਕਾ॥**
**ਅਨਾਜੁ ਮਗਉ ਸਤ ਸੀ ਕਾ॥**

**ਗਊ ਭੈਸ ਮਗਊ ਲਾਵੇਰੀ ॥**
**ਇਕ ਤਾਜਨਿ ਤੁਰੀ ਚੰਗੇਰੀ ॥**
**ਘਰ ਕੀ ਗੀਹਨਿ ਚੰਗੀ ॥**
**ਜਨੁ ਧੰਨਾ ਲੇਵੈ ਮੰਗੀ ॥** *(ਧਨਾਸਰੀ ਧੰਨਾ ਜੀ, ਪੰਨਾ 695)*

ਇਨ੍ਹਾਂ ਤੋਂ ਇਲਾਵਾ ਕਾਨੂੰਨ ਅਤੇ ਨਿਆਂ ਵਿਵਸਥਾ ਦੀ ਹੋਂਦ ਵੀ ਮਨੁੱਖ ਲਈ ਆਵੱਸ਼ਕ ਹੈ। ਮਨੁੱਖ ਜਦੋਂ ਇਕ ਸਮਾਜਿਕ ਅਤੇ ਰਾਜਨੀਤਕ ਯੁੱਗ ਵਿਚ ਰਹਿ ਰਿਹਾ ਹੈ। ਇਹ ਵੀ ਉਸ ਦਾ ਪੂਰਾ ਅਧਿਕਾਰ ਹੈ ਕਿ ਉਸ ਨਾਲ ਕੋਈ ਧੱਕਾ ਜਾਂ ਬੇ-ਇਨਸਾਫ਼ੀ ਨਾ ਹੋਵੇ, "ਰਾਜੇ ਚੁਲੀ ਨਿਆਵ ਕੀ ਪੜਿਆ ਸਚੁ ਧਿਆਨੁ ॥"[12] ਸਰਕਾਰ ਅਤੇ ਪ੍ਰਸ਼ਾਸਨ ਉਸ ਨੂੰ ਪੂਰਾ ਇਨਸਾਫ਼ ਯਕੀਨੀ ਬਣਾਏ। ਕੋਈ ਡਾਢਾ ਵਿਅਕਤੀ ਉਸ 'ਤੇ ਦਬਾਅ ਨਾ ਪਾਵੇ, ਕੋਈ ਉਸ ਦੀ ਲੁੱਟ-ਖਸੁੱਟ ਨਾ ਕਰੇ। ਜੋ ਰਾਜਾ ਆਪਣੀ ਪਰਜਾ 'ਤੇ ਜ਼ੁਲਮ ਕਰਦਾ ਹੈ ਅਤੇ ਅਮਨ-ਕਾਨੂੰਨ ਦੀ ਵਿਵਸਥਾ ਨਹੀਂ ਕਰ ਸਕਦਾ, ਪਰਜਾ ਦੇ ਹੱਕਾਂ ਦੀ ਰਾਖੀ ਨਹੀਂ ਕਰਦਾ, ਉਹ ਨਿੰਦਣਯੋਗ ਹੈ। ਗੁਰੂ ਜੀ ਨੇ ਅਜਿਹੇ ਰਾਜਿਆਂ ਅਤੇ ਅਹਿਲਕਾਰਾਂ ਦੀ ਕਰੜੇ ਸ਼ਬਦਾਂ ਵਿਚ ਨਿਖੇਧੀ ਕੀਤੀ ਹੈ ਅਤੇ ਰਾਜਾ ਕਿਹੋ ਜਿਹਾ ਹੋਵੇ, ਬਾਰੇ ਵੀ ਗੁਰਬਾਣੀ ਸੇਧ ਦਿੰਦੀ ਹੈ। ਗੁਰੂ ਜੀ ਨੇ ਫ਼ੁਰਮਾਇਆ ਹੈ:

**ਰਾਜੇ ਸੀਹ ਮੁਕਦਮ ਕੁਤੇ ॥**
**ਜਾਇ ਜਗਾਇਨਿ੍ ਬੈਠੇ ਸੁਤੇ ॥**
**ਚਾਕਰ ਨਹਦਾ ਪਾਇਨਿ੍ ਘਾਉ ॥**
**ਰਤੁ ਪਿਤੁ ਕੁਤਿਹੋ ਚਟਿ ਜਾਹੁ ॥** *(ਵਾਰ ਮਲਾਰ ਮ: ੧, ਪੰਨਾ 1288)*



ਤਥਾ:

**ਕਲਿ ਆਈ ਕੁਤੇ ਮੁਹੀ ਖਾਜੁ ਹੋਇਆ ਮੁਰਦਾਰ ਗੁਸਾਈ।**
**ਰਾਜੇ ਪਾਪੁ ਕਮਾਂਵਦੇ ਉਲਟੀ ਵਾੜ ਖੇਤ ਕਉ ਖਾਈ।** *(ਵਾਰ ਭਾਈ ਗੁਰਦਾਸ ਜੀ)*

ਤਥਾ:

**ਤਖਤਿ ਰਾਜਾ ਸੋ ਬਹੈ ਜਿ ਤਖਤੈ ਲਾਇਕ ਹੋਈ ॥**
*(ਵਾਰ ਮਾਰੂ ਮ: ੩, ਪੰਨਾ 1088)*

ਤਥਾ:

**ਹੁਣਿ ਹੁਕਮੁ ਹੋਆ ਮਿਹਰਵਾਣ ਦਾ ॥**
**ਪੈ ਕੋਇ ਨ ਕਿਸੈ ਰਞਾਣਦਾ ॥**
**ਸਭ ਸੁਖਾਲੀ ਵੁਠੀਆ ਇਹੁ ਹੋਆ ਹਲੇਮੀ ਰਾਜੁ ਜੀਉ ॥**
*(ਸਿਰੀਰਾਗੁ ਮ: ੫, ਪੰਨਾ 74)*

ਗੁਰਬਾਣੀ ਵਿਚ ਮਨੁੱਖ ਦੀ ਨਿੱਜੀ ਸੁਤੰਤਰਤਾ ਨੂੰ ਬਹੁਤ ਮਹੱਤਵ ਦਿੱਤਾ ਗਿਆ ਹੈ। ਗੁਰਬਾਣੀ ਦਾ ਉਦੇਸ਼ ਹੈ ਕਿ ਹਰ ਮਨੁੱਖ ਆਪਣੀ ਮਰਜ਼ੀ ਨਾਲ ਜੀਵਨ ਬਤੀਤ ਕਰ ਸਕੇ। ਉਹ ਕਿਸੇ ਦਾ ਮੁਹਤਾਜ ਨਾ ਹੋਵੇ। ਉਸ ਉਪਰ ਕੋਈ ਦੂਜਾ ਵਿਅਕਤੀ ਕਿਸੇ ਤਰ੍ਹਾਂ ਵੀ ਗ਼ਲਬਾ ਜਾਂ ਦਬਾਅ ਨਾ ਪਾ ਸਕੇ। ਗੁਰਬਾਣੀ ਦਾ ਫ਼ੁਰਮਾਨ ਹੈ:

12. ਵਾਰ ਸਾਰੰਗ, ਮਹਲਾ ੧, ਪੰਨਾ 1240.

**ਫਰੀਦਾ ਬਾਰਿ ਪਰਾਇਐ ਬੈਸਣਾ ਸਾਂਈ ਮੁਝੈ ਨ ਦੇਹਿ ॥**
**ਜੇ ਤੂ ਏਵੈ ਰਖਸੀ ਜੀਉ ਸਰੀਰਹੁ ਲੇਹਿ ॥**

*(ਸਲੋਕ ਫਰੀਦ ਜੀ, ਪੰਨਾ 1380)*

ਇਸ ਤਰ੍ਹਾਂ ਗੁਰਬਾਨੀ ਵਿਚ ਹੋਰ ਅਨੇਕ ਪ੍ਰਕਾਰ ਦੇ ਅਧਿਕਾਰਾਂ ਦਾ ਵਰਣਨ ਕੀਤਾ ਗਿਆ ਹੈ। ਮਨੁੱਖ ਨੂੰ ਬੋਲਣ ਦਾ ਹੱਕ ਹੈ : "ਜਬ ਲਗੁ ਦੁਨੀਆ ਰਹੀਐ ਨਾਨਕ ਕਿਛੁ ਸੁਣੀਐ ਕਿਛੁ ਕਹੀਐ ॥"[13] ਪ੍ਰੰਤੂ ਜੋ ਮਰਜ਼ੀ ਕਹਿਣ ਦੀ ਆਗਿਆ ਨਹੀਂ, "ਬਹੁਤਾ ਬੋਲਣੁ ਝਖਣੁ ਹੋਇ ॥"[14] ਤਥਾ "ਸਚ ਕੀ ਬਾਣੀ ਨਾਨਕੁ ਆਖੈ ਸਚੁ ਸੁਣਾਇਸੀ ਸਚ ਕੀ ਬੇਲਾ ॥"[15] ਲਿਖਣ ਦਾ ਹੱਕ, "ਧਨੁ ਲੇਖਾਰੀ ਨਾਨਕਾ ਜਿਨਿ ਨਾਮੁ ਲਿਖਾਇਆ ਸਚੁ ॥"[16] ਦੂਜਿਆਂ ਨਾਲ ਬਰਾਬਰੀ ਅਤੇ ਭਾਈਚਾਰੇ ਵਿਚ ਰਹਿਣ ਦਾ ਹੱਕ, "ਨਾ ਕੋ ਬੈਰੀ ਨਹੀ ਬਿਗਾਨਾ ਸਗਲ ਸੰਗਿ ਹਮ ਕਉ ਬਨਿ ਆਈ ॥"[17] ਨਿਜੀ ਜਾਇਦਾਦ ਬਣਾਉਣ ਦਾ ਹੱਕ ਹੈ, "ਤਿਨ ਕੇ ਘਰ ਮੰਦਰ ਮਹਲ ਸਰਾਈ ਸਭਿ ਪਵਿਤੁ ਹਹਿ ॥"[18] ਮਨੁੱਖ ਨੂੰ ਰਾਜ ਸ਼ਕਤੀ ਦੇ ਖ਼ਿਲਾਫ਼ ਬਗ਼ਾਵਤ ਕਰਨ ਦਾ ਵੀ ਹੱਕ ਹੈ, "ਕੋਊ ਹਰਿ ਸਮਾਨਿ ਨਹੀ ਰਾਜਾ ॥ ਏ ਭੂਪਤਿ ਸਭ ਦਿਵਸ ਚਾਰਿ ਕੇ ਝੂਠੇ ਕਰਤ ਦਿਵਾਜਾ ॥"[19] ਕੋਈ ਵੀ ਮਨੁੱਖ ਪਰਮਾਤਮਾ ਦੀ ਕ੍ਰਿਪਾ ਦੁਆਰਾ ਆਪਣੀ ਸੂਝ ਅਤੇ ਸਮਝ ਨਾਲ ਕੋਈ ਵੱਡੀ ਪਦਵੀ ਹਾਸਲ ਕਰ ਸਕਦਾ ਹੈ, ਵੱਡਾ ਵਿਦਵਾਨ (ਪੰਡਤ) ਬਣ ਸਕਦਾ ਹੈ, "ਭੇਖਾਰੀ ਤੇ ਰਾਜੁ ਕਰਾਵੈ ਰਾਜਾ ਤੇ ਭੇਖਾਰੀ ॥ ਖਲ ਮੂਰਖ ਤੇ ਪੰਡਿਤੁ ਕਰਿਬੋ ਪੰਡਿਤ ਤੇ ਮੁਗਧਾਰੀ ॥"[20] ਇਸਤਰੀ ਨੂੰ ਮਰਦ ਦੇ ਬਰਾਬਰ ਦਾ ਸਨਮਾਨ ਅਤੇ ਹੱਕ ਹੈ, ਗੁਰੂ ਸਾਹਿਬ ਨੇ ਇਸਤਰੀ ਦੀ ਸ਼ਲਾਘਾ ਅਤੇ ਸਨਮਾਨ ਇਉਂ ਕੀਤਾ ਹੈ, "ਸੋ ਕਿਉ ਮੰਦਾ ਆਖੀਐ ਜਿਤੁ ਜੰਮਹਿ ਰਾਜਾਨ ॥"[21] ਤਥਾ "ਧੰਨੁ ਸੁ ਗ੍ਰਿਹੁ ਜਿਤੁ ਪ੍ਰਗਟੀ ਆਇ ॥ ਜਨ ਨਾਨਕ ਸੁਖੇ ਸੁਖਿ ਵਿਹਾਇ ॥"[22] ਤਥਾ "ਜਿਤੁ ਗ੍ਰਿਹਿ ਵਸੈ ਸੋ ਗ੍ਰਿਹੁ ਸੋਭਾਵੰਤਾ ॥"[23] ਧਰਮਾਂ ਦੀ ਬਰਾਬਰੀ ਦਾ ਹੱਕ ਹੈ। ਕਿਸੇ ਪਤੀ ਦੇ ਮਰਨ ਉਪਰੰਤ ਉਸ ਦੀ ਪਤਨੀ ਨੂੰ ਜਬਰਦਸਤੀ ਹੀ ਉਸ ਨਾਲ ਹੀ ਸਤੀ ਹੋਣ (ਮਰਨ) ਲਈ ਮਜਬੂਰ ਕਰ ਕੇ ਉਸ ਦਾ ਜਿਉਣ ਦਾ ਹੀ ਹੱਕ ਖੋਹਿਆ ਜਾਂਦਾ ਸੀ।

13. ਧਨਾਸਰੀ ਮ: ੧, ਪੰਨਾ 661.
14. *ਉਹੀ*, ਪੰਨਾ 661.
15. ਤਿਲੰਗ ਮ: ੧, ਪੰਨਾ 723.
16. ਵਾਰ ਮਲਾਰ ਮ: ੧, ਪੰਨਾ 1291.
17. ਕਾਨੜਾ ਮ: ੫, ਪੰਨਾ 1299.
18. ਵਾਰ ਸੋਰਠਿ ਮ: ੪, ਪੰਨਾ 648.
19. ਬਿਲਾਵਲੁ ਕਬੀਰ ਜੀ, ਪੰਨਾ 856.
20. ਸਾਰੰਗ ਕਬੀਰ ਜੀ, ਪੰਨਾ 1252.
21. ਵਾਰ ਆਸਾ ਮ: ੧, ਪੰਨਾ 473.
22. ਆਸਾ ਮ: ੫, ਪੰਨਾ 371.
23. *ਉਹੀ*, ਪੰਨਾ 370.

ਗੁਰੂ ਅਮਰਦਾਸ ਜੀ ਨੇ ਹਰਿਦੁਆਰ ਜਾ ਕੇ 'ਸਤੀ ਦੇ ਤੱਟ' ਉੱਤੇ ਪਹੁੰਚ ਕੇ ਇਸ ਗ਼ੈਰ-ਮਨੁੱਖੀ ਘਿਨਾਉਣੀ ਕਾਰਵਾਈ ਦਾ ਸਖ਼ਤ ਵਿਰੋਧ ਕੀਤਾ ਅਤੇ ਉਪਰੰਤ ਇਸ ਸੰਗੀਨ ਅਤੇ ਗੰਭੀਰ ਸਮਾਜਿਕ ਬੁਰਾਈ ਵਿਰੁੱਧ ਲੋਕਾਂ ਨੂੰ ਪੂਰੀ ਤਰ੍ਹਾਂ ਜਾਗਰੂਕ ਕੀਤਾ। ਸਤਿਗੁਰਾਂ ਨੇ ਫ਼ੁਰਮਾਇਆ ਹੈ:

**ਸਤੀਆ ਏਹਿ ਨ ਆਖੀਅਨਿ ਜੋ ਮੜਿਆ ਲਗਿ ਜਲੰਨਿ੍॥**
**ਨਾਨਕ ਸਤੀਆ ਜਾਣੀਅਨਿ੍ ਜਿ ਬਿਰਹੇ ਚੋਟ ਮਰੰਨਿ੍॥**
**ਭੀ ਸੋ ਸਤੀਆ ਜਾਣੀਅਨਿ ਸੀਲ ਸੰਤੋਖਿ ਰਹੰਨਿ੍॥**

*(ਵਾਰ ਸੂਹੀ ਮ: ੩, ਪੰਨਾ 787)*

ਸ੍ਰੀ ਗੁਰੂ ਅਰਜਨ ਦੇਵ ਜੀ ਵੱਲੋਂ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਵਰਣ, ਜਾਤ ਅਤੇ ਧਰਮ ਤੋਂ ਉਤਾਂਹ ਉੱਠ ਕੇ ਅਛੂਤ ਸਮਝੇ ਜਾਂਦੇ ਸੰਤਾਂ-ਮਹਾਂ-ਪੁਰਸ਼ਾਂ, ਮੁਸਲਮਾਨ ਸੂਫ਼ੀ ਫ਼ਕੀਰਾਂ, ਬ੍ਰਾਹਮਣਾਂ ਆਦਿ ਦੀ ਰਚੀ ਬਾਣੀ ਨੂੰ ਗੁਰਬਾਣੀ ਨਾਲ ਬਰਾਬਰੀ ਅਤੇ ਪੂਰਾ ਸਨਮਾਨ ਦੇ ਕੇ ਸੰਸਾਰ ਵਿਚ ਮਨੁੱਖੀ ਅਧਿਕਾਰਾਂ ਅਤੇ ਮਨੁੱਖੀ ਬਰਾਬਰੀ ਦਾ ਅਨੂਠਾ ਖੇਲ ਰਚਿਆ। ਸ੍ਰੀ ਹਰਿਮੰਦਰ ਸਾਹਿਬ ਦੀ ਨੀਂਹ ਸਮੇਂ ਦੇ ਮਹਾਨ ਮੁਸਲਮਾਨ ਪੀਰ-ਫ਼ਕੀਰ ਸਾਂਈ ਮੀਆਂ ਮੀਰ ਜੀ ਤੋਂ ਰਖਵਾ ਕੇ ਸੰਸਾਰ ਨੂੰ "ਸਭੇ ਸਾਝੀਵਾਲ ਸਦਾਇਨਿ ਤੂੰ ਕਿਸੈ ਨ ਦਿਸਹਿ ਬਾਹਰਾ ਜੀਉ"[24] ਦਾ ਸੱਚ ਪ੍ਰਗਟ ਕਰ ਵਿਖਾਇਆ। ਸ੍ਰੀ ਗੁਰੂ ਤੇਗ਼ ਬਹਾਦਰ ਸਾਹਿਬ ਜੀ ਨੇ ਹਿੰਦੂ ਧਰਮ ਤਥਾ ਦੁਨੀਆਂ ਦੇ ਸਰਬ ਧਰਮ ਦੀ ਆਜ਼ਾਦੀ ਅਤੇ ਰੱਖਿਆ ਲਈ ਆਪਣੀ ਅਦੁੱਤੀ ਸ਼ਹਾਦਤ ਦੇ ਕੇ ਸੰਸਾਰ ਇਤਿਹਾਸ ਵਿਚ ਧਾਰਮਿਕ ਆਜ਼ਾਦੀ, ਜ਼ਮੀਰ ਦੀ ਆਜ਼ਾਦੀ ਅਤੇ ਧਾਰਮਿਕ ਸਹਿਨਸ਼ੀਲਤਾ ਦੇ ਖੇਤਰ ਵਿਚ ਇਕ ਨਵਾਂ ਅਤੇ ਨਿਵੇਕਲਾ ਮੀਲ-ਪੱਥਰ ਸਥਾਪਤ ਕਰ ਦਿੱਤਾ, "ਠੀਕਰਿ ਫੋਰਿ ਦਿਲੀਸਿ ਸਿਰਿ ਪ੍ਰਭ ਪੁਰ ਕੀਯਾ ਪਯਾਨ॥ ਤੇਗ ਬਹਾਦਰ ਸੀ ਕ੍ਰਿਆ ਕਰੀ ਨ ਕਿਨਹੂੰ ਆਨ।"[25] ਤਥਾ "ਧਰਮ ਹੇਤ ਸਾਕਾ ਜਿਨਿ ਕੀਆ॥ ਸੀਸੁ ਦੀਆ ਪਰ ਸਿਰਰੁ ਨ ਦੀਆ॥"[26] ਤਥਾ "ਤਿਲਕ ਜੰਞੂ ਰਾਖਾ ਪ੍ਰਭ ਤਾ ਕਾ॥ ਕੀਨੋ ਬਡੋ ਕਲੂ ਮਹਿ ਸਾਕਾ।"[27] ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਸਮੁੱਚੀਆਂ ਮਨੁੱਖੀ ਮਾਨਵੀ ਉੱਚ ਕਦਰਾਂ-ਕੀਮਤਾਂ ਦੀ ਰਾਖੀ (ਧਾਰਮਿਕ-ਆਰਥਿਕ-ਸਮਾਜਿਕ-ਰਾਜਨੀਤਕ) ਬਰਾਬਰੀ ਅਤੇ ਸਵੈਮਾਣ, ਗ਼ੈਰਤ-ਗੌਰਵ ਨਾਲ ਜੀਵਨ ਜਿਉਣ ਦੀ ਜਾਂਚ ਸਥਾਪਤ ਕਰਨ ਲਈ ਸਮੁੱਚੇ ਪਰਿਵਾਰ ਅਤੇ ਅਣਗਿਣਤ ਗੁਰਸਿੱਖਾਂ, ਸਿੰਘਾਂ-ਸੂਰਮਿਆਂ ਦੀਆਂ ਕੁਰਬਾਨੀਆਂ ਅਤੇ ਸ਼ਹਾਦਤਾਂ ਦੇ ਕੇ ਸਾਰੇ ਸੰਸਾਰ ਦਾ ਮਾਰਗ-ਦਰਸ਼ਨ ਕੀਤਾ। ਗੁਰਮਤਿ ਨੇ ਸੰਸਾਰ ਦੇ ਹਰ ਮਨੁੱਖ ਮਾਤਰ ਨੂੰ ਬਿਨਾਂ ਕਿਸੇ ਲਿੰਗ, ਜਾਤ, ਵਰਣ, ਨਸਲ, ਰੰਗ, ਰੂਪ ਦੇ ਭਿੰਨ ਭੇਦ ਤੋਂ ਪਰਮਾਤਮਾ ਦੀ ਆਰਾਧਨਾ ਅਤੇ ਸਿਮਰਨ ਕਰਨ ਅਤੇ ਜੀਵਨ ਦੇ ਬੰਧਨਾਂ ਤੋਂ ਬੰਧਨ ਮੁਕਤ ਹੋਣ ਦੇ ਅਧਿਕਾਰ ਨੂੰ ਯਕੀਨੀ ਬਣਾਇਆ, "ਖਤ੍ਰੀ ਬ੍ਰਾਹਮਣੁ

24. ਮਾਝ ਮ: ੫, ਪੰਨਾ 97.
25. ਬਚਿਤ੍ਰ ਨਾਟਕ, ਅਧਿਆਇ 5.
26. *ਉਹੀ*।
27. *ਉਹੀ*।

ਸੂਦੁ ਬੈਸੁ ਉਧਰੈ ਸਿਮਰਿ ਚੰਡਾਲ॥"[28] ਉਪਰੰਤ ਖ਼ਾਲਸਾ ਪੰਥ ਨੇ ਇਨ੍ਹਾਂ ਮਨੁੱਖੀ ਅਧਿਕਾਰਾਂ, ਮਨੁੱਖੀ ਬਰਾਬਰੀ, ਜ਼ਮੀਰ ਦੀ ਆਜ਼ਾਦੀ, ਸਵੈਮਾਨ ਅਤੇ ਗੌਰਵ ਲਈ ਅਣਗਿਣਤ ਕੁਰਬਾਨੀਆਂ ਅਤੇ ਸ਼ਹੀਦੀਆਂ ਦੇ ਕੇ ਇਤਿਹਾਸ ਵਿਚ ਹੋਰ ਸੁਨਹਿਰੀ ਪੰਨੇ ਜੋੜ ਦਿੱਤੇ। ਇਥੋਂ ਤੀਕ ਕਿ 1975 ਈ. ਵਿਚ ਦੇਸ ਵਿਚ ਲੱਗੀ ਐਮਰਜੈਂਸੀ ਵਿਰੁੱਧ ਖ਼ਾਲਸਾ ਪੰਥ ਨੇ ਤਿੱਖਾ ਸੰਘਰਸ਼ ਕਰ ਕੇ ਦੇਸ਼ ਵਿਚ ਮੁੜ ਤੋਂ ਜਮਹੂਰੀਅਤ ਅਤੇ ਮਨੁੱਖੀ ਅਧਿਕਾਰਾਂ ਦੀ ਬਹਾਲੀ ਕਰਵਾਈ।

ਅਸਲੀਅਤ ਇਹ ਹੈ ਕਿ ਅਕਾਲ ਪੁਰਖ ਨੇ ਸੂਰਜ ਦੀ ਰੋਸ਼ਨੀ, ਹਵਾ, ਪਾਣੀ, ਧਰਤੀ, ਪਾਤਾਲ ਅਤੇ ਬਨਸਪਤੀ ਸਭ ਲਈ ਸਾਂਝੀ ਬਣਾਈ ਹੈ ਅਤੇ ਪਰਮਾਤਮਾ ਨੇ ਮਨੁੱਖ ਲਈ ਧਰਤੀ ਉੱਤੇ ਹੀ ਸਵਰਗ-ਬਹਿਸ਼ਤ-ਸਜਾ ਦਿੱਤੀ ਸੀ ਪ੍ਰੰਤੂ ਮਨੁੱਖ ਨੇ ਆਪਣੀਆਂ ਅਮੁੱਕ ਲਾਲਸਾਵਾਂ, ਇੱਛਾਵਾਂ, ਬੇਲੋੜੀਆਂ ਲੋੜਾਂ ਦੀ ਪੂਰਤੀ ਲਈ ਸਭ ਕੁਝ ਨਾਲ ਖਿਲਵਾੜ ਕਰ ਦਿੱਤਾ ਅਤੇ ਧਰਤੀ ਉੱਤੇ ਜ਼ਿੰਦਗੀ ਨੂੰ ਨਰਕ ਹੀ ਬਣਾ ਦਿੱਤਾ ਹੈ। ਸਭ ਤੋਂ ਵੱਧ ਬਲਦੀ ਉੱਤੇ ਤੇਲ ਪਾਉਣ ਦਾ ਕੰਮ ਪੁਜਾਰੀਵਾਦ ਅਤੇ ਰਾਜਨੀਤਕ ਸ਼ਕਤੀਆਂ ਨੇ ਕੀਤਾ ਜਿਨ੍ਹਾਂ ਨੇ ਆਪਣੀਆਂ ਅਮੁੱਕ ਲਾਲਸਾਵਾਂ ਨੂੰ ਪੂਰਿਆਂ ਕਰਨ ਹਿੱਤ ਮਨੁੱਖਤਾ ਨੂੰ ਨਿਚੋੜਿਆ, ਨਿਪੀੜਿਆ, ਵੰਡਿਆ, ਨਫ਼ਰਤ ਦੇ ਬੀਜ ਬੀਜੇ ਅਤੇ ਇਸ ਤਰ੍ਹਾਂ ਮਾਨਵਤਾ ਦਾ ਘਾਣ ਕੀਤਾ। ਅਜੋਕੇ ਸਮੇਂ ਹਰ ਪ੍ਰਕਾਰੀ ਧਾਰਮਿਕ, ਸਮਾਜਿਕ, ਆਰਥਿਕ, ਰਾਜਨੀਤਕ ਧੱਕੇਸ਼ਾਹੀ ਦੇ ਪੱਧਰ ਉੱਤੇ ਫੈਲਿਆ ਪ੍ਰਦੂਸ਼ਣ ਸਾਰੀਆਂ ਹੱਦਾਂ ਬੰਨੇ ਟੱਪ ਗਿਆ ਹੈ। ਮਨੁੱਖ ਸਭ ਕੁਝ ਜਾਣਦਾ ਹੋਇਆ ਹੀ ਅਜਿਹਾ ਕਰ ਰਿਹਾ ਹੈ। ਗੁਰੂ ਸਾਹਿਬ ਮਨੁੱਖ ਦੀ ਅਜਿਹੀ ਬਿਰਤੀ ਅਤੇ ਪਦਾਰਥਵਾਦੀ ਰੁਚੀ ਬਾਰੇ ਇਉਂ ਫ਼ੁਰਮਾਉਂਦੇ ਹਨ:

**ਜਿਉ ਕੂਕਰੁ ਹਰਕਾਇਆ ਧਾਵੈ ਦਹ ਦਿਸ ਜਾਇ॥**
**ਲੋਭੀ ਜੰਤੁ ਨ ਜਾਣਈ ਭਖੁ ਅਭਖੁ ਸਭ ਖਾਇ॥**

*(ਸਿਰੀਰਾਗੁ ਮ: ੫, ਪੰਨਾ 50)*

ਤਥਾ:

**ਪਾਪੁ ਬੁਰਾ ਪਾਪੀ ਕਉ ਪਿਆਰਾ॥**
**ਪਾਪਿ ਲਦੇ ਪਾਪੇ ਪਾਸਾਰਾ॥** *(ਰਾਮਕਲੀ ਮ: ੧, ਪੰਨਾ 935)*

ਤਥਾ:

**ਕਬੀਰ ਮਨੁ ਜਾਨੈ ਸਭ ਬਾਤ ਜਾਨਤ ਹੀ ਅਉਗਨੁ ਕਰੈ॥**
**ਕਾਹੇ ਕੀ ਕੁਸਲਾਤ ਹਾਥਿ ਦੀਪੁ ਕੂਏ ਪਰੈ॥** *(ਸਲੋਕ ਕਬੀਰ ਜੀ, ਪੰਨਾ 1376)*

ਹੁਣ ਹਾਲਾਤ, 'ਆਪੇ ਫਾਥੜੀਏ ਤੈਨੂੰ ਕੌਣ ਛੁਡਾਵੇ' ਵਾਲੀ ਬਣੀ ਹੋਈ ਹੈ। ਗੁਰੂ ਸਾਹਿਬ ਨੇ ਆਪਣੀ ਬਾਣੀ ਵਿਚ ਮਨੁੱਖ ਨੂੰ ਥਾਂ ਪੁਰ ਥਾਂ ਇਨ੍ਹਾਂ ਦੈਵੀ ਅਤੇ ਕੁਦਰਤ ਦੀਆਂ ਨੇਹਮਤਾਂ ਬਾਰੇ ਜਾਣੂੰ ਹੀ ਨਹੀਂ ਕਰਾਇਆ ਸਗੋਂ ਇਨ੍ਹਾਂ ਦਾ ਸਤਿਕਾਰ ਅਤੇ ਰੱਖਿਆ ਕਰਨ ਲਈ ਵੀ ਪ੍ਰੇਰਿਆ ਹੈ। ਸਤਿਗੁਰੂ ਜੀ ਨੇ ਤਾਂ, "ਪਵਣੁ ਗੁਰੂ

---

28. ਗਉੜੀ ਮ: ੫, ਪੰਨਾ 300.

ਪਾਣੀ ਪਿਤਾ ਮਾਤਾ ਧਰਤਿ ਮਹਤੁ" ਆਖ ਕੇ ਸੰਸਾਰ ਨੂੰ ਇਨ੍ਹਾਂ ਦੀ ਅਹਿਮੀਅਤ ਬਾਰੇ ਸੁਚੇਤ ਕੀਤਾ ਹੈ। ਪ੍ਰੰਤੂ ਅਜੋਕਾ ਮਨੁੱਖ ਇਸ ਮਹਾਨ ਉਪਦੇਸ਼ ਵੱਲੋਂ ਅਵੇਸਲਾ ਹੋ ਕੇ ਜਾਂ ਲਾਲਚ ਵੱਸ ਆਪਣੇ ਸਾਥੀ ਮਨੁੱਖਾਂ ਉੱਤੇ ਹੀ ਨਹੀਂ, ਸਗੋਂ ਆਪਣੇ ਆਪ ਉੱਤੇ ਹੀ ਜ਼ੁਲਮ ਢਾਹ ਰਿਹਾ ਹੈ। ਕੀ ਇਹ ਮਨੁੱਖੀ ਅਧਿਕਾਰਾਂ ਦਾ ਘਾਣ ਨਹੀਂ ਹੈ?

ਅਸੀਂ ਪੂਰੇ ਵਿਸ਼ਵਾਸ ਨਾਲ ਕਹਿ ਸਕਦੇ ਹਾਂ ਕਿ ਗੁਰੂ ਸਾਹਿਬਾਨ, ਸੰਤਾਂ-ਮਹਾਂਪੁਰਸ਼ਾਂ, ਗੁਰਮੁਖ ਜਿਊੜਿਆਂ ਨੇ ਆਪਣੀ 'ਕਹਿਣੀ ਅਤੇ ਕਰਨੀ' ਦੁਆਰਾ ਉਨ੍ਹਾਂ ਸਭ ਦੇ, ਜਿਨ੍ਹਾਂ ਦੇ ਮਨੁੱਖੀ ਅਧਿਕਾਰ 'ਲੋਭਗ੍ਰਸਤ ਪੁਜਾਰੀਵਾਦ ਅਤੇ ਜਾਬਰ ਰਜਵਾੜਾਸ਼ਾਹੀ' ਨੇ ਖੋਹ ਲਏ ਸਨ, ਮਨੁੱਖੀ ਅਧਿਕਾਰ ਬਹਾਲ ਹੀ ਨਹੀਂ ਕੀਤੇ ਸਗੋਂ ਅਦੁੱਤੀ ਕੁਰਬਾਨੀਆਂ ਅਤੇ ਅਜ਼ੀਮ ਸ਼ਹੀਦੀਆਂ ਦੇ ਕੇ ਉਨ੍ਹਾਂ ਦੀ ਰਾਖੀ ਵੀ ਕੀਤੀ। ਇਸ ਤਰ੍ਹਾਂ ਗੁਰੂ ਸਾਹਿਬਾਨ ਨੇ ਸਾਰਿਆਂ ਲਈ ਦਰਸ਼ਨ, ਇਸ਼ਨਾਨ, ਸੰਗਤ-ਪੰਗਤ, ਰਾਜਕੀ ਸ਼ਕਤੀ ਅਤੇ ਕਿਰਤ ਭਾਵ ਸਭ ਲਈ ਧਰਮ, ਅਰਥ, ਕਾਮ, ਮੋਖ ਲਈ ਬਰਾਬਰ ਦਰਵਾਜ਼ੇ ਖੋਲ੍ਹ ਦਿੱਤੇ ਅਤੇ ਇਸ ਧਰਤੀ ਉੱਤੇ ਧਾਰਮਿਕ, ਸਮਾਜਿਕ, ਆਰਥਿਕ ਅਤੇ ਰਾਜਨੀਤਕ ਭਾਵ ਸੰਪੂਰਨ ਕ੍ਰਾਂਤੀ ਲਿਆ ਕੇ ਸਮੁੱਚੇ ਸੰਸਾਰ ਦੇ ਮਨੁੱਖੀ ਅਧਿਕਾਰਾਂ ਨੂੰ ਯਕੀਨੀ ਬਣਾਇਆ। ਭਵਿੱਖ ਵਿਚ ਵੀ ਗੁਰਬਾਣੀ ਅਤੇ ਗੁਰ-ਇਤਿਹਾਸ ਸਮੁੱਚੀ ਮਨੁੱਖਤਾ ਲਈ ਮਨੁੱਖੀ ਬਰਾਬਰੀ ਅਤੇ ਮਨੁੱਖੀ ਅਧਿਕਾਰਾਂ ਲਈ ਇਕ ਰੋਸ਼ਨ ਮਿਨਾਰ ਅਤੇ ਪ੍ਰੇਰਨਾ ਸਰੋਤ ਦਾ ਕੰਮ ਕਰਦੇ ਰਹਿਣਗੇ। ਨਿਸਚੇ ਹੀ! ਮਨੁੱਖ ਅਕਾਲ ਪੁਰਖ ਦੀ ਅੰਸ਼-ਵੰਸ਼ ਹੈ, ਜੇਕਰ ਉਸ ਨੇ ਧਰਤੀ ਉੱਤੇ ਮਾਣ-ਸਨਮਾਨ, ਸੁੱਖ-ਸ਼ਾਂਤੀ ਅਤੇ ਸਵੈਮਾਣ ਨਾਲ ਜੀਵਨ ਬਤੀਤ ਕਰਨਾ ਹੈ ਤਾਂ ਉਸ ਨੂੰ ਆਪਣੇ ਆਚਰਣ ਕਾਰ-ਵਿਹਾਰ ਵਿਚ ਪਰਮਾਤਮਾ ਦੇ 'ਨਿਰਭਉ ਅਤੇ ਨਿਰਵੈਰ' ਵਾਲੇ ਦੈਵੀ ਗੁਣ ਦਾ ਧਾਰਨੀ ਹੋਣਾ ਹੋਵੇਗਾ।

ਇਸੇ ਤਰ੍ਹਾਂ ਹੋਰ ਧਰਮਾਂ ਵਿਚ ਵੀ ਮਨੁੱਖੀ ਅਧਿਕਾਰਾਂ ਨੂੰ ਲੈ ਕੇ ਮਹਾਂ ਪੁਰਖਾਂ ਨੂੰ ਕੁਰਬਾਨੀਆਂ ਦੇਣੀਆਂ ਪਈਆਂ ਹਨ। ਸੁਕਰਾਤ ਨੂੰ ਆਤਮਾ ਦਾ ਗਿਆਨ ਪ੍ਰਗਟ ਕਰਨ ਬਦਲੇ ਜ਼ਹਿਰ ਦਾ ਪਿਆਲਾ ਪੀਣਾ ਪਿਆ। ਈਸਾ ਜੀ ਨੂੰ ਆਪਣੀ ਰੱਬੀ ਸਾਂਝ ਕਰਕੇ ਸੂਲੀ ਉੱਤੇ ਚੜ੍ਹਨਾ ਪਿਆ। ਹਜ਼ਰਤ ਮੁਹੰਮਦ ਸਾਹਿਬ ਨੂੰ ਬੁੱਤ-ਪ੍ਰਸਤੀ ਦੇ ਖ਼ਿਲਾਫ਼ ਅੱਲ੍ਹਾ ਦਾ ਪ੍ਰਚਾਰ ਕਰਨ ਬਦਲੇ ਮੱਕਾ ਛੱਡਣਾ ਪਿਆ।

ਭਾਰਤੀ ਸੰਵਿਧਾਨ ਦੇ ਰਚਨਹਾਰਿਆਂ ਨੇ ਵੀ ਸੰਵਿਧਾਨ ਵਿਚ ਮਨੁੱਖ ਦੇ ਬੁਨਿਆਦੀ ਅਧਿਕਾਰਾਂ ਨੂੰ ਮੰਨਿਆ ਹੈ। ਇਸ ਤਰ੍ਹਾਂ, ਦੁਨੀਆਂ ਭਰ ਵਿਚ ਮਨੁੱਖੀ ਅਧਿਕਾਰਾਂ ਦੀ ਚਰਚਾ ਬਹੁਤ ਹੋ ਰਹੀ ਹੈ। 10 ਦਸੰਬਰ ਨੂੰ ਸਾਰੇ ਰਾਸ਼ਟਰ ਮਨੁੱਖੀ ਅਧਿਕਾਰ ਦਿਵਸ ਵੀ ਮਨਾਉਂਦੇ ਹਨ। ਪਰ ਸਮੱਸਿਆ ਉਦੋਂ ਪੈਦਾ ਹੁੰਦੀ ਹੈ ਜਦੋਂ ਇਨ੍ਹਾਂ ਦੀ ਉਲੰਘਣਾ ਮਨੁੱਖਾਂ ਤੋਂ ਲੈ ਕੇ ਰਾਸ਼ਟਰਾਂ ਤਕ ਕੀਤੀ ਜਾਂਦੀ ਹੈ। ਉਸ ਵੇਲੇ ਕੋਈ ਸ਼ਕਤੀ ਇਨ੍ਹਾਂ ਅਧਿਕਾਰਾਂ ਦੇ ਹੱਕ ਵਿਚ ਨਹੀਂ ਖੜ੍ਹਦੀ ਜੋ ਇਨ੍ਹਾਂ ਦੀ ਮਾਨਤਾ ਅਤੇ ਰਾਖੀ ਕਰਵਾ ਸਕੇ। ਸਮੱਸਿਆ ਉਦੋਂ ਵੀ ਪੈਦਾ ਹੁੰਦੀ ਹੈ ਜਦੋਂ ਕੋਈ ਮਨੁੱਖੀ-ਬੰਬ ਦੂਜਿਆਂ ਦੇ ਜੀਣ ਦਾ ਅਧਿਕਾਰ ਖੋਹ ਲੈਂਦਾ ਹੈ ਜਾਂ ਜਦੋਂ ਕੋਈ ਅੱਤਵਾਦੀ ਗੋਲੀਆਂ ਬਰਸਾ ਕੇ 50-50 ਬੰਦਿਆਂ ਦੀ ਜਾਨ ਲੈ ਲੈਂਦਾ ਹੈ। ਜਦੋਂ ਕੋਈ ਰੂਸ ਵਰਗਾ ਵੱਡਾ ਮੁਲਕ ਕਿਸੇ ਯੁਕਰੇਨ

ਵਰਗੇ ਮੁਲਕ ਵਿਚ ਆਪਣੀਆਂ ਫ਼ੌਜਾਂ ਭੇਜ ਦਿੰਦਾ ਹੈ ਤਾਂ ਮਨੁੱਖੀ ਅਧਿਕਾਰਾਂ ਦੀ ਰੱਖਿਆ ਕੌਣ ਕਰੇਗਾ ? ਅਧਿਕਾਰਾਂ ਦੀ ਲੰਮੀ ਸੂਚੀ ਦੇ ਹੁੰਦਿਆਂ ਹੋਇਆਂ ਵੀ ਦੁਨੀਆਂ ਵਿਚ ਜੁਰਮ ਵੱਧ ਰਹੇ ਹਨ ਅਤੇ ਹੱਕਾਂ-ਅਧਿਕਾਰਾਂ ਉੱਤੇ ਨਿਰੰਤਰ ਡਾਕੇ ਮਾਰੇ ਜਾ ਰਹੇ ਹਨ। ਦੇਸ਼ ਦੀ ਰਾਜਧਾਨੀ ਅਤੇ ਹੋਰ ਅਨੇਕਾਂ ਹੀ ਸ਼ਹਿਰਾਂ-ਨਗਰਾਂ ਅਤੇ ਪਿੰਡਾਂ ਵਿਚ ਸ਼ਰ੍ਹੇਆਮ ਬਲਾਤਕਾਰ ਹੁੰਦੇ ਹਨ। ਦਿਨ-ਦਿਹਾੜੇ ਭਰੂਣ ਹੱਤਿਆਵਾਂ ਹੋ ਰਹੀਆਂ ਹਨ। ਲੜਕੀਆਂ ਉੱਤੇ ਤੇਜ਼ਾਬ ਪਾ ਕੇ ਉਨ੍ਹਾਂ ਦੀ ਸੁੰਦਰਤਾ ਦਾ ਅਧਿਕਾਰ ਖੋਹਿਆ ਜਾਂਦਾ ਹੈ। ਦਾਜ-ਦਹੇਜ ਦੇ ਲੋਭ-ਲਾਲਚ ਕਾਰਨ ਲੜਕੀਆਂ ਨੂੰ ਮਾਰਿਆ ਜਾ ਰਿਹਾ ਹੈ। ਲੜਕਿਆਂ ਦੀ ਸ਼ਰ੍ਹੇਆਮ ਬੋਲੀ ਲਗਾਈ ਜਾ ਰਹੀ ਹੈ। ਸਿੱਖਾਂ ਵਰਗੀ ਕੌਮ, ਜਿਸਦਾ ਮਨੁੱਖੀ ਅਧਿਕਾਰਾਂ ਸੰਬੰਧੀ ਸੁਨਹਿਰੀ ਅਤੇ ਲਾਸਾਨੀ ਇਤਿਹਾਸ ਹੈ, ਉਹ ਕੌਮ 30 ਸਾਲਾਂ ਵਿਚ ਆਪਣੇ ਲੋਕਾਂ ਦੇ ਕਤਲੇਆਮ ਲਈ ਇਨਸਾਫ਼ ਨਹੀਂ ਲੈ ਸਕੀ। ਕਿਸੇ ਵੇਲੇ ਕੋਈ ਸ਼ਾਸਕ ਸਾਰੇ ਰਾਜ ਦੇ ਅਧਿਕਾਰ ਆਪਣੇ ਤਕ ਹੀ ਸੀਮਤ ਕਰ ਲੈਂਦਾ ਹੈ ਤਾਂ ਉਸ ਉੱਤੇ ਤੁਸੀਂ ਕੋਈ ਪਾਬੰਦੀ ਨਹੀਂ ਲਾ ਸਕਦੇ। ਜਿਸ ਤਰ੍ਹਾਂ 26 ਜੂਨ, 1975 ਈ. ਵਿਚ ਸਮੇਂ ਦੀ ਜਾਬਰ ਪ੍ਰਧਾਨ ਮੰਤਰੀ ਵੱਲੋਂ ਕੀਤਾ ਗਿਆ। ਆਪਣੇ ਹੱਠ ਅਤੇ ਹੰਕਾਰ ਕਾਰਨ ਦੇਸ਼ ਵਾਸੀਆਂ ਵੱਲੋਂ ਅਣਗਿਣਤ ਕੁਰਬਾਨੀਆਂ ਅਤੇ ਸ਼ਹੀਦੀਆਂ ਦੇ ਕੇ, ਬਹੁਤ ਲੰਮਾ ਸੰਘਰਸ਼ ਕਰ ਕੇ ਪ੍ਰਾਪਤ ਕੀਤੀ ਜਮਹੂਰੀਅਤ-ਆਜ਼ਾਦੀ-ਸਵਰਾਜ-ਆਪਣੀ ਕਲਮ ਦੀ ਇਕ ਨੋਕ ਨਾਲ ਖ਼ਤਮ ਕਰ ਕੇ ਸਮੁੱਚੇ ਦੇਸ਼ ਦੇ ਮਨੁੱਖੀ ਅਧਿਕਾਰ ਖੋਹ ਲਏ ਗਏ। ਇਸ ਤਰ੍ਹਾਂ ਅਧਿਕਾਰਾਂ ਦੀ ਵੰਡ ਅਤੇ ਰਾਖੀ ਸਿਰਫ਼ ਤੇ ਸਿਰਫ਼ ਮਨੁੱਖੀ ਸੋਚ 'ਤੇ ਹੀ ਨਿਰਭਰ ਕਰਦੀ ਹੈ।



ਬੁਨਿਆਦੀ ਤੌਰ 'ਤੇ ਮਨੁੱਖ ਦੀ ਸੋਚ ਲਾਲਚ ਅਤੇ ਲੋਭ ਨਾਲ ਭਰੀ ਹੁੰਦੀ ਹੈ। ਮਨੁੱਖ-ਮਨੁੱਖ ਵਿਚ ਅਤੇ ਧਰਮਾਂ ਵਿਚ ਵਿਤਕਰਾ ਕਰਨਾ ਉਸ ਦੀ ਸੋਚ ਦਾ ਇਕ ਅਨਿੱਖੜਵਾਂ ਅੰਗ ਹੁੰਦਾ ਹੈ। ਮਨੁੱਖ ਆਪਣੇ ਲਈ ਵੱਧ ਤੋਂ ਵੱਧ ਅਧਿਕਾਰ ਪ੍ਰਾਪਤ ਕਰਨਾ ਚਾਹੁੰਦਾ ਹੈ ਪਰ ਉਹ ਇੰਨੀ ਸ਼ਿੱਦਤ ਨਾਲ ਦੂਜਿਆਂ ਦੇ ਅਧਿਕਾਰਾਂ ਦੀ ਰਾਖੀ ਬਾਰੇ ਨਹੀਂ ਸੋਚਦਾ ਹੁੰਦਾ। ਇਸ ਸੰਬੰਧ ਵਿਚ ਫੋਕੀ ਬਿਆਨਬਾਜ਼ੀ ਅਤੇ ਮਗਰਮੱਛ ਦੇ ਅੱਥਰੂ ਹੀ ਕੇਰੇ ਜਾਂਦੇ ਹਨ। ਮਨੁੱਖ ਦੂਜਿਆਂ ਦੇ ਅਧਿਕਾਰ ਸਮਝਣ ਦੀ ਥਾਂ ਉਨ੍ਹਾਂ ਨੂੰ ਆਪਣੀ ਕਿਰਪਾ ਦ੍ਰਿਸ਼ਟੀ ਜਾਂ ਖੁੱਲ੍ਹ-ਦਿਲੀ ਦੇ ਪਾਤਰ ਬਣਾਉਣ ਵਿਚ ਵਧੇਰੇ ਪ੍ਰਸੰਨਤਾ ਮਹਿਸੂਸ ਕਰਦਾ ਹੈ। ਇਸ ਤਰ੍ਹਾਂ ਭਾਵੇਂ ਧਰਮ ਗ੍ਰੰਥਾਂ ਵਿਚ ਅਤੇ ਯੂ.ਐਨ.ਓ. ਦੇ ਐਲਾਨਨਾਮੇ ਵਿਚ ਮਨੁੱਖੀ ਅਧਿਕਾਰਾਂ ਦੀ ਬਹੁਤ ਲੰਮੀ ਲਿਸਟ ਹੈ, ਪਰ ਇਸ ਨੂੰ ਪੜ੍ਹਨ ਵਾਲਾ ਕੋਈ ਨਹੀਂ। ਜੇਕਰ ਪੜ੍ਹੇ ਤਾਂ ਇਨ੍ਹਾਂ ਨੂੰ ਮੰਨਣ, ਇਨ੍ਹਾਂ ਉੱਤੇ ਅਮਲ ਕਰਨ ਅਤੇ ਮਨਾਉਣ ਵਾਲਾ ਕੋਈ ਨਹੀਂ। ਬਸ ! 'ਜਿਸ ਕੀ ਲਾਠੀ ਉਸ ਕੀ ਭੈਂਸ' ਦਾ ਹੀ ਬੋਲਬਾਲਾ ਹੈ। ਮਨੁੱਖ ਸਿਰਫ਼ ਉਸ ਹਾਲਤ ਵਿਚ ਹੀ ਅਧਿਕਾਰਾਂ ਦੀ ਵੰਡ ਕਰਦਾ ਹੈ ਜਦੋਂ ਉਹ ਸਮਝਦਾ ਹੈ ਕਿ ਦੂਜੇ ਵੀ ਇੰਨੇ ਸ਼ਕਤੀਸ਼ਾਲੀ ਹਨ ਕਿ ਉਹ ਆਪਣੇ ਅਧਿਕਾਰ ਖੋਹ ਲੈਣਗੇ। ਅਧਿਕਾਰਾਂ ਦੀ ਮਾਨਤਾ ਇਕ ਇਖ਼ਲਾਕੀ ਗੁਣ ਬਣ ਕੇ ਹੀ ਰਹਿ ਜਾਂਦਾ ਹੈ। ਨਿਰਸੰਦੇਹ ! ਕੋਈ ਜਿੰਨੀ ਕੁ ਦੂਜਿਆਂ ਦੇ ਅਧਿਕਾਰਾਂ ਦੀ ਪ੍ਰਵਾਹ ਕਰਦਾ ਹੈ, ਉਤਨੀ ਹੀ ਇਸ ਵਿਚ ਉਸ ਦੀ ਵਡਿਆਈ ਹੁੰਦੀ ਹੈ। ਕਿਸੇ ਦੋਸ਼ੀ ਤੋਂ ਤੁਸੀਂ ਕਿਸੇ ਦੇ ਅਧਿਕਾਰਾਂ ਦੀ ਰਾਖੀ ਤਾਂ ਨਹੀਂ ਕਰਵਾ ਸਕਦੇ ਪਰ ਦੋਸ਼ੀ

ਬੰਦਿਆਂ ਨੂੰ ਸਜ਼ਾ ਦੇ ਕੇ ਤੁਸੀਂ ਅੱਗੇ ਲਈ ਮਿਸਾਲ ਪੈਦਾ ਕਰ ਸਕਦੇ ਹੋ ਤਾਂ ਕਿ ਕੋਈ ਕਿਸੇ ਦੇ ਅਧਿਕਾਰਾਂ ਦੀ ਉਲੰਘਣਾ ਨਾ ਕਰ ਸਕੇ।

ਇੱਕ-ਦੋ ਮਨੁੱਖਾਂ ਦੀ ਤਾਂ ਬਾਤ ਹੀ ਕੀ ਹੈ, ਅਸਲੀਅਤ ਇਹ ਹੈ ਕਿ ਅੱਜ ਵੀ ਕਿਸੇ ਨਾ ਕਿਸੇ ਸਮੁੱਚੀ ਕੌਮ ਜਾਂ ਦੇਸ਼ ਦੀਆਂ ਕੋਮਲ ਭਾਵਨਾਵਾਂ, ਜਿਉਣ ਦੇ ਅਧਿਕਾਰ ਧਰਮ ਧਾਰਨ ਦੇ ਅਧਿਕਾਰਾਂ ਨੂੰ ਵਿਕਸਤ ਦੇਸ਼ਾਂ ਜਾਂ ਬਹੁ-ਗਿਣਤੀ ਦੇ ਲੋਕਾਂ ਦੇ 'ਜਾਬਰ ਬੂਟਾਂ' ਹੇਠ ਬੜੀ ਬੇਦਰਦੀ ਅਤੇ ਬੇ-ਹਯਾਈ ਨਾਲ ਦਰੜਿਆ ਜਾ ਰਿਹਾ ਹੈ। ਯੂ.ਐਨ.ਓ. ਵੀ ਵੱਡੀਆਂ ਸ਼ਕਤੀਆਂ ਅਮਰੀਕਾ, ਚੀਨ, ਫ਼ਰਾਂਸ, ਇੰਗਲੈਂਡ ਅਤੇ ਰੂਸ ਦੀ 'ਵੀਟੋ ਪਾਵਰ' ਸਾਹਮਣੇ ਨਿਰਾਰਥਕ ਹੋ ਕੇ ਹੀ ਰਹਿ ਜਾਂਦੀ ਹੈ। ਹੇਠਲੇ ਪੱਧਰ ਉੱਤੇ ਅੱਜ ਵੀ ਜਾਤ, ਨਸਲ, ਧਰਮ, ਖਿੱਤੇ ਆਦਿ ਦੇ ਆਧਾਰ ਉੱਤੇ ਲੋਕਾਂ ਨਾਲ ਧੱਕਾ ਅਤੇ ਬੇਇਨਸਾਫ਼ੀ ਕੀਤੀ ਜਾ ਰਹੀ ਹੈ। ਲੜਕੀਆਂ ਦੀ ਹਰ ਰੋਜ਼ ਆਮ ਹੀ ਭਰੂਣ ਹੱਤਿਆ, ਅੰਤਰਜਾਤੀ ਵਿਆਹ ਕਾਰਨ ਕਤਲ, ਬਲਾਤਕਾਰ ਆਦਿ ਵਰਗੀਆਂ ਘਿਨਾਉਣੀਆਂ ਅਤੇ ਗ਼ੈਰ-ਮਨੁੱਖੀ ਸੋਚ ਅਤੇ ਹੰਕਾਰੀ ਵਰਤਾਰੇ ਕਾਰਨ ਬਲੀ ਦਿੱਤੀ ਜਾ ਰਹੀ ਹੈ। ਦਾਜ-ਦਹੇਜ ਦੇ ਨਾਮ ਉੱਤੇ ਕਿਵੇਂ ਮੁੰਡਿਆਂ ਦੀ ਬੋਲੀ ਲਾਈ ਜਾ ਰਹੀ ਹੈ। ਬਸ! ਹਰ ਪਾਸੇ 'ਸਕਤੇ ਦਾ ਸੱਤੀ ਵੀਹੀਂ ਸੌ' ਹੀ ਹੋ ਰਿਹਾ ਹੈ। ਬੱਸ! ਇਨ੍ਹਾਂ ਸਭ ਬੁਰਾਈਆਂ ਦੇ ਕਰਨ ਵਾਲਿਆਂ ਨੂੰ ਪੁਜਾਰੀਵਾਦ ਅਤੇ ਸਰਕਾਰੀ ਤੰਤਰ ਦੀ ਸਰਪ੍ਰਸਤੀ ਪ੍ਰਾਪਤ ਹੁੰਦੀ ਹੈ।



ਵਿਗਿਆਨ ਨੇ ਜਿਥੇ ਮਨੁੱਖੀ ਗਿਆਨ ਵਿਚ ਵਾਧਾ ਕੀਤਾ ਹੈ, ਉਥੇ ਮਨੁੱਖੀ ਅਧਿਕਾਰਾਂ ਦੀ ਉਲੰਘਣਾ ਦਾ ਵੀ ਸਭ ਤੋਂ ਵੱਧ ਮਾੜਾ ਵਾਤਾਵਰਣ ਵਿਗਿਆਨ ਹੀ ਪੈਦਾ ਕਰ ਰਿਹਾ ਹੈ। ਅੱਜ ਧਰਤੀ ਉੱਤੇ ਹਰ ਤਰ੍ਹਾਂ ਦਾ ਪ੍ਰਦੂਸ਼ਣ ਫੈਲ ਰਿਹਾ ਹੈ। ਤਰ੍ਹਾਂ-ਤਰ੍ਹਾਂ ਦੇ ਢੰਗਾਂ ਨਾਲ ਖਾਣ-ਪੀਣ ਦੀਆਂ ਚੀਜ਼ਾਂ ਵਿਚ ਸ਼ਰ੍ਹੇਆਮ ਮਿਲਾਵਟ ਹੋ ਰਹੀ ਹੈ। ਇਨ੍ਹਾਂ ਨੂੰ ਨੱਥ ਪਾਉਣ ਵਾਲਾ ਸਰਕਾਰੀ ਤੰਤਰ ਕਿੱਥੇ ਹੈ ? ਕੀ ਨਕਾਰਾ ਹੈ ਜਾਂ ਮਿਲੀਭੁਗਤ ਹੈ ? ਗਲੋਬਲ ਵਾਰਮਿੰਗ ਨਾਲ ਮੌਸਮ ਬਦਲ ਰਹੇ ਹਨ। ਸਾਇੰਸ ਨੇ ਮਨੁੱਖ ਦੇ ਹੱਥ ਵਿਚ ਭਿਆਨਕ ਹਥਿਆਰ ਅਤੇ ਅਤਿ ਖ਼ਤਰਨਾਕ ਗੋਲਾ-ਬਾਰੂਦ ਅਤੇ ਹੋਰ ਰਸਾਇਣਕ ਬੰਬ ਆਦਿ ਦੇ ਦਿੱਤੇ ਹਨ, ਜਿਨ੍ਹਾਂ ਤੋਂ ਮਨੁੱਖੀ ਅਧਿਕਾਰਾਂ ਦੀ ਗੱਲ ਦੀ ਤਾਂ ਛੱਡੋ ਮਨੁੱਖਤਾ ਦੀ ਹੀ ਰਾਖੀ ਇਕ ਚਿੰਤਾ ਦਾ ਕਾਰਨ ਬਣਦੀ ਜਾ ਰਹੀ ਹੈ। ਇਹ ਗੱਲ ਤਾਂ ਚਿੱਟੇ ਦਿਨ ਵਾਂਗ ਸਪੱਸ਼ਟ ਹੈ ਕਿ ਮਨੁੱਖ ਦੇ ਸਮੁੱਚੇ ਅਧਿਕਾਰਾਂ ਵਿਚੋਂ ਸਭ ਤੋਂ ਅਹਿਮ ਮਹੱਤਵਪੂਰਨ ਅਤੇ ਮੁੱਢਲਾ ਅਧਿਕਾਰ ਜਿਉਣ ਦਾ ਹੱਕ ਹੈ। ਕਿਸੇ ਨੂੰ ਵੀ ਕਿਸੇ ਦੀ ਜਾਨ ਲੈਣ ਦਾ ਹੱਕ ਨਹੀਂ ਹੈ। ਅਜਿਹਾ ਕਰਨ ਵਾਲਾ ਕਾਨੂੰਨ ਦੀਆਂ ਨਜ਼ਰਾਂ ਵਿਚ 'ਸੰਗੀਨ ਜੁਰਮ ਕਰਨ ਵਾਲਾ' ਅਤੇ ਧਾਰਮਿਕ ਪੱਖੋਂ ਉਹ ਸਭ ਤੋਂ ਵੱਡਾ ਪਾਪੀ ਹੈ। ਜੰਗਾਂ-ਯੁੱਧਾਂ ਵਿਚ ਅਣਗਿਣਤ ਕੀਮਤੀ ਜਾਨਾਂ ਤਾਂ ਗੁਆਈਆਂ ਹੀ ਜਾਂਦੀਆਂ ਰਹੀਆਂ ਹਨ ਅਤੇ ਇਹ ਸਿਲਸਲਾ ਅੱਜ ਵੀ ਜਾਰੀ ਹੈ ਪ੍ਰੰਤੂ ਇਸ ਦੇ ਨਾਲ ਹੀ ਇਕ ਹੋਰ ਵੱਡਾ ਜ਼ੁਲਮ ਹੋ ਰਿਹਾ ਹੈ ਜਿਵੇਂ ਕਿ ਪੰਜਾਬ ਵਿਚ ਹੀ ਸਭ ਤੋਂ ਵੱਧ ਹੈ, ਆਪਣੀ ਖੇਤੀ ਦੀ ਉਪਜ ਨੂੰ ਵੱਧ ਤੋਂ ਵੱਧ ਵਧਾਉਣ ਹਿੱਤ ਅੰਨ੍ਹੇਵਾਹ ਘਾਤਕ ਜ਼ਹਿਰਾਂ ਦੀ ਵਰਤੋਂ ਹੋ ਰਹੀ ਹੈ। ਜਿਸ ਨਾਲ ਜੋ ਅਸੀਂ ਖਾ ਰਹੇ ਹਾਂ ਉਹ ਸਾਰਾ ਦੂਸ਼ਿਤ

ਹੈ, ਜ਼ਹਿਰ ਹੈ, ਅਨੇਕਾਂ ਗੰਭੀਰ ਅਤੇ ਘਾਤਕ ਬੀਮਾਰੀਆਂ ਦੀਆਂ ਜਨਮਦਾਤੀਆਂ ਹਨ ਅਤੇ ਇਸ ਦੇ ਨਾਲ ਹੀ ਹਰ ਸਾਲ ਕਣਕ ਅਤੇ ਜ਼ੀਰੀ (ਝੋਨੇ) ਦੀ ਨਾਲੀ ਤੇ ਪਰਾਲੀ ਨੂੰ ਖੇਤਾਂ ਵਿਚ ਹੀ ਅੱਗ ਲਾ ਕੇ ਜਿਥੇ "ਮਾਤਾ ਧਰਤਿ ਮਹਤੁ" ਦੀ ਪਵਿਤਰ ਕੁੱਖ ਨੂੰ ਤਾਂ ਸਾੜ ਹੀ ਰਹੇ ਹਾਂ, ਉਥੇ ਮਿੱਤਰ ਅਤੇ ਉਪਜਾਊ ਕੀੜਿਆਂ ਨੂੰ ਵੀ ਵਿਚੇ ਹੀ ਸਾੜ ਰਹੇ ਹਾਂ। ਜੋ ਜ਼ਹਿਰੀਲਾ ਧੂੰਆਂ ਪੈਦਾ ਹੁੰਦਾ ਹੈ, ਉਸ ਨਾਲ ਅਣਗਿਣਤ ਨਿਰਦੋਸ਼ ਅਤੇ ਭੋਲੇ-ਭਾਲੇ ਲੋਕ ਚਮੜੀ, ਦਮਾ ਅਤੇ ਦਿਲ ਦੇ ਰੋਗਾਂ ਦਾ ਸ਼ਿਕਾਰ ਹੋ ਰਹੇ ਹਨ, ਸਮੇਤ ਉਨ੍ਹਾਂ ਦੇ, ਜੋ ਇਸ ਮਾੜੇ ਅਤੇ ਨਖਿੱਧ ਧੰਦੇ ਵਿਚ ਕਾਰਜਸ਼ੀਲ ਹਨ ਅਤੇ ਅਨੇਕਾਂ ਹੀ ਜਾਨਾਂ ਹਰ ਸਾਲ ਅਜਾਈਂ ਜਾ ਰਹੀਆਂ ਹਨ। ਇਥੇ ਹੀ ਬੱਸ ਨਹੀਂ, ਆਪਣਾ ਸਮਾਂ ਬਚਾਉਣ ਦੀ ਖ਼ਾਤਿਰ ਡੇਅਰੀ ਪਾਲਕ ਦੁੱਧ ਚੋਣ ਸਮੇਂ ਜੋ ਜ਼ਹਿਰੀਲੇ ਟੀਕੇ ਮੱਝਾਂ-ਗਊਆਂ ਦੇ ਲਗਾਉਂਦੇ ਹਨ, ਉਸ ਨਾਲ ਜਿਥੇ ਪਸ਼ੂ ਦੇ ਸਰੀਰ ਨੂੰ ਨੁਕਸਾਨ ਹੁੰਦਾ ਹੈ ਉਥੇ ਉਨ੍ਹਾਂ ਤੋਂ ਪੈਦਾ ਕੀਤਾ ਦੁੱਧ ਅੰਨ੍ਹਾਪਣ ਅਤੇ ਕਾਮ ਉੱਤੇਜਨਾ (ਵਿਸ਼ੇ-ਵਿਕਾਰਾਂ) ਦਾ ਕਾਰਨ ਬਣਦਾ ਹੈ। ਇਹੋ ਕਾਰਨ ਹੈ ਕਿ ਦੁੱਧ ਪੀਣ ਵਾਲੇ 13-14 ਸਾਲ ਦੀ ਉਮਰ ਦੇ ਬੱਚੇ ਕਾਮ-ਵਾਸ਼ਨਾ ਅਤੇ ਗ਼ੈਰ-ਕੁਦਰਤੀ ਉੱਤੇਜਨਾ ਦਾ ਸ਼ਿਕਾਰ ਹੋ ਰਹੇ ਹਨ ਅਤੇ ਬਲਾਤਕਾਰਾਂ ਦੀਆਂ ਘਿਨਾਉਣੀਆਂ ਘਟਨਾਵਾਂ ਵਿਚ ਕਿਸ਼ੋਰ ਉਮਰ ਦੇ ਬੱਚਿਆਂ ਦੀ ਸ਼ਮੂਲੀਅਤ ਵਿਚ ਅੰਤਾਂ ਦਾ ਵਾਧਾ ਹੋ ਰਿਹਾ ਹੈ। ਭਾਵੇਂ ਕਾਨੂੰਨ ਵੀ ਬਣੇ ਹੋਏ ਹਨ ਅਤੇ ਕਾਗ਼ਜ਼ੀ ਐਲਾਨਨਾਮੇ-ਹੁਕਮ ਵੀ ਜਾਰੀ ਕੀਤੇ ਜਾਂਦੇ ਹਨ, ਪ੍ਰੰਤੂ ਸਭ ਵਿਖਾਵਾ ਹੀ ਬਣ ਕੇ ਰਹਿ ਗਏ ਹਨ। ਇਸ ਤੋਂ ਵੀ ਵੱਧ ਖ਼ਤਰਨਾਕ ਮਾਰੂ ਨਸ਼ਿਆਂ ਦਾ ਰੁਝਾਨ ਹੈ ਜਿਸ ਨਾਲ ਬਹੁਗਿਣਤੀ ਨੌਜੁਆਨ ਲੜਕੇ-ਲੜਕੀਆਂ ਆਪਣੀ ਸਿਹਤ ਨਾਲ ਖਿਲਵਾੜ ਹੀ ਨਹੀਂ ਕਰ ਰਹੇ, ਸਗੋਂ ਆਪਣੀ ਜ਼ਿੰਦਗੀ ਤੋਂ ਹੀ ਹੱਥ ਧੋ ਰਹੇ ਹਨ। ਇਹ ਸਾਰਾ ਕਾਰ-ਵਿਹਾਰ ਅੰਨ੍ਹੇ ਲਾਲਚ ਵੱਸ ਹੋ ਕੇ ਹੀ ਕੀਤਾ ਜਾ ਰਿਹਾ ਹੈ। ਜਿਸ ਲਈ ਸਮਾਜ ਵਿਚ ਫੈਲਿਆ ਬੇ-ਲਗਾਮ ਭ੍ਰਿਸ਼ਟਾਚਾਰ, ਰਾਜਨੀਤਕ ਦਖ਼ਲ-ਅੰਦਾਜ਼ੀ ਅਤੇ ਵੱਧ ਤੋਂ ਵੱਧ ਅਮੀਰ ਬਣਨ ਦੀ ਲਾਲਸਾ ਹੀ ਕੰਮ ਕਰ ਰਹੀ ਹੈ, ਪ੍ਰੰਤੂ ਸਮਾਜਿਕ ਘਾਣ ਕੀਤਾ ਜਾ ਰਿਹਾ ਹੈ। ਇਸ ਤੋਂ ਵੱਡਾ ਮਨੁੱਖੀ ਅਧਿਕਾਰਾਂ ਦਾ ਘਾਣ ਹੋਰ ਕੀ ਹੋ ਸਕਦਾ ਹੈ ? ਗੁਰੂ ਸਾਹਿਬਾਨ ਨੇ ਨਸ਼ਿਆਂ ਦੇ ਸੇਵਨ ਕਰਨ ਦਾ ਸਖ਼ਤ ਵਿਰੋਧ ਕੀਤਾ ਅਤੇ ਮਨੁੱਖ ਨੂੰ ਆਪਣੇ ਆਪ ਨਾਲ ਜ਼ੁਲਮ ਕਰਨ ਅਤੇ ਸਮਾਜਿਕ ਵਾਤਾਵਰਣ ਨੂੰ ਪ੍ਰਦੂਸ਼ਤ ਕਰਨ ਤੋਂ ਵਰਜਿਆ ਹੈ। ਗੁਰਵਾਕ ਹੈ :

**ਜਿਤੁ ਪੀਤੈ ਮਤਿ ਦੂਰਿ ਹੋਇ ਬਰਲੁ ਪਵੈ ਵਿਚਿ ਆਇ॥**
**ਆਪਣਾ ਪਰਾਇਆ ਨ ਪਛਾਣਈ ਖਸਮਹੁ ਧਕੇ ਖਾਇ॥**
**ਜਿਤੁ ਪੀਤੈ ਖਸਮੁ ਵਿਸਰੈ ਦਰਗਹ ਮਿਲੈ ਸਜਾਇ॥**
**ਝੂਠਾ ਮਦੁ ਮੂਲਿ ਨ ਪੀਚਈ ਜੇ ਕਾ ਪਾਰਿ ਵਸਾਇ॥**

*(ਵਾਰ ਬਿਹਾਗੜਾ, ਮ: ੩, ਪੰਨਾ 554)*

ਇਸ ਲਈ ਮਨੁੱਖੀ ਅਧਿਕਾਰਾਂ ਦੀ ਸਮੱਸਿਆ ਮਨੁੱਖਤਾ ਜਿੰਨੀ ਹੀ ਵਿਸ਼ਾਲ ਅਤੇ ਮਨੁੱਖੀ ਮਨ ਵਰਗੀ ਹੀ ਜਟਿਲ ਤੇ ਗੁੰਝਲਦਾਰ ਹੈ। ਇਸ ਦਾ ਪੂਰੀ ਤਰ੍ਹਾਂ ਹੱਲ ਕਰਨ ਲਈ ਦੁਨੀਆਂ ਦੇ ਹਰ ਵਿਅਕਤੀ ਦੇ ਸਹਿਯੋਗ ਦੀ ਲੋੜ ਹੈ। ਇਕ ਲੋਕ-

ਲਹਿਰ ਖੜੀ ਕਰਨ ਦੀ ਲੋੜ ਹੈ। ਮਨੁੱਖੀ ਸੋਚ ਨੂੰ ਸਰਲ, ਸਪੱਸ਼ਟ, ਨਿਆਂਕਾਰੀ ਤੇ ਨਿਰਪੱਖ ਬਣਾਉਣ ਦੀ ਲੋੜ ਹੈ। ਨਿਜੀ ਸੁਆਰਥਾਂ, ਸੌੜੇ ਹਿੱਤਾਂ ਤੋਂ ਉਪਰ ਉੱਠ ਕੇ ਮਨੁੱਖ-ਮਾਤਰ ਦੀ ਸੁੱਖ-ਸ਼ਾਂਤੀ ਅਤੇ ਸਰਬੱਤ ਦੇ ਭਲੇ ਦੀ ਭਾਵਨਾ ਨੂੰ ਦਿਲ ਵਿਚ ਥਾਂ ਦੇਣ ਦੀ ਲੋੜ ਹੈ। ਧਾਰਮਿਕ ਅਤੇ ਇਖ਼ਲਾਕੀ ਕਦਰਾਂ-ਕੀਮਤਾਂ, ਸਦਾਚਾਰ ਮਨੁੱਖੀ ਅਧਿਕਾਰਾਂ ਦੇ ਦੋਸਤ ਹਨ ਅਤੇ ਪੁਜਾਰੀਵਾਦ, ਸਿਆਸਤ ਤੇ ਖ਼ੁਦਗ਼ਰਜ਼ੀ ਅਧਿਕਾਰਾਂ ਦੀ ਦੁਸ਼ਮਨ ਹੈ। ਕਈ ਵਾਰ ਇਹ ਇਕ ਦੂਜੇ ਵਿਚ ਇੰਨੇ ਖਲਤ-ਮਲਤ ਹੋ ਜਾਂਦੇ ਹਨ ਕਿ ਧਰਮ ਅਤੇ ਸਿਆਸਤ ਦੀ ਪਹਿਚਾਣ ਕਰਨੀ ਔਖੀ ਹੋ ਜਾਂਦੀ ਹੈ। ਅਸਲ ਵਿਚ ਅੱਜ ਦਾ ਯੁੱਗ ਧਰਮ ਯੁੱਗ ਨਹੀਂ। ਧਾਰਮਿਕ ਕੱਟੜਵਾਦ, ਕਰਮ-ਕਾਂਡ ਸਾਇੰਸ ਅਤੇ ਸਿਆਸਤ ਦਾ ਯੁੱਗ ਹੈ। ਇਸ ਵਿਚ ਮਨੁੱਖੀ ਅਧਿਕਾਰਾਂ ਦੀ ਕਿੰਨੀ ਕੁ ਰਾਖੀ ਹੋ ਸਕੇਗੀ, ਇਸ ਬਾਰੇ ਕੁਝ ਨਹੀਂ ਕਿਹਾ ਜਾ ਸਕਦਾ। ਹਾਂ! 10 ਦਸੰਬਰ ਦਾ ਦਿਨ ਇਕ ਸ਼ੁੱਭ ਸ਼ਗਨ ਮੰਨਿਆ ਜਾ ਸਕਦਾ ਹੈ ਪ੍ਰੰਤੂ ਇਹ ਤਾਂ ਇਕ ਡਰਾਮਾ ਅਤੇ ਵਿਖਾਵਾ ਹੀ ਬਣ ਕੇ ਰਹਿ ਗਿਆ ਹੈ। ਗੁਰਬਾਣੀ ਦਾ ਇਸ ਯੁੱਗ ਵਿਚ ਮਨੁੱਖੀ ਅਧਿਕਾਰਾਂ ਦੀ ਸਥਾਪਤੀ ਵਿਚ ਉਨਾ ਕੁ ਹੀ ਯੋਗਦਾਨ ਹੋ ਸਕਦਾ ਹੈ ਜਿੰਨੀ ਗੁਰਬਾਣੀ ਹਿਰਦੇ ਵਿਚ ਵੱਸੀ ਹੋਵੇ। ਮਨੁੱਖੀ ਅਧਿਕਾਰਾਂ ਦਾ ਸੰਬੰਧ ਗੁਰਬਾਣੀ ਦੀ ਭਾਵਨਾ ਨਾਲ ਸੰਲਗਨ ਗਿਆਨ ਜਾਂ ਦਿਖਾਵੇ ਨਾਲ ਨਹੀਂ। ਇਸ ਲਈ ਗੁਰਬਾਣੀ ਦੇ ਪ੍ਰਚਾਰ ਲਈ ਬਹੁਤ ਵੱਡੇ ਯਤਨ ਅਰੰਭਣ ਦੀ ਲੋੜ ਹੈ ਅਤੇ ਗੁਰਬਾਣੀ ਦੇ ਆਦਰਸ਼ਾਂ ਅਤੇ ਉਪਦੇਸ਼ਾਂ ਨੂੰ ਮਨੁੱਖੀ ਜੀਵਨ ਦਾ ਅਟੁੱਟ ਅੰਗ ਬਣਾਏ ਜਾਣ 'ਤੇ ਜ਼ੋਰ ਦੇਣਾ ਚਾਹੀਦਾ ਹੈ ਤਾਂ ਹੀ "ਗੁਰਬਾਣੀ ਇਸੁ ਜਗ ਮਹਿ ਚਾਨਣੁ" ਦਾ ਮਿਸ਼ਨ ਸਫਲ ਹੋ ਸਕਦਾ ਹੈ।



ਉਪ੍ਰੋਕਤ ਵਿਚਾਰ ਚਰਚਾ ਦੇ ਸਨਮੁੱਖ ਅਸੀਂ ਸਹਿਜੇ, ਪ੍ਰੰਤੂ ਪੂਰੇ ਵਿਸ਼ਵਾਸ ਨਾਲ ਕਹਿ ਸਕਦੇ ਹਾਂ ਕਿ ਜੋ ਜ਼ੋਰਦਾਰ ਆਵਾਜ਼ ਉਨ੍ਹਾਂ ਮਹਾਨ ਸੰਤਾਂ-ਮਹਾਂਪੁਰਸ਼ਾਂ ਅਤੇ ਗੁਰੂ ਸਾਹਿਬਾਨ ਵੱਲੋਂ ਮਨੁੱਖੀ ਅਧਿਕਾਰਾਂ ਲਈ ਬੁਲੰਦ ਕੀਤੀ ਗਈ ਅਤੇ ਸਮੁੱਚੀ ਲੋਕਾਈ ਦੇ ਅਧਿਕਾਰਾਂ ਦੀ ਬਹਾਲੀ ਕਰਾਉਣ ਅਤੇ ਮਨੁੱਖੀ ਬਰਾਬਰੀ ਯਕੀਨੀ ਬਣਾਉਣ ਹਿੱਤ ਗੁਰੂ ਸਾਹਿਬਾਨ, ਸਿੰਘ-ਸੂਰਮਿਆਂ ਅਤੇ ਖ਼ਾਲਸਾ ਪੰਥ ਨੇ ਮਹਾਨ ਘਾਲਨਾਵਾਂ ਘਾਲੀਆਂ, ਅਣਗਿਣਤ ਕੁਰਬਾਨੀਆਂ ਕੀਤੀਆਂ ਅਤੇ ਸ਼ਹੀਦੀਆਂ ਦਿੱਤੀਆਂ, ਅਸਹਿ ਤੇ ਅਕਹਿ ਤਸੀਹੇ ਝੱਲੇ, ਪ੍ਰੰਤੂ ਲੁਕਾਈ ਦੀ ਅਧਿਆਤਮਕ ਅਤੇ ਸੰਸਾਰਿਕ ਜੀਵਨ ਵਿਚ ਬੰਧਨ ਮੁਕਤ ਅਤੇ ਆਜ਼ਾਦ ਜ਼ਮੀਰ ਨਾਲ ਜੀਵਨ ਜਿਉਣ ਨੂੰ ਯਕੀਨੀ ਬਣਾਇਆ। ਉਹ ਲਾਮਿਸਾਲ ਹੈ, ਸ਼ਾਨਾਮੱਤਾ ਹੈ। ਗੁਰਮਤਿ ਫਲਸਫੇ, ਵਰਤਾਰੇ, ਘਾਲਨਾਵਾਂ ਦੇ ਮੁਕਾਬਲੇ ਯੂ.ਐਨ.ਓ. ਤਥਾ ਕਿਸੇ ਵੀ ਹੋਰ ਦੇਸ਼, ਸਮੇਤ ਭਾਰਤ ਦੇ, ਵੱਲੋਂ ਮਨੁੱਖੀ ਅਧਿਕਾਰਾਂ ਦੀ ਸੀਮਾ ਅਤੇ ਉਨ੍ਹਾਂ ਨੂੰ ਯਕੀਨੀ ਬਣਾਉਣ ਹਿੱਤ ਕੀਤੇ ਜਾ ਰਹੇ ਕਾਨੂੰਨੀ ਉਪਰਾਲੇ ਅਤੇ ਉਨ੍ਹਾਂ ਅਧਿਕਾਰਾਂ ਦਾ ਦਾਇਰਾ ਕਿਧਰੇ ਘੱਟ ਹਨ। ਬੌਣੇ ਹਨ! ਤੁੱਛ ਹਨ! ਸਗੋਂ ਇਹ ਸਮੁੱਚੀ ਕਾਰਵਾਈ ਕਾਗ਼ਜ਼ੀ ਜ਼ਿਆਦਾ ਅਤੇ ਅਮਲੀ ਘੱਟ ਹੈ। ਗੁੰਝਲਦਾਰ ਹੈ, ਮਨੁੱਖ ਦੀਆਂ ਔਕੜਾਂ ਅਤੇ ਉਲਝਣਾਂ ਨੂੰ ਹੱਲ ਕਰਨ ਨਾਲੋਂ ਉਲਝਾਉਣ ਅਤੇ ਪ੍ਰੇਸ਼ਾਨੀਆਂ ਖੜੀਆਂ ਕਰਨ ਵਾਲੀ ਹੀ ਹੈ। ਪੂਰੀ ਤਰ੍ਹਾਂ ਸਾਰਥਿਕ ਅਤੇ ਸਮਰੱਥ ਨਹੀਂ ਹੈ। ਆਉ! ਸਤਿਗੁਰਾਂ ਵੱਲੋਂ ਵਿਖਾਏ ਮਾਰਗ ਦੇ ਪਾਂਧੀ ਬਣੀਏ,

ਗੁਰਮਤਿ ਫਲਸਫੇ, ਗੁਰੂ ਇਤਿਹਾਸ ਅਤੇ ਸਿੱਖ ਇਤਿਹਾਸ ਨੂੰ ਸਮਝੀਏ, ਅਪਣਾਈਏ ਅਤੇ ਮਨੁੱਖੀ ਜ਼ਿੰਦਗੀ ਨੂੰ ਪੂਰੀ ਆਜ਼ਾਦੀ, ਗ਼ੈਰਤ, ਗੌਰਵ, ਅਣਖ, ਸੀਲ, ਸੰਜਮ, ਸਬਰ-ਸੰਤੋਖ ਨਾਲ ਜਿਊਣ ਜੋਗੀ ਬਣਾਈਏ। ਦੂਜਿਆਂ ਦੇ ਅਧਿਕਾਰਾਂ ਦਾ ਸਤਿਕਾਰ ਕਰੀਏ। ਸਭਨਾਂ ਨਾਲ ਪ੍ਰੇਮ-ਪਿਆਰ ਅਤੇ ਸਦਭਾਵਨਾ ਨਾਲ ਰਲ ਕੇ ਜੀਵਨ ਬਤੀਤ ਕਰੀਏ ਅਤੇ ਨੇਕੀ, ਪਰਉਪਕਾਰ, ਸੇਵਾ, ਸਹਿਨਸ਼ੀਲਤਾ, ਮਿਲਣਸਾਰਤਾ, ਮਿੱਠ ਬੋਲਣ ਆਦਿ ਵਾਲੇ ਸਦਗੁਣ ਪੈਦਾ ਕਰੀਏ ਅਤੇ ਕਿਸੇ ਦਾ ਹੱਕ ਨਾ ਮਾਰੀਏ। "ਹਕੁ ਪਰਾਇਆ ਨਾਨਕਾ ਉਸੁ ਸੂਅਰ ਉਸੁ ਗਾਇ॥ ਗੁਰੁ ਪੀਰੁ ਹਾਮਾ ਤਾ ਭਰੇ ਜਾ ਮੁਰਦਾਰੁ ਨ ਖਾਇ॥"[29] ਦੀ ਸੋਚ ਨੂੰ ਅਪਣਾਈਏ। ਕਿਸੇ ਨੂੰ ਨੀਵਾਂ-ਨੀਚ, ਛੋਟਾ, ਕਮਜ਼ੋਰ, ਘਟੀਆ ਨਾਹ ਸਮਝੀਏ। ਕਿਸੇ ਨਾਲ ਨਫ਼ਰਤ ਨਾ ਕਰੀਏ, ਸਗੋਂ ਸਭਨਾਂ ਅੰਦਰ ਉਸ ਅਕਾਲ ਪੁਰਖ ਦੀ ਜੋਤਿ ਨੂੰ ਪਛਾਣੀਏ, "ਨੀਚਾ ਅੰਦਰਿ ਨੀਚ ਜਾਤਿ ਨੀਚੀ ਹੂ ਅਤਿ ਨੀਚੁ॥ ਨਾਨਕੁ ਤਿਨ ਕੈ ਸੰਗਿ ਸਾਥਿ ਵਡਿਆ ਸਿਉ ਕਿਆ ਰੀਸ॥"[30] ਤਥਾ "ਸਭ ਮਹਿ ਜੋਤਿ ਜੋਤਿ ਹੈ ਸੋਇ॥ ਤਿਸ ਦੈ ਚਾਨਣਿ ਸਭ ਮਹਿ ਚਾਨਣੁ ਹੋਇ॥"[31] ਤਥਾ "ਏਕੁ ਪਿਤਾ ਏਕਸ ਕੇ ਹਮ ਬਾਰਿਕ" ਦੇ ਸੱਚ ਅਤੇ ਰਹੱਸ ਨੂੰ ਸਮਝੀਏ। ਇਸੇ ਵਿਚ ਹੀ ਸੰਸਾਰ ਦਾ ਭਲਾ ਹੈ। ਸਰਬੱਤ ਦਾ ਭਲਾ ਹੈ ਅਤੇ ਇਸੇ ਤਰ੍ਹਾਂ ਕਰਨ ਨਾਲ ਸਚਮੁੱਚ ਹੀ ਇਹ ਸੰਸਾਰ ਧਰਤੀ ਉੱਤੇ ਹੀ ਬੇਗਮਪੁਰਾ-ਬਹਿਸ਼ਤ-ਸਵਰਗ ਬਣ ਜਾਵੇਗਾ ਅਤੇ ਅਕਾਲ ਪੁਰਖ ਦੀ ਰੰਗ-ਬਿਰੰਗੀ ਫੁਲਵਾੜੀ-ਜਗਤਵਾੜੀ ਬਣ ਜਾਵੇਗਾ। ਸੋ, ਸਭਨਾਂ ਨੂੰ ਹੰਭਲਾ ਮਾਰਨ ਦੀ ਲੋੜ ਹੈ।



29. ਵਾਰ ਮਾਝ ਮ: ੧, ਪੰਨਾ 141.
30. ਸਿਰੀਰਾਗੁ ਮ: ੧, ਪੰਨਾ 15.
31. ਧਨਾਸਰੀ ਮ: ੧, ਪੰਨਾ 13.

# ਗੁਰਮਤਿ ਵਿਚ ਬਜ਼ੁਰਗਾਂ ਦਾ ਸਤਿਕਾਰ

ਸੰਸਾਰ ਕਦੋਂ ਅਤੇ ਕਿਤਨੇ ਵਾਰ ਹੋਂਦ ਵਿਚ ਆਇਆ ਅਤੇ ਵਿਨਾਸ਼ ਹੋ ਗਿਆ। ਇਸ ਸੰਬੰਧੀ ਵੱਖ-ਵੱਖ ਧਰਮਾਂ ਅਤੇ ਵਿਦਵਾਨਾਂ ਨੇ ਆਪਣੇ-ਆਪਣੇ ਵਿਚਾਰ ਸਮੇਂ-ਸਮੇਂ 'ਤੇ ਪ੍ਰਗਟ ਕੀਤੇ ਹਨ। ਗੁਰਮਤਿ ਇਸ ਬਾਰੇ ਇਉਂ ਸੋਝੀ ਬਖ਼ਸ਼ਦੀ ਹੈ: "ਸਾਚੇ ਤੇ ਪਵਨਾ ਭਇਆ ਪਵਨੈ ਤੇ ਜਲੁ ਹੋਇ ॥ ਜਲ ਤੇ ਤ੍ਰਿਭਵਣੁ ਸਾਜਿਆ ਘਟਿ ਘਟਿ ਜੋਤਿ ਸਮੋਇ ॥"[1] ਅਤੇ "ਥਿਤਿ ਵਾਰੁ ਨਾ ਜੋਗੀ ਜਾਣੈ ਰੁਤਿ ਮਾਹੁ ਨਾ ਕੋਈ ॥ ਜਾ ਕਰਤਾ ਸਿਰਠੀ ਕਉ ਸਾਜੇ ਆਪੇ ਜਾਣੈ ਸੋਈ ॥"[2] ਅਤੇ "ਕਈ ਬਾਰ ਪਸਰਿਓ ਪਾਸਾਰ ॥"[3] ਸੰਸਾਰ ਸਮਾਜ ਮੁੱਢਲੀਆਂ ਹਾਲਤਾਂ ਵਿਚ ਹੋਂਦ ਵਿਚ ਆਉਣ ਉਪਰੰਤ ਹਰ ਖੇਤਰ ਵਿਚ ਵਿਕਾਸ ਕਰਦਾ ਰਿਹਾ ਅਤੇ ਹਰ ਖੇਤਰ ਵਿਚ ਸਿਖਰਾਂ ਛੋਂਹਦਾ ਰਿਹਾ। ਖੋਜਾਰਥੀਆਂ ਵੱਲੋਂ ਕੀਤੀਆਂ ਖੋਜਾਂ ਇਸ ਤੱਥ ਦੀ ਸ਼ਾਹਦੀ ਭਰਦੀਆਂ ਹਨ। ਸਮਾਜ ਅਸਭਿਅਕ ਤੋਂ ਸਭਿਅਕ ਬਣਿਆ। ਕੋਈ ਸਮਾਜ ਕਿਤਨਾ ਕੁ ਸਭਿਅਕ ਹੈ। ਕਿਤਨਾ ਵਿਕਸਤ ਹੈ, ਦਾ ਅੰਦਾਜ਼ਾ ਉਸ ਸਮਾਜ ਦੇ ਲੋਕਾਂ ਦਾ ਆਚਾਰ, ਵਿਹਾਰ, ਆਹਾਰ, ਸੋਚ-ਸੁਭਾਅ, ਆਪਸੀ ਪ੍ਰੇਮ-ਪਿਆਰ, ਆਪਸੀ ਪਿਆਰ-ਸਤਿਕਾਰ, ਆਪਸੀ ਸਹਿਯੋਗ ਤੇ ਸਹਿਹੋਂਦ, ਭਾਵ ਸਮੁਚਿਤ ਰੂਪ ਵਿਚ ਉਸ ਦੇ ਸਭਿਆਚਾਰ ਤੋਂ ਲਾਇਆ ਜਾਂਦਾ ਹੈ। ਮਨੁੱਖ ਦੇ ਜੀਵਨ ਨੂੰ ਮੁੱਢਲੇ ਤੌਰ ਉੱਤੇ ਦੋ ਹਿੱਸਿਆਂ ਵਿਚ ਵੰਡਿਆ ਜਾ ਸਕਦਾ ਹੈ: ਇਕ ਉਸਦਾ ਅੰਦਰਲਾ ਸੰਸਾਰ ਅਤੇ ਦੂਸਰਾ ਬਾਹਰਲਾ ਸੰਸਾਰ ਤਥਾ ਉਸ ਦਾ ਅਧਿਆਤਮਕ ਜੀਵਨ ਅਤੇ ਦੂਸਰਾ ਸੰਸਾਰਿਕ ਜੀਵਨ। ਗੁਰਬਾਣੀ ਸਮੁੱਚੇ ਸੰਸਾਰ ਲਈ ਦੋਹਾਂ ਸੰਸਾਰਾਂ ਤੱਥਾਂ ਦੋਹਾਂ ਹੀ ਜੀਵਨ ਪੰਧਾਂ ਵਿਚ ਅਗਵਾਈ ਕਰਦੀ ਹੈ। "ਗੁਰਬਾਣੀ ਇਸੁ ਜਗ ਮਹਿ ਚਾਨਣੁ" ਅਨੁਸਾਰ ਗੁਰਮਤਿ ਸਾਰੇ ਸੰਸਾਰ ਲਈ ਅਧਿਆਤਮਿਕ ਅਤੇ ਸੰਸਾਰਿਕ (ਸਮਾਜਿਕ) ਜੀਵਨ ਦੀ ਸਫਲਤਾ ਲਈ ਉੱਚਤਮ ਜੀਵਨ ਜੁਗਤ ਹੈ। ਇਸ ਲੇਖ ਵਿਚ 'ਗੁਰਮਤਿ ਵਿਚ ਬਜ਼ੁਰਗਾਂ ਦਾ ਸਤਿਕਾਰ' ਵਿਸ਼ੇ ਉੱਤੇ ਸੰਖੇਪ ਰੂਪ ਵਿਚ ਵਿਚਾਰ ਕਰਨ ਦਾ ਤੁੱਛ ਜਿਹਾ ਯਤਨ ਕੀਤਾ ਜਾ ਰਿਹਾ ਹੈ।

ਉਪਰੀ ਨਜ਼ਰ ਮਾਰਿਆਂ ਹੀ ਸਮਝ ਪੈਂਦੀ ਹੈ ਕਿ ਸੰਸਾਰ ਅਨੇਕਾਂ ਹੀ ਧਰਮਾਂ, ਜਾਤਾਂ, ਨਸਲਾਂ, ਰੰਗਾਂ, ਰੂਪਾਂ, ਸਭਿਆਚਾਰਾਂ, ਸੰਬੰਧਾਂ ਅਤੇ ਸੋਚਾਂ ਵਾਲਾ ਕੁਦਰਤ ਦਾ ਬਹੁਰੰਗੀ ਅਤੇ ਬਹੁਭਾਂਤੀ "ਆਪੇ ਹਰਿ ਇਕ ਰੰਗੁ ਹੈ ਆਪੇ ਬਹੁ ਰੰਗੀ"[4] ਦਾ

1. ਸਿਰੀਰਾਗੁ ਮ: ੧, ਪੰਨਾ 19.
2. ਜਪੁ ਜੀ, ਪੰਨਾ 4.
3. ਗਉੜੀ ਸੁਖਮਨੀ ਮ: ੫, ਪੰਨਾ 276.
4. ਤਿਲੰਗ ਮ: ੪, ਪੰਨਾ 726.

ਅਜਬ ਨਜ਼ਾਰਾ ਪੇਸ਼ ਕਰਦਾ ਹੈ ਅਤੇ ਹਰ ਸਮਾਜ ਅਨੇਕਾਂ ਹੀ ਰਿਸ਼ਤਿਆਂ-ਨਾਤਿਆਂ ਵਿਚ ਵੰਡਿਆ ਹੋਇਆ ਹੈ। ਇਨ੍ਹਾਂ ਰਿਸ਼ਤਿਆਂ-ਨਾਤਿਆਂ ਦਾ ਸਮਾਜ ਵਿਚ ਆਪਣਾ-ਆਪਣਾ ਸਥਾਨ, ਫ਼ਰਜ਼, ਅਧਿਕਾਰ, ਜ਼ਿੰਮੇਵਾਰੀਆਂ ਅਤੇ ਕਾਰਜ ਹੈ। ਗੁਰਬਾਣੀ ਜੀਵਨ ਨੂੰ ਮੋਟੇ ਤੌਰ 'ਤੇ "ਬਾਲ ਜੁਆਨੀ ਅਰੁ ਬਿਰਧਿ ਫੁਨਿ ਤੀਨਿ ਅਵਸਥਾ ਜਾਨਿ"[5] ਵਿਚ ਵੰਡਦੀ ਹੈ। ਬਾਲ ਅਵਸਥਾ ਵਿਚ ਬੱਚਾ ਹਰ ਪੱਖੋਂ ਆਪਣੇ ਮਾਤਾ-ਪਿਤਾ ਅਤੇ ਵੱਡੇ ਭੈਣਾਂ, ਭਰਾਵਾਂ ਅਤੇ ਰਿਸ਼ਤੇਦਾਰਾਂ ਉੱਤੇ ਨਿਰਭਰ ਕਰਦਾ ਹੈ। ਬਿਰਧ ਅਵਸਥਾ ਵਿਚ ਭਾਵੇਂ ਮਨੁੱਖ ਆਪਣੇ ਬੱਚਿਆਂ, ਆਪਣੇ ਛੋਟੇ ਭੈਣਾਂ-ਭਰਾਵਾਂ ਜਾਂ ਹੋਰ ਰਿਸ਼ਤੇਦਾਰਾਂ ਉੱਤੇ ਨਿਰਭਰ ਕਰਨ ਲੱਗ ਪੈਂਦਾ ਹੈ, ਪ੍ਰੰਤੂ ਜ਼ਿੰਦਗੀ ਦੇ ਵੱਖ-ਵੱਖ ਖੇਤਰਾਂ ਵਿਚ ਉਸ ਵੱਲੋਂ ਕੀਤੇ ਸੰਘਰਸ਼ ਵਿੱਚੋਂ ਗੁਜ਼ਰਦਿਆਂ ਪ੍ਰਾਪਤ ਤਜਰਬਾ, ਗਿਆਨ, ਜੀਵਨ ਦੀਆਂ ਅਟੱਲ ਸੱਚਾਈਆਂ ਵਡਮੁੱਲੀਆਂ ਹੁੰਦੀਆਂ ਹਨ ਜੋ ਉਹ ਆਪਣੇ ਬੱਚਿਆਂ ਤਥਾ ਛੋਟੇ ਭੈਣਾਂ-ਭਰਾਵਾਂ ਅਤੇ ਹੋਰ ਰਿਸ਼ਤੇਦਾਰਾਂ ਜਾਂ ਉਸ ਦੇ ਸੰਪਰਕ ਵਿਚ ਆਉਂਦੇ ਹਰ ਮਨੁੱਖ-ਮਾਤਰ ਲਈ ਬੇਸ਼ਕੀਮਤੀ ਹੁੰਦੇ ਹਨ। ਸਭ ਤੋਂ ਵੱਡੀ ਗੱਲ ਮਾਤਾ-ਪਿਤਾ ਦੀ ਅਸੀਸ, ਅਸ਼ੀਰਵਾਦ ਅਤੇ ਹਰ ਸਮੇਂ ਦਿੱਤਾ ਜਾਂਦਾ ਪਿਆਰ ਥਾਪੜਾ ਇਕ ਐਸੀ ਨਿਰਮੋਲਕ ਚੀਜ਼ ਹੈ ਜਿਸ ਦਾ ਦੁਨੀਆਂ ਦੀ ਕਿਸੇ ਵੀ ਕੀਮਤੀ ਤੋਂ ਕੀਮਤੀ ਚੀਜ਼ ਨਾਲ ਮੁਕਾਬਲਾ ਨਹੀਂ ਕੀਤਾ ਜਾ ਸਕਦਾ। ਗੁਰੂ ਸਾਹਿਬ ਜਦੋਂ ਇਹ ਸਮਝਾਉਂਦੇ ਹਨ ਕਿ "ਭੰਡਿ ਜੰਮੀਐ ਭੰਡਿ ਨਿੰਮੀਐ ਭੰਡਿ ਮੰਗਣੁ ਵੀਆਹੁ ॥"[6] ਮਨੁੱਖ ਮਾਤਾ ਦੇ ਗਰਭ ਤੋਂ ਪੈਦਾ ਹੋ ਸਕਦਾ ਹੈ ਅਤੇ ਫਿਰ ਮਾਤਾ-ਪਿਤਾ ਹੀ ਉਸਦਾ ਪਾਲਣ-ਪੋਸ਼ਣ ਅਤੇ ਸਾਂਭ-ਸੰਭਾਲ ਕਰਦੇ ਹਨ ਜੋ ਇਕ ਰੱਬੀ ਕਾਰਜ ਹੀ ਹੈ। ਪਰਮਾਤਮਾ ਸਾਡਾ "ਜਿਨਿ ਤੂੰ ਸਾਜਿ ਸਵਾਰਿ ਸੀਗਾਰਿਆ ॥ ਗਰਭ ਅਗਨਿ ਮਹਿ ਜਿਨਹਿ ਉਬਾਰਿਆ ॥"[7] ਰਚਨਹਾਰ, ਸਿਰਜਨਹਾਰ, ਪਾਲਕ ਅਤੇ ਹਰ ਪ੍ਰਕਾਰੀ ਦਾਤਾਂ ਬਖ਼ਸ਼ਣ ਵਾਲਾ ਵਡਦਾਤਾ ਹੈ। ਇਨ੍ਹਾਂ ਬਹੁਤੇ ਕਾਰਜਾਂ ਨੂੰ ਸ਼ਰ੍ਹੇਅੰਜਾਮ ਦੇਣ ਲਈ ਮਾਤਾ-ਪਿਤਾ ਹੀ ਇਕ ਸਾਧਨ ਹਨ। ਇਸ ਤਰ੍ਹਾਂ ਮਾਤਾ-ਪਿਤਾ ਧਰਤੀ ਉੱਤੇ ਚੱਲਦੇ-ਫਿਰਦੇ ਰੱਬ ਰੂਪ ਹੀ ਹਨ। ਮਾਤਾ-ਪਿਤਾ ਦਾ ਕਰਜ਼ ਮਨੁੱਖ ਕਈ ਜਨਮ ਲੈ ਕੇ ਵੀ ਉਤਾਰ ਨਹੀਂ ਸਕਦਾ। ਪਿਤਾ ਜਾਨ ਮਾਰ ਕੇ ਸਖ਼ਤ ਮਿਹਨਤ ਕਰ ਕੇ ਆਪਣੇ ਬੱਚਿਆਂ ਦੇ ਚੰਗੇ ਪਾਲਣ-ਪੋਸ਼ਣ ਲਈ ਕਮਾਈ ਕਰਦਾ ਹੈ। ਅਨੇਕਾਂ ਕਸ਼ਟ ਝੱਲਦਾ ਹੈ। ਇਸ ਤੋਂ ਕਿਧਰੇ ਵਧੇਰੇ ਮਾਤਾ ਬੱਚੇ ਨੂੰ ਆਪਣੇ ਗਰਭ ਵਿਚ 9 ਮਹੀਨੇ ਤੋਂ ਵੀ ਵੱਧ ਸਮਾਂ ਚੁੱਕੀ ਫਿਰਦੀ ਹੈ। ਗਰਭ ਅੰਦਰ ਬੱਚਾ ਮਾਤਾ ਦੇ ਲਹੂ, ਮਿਝ ਤੋਂ ਹੀ ਬਣਦਾ ਅਤੇ ਵਿਕਸਤ ਹੁੰਦਾ ਹੈ। ਉਸ ਦੀ ਖ਼ੁਰਾਕ ਵਿਚ ਹਿੱਸੇਦਾਰ ਬਣਦਾ ਹੈ, ਬੱਚੇ ਦੇ ਜਨਮ ਸਮੇਂ ਮਾਤਾ ਨੂੰ ਅਸਹਿ ਤੇ ਅਕਹਿ ਜਨਮ ਪੀੜਾ (Birthpangs) ਝੱਲਣੀ ਪੈਂਦੀ ਹੈ। ਉਪਰੰਤ ਆਪਣੇ ਸਾਰੇ ਸੁੱਖ-ਆਰਾਮ ਕੁਰਬਾਨ ਕਰ ਕੇ ਜੀਅ-ਜਾਨ ਨਾਲ ਉਸ ਦਾ ਪਾਲਣ-ਪੋਸ਼ਣ ਕਰਦੀ ਹੈ। ਉਸ ਦਾ ਗੰਦ-ਮੰਦ ਧੋਂਦੀ ਹੈ ਅਤੇ ਉਸ ਨੂੰ ਸਾਫ਼-ਸੁਥਰਾ ਰੱਖਦੀ ਹੈ। ਮਾਤਾ-

5. ਸਲੋਕ ਮ: ੯, ਪੰਨਾ 1428.
6. ਵਾਰ ਆਸਾ ਮ: ੧, ਪੰਨਾ 473.
7. ਗਉੜੀ ਸੁਖਮਨੀ ਮ: ੫, ਪੰਨਾ 266.

ਪਿਤਾ ਆਪਣੇ ਬੱਚਿਆਂ ਦੇ ਚੰਗੇ-ਖ਼ੁਸ਼ਹਾਲ ਜੀਵਨ ਲਈ ਹਰ ਤਰ੍ਹਾਂ ਦੀ ਕੁਰਬਾਨੀ ਕਰਦੇ ਹਨ। ਮਾਤਾ ਦੀ ਸਭ ਤੋਂ ਵੱਡੀ ਖ਼ੁਸ਼ੀ ਉਦੋਂ ਹੁੰਦੀ ਹੈ ਜਦੋਂ ਉਸ ਦਾ ਬੱਚਾ ਉਸਦੀ ਗੋਦ ਵਿਚ ਪਿਆ ਉਸਦਾ ਦੁੱਧ ਚੁੰਘ ਰਿਹਾ ਹੁੰਦਾ ਹੈ ਅਤੇ ਉਹ ਉਸ ਨੂੰ ਅਸੀਸਮਈ ਲੋਰੀਆਂ ਦੇ ਰਹੀ ਹੁੰਦੀ ਹੈ। ਵੱਡੇ ਹੋਇਆਂ ਜਦੋਂ ਮਾਤਾ ਮਹਿਸੂਸ ਕਰਦੀ ਹੈ ਕਿ ਉਸ ਵੱਲੋਂ ਤਿਆਰ ਕੀਤਾ ਭੋਜਨ ਖਾ ਕੇ ਬੱਚਾ ਖ਼ੁਸ਼ ਅਤੇ ਅਨੰਦਿਤ ਹੋ ਗਿਆ ਹੈ, ਉਹ ਖ਼ੁਸ਼ੀ ਵਿਚ ਖੀਵੀ ਹੋ ਜਾਂਦੀ ਹੈ। ਬੱਚੇ ਵੱਲੋਂ ਵਿੱਦਿਆ, ਖੇਡਾਂ ਜਾਂ ਹੋਰ ਖੇਤਰਾਂ ਵਿਚ ਕੀਤੀਆਂ ਪ੍ਰਾਪਤੀਆਂ ਮਾਤਾ-ਪਿਤਾ ਲਈ ਇਕ ਖ਼ੁਸ਼ੀਆਂ ਭਰਿਆ ਖ਼ਜ਼ਾਨਾ ਹੁੰਦਾ ਹੈ। ਉਨ੍ਹਾਂ ਦਾ ਬੱਚਾ ਚੰਗੇ ਕਾਰੋਬਾਰ ਵਿਚ ਸਥਾਪਤ ਹੋ ਜਾਵੇ ਤਾਂ ਮਾਤਾ-ਪਿਤਾ ਆਪਣੀ ਕੀਤੀ ਮਿਹਨਤ ਸਫਲ ਸਮਝਦੇ ਹਨ। ਮਾਤਾ-ਪਿਤਾ ਦੀ ਖ਼ੁਸ਼ੀ ਦਾ ਇਕ ਹੋਰ ਐਸਾ ਮੌਕਾ ਆਉਂਦਾ ਹੈ ਜਦੋਂ ਉਹ ਫੁੱਲੇ ਨਹੀਂ ਸਮਾਉਂਦੇ, ਉਹ ਹੁੰਦਾ ਹੈ ਜਦੋਂ ਉਹ ਪੂਰੇ ਚਾਵਾਂ-ਮਲ੍ਹਾਰਾਂ ਨਾਲ ਆਪਣੇ ਬੱਚੇ-ਬੱਚੀ ਦਾ ਅਨੰਦ ਕਾਰਜ ਕਰਦੇ ਹਨ। ਭਾਵੇਂ ਕਈ ਵਾਰ ਉਨ੍ਹਾਂ ਨੂੰ ਆਰਥਿਕ ਤੌਰ ਉੱਤੇ ਢੇਰ ਸਾਰਾ ਜੋਖਮ ਵੀ ਉਠਾਉਣਾ ਪੈਂਦਾ ਹੈ। ਜਦੋਂ ਕਿਸੇ ਪੁੱਤਰ ਜਾਂ ਧੀ ਨੂੰ ਜੀਵਨ ਦੇ ਕਿਸੇ ਵੀ ਖੇਤਰ ਵਿਚ ਕੋਈ ਗਰਵ ਕਰਨ ਯੋਗ ਪ੍ਰਾਪਤੀ ਹੁੰਦੀ ਹੈ ਤਾਂ ਉਹ ਉਸ ਖ਼ੁਸ਼ੀ ਨੂੰ ਸਭ ਤੋਂ ਪਹਿਲਾਂ ਆਪਣੇ ਮਾਪਿਆਂ ਨਾਲ ਸਾਂਝੀ ਕਰਨੀ ਚਾਹੁੰਦਾ ਹੈ ਅਤੇ ਪ੍ਰਾਪਤੀ ਦਾ ਪਤਾ ਲੱਗਣ 'ਤੇ ਮਾਪਿਆਂ ਦੀ ਖ਼ੁਸ਼ੀ ਦੀ ਵੀ ਕੋਈ ਹੱਦ ਨਹੀਂ ਰਹਿੰਦੀ। ਐਸਾ ਰਿਸ਼ਤਾ ਹੁੰਦਾ ਹੈ ਮਾਪਿਆਂ ਅਤੇ ਔਲਾਦ ਦਾ। ਗੁਰੂ ਅਮਰਦਾਸ ਜੀ ਜੋ ਪਹਿਲਾਂ ਦੇਵੀ-ਪੂਜ ਮੂਰਤੀਪੂਜ ਸਨ, ਨੂੰ ਜਦੋਂ ਗੁਰੂ ਅੰਗਦ ਦੇਵ ਜੀ ਦੇ ਰੂਪ ਵਿਚ ਸੱਚੇ ਸਤਿਗੁਰੂ ਦੀ ਪ੍ਰਾਪਤੀ ਹੋ ਗਈ ਅਤੇ ਉਹ ਧੰਨ ਹੋ ਗਏ। ਆਤਮਿਕ ਸੰਤੁਸ਼ਟੀ ਪ੍ਰਾਪਤੀ ਹੋ ਗਈ ਤਾਂ ਫਿਰ ਆਪ-ਮੁਹਾਰੇ ਆਪਣੀ ਸਤਿਕਾਰਯੋਗ ਮਾਤਾ ਜੀ ਨੂੰ ਸੰਬੋਧਨ ਹੁੰਦਿਆਂ ਪੁਕਾਰ ਉੱਠਦੇ ਹਨ:



**ਅਨੰਦੁ ਭਇਆ ਮੇਰੀ ਮਾਏ ਸਤਿਗੁਰੂ ਮੈ ਪਾਇਆ ॥**
**ਸਤਿਗੁਰੁ ਤ ਪਾਇਆ ਸਹਜ ਸੇਤੀ ਮਨਿ ਵਜੀਆ ਵਾਧਾਈਆ ॥**

*(ਰਾਮਕਲੀ ਮ: ੩, ਪੰਨਾ 917)*

ਇਸ ਦੇ ਨਾਲ ਹੀ ਇਕ ਹੋਰ ਅਵਸਰ ਖ਼ੁਸ਼ੀਆਂ ਭਰਪੂਰ ਹੋ ਨਿਬੜਦਾ ਹੈ ਜਦੋਂ ਉਹ ਦਾਦਾ-ਦਾਦੀ ਜਾਂ ਨਾਨਾ-ਨਾਨੀ ਬਣ ਜਾਂਦੇ ਹਨ। ਕੁਝ ਸਮਾਂ ਬਾਅਦ ਜਿਵੇਂ ਸੂਰਜ ਸਵੇਰੇ ਚੜ੍ਹਦਾ ਹੈ, ਦੁਪਹਿਰ ਨੂੰ ਸਿਖਰ ਉੱਤੇ ਹੁੰਦਾ ਹੈ, ਤੀਜੇ ਪਹਿਰ ਢਲਦਾ ਹੈ ਅਤੇ ਅੰਤ ਡੁੱਬ ਜਾਂਦਾ ਹੈ। ਮਨੁੱਖੀ ਜੀਵਨ ਵੀ ਇਉਂ ਹੀ ਚੱਲਦਾ ਹੈ, ਮਾਤਾ-ਪਿਤਾ ਦੀ ਉਮਰ ਦਾ ਤੀਜਾ ਪਹਿਰ ਅਤੇ ਫਿਰ ਬੁਢਾਪਾ ਆ ਜਾਂਦਾ ਹੈ। ਫਿਰ ਜਿਵੇਂ ਮਾਲਵੇ ਦੀ ਅਖਾਣ ਹੈ: 'ਕਦੇ ਬਾਬੇ ਦੀਆਂ ਅਤੇ ਕਦੇ ਪੋਤੇ ਦੀਆਂ' ਭਾਵ ਪਹਿਲਾਂ ਦਾਦਾ-ਦਾਦੀ ਬੱਚੇ ਨੂੰ ਉਂਗਲ ਲਾਉਂਦੇ ਹਨ, ਉਸਦਾ ਸਹਾਰਾ ਬਣਦੇ ਹਨ ਅਤੇ ਬੁਢਾਪੇ ਵਿਚ ਉਹੀ ਮਾਤਾ-ਪਿਤਾ ਅਤੇ ਦਾਦਾ-ਦਾਦੀ ਦੀ ਢੰਗੋਰੀ ਬਣਦੇ ਹਨ। ਬੱਸ! ਇਹ ਸਮਾਂ ਹੁੰਦਾ ਹੈ ਉਨ੍ਹਾਂ ਬੱਚਿਆਂ ਤੋਂ ਵੱਡੇ ਜੁਆਨ ਹੋਏ ਪੁੱਤਰਾਂ-ਨੂੰਹਾਂ ਦੇ ਇਮਤਿਹਾਨ ਦਾ। ਕੀ ਉਹ ਆਪਣੇ ਮਾਤਾ-ਪਿਤਾ ਬਜ਼ੁਰਗਾਂ ਪ੍ਰਤੀ ਆਪਣਾ ਫ਼ਰਜ਼ ਪਹਿਚਾਣਦੇ ਹਨ ਜਾਂ ਨਹੀਂ? ਬੱਚਿਆਂ ਅਤੇ ਮਾਪਿਆਂ ਦਰਮਿਆਨ ਅਲੋਪ ਹੋ ਰਹੇ ਪਿਆਰ-

ਸਤਿਕਾਰ ਕਾਰਨ ਪਰਿਵਾਰਾਂ ਅੰਦਰ ਉਥਲ-ਪੁਥਲ ਹੋਈ ਹੋਈ ਹੈ ਅਤੇ ਸਾਡਾ ਸਾਰਾ ਸਮਾਜਿਕ ਢਾਂਚਾ ਦਰਮ ਬਰਮ ਹੋਇਆ ਪਿਆ ਹੈ ਜੋ ਚਿੰਤਾ ਦਾ ਵਿਸ਼ਾ ਹੈ। ਸਮਾਂ ਬੜੀ ਤੇਜ਼ੀ ਨਾਲ ਚੱਲ ਰਿਹਾ ਹੈ। ਸਮੇਂ ਦੀ ਤੇਜ਼ ਚਾਲ ਦੇ ਨਾਲ-ਨਾਲ ਬੰਦੇ ਦੀ ਸੋਚ ਵੀ ਬਦਲ ਰਹੀ ਹੈ। ਕਿਸੇ ਸਮੇਂ ਮਾਤਾ-ਪਿਤਾ ਦਾ ਆਦਰ ਸਤਿਕਾਰ, ਸੇਵਾ ਆਦਿ ਰੱਬ ਰੂਪ ਸਮਝ ਕੇ ਤਾਂ ਕੀਤੀ ਜਾਂਦੀ ਸੀ, ਪ੍ਰੰਤੂ ਹਰ ਬਜ਼ੁਰਗ ਅਤੇ ਖ਼ਾਸ ਕਰਕੇ ਅਧਿਆਪਕ ਦਾ ਸਤਿਕਾਰ ਵੀ ਗਿਆਨ-ਗੁਰੂ ਰੂਪ ਵਿਚ ਕੀਤਾ ਜਾਂਦਾ ਸੀ। ਪ੍ਰੰਤੂ ਹੁਣ ਸਮਾਂ ਪਦਾਰਥਵਾਦੀ ਆ ਗਿਆ ਹੈ। ਮਨੁੱਖ ਲਈ ਸਾਰੀਆਂ ਨੇਕੀਆਂ, ਪਰਉਪਕਾਰ, ਪਿਆਰ, ਸਤਿਕਾਰ, ਪ੍ਰੇਮ, ਸਹਿਹੋਂਦ, ਮਾਤਾ-ਪਿਤਾ, ਬਜ਼ੁਰਗਾਂ ਤਥਾ ਅਧਿਆਪਕ ਦਾ ਸਤਿਕਾਰ ਤਕਰੀਬਨ ਜ਼ਿੰਦਗੀ ਵਿੱਚੋਂ ਮਨਫ਼ੀ ਹੀ ਹੋ ਗਿਆ। ਇਸ ਸਦਾਚਾਰ ਤੋਂ ਕੋਰੀ ਨਿਰਮੋਹੀ ਪਦਾਰਥਵਾਦੀ ਸੋਚ ਅਤੇ ਅਖੌਤੀ ਆਧੁਨਿਕਤਾ ਵੱਲੋਂ ਚੁੰਧਿਆਈਂ ਹੋਈ ਨੌਜਵਾਨ ਪੀੜ੍ਹੀ ਆਪਣੇ ਸਮਾਜਿਕ ਫ਼ਰਜ਼ਾਂ ਤੋਂ ਭਗੌੜੇ ਹੋ ਕੇ ਆਪਣੇ ਬਜ਼ੁਰਗਾਂ ਨੂੰ ਇਉਂ ਪਰ੍ਹੇ ਸੁੱਟ ਰਹੀ ਹੈ ਜਿਵੇਂ ਕਿਸੇ ਫਟੀ-ਪੁਰਾਣੀ ਲੀਰ ਨੂੰ ਕਿੱਕਰ ਉੱਤੇ ਸੁੱਟ ਦੇਈਦਾ ਹੈ। ਅੰਗਰੇਜ਼ੀ ਦਾ ਅਖਾਣ ਹੈ : "Do unto others as you wish to be done by" ਭਾਵ ਤੁਸੀਂ ਦੂਸਰਿਆਂ ਨਾਲ ਉਹਾ ਜਿਹਾ ਵਿਹਾਰ ਕਰੋ ਜਿਸ ਤਰ੍ਹਾਂ ਦੇ ਵਿਹਾਰ ਦੀ ਤੁਸੀਂ ਆਪ ਆਸ ਰੱਖਦੇ ਹੋ। ਇਹ ਗੱਲ ਨੌਜਵਾਨ ਪੀੜ੍ਹੀ ਦੇ ਸਮਝਣ ਯੋਗ ਹੈ। ਪ੍ਰੰਤੂ ਅਜੋਕਾ ਮਨੁੱਖ ਤਾਂ ਹਲਕਾਏ ਕੁੱਤੇ ਵਾਂਗ ਮਾਇਆ-ਪਦਾਰਥ ਦੇ ਪਿੱਛੇ ਪਿਆ ਹੋਇਆ ਹੈ। ਗੁਰੂ ਸਾਹਿਬ ਮਨੁੱਖ ਦੀ ਅਜਿਹੀ ਸੋਚ ਬਾਰੇ ਇਉਂ ਸਪੱਸ਼ਟ ਕਰਦੇ ਹਨ :

**ਜਿਉ ਕੂਕਰੁ ਹਰਕਾਇਆ ਧਾਵੈ ਦਹ ਦਿਸ ਜਾਇ ॥**
**ਲੋਭੀ ਜੰਤੁ ਨ ਜਾਣਈ ਭਖੁ ਅਭਖੁ ਸਭ ਖਾਇ ॥**

*(ਸਿਰੀਰਾਗੁ ਮ: ੫, ਪੰਨਾ 50)*

ਤਥਾ :

**ਦੇਸੁ ਕਮਾਵਨ ਧਨ ਜੋਰਨ ਕੀ ਮਨਸਾ ਬੀਚੇ ਨਿਕਸੇ ਸਾਸ ॥**

*(ਗੂਜਰੀ ਮ: ੫, ਪੰਨਾ 496)*

ਭਾਵ ਹਰ ਮਨੁੱਖ ਵੱਧ ਤੋਂ ਵੱਧ ਰਾਜਸੀ ਜਾਂ ਦੂਸਰੀ ਸ਼ਕਤੀ ਦੀ ਪ੍ਰਾਪਤੀ, ਵੱਧ ਤੋਂ ਵੱਧ ਧਨ ਇਕੱਠਾ ਕਰਨ ਅਤੇ ਵੱਡੀਆਂ-ਵੱਡੀਆਂ ਜਾਇਦਾਦਾਂ ਬਣਾਉਣ ਸਿਰੇ ਦੀ ਐਸ਼-ਪ੍ਰਸਤੀ ਵਿਚ ਅੰਨ੍ਹੇਵਾਹ ਰੁਝਿਆ ਹੋਇਆ ਹੈ। ਕੋਈ ਸਿਧਾਂਤ, ਕੋਈ ਮਰਯਾਦਾ, ਕੋਈ ਨੈਤਿਕਤਾ, ਕੋਈ ਸਮਾਜਿਕ ਕਦਰਾਂ-ਕੀਮਤਾਂ ਉਸ ਲਈ ਮਾਇਨਾ ਨਹੀਂ ਰੱਖਦੀਆਂ ਅਤੇ ਉਸ ਦੀ ਜ਼ਿੰਦਗੀ ਦਾ ਏਜੰਡਾ ਮਤਲਬ-ਪ੍ਰਸਤੀ, ਮੌਕਾ-ਪ੍ਰਸਤੀ, ਨਿਜ-ਪ੍ਰਸਤੀ ਅਤੇ ਖ਼ੁਦਗਰਜ਼ੀ ਉੱਤੇ ਆਧਾਰਿਤ ਹੈ। ਧਰਮ, ਕਰਮ, ਪੁੰਨ-ਦਾਨ, ਨੇਕੀ-ਪਰਉਪਕਾਰ, ਗ਼ਰੀਬਾਂ-ਲੋੜਵੰਦਾਂ ਦੀ ਸਹਾਇਤਾ ਉਸਦੀ ਜ਼ਿੰਦਗੀ ਦਾ ਵਿਖਾਵਾ ਅਤੇ ਅਡੰਬਰ ਬਣ ਕੇ ਰਹਿ ਗਿਆ ਹੈ। ਧਾਰਮਿਕ ਅਸਥਾਨਾਂ ਉੱਤੇ ਜਾਣਾ ਅਮੁੱਕ ਇੱਛਾਵਾਂ ਦੀ ਪੂਰਤੀ ਲਈ ਪ੍ਰਾਰਥਨਾਵਾਂ ਅਤੇ ਬੇਨਤੀਆਂ ਕਰਨੀਆਂ ਕੇਵਲ ਇਕ ਵਣਜ ਅਤੇ ਵਿਖਾਵਾ ਹੀ ਬਣ ਕੇ ਰਹਿ ਗਿਆ ਹੈ। ਇਹ ਸਭ ਕੁਝ ਨਿਜ-

ਸੁਆਰਥ ਜਾਂ ਹਉਮੈ ਅਧੀਨ ਹੀ ਕੀਤਾ ਜਾ ਰਿਹਾ ਹੈ ਕਿਉਂਕਿ "ਵਡੇ ਵਡੇ ਜੋ ਦੀਸਹਿ ਲੋਗ ॥ ਤਿਨ ਕਉ ਬਿਆਪੈ ਚਿੰਤਾ ਰੋਗ ॥"[8] ਦਾ ਹੀ ਬੋਲਬਾਲਾ ਹੈ। ਇਹ ਤਾਂ "ਬਿਨਾ ਸੰਤੋਖ ਨਹੀ ਕੋਊ ਰਾਜੈ"[9] ਵਾਲੀ ਗੱਲ ਹੀ ਹੈ। ਮਾਤਾ-ਪਿਤਾ ਜਾਂ ਹੋਰ ਬਜ਼ੁਰਗ ਉਸ ਲਈ ਇਕ ਬੇ-ਲੋੜਾ ਭਾਰ ਹੀ ਬਣ ਕੇ ਰਹਿ ਗਏ ਹਨ। ਗੁਰ ਇਤਿਹਾਸ ਵੱਲ ਝਾਤ ਮਾਰਦਿਆਂ ਸਮਝ ਪੈਂਦੀ ਹੈ ਕਿ ਭਾਈ ਲਹਿਣਾ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਸੇਵਾ ਵਿਚ ਰਹਿੰਦਿਆਂ ਉਨ੍ਹਾਂ ਦੀ ਆਗਿਆ ਦਾ ਪਾਲਣ ਕਰਨ ਕਾਰਨ ਹੀ ਪ੍ਰਵਾਨ ਚੜ੍ਹੇ ਅਤੇ ਗੁਰੂ ਅੰਗਦ ਦੇਵ ਜੀ ਬਣੇ ਅਤੇ ਇਸੇ ਤਰ੍ਹਾਂ ਹੀ ਅਮਰੂ ਨਿਥਾਵਾਂ ਗੁਰੂ ਅੰਗਦ ਦੇਵ ਜੀ ਦੀ ਸੇਵਾ ਵਿਚ ਲੀਨ ਆਗਿਆ ਦਾ ਪਾਲਣ ਕਰਦਿਆਂ ਗੁਰੂ ਅਮਰ ਦਾਸ ਜੀ ਸਜੇ ਅਤੇ ਘੁੰਗਣੀਆਂ ਵੇਚਣ ਵਾਲਾ ਅਨਾਥ ਭਾਈ ਜੇਠਾ ਗੁਰੂ ਅਮਰਦਾਸ ਜੀ ਦੀ ਹਰ ਆਗਿਆ ਦਾ ਸਤਿਕਾਰ ਅਤੇ ਪਾਲਣ ਕਰਦਿਆਂ ਸੇਵਾ-ਸਿਮਰਨ ਕਰ ਕੇ ਸੋਢੀ ਸੁਲਤਾਨ ਗੁਰੂ ਰਾਮ ਦਾਸ ਜੀ ਬਣੇ। ਗੁਰੂ ਰਾਮਦਾਸ ਜੀ ਦੇ ਆਗਿਆਕਾਰ ਪੁੱਤਰ ਹੋਣ ਕਾਰਨ ਹੀ ਅਰਜਨ ਦੇਵ ਜੀ ਬਾਣੀ ਦੇ ਬੋਹਿਥ, ਸ਼ਹੀਦਾਂ ਦੇ ਸਿਰਤਾਜ ਗੁਰੂ ਅਰਜਨ ਦੇਵ ਜੀ ਬਣੇ। ਸਾਰਾ ਗੁਰ ਇਤਿਹਾਸ ਅਤੇ ਸਿੱਖ ਇਤਿਹਾਸ ਇਸ ਤਰ੍ਹਾਂ ਦੀਆਂ ਅਣਗਿਣਤ ਮਿਸਾਲਾਂ ਨਾਲ ਭਰਿਆ ਪਿਆ ਹੈ। ਗੁਰੂ ਕੇ ਸਿੱਖਾਂ ਨੇ ਵੀ ਗੁਰੂ ਸਾਹਿਬਾਨ ਦਾ ਧੁਰ ਅੰਤਹਕਰਣ ਤੋਂ ਸਤਿਕਾਰ, ਸੇਵਾ, ਸਿਮਰਨ ਅਤੇ ਆਗਿਆਕਾਰੀ ਹੋ ਕੇ ਮਹਾਨ ਕੁਰਬਾਨੀਆਂ ਵੀ ਦਿੱਤੀਆਂ ਅਤੇ ਬੜੇ ਮਰਾਤਬੇ ਵੀ ਪ੍ਰਾਪਤ ਕੀਤੇ। ਨਿਸਚੇ ਹੀ ਬਜ਼ੁਰਗਾਂ ਦੀ ਸੇਵਾ, ਆਗਿਆਕਾਰਤਾ ਅਤੇ ਸਤਿਕਾਰ ਬਰਾਬਰ ਹੋਰ ਕੋਈ ਧਰਮ ਕਾਰਜ ਨਹੀਂ ਹੈ। ਬਜ਼ੁਰਗਾਂ ਦੇ ਧੁਰ ਅੰਦਰੋਂ ਦਿੱਤੀ ਅਸੀਸ, ਅਸ਼ੀਰਵਾਦ, ਸ਼ਾਬਾਸ਼ ਦੇ ਬਰਾਬਰ ਵੱਡੇ ਤੋਂ ਵੱਡਾ ਕੋਈ ਵੀ ਪੁੰਨ-ਦਾਨ, ਹਵਨ, ਯੱਗ, ਪਾਠ, ਪੂਜਾ ਜਾਂ ਧਾਰਮਿਕ ਯਾਤਰਾ ਨਹੀਂ ਹੈ। ਉਨ੍ਹਾਂ ਦੀ ਅਸੀਸ ਤਾਂ ਰੱਬੀ ਰਹਿਮਤ ਹੀ ਹੁੰਦੀ ਹੈ। ਭਾਈ ਗੁਰਦਾਸ ਜੀ ਨੇ ਆਪਣੀਆਂ ਵਾਰਾਂ ਵਿਚ ਅਜਿਹੇ ਹਾਲਾਤ ਬਾਰੇ ਭਰਪੂਰ ਚਾਨਣਾ ਪਾਇਆ ਹੈ। ਭਾਈ ਸਾਹਿਬ ਤਾਂ ਸਾਨੂੰ ਸਪੱਸ਼ਟ ਰੂਪ ਵਿਚ ਸਮਝਾਉਂਦੇ ਹਨ ਕਿ ਜਿਸ ਦੇ ਘਰ-ਪਰਿਵਾਰ ਵਿਚ ਉਸ ਦੇ ਬਜ਼ੁਰਗ ਮੌਜੂਦ ਹਨ, ਉਨ੍ਹਾਂ ਦੀ ਸੇਵਾ ਅਤੇ ਆਗਿਆਕਾਰਤਾ ਤੋਂ ਵੱਡਾ ਨਾ ਤਾਂ ਕੋਈ ਪੁੰਨ ਹੈ, ਨਾ ਹੀ ਕੋਈ ਹੋਰ ਉੱਤਮ ਕਾਰਜ ਹੈ। ਰੱਬ ਰੂਪੀ ਮਾਤਾ-ਪਿਤਾ ਦੀ ਆਗਿਆ ਵਿਚ ਰਹਿੰਦਿਆਂ ਉਨ੍ਹਾਂ ਦੀ ਤਨੋਂ-ਮਨੋਂ ਕੀਤੀ ਸੇਵਾ ਅਤੇ ਮਾਪਿਆਂ-ਬਜ਼ੁਰਗਾਂ ਦੇ ਪ੍ਰਸੰਨ ਹੋ ਕੇ ਧੁਰ ਅੰਤਹਕਰਣ ਤੋਂ ਦਿੱਤੀ ਅਸੀਸ ਤਾਂ ਰੱਬੀ ਰਹਿਮਤ ਹੀ ਹੁੰਦੀ ਹੈ। ਸ੍ਰੀ ਗੁਰੂ ਅਰਜਨ ਦੇਵ ਜੀ ਨੇ ਆਪਣੇ ਪੁੱਤਰ (ਗੁਰੂ) ਹਰਿਗੋਬਿੰਦ ਜੀ ਦੇ ਤੰਦਰੁਸਤ ਅਤੇ ਅਰੋਗ ਹੋ ਜਾਣ ਉੱਤੇ, ਜੋ ਸ਼ਬਦ ਉਚਾਰਣ ਕੀਤਾ ਉਹ ਸਾਰੀਆਂ ਮਾਤਾਵਾਂ ਵੱਲੋਂ ਆਪਣੇ ਬੱਚਿਆਂ ਲਈ ਅਸੀਸ ਹੈ ਅਤੇ ਇਹ ਵੀ ਸਪੱਸ਼ਟ ਹੋ ਜਾਂਦਾ ਹੈ ਕਿ ਮਾਤਾ-ਪਿਤਾ ਕਿਸ ਤਰ੍ਹਾਂ ਆਪਣੇ ਬੱਚਿਆਂ ਲਈ ਅਰਦਾਸਾਂ, ਬੇਨਤੀਆਂ ਕਰਦੇ ਹਨ ਅਤੇ ਅਸੀਸਾਂ ਅਤੇ ਅਸ਼ੀਰਵਾਦ ਦਿੰਦੇ ਹਨ:

8. ਗਉੜੀ ਮ: ੫, ਪੰਨਾ 188.
9. ਗਉੜੀ ਸੁਖਮਨੀ ਮ: ੫, ਪੰਨਾ 279.

**ਪੂਤਾ ਮਾਤਾ ਕੀ ਆਸੀਸ ॥**
**ਨਿਮਖ ਨ ਬਿਸਰਉ ਤੁਮ੍ ਕਉ ਹਰਿ ਹਰਿ ਸਦਾ ਭਜਹੁ ਜਗਦੀਸ ॥**
**ਸਤਿਗੁਰੁ ਤੁਮ੍ ਕਉ ਹੋਇ ਦਇਆਲਾ ਸੰਤਸੰਗਿ ਤੇਰੀ ਪ੍ਰੀਤਿ ॥**
**ਕਾਪੜੁ ਪਤਿ ਪਰਮੇਸਰੁ ਰਾਖੀ ਭੋਜਨੁ ਕੀਰਤਨੁ ਨੀਤਿ ॥**
**ਅੰਮ੍ਰਿਤੁ ਪੀਵਹੁ ਸਦਾ ਚਿਰੁ ਜੀਵਹੁ ਹਰਿ ਸਿਮਰਤ ਅਨਦ ਅਨੰਤਾ ॥**
**ਰੰਗ ਤਮਾਸਾ ਪੂਰਨ ਆਸਾ ਕਬਹਿ ਨ ਬਿਆਪੈ ਚਿੰਤਾ ॥**
**ਭਵਰੁ ਤੁਮ੍ਾਰਾ ਇਹੁ ਮਨੁ ਹੋਵਉ ਹਰਿ ਚਰਣਾ ਹੋਹੁ ਕਉਲਾ ॥**
**ਨਾਨਕ ਦਾਸੁ ਉਨ ਸੰਗਿ ਲਪਟਾਇਓ ਜਿਉ ਬੂੰਦਹਿ ਚਾਤ੍ਰਿਕੁ ਮਉਲਾ ॥**

*(ਗੂਜਰੀ ਮ: ੫, ਪੰਨਾ 496)*

ਮਾਤਾ-ਪਿਤਾ ਦੀ ਅਣਦੇਖੀ ਕਰ ਕੇ, ਉਨ੍ਹਾਂ ਦਾ ਅਪਮਾਨ ਕਰ ਕੇ, ਉਨ੍ਹਾਂ ਨੂੰ ਇਕਲਾਪੇ ਵਿਚ ਝੂਰਨ ਅਤੇ ਅੰਦਰੋ-ਅੰਦਰੀ ਬਿਨ ਬੋਲਿਆਂ ਵਿਰਲਾਪ ਕਰਨ ਲਈ ਆਪਣੇ ਹਾਲਾਤ ਉੱਤੇ ਛੱਡ ਕੇ ਆਪ ਭਾਵੇਂ ਕਿਤਨੀਆਂ ਧਾਰਮਿਕ ਯਾਤਰਾਵਾਂ ਕਰੋ, ਭਾਵੇਂ ਕਿਤਨੀ ਵਾਰ ਧਾਰਮਿਕ ਸਥਾਨ 'ਤੇ ਨੱਕ ਰਗੜੋ, ਪੁੰਨ-ਦਾਨ ਕਰੋ, ਪਾਠ, ਪੂਜਾ, ਭਵਨ-ਯੱਗ ਆਦਿ ਜਿਤਨਾ ਮਰਜ਼ੀ ਕਰੋ, ਸਭ ਬੇ-ਅਰਥ ਹੈ, ਇਹ ਅਡੰਬਰ ਪਰਮਾਤਮਾ ਦੇ ਘਰ ਪ੍ਰਵਾਨ ਨਹੀਂ ਹੈ। ਸਗੋਂ ਇਹ ਤਾਂ ਆਪਣੀ ਹਉਮੈ ਨੂੰ ਪੱਠੇ ਪਾਉਣ ਦੇ ਤੁਲ ਹੈ। ਅਕਾਲ ਪੁਰਖ ਘਟਿ ਘਟਿ ਦੀਆਂ ਜਾਨਣਹਾਰ ਹੈ : "ਵਿਣੁ ਬੋਲਿਆ ਸਭੁ ਕਿਛੁ ਜਾਣਦਾ ਕਿਸੁ ਆਗੈ ਕੀਚੈ ਅਰਦਾਸਿ ॥"[10] ਭਾਈ ਗੁਰਦਾਸ ਜੀ ਦੀ ਵਾਰ ਅਜੋਕੀ ਨੌਜਵਾਨ ਪੀੜ੍ਹੀ ਲਈ ਬਹੁਤ ਹੀ ਪ੍ਰੇਰਨਾਦਾਇਕ ਹੈ ਅਤੇ ਉਕਤ ਸੱਚਾਈ ਨੂੰ ਸਪੱਸ਼ਟ ਕਰਦੀ ਹੈ। ਭਾਈ ਗੁਰਦਾਸ ਜੀ ਤਾਂ ਮਾਤਾ-ਪਿਤਾ ਤੋਂ ਬਿਨਾਂ ਹੋਰ ਕਿਸੇ ਵੀ ਧਾਰਮਿਕ ਸਥਾਨ ਨੂੰ ਵੱਡਾ ਤੀਰਥ ਸਥਾਨ ਹੀ ਨਹੀਂ ਮੰਨਦੇ। ਉਹ ਲਿਖਦੇ ਹਨ :



**ਮਾਂ ਪਿਉ ਪਰਹਰਿ ਸੁਣੈ ਵੇਦੁ ਭੇਦੁ ਨ ਜਾਣੈ ਕਥਾ ਕਹਾਣੀ।**
**ਮਾਂ ਪਿਉ ਪਰਹਰਿ ਕਰੈ ਤਪੁ ਵਣਖੰਡਿ ਭੁਲਾ ਫਿਰੈ ਬਿਬਾਣੀ।**
**ਮਾਂ ਪਿਉ ਪਰਹਰਿ ਕਰੈ ਪੂਜੁ ਦੇਵੀ ਦੇਵ ਨ ਸੇਵ ਕਮਾਣੀ।**
**ਮਾਂ ਪਿਉ ਪਰਹਰਿ ਨਾਵਣਾ ਅਠਸਠਿ ਤੀਰਥ ਘੁੰਮਣ ਵਾਣੀ।**
**ਮਾਂ ਪਿਉ ਪਰਹਰਿ ਕਰੈ ਦਾਨ ਬੇਈਮਾਨ ਅਗਿਆਨ ਪਰਾਣੀ।**
**ਮਾਂ ਪਿਉ ਪਰਹਰਿ ਵਰਤ ਕਰਿ ਮਰਿ ਮਰਿ ਜੰਮੈ ਭਰਮ ਭੁਲਾਣੀ।**
**ਗੁਰੁ ਪਰਮੇਸਰੁ ਸਾਰੁ ਨ ਜਾਣੀ ॥੧੩॥**

*(ਵਾਰ 37, ਪਉੜੀ 13)*

ਸਤਿਗੁਰੂ ਮਨੁੱਖ ਨੂੰ ਕਰਮ-ਕਾਂਡ, ਪਾਖੰਡ ਅਤੇ ਮਨੁੱਖ ਦੀਆਂ ਸਥਾਪਤ ਕੀਤੀਆਂ ਭਰਮ-ਭੁਲੇਖੇ ਉੱਤੇ ਆਧਾਰਿਤ ਵਸਤੂਆਂ ਦੀ ਪੂਜਾ ਤੋਂ ਵਰਜਦੇ ਹਨ ਕਿਉਂਕਿ ਮਨੁੱਖ ਨੂੰ ਕੁਝ ਦੇਣ ਦੇ ਯੋਗ ਨਹੀਂ ਹਨ ਸਗੋਂ ਰੱਬ ਰੂਪ ਮਾਤਾ-ਪਿਤਾ ਦੀ ਅਸੀਸ ਤਾਂ ਮਨੁੱਖ ਨੂੰ ਸਭ ਗ਼ਲਤੀਆਂ ਤੇ ਪਾਪ ਬਖ਼ਸ਼ਾਉਣ ਦੇ ਸਮਰੱਥ ਹੁੰਦੀ ਹੈ। ਗੁਰਵਾਕ ਹੈ :

---

10. ਸਲੋਕ ਵਾਰਾਂ ਤੇ ਵਧੀਕ, ਮ: ੩, ਪੰਨਾ 1420.

**ਕਾਹੇ ਕਉ ਪੂਜਤ ਪਾਹਨ ਕਉ ਕਛੂ ਪਾਹਨ ਮੈਂ ਪਰਮੇਸਰ ਨਾਹੀ॥**

*(33 ਸਵੱਯੇ, ਪਾ: ੧੦)*

ਸ੍ਰੀ ਗੁਰੂ ਰਾਮਦਾਸ ਜੀ ਦਾ ਆਪਣੇ ਵੱਡੇ ਗੁਸਤਾਖ਼ ਪੁੱਤਰ ਪ੍ਰਿਥੀ ਚੰਦ ਨੂੰ ਸੰਬੋਧਨ ਹੁੰਦਿਆਂ ਉਚਾਰਨ ਕੀਤਾ ਸ਼ਬਦ ਸਾਰਿਆਂ ਸਮਿਆਂ ਦੇ ਨੌਜਵਾਨ ਬੱਚਿਆਂ ਲਈ ਉੱਤਮ ਉਪਦੇਸ਼ ਹੈ। ਅੱਜ ਵੀ ਬੱਚੇ ਮਾਤਾ-ਪਿਤਾ ਦੀ ਜਾਇਦਾਦ ਧਨ-ਦੌਲਤ ਉੱਤੇ ਤਾਂ ਅੱਖ ਰੱਖਦੇ ਹਨ ਅਤੇ ਉਸਦੀ ਜਲਦ ਪ੍ਰਾਪਤੀ ਲਈ ਹਮੇਸ਼ਾ ਹੀ ਉਤਾਵਲੇ ਰਹਿੰਦੇ ਹਨ ਕਿਉਂਕਿ ਉਹ ਉਨ੍ਹਾਂ ਦੇ 'ਵਾਰਸ ਪੁੱਤਰ ?' ਹਨ, ਪ੍ਰੰਤੂ ਪੁੱਤਰ ਦਾ ਮਾਤਾ-ਪਿਤਾ ਪ੍ਰਤੀ ਨੈਤਿਕ ਅਤੇ ਸਮਾਜਿਕ ਫ਼ਰਜ਼ ਕੀ ਹੈ, ਉਸ ਨੂੰ ਨਿਭਾਉਣ ਤੋਂ ਹਮੇਸ਼ਾ ਦੂਰ ਭੱਜਦੇ ਹਨ। ਇਉਂ ਜਾਪਦਾ ਹੈ ਜਿਵੇਂ ਮਾਪਿਆਂ ਅਤੇ ਔਲਾਦ ਦਾ ਰਿਸ਼ਤਾ ਵੀ ਇਕ ਸੁਆਰਥੀ ਵਣਜ ਹੀ ਬਣਦਾ ਜਾ ਰਿਹਾ ਹੈ। ਗੁਰੂ ਰਾਮਦਾਸ ਜੀ ਆਪਣੇ ਵੱਡੇ ਪੁੱਤਰ ਪ੍ਰਿਥੀ ਚੰਦ ਨੂੰ ਸੰਬੋਧਨ ਹੁੰਦਿਆਂ ਹਰ ਸਮੇਂ ਦੀ ਨੌਜਵਾਨ ਪੀੜ੍ਹੀ ਨੂੰ ਇਉਂ ਸਮਝਾਉਂਦੇ ਹਨ:

**ਕਾਹੇ ਪੂਤ ਝਗਰਤ ਹਉ ਸੰਗਿ ਬਾਪ॥**
**ਜਿਨ ਕੇ ਜਣੇ ਬਡੀਰੇ ਤੁਮ ਹਉ ਤਿਨ ਸਿਉ ਝਗਰਤ ਪਾਪ॥**
**ਜਿਸੁ ਧਨ ਕਾ ਤੁਮ ਗਰਬੁ ਕਰਤ ਹਉ ਸੋ ਧਨੁ ਕਿਸਹਿ ਨ ਆਪ॥**
**ਖਿਨ ਮਹਿ ਛੋਡਿ ਜਾਇ ਬਿਖਿਆ ਰਸੁ ਤਉ ਲਾਗੈ ਪਛੁਤਾਪ॥**
**ਜੋ ਤੁਮਰੇ ਪ੍ਰਭ ਹੋਤੇ ਸੁਆਮੀ ਹਰਿ ਤਿਨ ਕੇ ਜਾਪਹੁ ਜਾਪ॥**
**ਉਪਦੇਸੁ ਕਰਤ ਨਾਨਕ ਜਨ ਤੁਮ ਕਉ ਜਉ ਸੁਨਹੁ ਤਉ ਜਾਇ ਸੰਤਾਪ॥**

*(ਸਾਰੰਗ ਮ: 4, ਪੰਨਾ 1200)*



ਗੁਰੂ ਅਰਜਨ ਦੇਵ ਜੀ ਵੀ ਬੱਚਿਆਂ ਵੱਲੋਂ ਜਾਣੇ-ਅਨਜਾਣੇ ਕੀਤੀਆਂ ਜਾਂਦੀਆਂ ਅਣਗਿਣਤ ਗ਼ਲਤੀਆਂ ਨੂੰ ਪਿਤਾ ਵੱਲੋਂ ਆਪਣੇ ਬੱਚਿਆਂ ਨੂੰ ਸਮਝਾ-ਬੁਝਾ ਕੇ ਤਥਾ ਝਿੜਕ-ਝੰਬ ਕਰ ਕੇ ਮੁਆਫ਼ ਕਰ ਦੇਣ ਦੇ ਗੁਣ ਬਾਰੇ ਚਾਨਣਾ ਪਾਉਂਦੇ ਹਨ। ਅਸਲ ਵਿਚ ਗੁਰਮਤਿ ਵਿਚਾਰਧਾਰਾ ਮਨੁੱਖ ਨੂੰ ਸਜ਼ਾ ਦੇਣ ਦੇ ਹੱਕ ਵਿਚ ਨਹੀਂ ਸਗੋਂ ਉਸ ਦੀਆਂ ਗ਼ਲਤੀਆਂ ਨੂੰ ਨਿਖਾਰ ਕੇ ਉਸ ਨੂੰ ਅੱਗੋਂ ਦਰੁਸਤ ਕਰਨ ਲਈ ਪ੍ਰੇਰਦੀ ਹੈ। ਗੁਰੂ ਅਰਜਨ ਦੇਵ ਜੀ ਮਨੁੱਖ ਨੂੰ ਆਪਣੇ ਗ੍ਰਹਿ ਕੁਟੰਬ ਵਿਚ ਲੋੜ ਤੋਂ ਵੱਧ ਖਚਿਤ ਹੋਣ ਤੋਂ ਵਰਜਦੇ ਹਨ। ਹਾਂ! ਉਹ ਆਪਣਾ ਗ੍ਰਿਹਸਥੀ ਫ਼ਰਜ਼ ਤਾਂ ਪੂਰੀ ਤਨਦੇਹੀ ਨਾਲ ਨਿਭਾਏ। ਪ੍ਰੰਤੂ ਉਨ੍ਹਾਂ ਦੇ ਸੁੱਖ ਆਰਾਮ ਦੀ ਖ਼ਾਤਿਰ ਅਨੈਤਿਕ ਲੁੱਟ, ਖਸੁੱਟ, ਧੋਖਾ ਤੇ ਬੇਈਮਾਨੀ, ਪਰਾਇਆ ਹੱਕ ਆਦਿ ਤੋਂ ਵਰਜਦੇ ਹਨ ਕਿਉਂਕਿ 'ਨਾਮ' ਤੋਂ ਬਿਨਾਂ ਅੰਤ ਸਮੇਂ ਇਹ ਸਭ ਸਾਥ ਛੱਡ ਜਾਂਦੇ ਹਨ। ਗੁਰਵਾਕ ਹੈ: "ਪੁਤੁ ਕਲਤ੍ਰੁ ਲਖਿਮੀ ਦੀਸੈ ਇਨ ਮਹਿ ਕਿਛੂ ਨ ਸੰਗਿ ਲੀਆ॥"[11] ਆਪਣੇ ਗ੍ਰਿਹਸਥ-ਪਰਿਵਾਰ ਦੇ ਸੁਖ-ਆਰਾਮ, ਐਸ਼ੋ-ਇਸ਼ਰਤ ਨੂੰ ਲੋਕਾਂ ਦੀ ਲੁੱਟ ਕਰ ਕੇ ਧਨ ਲਿਆਉਣ ਦੀ ਬਿਰਤੀ ਤੋਂ ਵੀ ਸੰਕੋਚ ਕਰਨ ਲਈ ਪ੍ਰੇਰਦੇ ਹਨ। ਗੁਰਵਾਕ ਹੈ: "ਬਹੁ ਪਰਪੰਚ ਕਰਿ ਪਰ ਧਨੁ

11. ਰਾਮਕਲੀ ਮ: ੫, ਪੰਨਾ ੯੦੦.

ਲਿਆਵੈ ॥ ਸੁਤ ਦਾਰਾ ਪਹਿ ਆਨਿ ਲੁਟਾਵੈ ॥"[12] ਗੁਰਮਤਿ ਫਲਸਫਾ ਤਾਂ ਦਾਨਵ ਨੂੰ ਸੁਧਾਰ ਕੇ ਮਾਨਵ ਬਣਾਉਣ ਵਾਲਾ ਹੈ। ਗੁਰੂ ਨਾਨਕ ਦੇਵ ਜੀ ਆਸਾ ਦੀ ਵਾਰ ਵਿਚ ਇਉਂ ਆਪਣੇ ਸਤਿਗੁਰੂ ਤੋਂ ਬਲਿਹਾਰ ਜਾਂਦੇ ਹਨ। ਗੁਰਵਾਕ ਹੈ: "ਬਲਿਹਾਰੀ ਗੁਰ ਆਪਣੇ ਦਿਉਹਾੜੀ ਸਦ ਵਾਰ ॥ ਜਿਨਿ ਮਾਣਸ ਤੇ ਦੇਵਤੇ ਕੀਏ ਕਰਤ ਨ ਲਾਗੀ ਵਾਰ ॥"[13] ਗੁਰੂ ਅਰਜਨ ਦੇਵ ਜੀ ਫ਼ੁਰਮਾਉਂਦੇ ਹਨ:

**ਜੈਸਾ ਬਾਲਕੁ ਭਾਇ ਸੁਭਾਈ ਲਖ ਅਪਰਾਧ ਕਮਾਵੈ ॥**
**ਕਰਿ ਉਪਦੇਸੁ ਝਿੜਕੇ ਬਹੁ ਭਾਤੀ ਬਹੁੜਿ ਪਿਤਾ ਗਲਿ ਲਾਵੈ ॥**

*(ਸੋਰਠਿ ਮ: ੫, ਪੰਨਾ 624)*

ਸ਼੍ਰੋਮਣੀ ਸੰਤ ਮਹਾਂਪੁਰਖ ਕਬੀਰ ਜੀ ਰੱਬ ਰੂਪੀ ਮਾਤਾ-ਪਿਤਾ ਦੇ ਆਪਣੇ ਬੱਚਿਆਂ ਪ੍ਰਤੀ ਪਿਆਰ, ਸਨੇਹ ਅਤੇ ਖੁੱਲ੍ਹ-ਦਿਲੀ ਅਤੇ ਮਾਪਿਆਂ ਵੱਲੋਂ ਆਪਣੇ ਬੱਚਿਆਂ ਦੇ ਘੋਰ ਅਪਰਾਧਾਂ ਨੂੰ ਮੁਆਫ਼ ਕਰ ਦੇਣ ਦਾ ਜਿਗਰਾ ਆਦਿ ਬਾਰੇ ਬਹੁਤ ਹੀ ਭਾਵਪੂਰਤ ਤਰੀਕੇ ਨਾਲ ਸਮਝਾਉਂਦੇ ਹਨ। ਸਵਾਲ ਪੈਦਾ ਹੁੰਦਾ ਹੈ ਕਿ ਜਦੋਂ ਮਾਤਾ-ਪਿਤਾ ਆਪਣੇ ਬੱਚਿਆਂ ਲਈ ਦਰਿਆ ਦਿਲ ਹੁੰਦੇ ਹਨ ਤਾਂ ਫਿਰ ਬੱਚਿਆਂ ਅੰਦਰ ਉਨ੍ਹਾਂ ਪ੍ਰਤੀ ਬੇਰੁਖ਼ੀ ਅਤੇ ਤੰਗ-ਦਿਲੀ ਕਿਉਂ ਪੈਦਾ ਹੁੰਦੀ ਹੈ ਜਦੋਂ ਸੱਚਾਈ ਇਹ ਵੀ ਹੈ ਕਿ ਸਮਾਂ ਆਉਣ ਉੱਤੇ ਬੁਢਾਪਾ ਉਨ੍ਹਾਂ ਉੱਤੇ ਵੀ ਆਉਣਾ ਹੈ ਅਤੇ ਉਹ ਉਸ ਸਮੇਂ ਬੁਢਾਪੇ ਦੇ ਇਕਲਾਪੇ ਵਿਚ ਆਪਣੇ ਬੱਚਿਆਂ ਤੋਂ ਕੀ ਆਸ ਰੱਖਦੇ ਹਨ? ਬਸ! ਇਹੋ ਹੀ ਨੁਕਤਾ ਹਰ ਨੌਜਵਾਨ ਬੱਚੇ ਲਈ ਸਮਝਣ ਦੀ ਲੋੜ ਹੈ। ਕਬੀਰ ਜੀ ਫ਼ੁਰਮਾਉਂਦੇ ਹਨ:



**ਸੁਤੁ ਅਪਰਾਧ ਕਰਤ ਹੈ ਜੇਤੇ ॥**
**ਜਨਨੀ ਚੀਤਿ ਨ ਰਾਖਸਿ ਤੇਤੇ ॥**
**ਰਾਮਈਆ ਹਉ ਬਾਰਿਕੁ ਤੇਰਾ ॥**
**ਕਾਹੇ ਨ ਖੰਡਸਿ ਅਵਗਨੁ ਮੇਰਾ ॥**
**ਜੇ ਅਤਿ ਕ੍ਰੋਪ ਕਰੇ ਕਰਿ ਧਾਇਆ ॥**
**ਤਾ ਭੀ ਚੀਤਿ ਨ ਰਾਖਸਿ ਮਾਇਆ ॥** *(ਆਸਾ ਕਬੀਰ ਜੀ, ਪੰਨਾ 478)*

ਭਗਤ ਨਾਮਦੇਵ ਜੀ ਇਉਂ ਜ਼ਰੂਰ ਸਮਝਾਉਂਦੇ ਹਨ ਕਿ ਜੇਕਰ ਮਾਪੇ ਆਪਣੇ ਪੁੱਤਰ-ਮੋਹ ਵਿਚ ਆ ਕੇ ਉਸ ਨੂੰ ਆਪਣੇ ਧਰਮ-ਦੀਨ ਅਤੇ ਸਿਧਾਂਤ ਤੋਂ ਡੋਲਣ ਲਈ ਮਜਬੂਰ ਕਰਦੇ ਹਨ ਭਾਵ ਗ਼ਲਤ ਰਸਤੇ ਪਾਉਂਦੇ ਹਨ ਤਾਂ ਬੱਚੇ ਆਪਣੀ ਸੱਚਾਈ ਅਤੇ ਸਿਦਕ ਉੱਤੇ ਕਾਇਮ ਰਹਿੰਦਿਆਂ ਜ਼ਰੂਰ ਆਪਣੇ ਮਾਪਿਆਂ ਤੋਂ ਬਾਗ਼ੀ ਹੋ ਸਕਦੇ ਹਨ। ਜਦੋਂ ਬਾਦਸ਼ਾਹ ਮੁਹੰਮਦ ਤੁਗ਼ਲਕ ਨੇ ਭਗਤ ਨਾਮਦੇਵ ਜੀ ਨੂੰ 'ਜਾਂ ਧਰਮ ਤਬਦੀਲ ਕਰੋ ਜਾਂ ਮੌਤ ਕਬੂਲ' ਦਾ ਹੁਕਮ ਚਾੜ੍ਹਿਆ ਤਾਂ ਭਗਤ ਜੀ ਦੀ ਮਾਤਾ ਨੇ ਪੁੱਤਰ ਮੋਹ ਵਿਚ ਆ ਕੇ ਉਸ ਨੂੰ ਧਰਮ ਤਿਆਗਣ ਦੀ ਸਲਾਹ ਦਿੱਤੀ ਤਾਂ ਨਾਮਦੇਵ ਜੀ ਨੇ ਸਾਫ਼ ਜਵਾਬ ਦੇ ਦਿੱਤਾ। ਉਸ ਦੇ ਸਾਹਮਣੇ ਸਾਰਿਆਂ ਜੀਵਾਂ, ਖੰਡ-ਬ੍ਰਹਿਮੰਡਾਂ ਦਾ ਸਿਰਜਨਹਾਰ ਅਕਾਲ ਪੁਰਖ ਹੀ ਸਭ ਦਾ ਸਾਂਝਾ ਬਾਪ ਅਤੇ ਮਾਤਾ ਸੀ, ਫਿਰ

---

12. ਸੋਰਠਿ ਕਬੀਰ ਜੀ, ਪੰਨਾ 656.
13. ਵਾਰ ਆਸਾ ਮ: ੧, ਪੰਨਾ 462.

ਉਹ ਅਜਿਹੀ ਅਵੱਗਿਆ ਅਤੇ ਪਾਪ ਕਿਉਂ ਕਰੇ ? ਜਿਸ ਤਰ੍ਹਾਂ ਗੁਰੂ ਸਾਹਿਬ ਅਕਾਲ ਪੁਰਖ ਦਾ ਗੁਣ ਗਾਇਣ ਕਰਦਿਆਂ ਫ਼ੁਰਮਾਉਂਦੇ ਹਨ:

**ਗੁਰਦੇਵ ਮਾਤਾ ਗੁਰਦੇਵ ਪਿਤਾ ਗੁਰਦੇਵ ਸੁਆਮੀ ਪਰਮੇਸੁਰਾ॥**
**ਗੁਰਦੇਵ ਸਖਾ ਅਗਿਆਨ ਭੰਜਨੁ ਗੁਰਦੇਵ ਬੰਧਿਪ ਸਹੋਦਰਾ॥**

*(ਗਉੜੀ ਮ: ੫, ਪੰਨਾ 262)*

ਤਥਾ :

**ਤੂੰ ਸਾਝਾ ਸਾਹਿਬੁ ਬਾਪੁ ਹਮਾਰਾ॥**
**ਨਉ ਨਿਧਿ ਤੇਰੈ ਅਖੁਟ ਭੰਡਾਰਾ॥**
**ਜਿਸੁ ਤੂੰ ਦੇਹਿ ਸੁ ਤ੍ਰਿਪਤਿ ਅਘਾਵੈ ਸੋਈ ਭਗਤੁ ਤੁਮਾਰਾ ਜੀਉ ॥**

*(ਮਾਝ ਮ: ੫, ਪੰਨਾ 97)*

ਤਥਾ :

**ਤੂ ਮੇਰਾ ਪਿਤਾ ਤੂਹੈ ਮੇਰਾ ਮਾਤਾ॥**
**ਤੂ ਮੇਰੇ ਜੀਅ ਪ੍ਰਾਨ ਸੁਖਦਾਤਾ॥**
**ਤੂ ਮੇਰਾ ਠਾਕੁਰੁ ਹਉ ਦਾਸੁ ਤੇਰਾ॥**
**ਤੁਝ ਬਿਨੁ ਅਵਰੁ ਨਹੀ ਕੋ ਮੇਰਾ॥**

*(ਭੈਰਉ ਮ: ੫, ਪੰਨਾ 1144)*

ਭਗਤ ਨਾਮਦੇਵ ਜੀ ਦੀ ਮਾਤਾ ਪੁੱਤਰ-ਪਿਆਰ ਵਿਚ ਆ ਕੇ ਜਦੋਂ ਉਸ ਨੂੰ ਇਸਲਾਮ ਕਬੂਲ ਕਰਨ ਲਈ ਪ੍ਰੇਰਦੀ ਹੈ ਤਾਂ ਉਸ ਵਾਰਤਾਲਾਪ ਨੂੰ ਭਗਤ ਜੀ ਨੇ ਆਪਣੀ ਬਾਣੀ ਵਿਚ ਇਉਂ ਅੰਕਿਤ ਕੀਤਾ ਹੈ:



**ਰੁਦਨੁ ਕਰੈ ਨਾਮੇ ਕੀ ਮਾਇ॥**
**ਛੋਡਿ ਰਾਮੁ ਕੀ ਨ ਭਜਹਿ ਖੁਦਾਇ॥**
**ਨ ਹਉ ਤੇਰਾ ਪੂੰਗੜਾ ਨ ਤੂ ਮੇਰੀ ਮਾਇ॥**
**ਪਿੰਡੁ ਪੜੈ ਤਉ ਹਰਿ ਗੁਨ ਗਾਇ॥** *(ਭੈਰਉ ਨਾਮਦੇਉ ਜੀ, ਪੰਨਾ 1165)*

ਅਸਲ ਵਿਚ ਮਾਤਾ-ਪਿਤਾ ਦਾ ਖ਼ਾਸ ਕਰਕੇ ਮਾਤਾ ਦਾ ਜਿਸ ਦੇ ਲਹੂ, ਮਿੱਝ ਵਿੱਚੋਂ ਬੱਚਾ ਬਣਿਆ-ਪਲਿਆ ਹੁੰਦਾ ਹੈ ਅਤੇ ਜਿਸ ਨੂੰ ਉਸ ਨੇ 9 ਮਹੀਨੇ ਤੋਂ ਵੱਧ ਸਮਾਂ ਆਪਣੇ ਗਰਭ ਵਿਚ ਚੁੱਕੀ ਫਿਰਦੀ ਹੈ ਅਤੇ ਆਪਣਾ ਰੰਗ-ਰੂਪ ਕੁਰਬਾਨ ਕਰ ਕੇ ਕਰੂਪ ਜਿਹੀ ਹੋ ਜਾਂਦੀ ਹੈ। ਆਪਣਾ ਦੁੱਧ ਚੁੰਘਾ ਕੇ ਅਤੇ ਉਸ ਦਾ ਗੰਦ-ਮੰਦ ਸਾਫ਼ ਕਰਦਿਆਂ ਬੜਾ ਕਰਦੀ ਹੈ। ਉਸ ਪ੍ਰਤੀ ਉਸ ਦਾ ਅਥਾਹ ਮੋਹ-ਪਿਆਰ ਹੋਣਾ ਕੁਦਰਤੀ ਬਾਤ ਹੀ ਹੈ। ਜਦੋਂ ਕਬੀਰ ਜੀ ਨੇ ਬਚਪਨ ਵਿਚ ਹੀ ਤਾਣਾ-ਤਣਨ ਅਤੇ ਕੱਪੜਾ ਬੁਣਨ ਵਿਚ ਬਹੁਤਾ ਧਿਆਨ ਨਾ ਦਿੱਤਾ ਅਤੇ ਰਾਮ ਨਾਮ ਦੀ ਲਿਵ ਵਿਚ ਹੀ ਲੀਨ ਹੋਣ ਲੱਗ ਪਿਆ ਤਾਂ ਉਸ ਦੀ ਮਾਤਾ ਨੂੰ ਚਿੰਤਾ ਹੋਈ ਕਿ ਜੇਕਰ ਕਿਰਤ-ਕਮਾਈ ਨਹੀਂ ਕਰੇਗਾ ਤਾਂ ਇਹ ਕੀ ਖਾਵੇਗਾ, ਜ਼ਿੰਦਾ ਕਿਵੇਂ ਰਹਿ ਸਕੇਗਾ ? ਕਬੀਰ ਜੀ ਨੇ ਆਪਣੇ ਇਕ ਸ਼ਬਦ ਰਾਹੀਂ ਮਾਤਾ ਦੇ ਪਿਆਰ ਅਤੇ ਨਾਮ ਭਗਤੀ ਦੇ ਰਹੱਸ ਨੂੰ ਇਉਂ ਪ੍ਰਗਟ ਕੀਤਾ ਹੈ:

**ਮੁਸਿ ਮੁਸਿ ਰੋਵੈ ਕਬੀਰ ਕੀ ਮਾਈ॥**
**ਏ ਬਾਰਿਕ ਕੈਸੇ ਜੀਵਹਿ ਰਘੁਰਾਈ॥**
**ਤਨਨਾ ਬੁਨਨਾ ਸਭੁ ਤਜਿਓ ਹੈ ਕਬੀਰ॥**
**ਹਰਿ ਕਾ ਨਾਮੁ ਲਿਖਿ ਲੀਓ ਸਰੀਰ॥**
**ਜਬ ਲਗੁ ਤਾਗਾ ਬਾਹਉ ਬੇਹੀ॥**
**ਤਬ ਲਗੁ ਬਿਸਰੈ ਰਾਮੁ ਸਨੇਹੀ॥**
**ਓਛੀ ਮਤਿ ਮੇਰੀ ਜਾਤਿ ਜੁਲਾਹਾ॥**
**ਹਰਿ ਕਾ ਨਾਮੁ ਲਹਿਓ ਮੈ ਲਾਹਾ॥**
**ਕਹਤ ਕਬੀਰ ਸੁਨਹੁ ਮੇਰੀ ਮਾਈ॥**
**ਹਮਰਾ ਇਨ ਕਾ ਦਾਤਾ ਏਕੁ ਰਘੁਰਾਈ॥** *(ਗੂਜਰੀ ਕਬੀਰ ਜੀ, ਪੰਨਾ 524)*

ਜਦੋਂ ਅਜੋਕੇ ਸਮਾਜ ਵੱਲ ਝਾਤੀ ਮਾਰਦੇ ਹਾਂ ਅਤੇ ਸਮਾਜ ਅੰਦਰ ਸਤਿਕਾਰ ਅਤੇ ਆਦਰ ਦੇ ਪਾਤਰ ਜਾਨਨਹਾਰ ਮਾਤਾ ਪਿਤਾ ਨੂੰ ਬੇਲੋੜਾ ਬੋਝ ਸਮਝ ਕੇ ਬਿਰਧ ਆਸ਼ਰਮਾਂ ਵਿਚ ਰੁਲਣ, ਰੋਣ ਅਤੇ ਝੂਰਨ ਲਈ ਅਤੇ ਹਰ ਪਲ ਆਪਣੀ ਮੌਤ ਨੂੰ ਉਡੀਕਣ ਲਈ ਟੁੱਟੇ ਹੋਏ ਬੂਟ ਵਾਂਗ ਸੁੱਟਿਆ ਜਾ ਰਿਹਾ ਹੈ। ਅੱਜ ਲੋੜ ਹੈ ਇਸ ਵਰਤਾਰੇ ਨੂੰ ਸਮਝਣ ਦੀ ਅਤੇ ਠੱਲ੍ਹ ਪਾਉਣ ਦੀ। ਹਰ ਪੁੱਤਰ-ਧੀ-ਨੂੰਹ ਤਥਾ ਬੱਚਿਆਂ ਤੋਂ ਇਹ ਆਸ ਰੱਖੀ ਜਾਂਦੀ ਹੈ, ਜੋ ਉਨ੍ਹਾਂ ਦੀ ਨੈਤਿਕ ਜ਼ਿੰਮੇਵਾਰੀ ਵੀ ਹੈ ਕਿ ਉਹ ਮਾਤਾ-ਪਿਤਾ ਦੇ ਆਗਿਆਕਾਰੀ ਹੋਣ ਤਾਂ ਜੋ ਉਹ ਆਪਣੇ ਬਜ਼ੁਰਗਾਂ ਦੀ ਅਸੀਸ ਅਤੇ ਅਸ਼ੀਰਵਾਦ ਦੇ ਹਮੇਸ਼ਾ ਹੀ ਹੱਕਦਾਰ ਅਤੇ ਪਾਤਰ ਹੋਣ। ਗੁਰ ਇਤਿਹਾਸ ਗਵਾਹ ਹੈ ਕਿ ਗੁਰੂ ਹਰਿ ਰਾਇ ਸਾਹਿਬ ਜੀ ਦੇ ਪੁੱਤਰ ਰਾਮ ਰਾਇ ਨੇ ਸਤਿਗੁਰਾਂ ਦੀ ਆਗਿਆ ਦਾ ਪਾਲਣ ਨਹੀਂ ਕੀਤਾ ਸੀ ਅਤੇ ਉਸ ਨੇ ਬਾਦਸ਼ਾਹ ਦੇ ਰੋਹਬ ਅਤੇ ਤਾਨਾਸ਼ਾਹੀ ਰਵੱਈਏ ਤੋਂ ਡਰਦਿਆਂ ਗੁਰਬਾਣੀ ਦੀ ਤੁਕ "ਮਿਟੀ ਮੁਸਲਮਾਨ ਕੀ" ਦੀ ਥਾਂ "ਮਿਟੀ ਬੇਈਮਾਨ ਕੀ" ਪੜ੍ਹ ਦਿੱਤੀ ਸੀ ਜਿਸਦੇ ਨਤੀਜੇ ਵਜੋਂ ਗੁਰੂ ਸਾਹਿਬ ਨੇ ਉਸ ਨੂੰ ਮੱਥੇ ਲਗਣੋਂ ਵਰਜ ਦਿੱਤਾ ਸੀ ਅਤੇ ਸਿੱਖ ਸ਼ਰਧਾਲੂਆਂ ਨੂੰ ਉਸ ਨੂੰ ਮੂੰਹ ਮੱਥੇ ਲਾਉਣ ਤੋਂ ਵਰਜ ਦਿੱਤਾ ਸੀ। ਨਤੀਜੇ ਵਜੋਂ ਉਹ ਮਾਪਿਆਂ ਦੀ ਅਸੀਸ ਤੋਂ ਵਾਂਝਿਆਂ ਹੋਣ ਕਰਕੇ ਸਾਰੀ ਉਮਰ ਭਟਕਦਾ ਫਿਰਦਾ ਰਿਹਾ ਅਤੇ ਅੰਤ ਉਸ ਦੇ ਹੀ ਚੇਲਿਆਂ ਨੇ ਉਸ ਨੂੰ ਤੇਲ ਦੇ ਉਬਲਦੇ ਕੜਾਹੇ ਵਿਚ ਸੁੱਟ ਕੇ ਮਾਰ ਦਿੱਤਾ ਸੀ। ਮਾਤਾ-ਪਿਤਾ ਦੀ ਆਗਿਆ ਦਾ ਪਾਲਣ ਨਾ ਕਰਨ ਕਾਰਨ ਅਤੇ ਮਾਪਿਆਂ ਨੂੰ ਅਪਮਾਨਤ ਕਰਨ ਕਾਰਨ ਹੀ ਪ੍ਰਿਥੀ ਚੰਦ ਸਾਰੀ ਉਮਰ ਭਟਕਦਾ ਫਿਰਦਾ ਰਿਹਾ ਅਤੇ ਗੁਰਤਾਗੱਦੀ ਮਾਪਿਆਂ ਦੇ ਆਗਿਆਕਾਰ ਸਪੁੱਤਰ ਸ੍ਰੀ ਗੁਰੂ ਅਰਜਨ ਦੇਵ ਜੀ ਨੂੰ ਪ੍ਰਾਪਤ ਹੋਈ। ਇਸ ਸਾਰੀ ਕਹਾਣੀ ਤੋਂ ਸਾਡੀ ਨੌਜਵਾਨ ਪੀੜ੍ਹੀ ਨੂੰ ਸਬਕ ਲੈਣ ਦੀ ਲੋੜ ਹੈ ਕਿ ਮਾਪਿਆਂ-ਬਜੁਰਗਾਂ ਦੀ ਅਸ਼ੀਰਵਾਦ ਤੋਂ ਸੱਖਣਾ ਮਨੁੱਖ ਪ੍ਰਿਥੀ ਚੰਦ ਅਤੇ ਰਾਮ ਰਾਏ ਵਾਂਗ ਸਾਰੀ ਉਮਰ ਭਟਕ ਦਾ ਹੀ ਹੈ ਅਤੇ ਅਸ਼ਾਂਤ ਹੀ ਰਹਿੰਦਾ ਹੈ।

ਸਾਡੇ ਦੇਸ਼ ਵਿਚ ਹੋਰਨਾਂ ਅਨੇਕਾਂ ਵਿਖਾਵੇ ਤੇ ਅਡੰਬਰਾਂ ਵਾਂਗ ਹਰ ਸਾਲ (Elder's Day) ਅਤੇ (Mother's Day) ਭਾਵ 'ਬਜ਼ੁਰਗ ਦਿਵਸ', 'ਮਾਂ ਦਿਵਸ',

'ਯੁਵਾ ਦਿਵਸ', 'ਨਾਰੀ ਦਿਵਸ' ਅਤੇ 'ਅਧਿਆਪਕ ਦਿਵਸ' ਵਜੋਂ ਮਨਾਏ ਜਾਂਦੇ ਹਨ। ਰਾਜਨੀਤਕ ਆਗੂਆਂ, ਅਖੌਤੀ ਸਮਾਜ ਸੁਧਾਰਕਾਂ ਜਾਂ ਉੱਚ ਅਧਿਕਾਰੀਆਂ ਵੱਲੋਂ ਭਾਸ਼ਨ ਵੀ ਕੀਤੇ ਜਾਂਦੇ ਹਨ। ਇਹ ਪ੍ਰੋਗਰਾਮ ਫੋਕੇ, ਵਿਖਾਵੇ ਵਾਲੇ ਅਡੰਬਰ ਤੋਂ ਵੱਧ ਹੋਰ ਕੁਝ ਵੀ ਨਹੀਂ ਹੁੰਦੇ ਕਿਉਂਕਿ ਇਨ੍ਹਾਂ ਰਿਸ਼ਤਿਆਂ ਦੀ ਮਹੱਤਤਾ ਸਮਝਾਉਣ ਲਈ ਤਾਂ ਇਕ ਲਹਿਰ ਖੜੀ ਕਰਨ ਦੀ ਲੋੜ ਹੈ। ਆਮ ਤੌਰ ਉੱਤੇ ਵੇਖਿਆ ਜਾਂਦਾ ਹੈ ਕਿ ਜਿਨ੍ਹਾਂ ਲੋਕਾਂ ਵੱਲੋਂ ਆਪਣੀ ਮਾਂ ਤਥਾ ਆਪਣੇ ਬਜ਼ੁਰਗਾਂ ਨੂੰ ਬੇ-ਇੱਜ਼ਤ ਕਰ ਕੇ ਘਰੋਂ ਕੱਢਿਆ ਹੁੰਦਾ ਹੈ, ਉਹੋ ਲੋਕ ਹੀ ਇਹ ਡਰਾਮਾ ਕਰਨ ਵਾਲੇ ਚੌਧਰੀ ਹੁੰਦੇ ਹਨ। ਅਜਿਹੇ ਡਰਾਮਿਆਂ ਅਤੇ ਡਰਾਮੇਬਾਜ਼ਾਂ ਦਾ ਸਮਾਜ ਉੱਤੇ ਕੋਈ ਅਸਰ ਨਹੀਂ ਹੁੰਦਾ ਸਗੋਂ ਇਹ ਵਿਖਾਵੇ ਵਾਲੇ ਸਮਾਗਮ ਤਾਂ ਉਨ੍ਹਾਂ ਰੁਲ ਰਹੇ ਬਜ਼ੁਰਗਾਂ ਨਾਲ ਇਕ ਕੋਹਝਾ ਮਜ਼ਾਕ ਹੀ ਹੋ ਨਿਬੜਦੇ ਹਨ। ਗੁਰਬਾਣੀ ਅਜਿਹੇ ਲੋਕਾਂ ਬਾਰੇ ਇਉਂ ਸਪੱਸ਼ਟ ਕਰਦੀ ਹੈ:

**ਕੂੜੁ ਬੋਲਿ ਮੁਰਦਾਰੁ ਖਾਇ ॥**
**ਅਵਰੀ ਨੋ ਸਮਝਾਵਣਿ ਜਾਇ ॥**
**ਮੁਠਾ ਆਪਿ ਮੁਹਾਏ ਸਾਥੈ ॥**
**ਨਾਨਕ ਐਸਾ ਆਗੂ ਜਾਪੈ ॥** *(ਵਾਰ ਮਾਝ ਮ: ੧, ਪੰਨਾ 139)*

ਬਾਹਰੋਂ ਅਜਿਹੇ ਲੋਕ ਮੂੰਹ ਦੇ ਮਿੱਠੇ, ਚਿਹਰੇ ਸੁੰਦਰ, ਗੁਣ-ਗਿਆਨੀ ਲੱਗਦੇ ਹਨ, ਆਪਣੇ ਆਪ ਨੂੰ ਉੱਚੀ ਕੁਲ ਵਾਲੇ ਦੱਸਦੇ ਹਨ, ਪ੍ਰੰਤੂ ਉਨ੍ਹਾਂ ਦੇ ਅੰਦਰ ਪਰਮਾਤਮਾ ਦਾ ਭਾਉ, ਭਉ ਅਤੇ ਮਾਪਿਆਂ ਪ੍ਰਤੀ ਸੱਚਾ-ਸਨੇਹ ਨੇਕੀ ਅਤੇ ਪਰਉਪਕਾਰ ਦੀ ਭਾਵਨਾ ਨਹੀਂ ਹੁੰਦੀ ਅਤੇ ਅਜਿਹੇ ਸੰਗਦਿਲ ਲੋਕ ਤਾਂ ਮੁਰਦਿਆਂ ਸਮਾਨ ਹੀ ਹੁੰਦੇ ਹਨ। ਅਜਿਹੇ ਲੋਕਾਂ ਬਾਰੇ ਗੁਰਬਾਣੀ ਇਉਂ ਸਪੱਸ਼ਟ ਕਰਦੀ ਹੈ:

**ਅਤਿ ਸੁੰਦਰ ਕੁਲੀਨ ਚਤੁਰ ਮੁਖਿ ਙਿਆਨੀ ਧਨਵੰਤ ॥**
**ਮਿਰਤਕ ਕਹੀਅਹਿ ਨਾਨਕਾ ਜਿਹ ਪ੍ਰੀਤਿ ਨਹੀ ਭਗਵੰਤ ॥**
*(ਗਉੜੀ ਮ: ੫, ਪੰਨਾ 253)*

ਪਹਿਲੋਂ-ਪਹਿਲ ਸ਼ਹਿਰਾਂ ਵਿਚ ਯਤੀਮਖ਼ਾਨੇ ਹੁੰਦੇ ਸਨ ਜਿਥੇ ਅਨਾਥ ਬੱਚਿਆਂ ਦਾ ਪਾਲਣ-ਪੋਸ਼ਣ, ਸਿੱਖਿਆ ਅਤੇ ਸਿਹਤ ਦਾ ਪ੍ਰਬੰਧ ਕੀਤਾ ਜਾਂਦਾ ਸੀ। ਇਨ੍ਹਾਂ ਯਤੀਮਖ਼ਾਨਿਆਂ ਵਿਚ ਪਲੇ ਅਤੇ ਵੱਡੇ ਹੋਏ ਬੱਚਿਆਂ ਨੇ ਸਮਾਂ ਆਉਣ ਉੱਤੇ ਬਹੁਤ ਵੱਡੀਆਂ ਮੱਲਾਂ ਵੀ ਮਾਰੀਆਂ। ਸ਼ਹੀਦ ਊਧਮ ਸਿੰਘ ਸੁਨਾਮ ਦੀ ਮਿਸਾਲ ਸਾਰੇ ਸੰਸਾਰ ਦੇ ਸਾਹਮਣੇ ਹੈ ਜਿਸ ਨੇ ਆਪਣੇ ਦੇਸ਼ ਦੀ ਕੀਤੀ ਹੱਤਕ ਦਾ ਬਦਲਾ ਮਾਇਕਲ ਓਡਵਾਇਰ ਨੂੰ ਮਾਰ ਕੇ ਲਿਆ ਅਤੇ ਆਪ ਫਾਂਸੀ ਦੇ ਰੱਸੇ ਨੂੰ ਖ਼ੁਸ਼ੀ-ਖ਼ੁਸ਼ੀ ਚੁੰਮ ਕੇ ਆਉਂਦੀਆਂ ਪੀੜ੍ਹੀਆਂ ਲਈ ਇਕ ਲਾਸਾਨੀ ਇਤਿਹਾਸ ਸਿਰਜ ਕੇ ਅਮਰ ਸ਼ਹੀਦ ਹੋ ਗਿਆ। ਦੇਸ਼, ਕੌਮ ਅਤੇ ਧਰਮ ਲਈ ਜਾਨ ਕੁਰਬਾਨ ਕਰ ਦੇਣ ਤੋਂ ਵੱਡਾ ਕੋਈ ਪਰਉਪਕਾਰ ਨਹੀਂ ਹੈ। ਸ਼ਹੀਦ ਆਪ ਤਾਂ ਅਸਹਿ ਅਤੇ ਅਕਹਿ ਤਸੀਹੇ ਝੱਲਦਾ ਹੈ, ਪ੍ਰੰਤੂ ਆਪਣੇ ਦੇਸ਼ ਕੌਮ ਅਤੇ ਧਰਮ ਵਾਲਿਆਂ ਲਈ ਸੁੱਖ ਮੁਹੱਈਆ ਕਰਵਾ ਦਿੰਦਾ ਹੈ। ਗੁਰੂ ਸਾਹਿਬ ਅਜਿਹੇ ਅਜ਼ੀਮ ਅਤੇ ਵਿਲੱਖਣ ਵਰਤਾਰੇ ਬਾਰੇ ਇਉਂ ਫ਼ੁਰਮਾਉਂਦੇ ਹਨ:

**ਆਇਆ ਤਾ ਕਾ ਸਫਲ ਹੈ ਪਰਉਪਕਾਰੀ ਹੋਇ।**
**ਦੂਖ ਸਹੈ ਸਿਰ ਆਪਣੇ ਸੁਖਦਾਈ ਸਭ ਹੋਇ।** *(ਸਰਬ ਲੋਹ ਗ੍ਰੰਥ)*

ਪ੍ਰੰਤੂ ਹੁਣ ਯਤੀਮਖ਼ਾਨੇ ਤਾਂ ਘੱਟ ਹੀ ਨਜ਼ਰ ਆ ਰਹੇ ਹਨ ਸਗੋਂ ਅਣਗਿਣਤ 'ਬਿਰਧ ਆਸ਼ਰਮ' ਹੋਂਦ ਵਿਚ ਆ ਰਹੇ ਹਨ। ਜਿਥੇ ਦੇਸ਼ ਦਾ ਵਡਮੁੱਲਾ ਵਿਰਸਾ, ਸਾਡੇ ਸਤਿਕਾਰ ਦੇ ਪਾਤਰ, ਬਜ਼ੁਰਗ ਰੁਲ ਰਹੇ ਹਨ। ਇਹ ਵਰਤਾਰਾ ਅਤਿ ਦੁਖਦਾਈ ਹੈ। ਪਦਾਰਥਵਾਦੀ, ਨਿਜ-ਪ੍ਰਸਤੀ, ਮਤਲਬ-ਪ੍ਰਸਤੀ ਅਤੇ ਅਤਿ ਦੀ ਖ਼ੁਦਗ਼ਰਜ਼ੀ ਵਾਲੀ ਸੋਚ ਅਤੇ ਸਮਾਜਿਕ ਕਦਰਾਂ-ਕੀਮਤਾਂ ਤੋਂ ਕੋਰੇ ਹੋ ਜਾਣਾ ਅਤੇ ਆਪਣੇ ਵਿਰਸੇ ਤੇ ਸਭਿਆਚਾਰ ਨੂੰ ਤਿਲਾਂਜਲੀ ਦੇ ਦੇਣਾ, ਸਮਾਜਿਕ ਸ਼ਰਮ ਅਤੇ ਨਿਆਂ ਤੋਂ ਸੱਖਣਾ ਹੋ ਜਾਣਾ ਅਤੇ ਇਸ ਦੇ ਨਾਲ ਵੀ ਬਿਜਲਈ ਮੀਡੀਏ ਉੱਤੇ ਜੋ ਕੁਝ ਨੌਜਵਾਨ ਪੀੜ੍ਹੀ ਅੱਗੇ ਪਰੋਸਿਆ ਜਾ ਰਿਹਾ ਹੈ, ਨਸ਼ੇ ਅਤੇ ਬੇਰੁਜ਼ਗਾਰੀ ਆਦਿ ਅਨੇਕਾਂ ਹੀ ਕਾਰਨ ਇਸ ਵਰਤਾਰੇ ਲਈ ਜ਼ਿੰਮੇਵਾਰ ਹਨ। ਗੁਰਮਤਿ ਮਨੁੱਖ ਨੂੰ ਸਬਰ-ਸੰਤੋਖ ਅਤੇ ਸੰਜਮ ਵਾਲਾ ਜੀਵਨ, ਜਿਸ ਵਿਚ ਨਸ਼ਿਆਂ ਆਦਿ ਦੀ ਕੋਈ ਥਾਂ ਨਹੀਂ ਹੈ, ਬਤੀਤ ਕਰਨ ਲਈ ਪ੍ਰੇਰਦੀ ਹੈ। ਉਥੇ ਨਾਲ ਹੀ ਬੇਰੁਜ਼ਗਾਰੀ ਦੇ ਕੋਹੜ ਤੋਂ ਬਚਣ ਲਈ ਕਿਰਤ ਕਰਨ, 'ਹੱਥੀ ਕਾਰ ਕਮਾਵਣੀ', ਵੰਡ ਛਕਣ (ਪਰਉਪਕਾਰ ਕਰਨ) ਨਾਮ ਜਪਣ (ਅਕਾਲ ਪੁਰਖ ਦੇ ਹਮੇਸ਼ਾ ਹੀ ਭਾਉ ਤੇ ਭਉ ਵਿਚ ਰਹਿਣਾ) ਲਈ ਵੀ ਪ੍ਰੇਰਦੀ ਹੈ ਤਾਂ ਜੋ ਜੀਵਨ ਸੁਖਦਾਈ ਹੋਵੇ ਜਿਸ ਵਿਚ ਕੇਵਲ ਆਪਣੇ ਮਾਪੇ-ਬਜ਼ੁਰਗ ਹੀ ਨਹੀਂ ਸਗੋਂ ਸਭ ਨਾਲ ਪ੍ਰੇਮ ਪਿਆਰ, "ਏਕੁ ਪਿਤਾ ਏਕਸ ਕੇ ਹਮ ਬਾਰਿਕ ਤੂ ਮੇਰਾ ਗੁਰ ਹਾਈ" ਦੀ ਭਾਵਨਾ ਪ੍ਰਬਲ ਹੋਵੇ। ਗੁਰਵਾਕ ਹੈ :



**ਸਬਰੁ ਏਹੁ ਸੁਆਉ ਜੇ ਤੂੰ ਬੰਦਾ ਦਿੜੁ ਕਰਹਿ ॥**
**ਵਧਿ ਥੀਵਹਿ ਦਰੀਆਉ ਟੁਟਿ ਨ ਥੀਵਹਿ ਵਾਹੜਾ ॥**

*(ਸਲੋਕ ਫਰੀਦ ਜੀ, ਪੰਨਾ 1384)*

ਅਤੇ :

**ਜਿਤੁ ਪੀਤੈ ਮਤਿ ਦੂਰਿ ਹੋਇ ਬਰਲੁ ਪਵੈ ਵਿਚਿ ਆਇ ॥**
**ਆਪਣਾ ਪਰਾਇਆ ਨ ਪਛਾਣਈ ਖਸਮਹੁ ਧਕੇ ਖਾਇ ॥**

*(ਵਾਰ ਬਿਹਾਗੜਾ, ਮ: ੩, ਪੰਨਾ 554)*

ਸਮਾਜ ਵਿਚ ਜਿਥੇ ਪੁੱਤਰ ਮੋਹ ਅਤੇ ਪੁੱਤਰ ਦੀ ਖ਼ਾਹਿਸ਼ ਭਾਰੂ ਹੈ ਅਤੇ ਭਰੂਣ ਹੱਤਿਆਵਾਂ ਦਾ ਬੋਲਬਾਲਾ ਹੈ ਅਤੇ ਦਾਜ-ਦਹੇਜ ਜਾਂ ਪੁੱਤਰ ਪੈਦਾ ਨਾ ਕਰ ਸਕਣ ਕਾਰਨ ਜਾਂ ਹੋਰ ਅਨੇਕਾਂ ਕਾਰਨਾਂ ਕਰਕੇ ਨੂੰਹਾਂ ਨੂੰ ਸਾੜਨ, ਮਾਰਨ ਜਾਂ ਤਲਾਕ ਦੇਣ ਦਾ ਘਿਨਾਉਣਾ ਸਿਲਸਿਲਾ ਜਾਰੀ ਹੈ। ਉਥੇ ਘਰ ਵਿਚ ਸਮਾਂ ਆਉਣ ਉੱਤੇ ਨੂੰਹ ਦੇ ਘਰ-ਪਰਿਵਾਰ ਵਿਚ ਭਾਰੂ ਹੋ ਜਾਣ ਉੱਤੇ ਨੂੰਹ-ਪੁੱਤਰ ਵੱਲੋਂ ਆਪਣੇ ਨੈਤਿਕ ਫ਼ਰਜ਼ਾਂ ਦੀ ਕੁਤਾਹੀ ਕਰਦਿਆਂ ਬਜ਼ੁਰਗਾਂ ਨੂੰ ਅਪਮਾਨਿਤ ਹੀ ਨਹੀਂ ਕੀਤਾ ਜਾਂਦਾ ਸਗੋਂ ਉਨ੍ਹਾਂ ਨੂੰ ਤੰਗ ਪ੍ਰੇਸ਼ਾਨ ਕਰ ਕੇ ਘਰੋਂ ਹੀ ਕੱਢ ਦਿੱਤਾ ਜਾਂਦਾ ਹੈ। ਉਸ ਹਾਲਤ ਵਿਚ ਉਹ ਜਾਂ ਤਾਂ ਆਤਮ-ਹੱਤਿਆ ਕਰਦੇ ਹਨ ਜਾਂ ਫਿਰ ਬਿਰਧ ਆਸ਼ਰਮਾਂ ਦਾ ਸਹਾਰਾ ਲੈਂਦੇ ਹਨ। ਭਾਈ ਗੁਰਦਾਸ ਜੀ ਸਮਾਜ ਦੀ ਇਸ ਤ੍ਰਾਸਦੀ ਉੱਤੋਂ ਇਉਂ ਪਰਦਾ ਚੁੱਕਦੇ ਹਨ :

**ਕਾਮਣਿ ਕਾਮਣਿਆਰੀਐ ਕੀਤੋਂ ਕਾਮਣ ਕੰਤ ਪਿਆਰੇ।**
**ਜੰਮੇ ਸਾਈਂ ਵਿਸਾਰਿਆ ਵੀਵਾਹਿਆਂ ਮਾ ਪਿਉ ਵਿਸਾਰੇ।**
**ਸੁਖਾਂ ਸੁਖਿ ਵਿਵਾਹਿਆ ਸਉਣੁ ਸੰਜੋਗ ਵਿਚਾਰਿ ਵਿਚਾਰੇ।**
**ਪੁਤ ਨੂੰਹੈਂ ਦਾ ਮੇਲੁ ਵੇਖਿ ਅੰਗ ਨ ਮਾਵਨਿ ਮਾਂ ਪਿਉ ਵਾਰੇ।**
**ਨੂੰਹੁ ਨਿਤ ਮੰਤ ਕੁਮੰਤ ਦੇ ਮਾਂ ਪਿਉ ਛਡਿ ਵਡੇ ਹਤਿਆਰੇ।**
**ਵਖ ਹੋਵੈ ਪੁਤੁ ਰੰਨਿ ਲੈ ਮਾਂ ਪਿਉ ਦੇ ਉਪਕਾਰੁ ਵਿਸਾਰੇ।**
**ਲੋਕਾਚਾਰਿ ਹੁਇ ਵਡੇ ਕੁਚਾਰੇ॥੧੨॥**

*(ਵਾਰ 37, ਪਉੜੀ 12)*

ਭਾਈ ਗੁਰਦਾਸ ਜੀ ਨੇ ਇਸ ਸਮਾਜਿਕ ਦੁਖਾਂਤ ਅਤੇ ਅਨੈਤਿਕ ਵਰਤਾਰੇ ਨੂੰ ਬਹੁਤ ਮਹਿਸੂਸ ਕੀਤਾ ਜਾਪਦਾ ਹੈ। ਜਿਸ ਤ੍ਰਾਸਦੀ ਤੋਂ ਉਹ ਪਰਦਾ ਚੁੱਕ ਕੇ ਨੌਜਵਾਨ ਪੀੜ੍ਹੀ ਦੇ ਧੁਰ ਅੰਦਰ ਤੀਕ ਹਲੂਣਾ ਦੇ ਕੇ ਉਨ੍ਹਾਂ ਨੂੰ ਉਨ੍ਹਾਂ ਦੇ ਦੈਵੀ-ਫ਼ਰਜ਼ ਪ੍ਰਤੀ ਸੁਚੇਤ ਕਰਦੇ ਹਨ। ਭਾਈ ਗੁਰਦਾਸ ਜੀ ਆਪਣੀ 37ਵੀਂ ਵਾਰ ਦੀ 11ਵੀਂ ਪਉੜੀ ਵਿਚ ਬਿਆਨ ਕਰਦੇ ਹਨ ਕਿ ਮਾਤਾ-ਪਿਤਾ ਕਿਸ ਤਰ੍ਹਾਂ ਆਪਣੇ ਬੱਚਿਆਂ ਨੂੰ ਵੱਡੇ ਹੁੰਦਿਆਂ ਵੇਖ ਕੇ ਉਨ੍ਹਾਂ ਦੀ ਬੜੇ ਚਾਵਾਂ-ਮਲ੍ਹਾਰਾਂ ਨਾਲ ਵਿਆਹ-ਸ਼ਾਦੀ ਕਰ ਕੇ ਅਤੇ ਘਰ ਵਿਚ ਪੁੱਤਰ-ਨੂੰਹ ਦਾ ਆਪਸੀ ਪ੍ਰੇਮ-ਪਿਆਰ ਮਿਲਾਪ ਅਤੇ ਸਦ-ਭਾਵਨਾ ਵੇਖ ਕੇ ਕਿਸ ਤਰ੍ਹਾਂ ਫੁੱਲੇ ਨਹੀਂ ਸਮਾਉਂਦੇ ਅਤੇ ਉਨ੍ਹਾਂ ਦੇ ਉੱਜਲ ਭਵਿੱਖ, ਲੰਬੀ ਉਮਰ ਅਤੇ ਖ਼ੁਸ਼ਹਾਲੀ ਲਈ ਸੁੱਖਾਂ ਸੁੱਖਦੇ ਹਨ ਅਤੇ ਅਸੀਸਾਂ ਦਿੰਦੇ ਹਨ ਪ੍ਰੰਤੂ ਉਹੋ ਹੀ ਪੁੱਤਰ-ਨੂੰਹ ਨਿਰਮੋਹੇ ਹੋ ਕੇ ਮਾਪਿਆਂ ਪਾਸੋਂ ਧਨ, ਦੌਲਤ, ਜ਼ਮੀਨ ਜਾਇਦਾਦ ਪ੍ਰਾਪਤ ਕਰ ਕੇ ਉਨ੍ਹਾਂ ਨਾਲ ਬਦਇਖ਼ਲਾਕੀ ਵਾਲਾ ਭੱਦਾ ਵਰਤਾਉ ਕਰਦੇ ਹਨ ਅਤੇ ਉਨ੍ਹਾਂ ਨੂੰ ਬਿਰਧ ਆਸ਼ਰਮਾਂ ਵਿਚ ਛੱਡ ਆਉਂਦੇ ਹਨ। ਭਾਈ ਗੁਰਦਾਸ ਜੀ ਇਉਂ ਲਿਖਦੇ ਹਨ:

**ਮਾਤਾ ਪਿਤਾ ਅਨੰਦ ਵਿਚਿ ਪੁਤੈ ਦੀ ਕੁੜਮਾਈ ਹੋਈ।**
**ਰਹਸੀ ਅੰਗ ਨ ਮਾਵਈ ਗਾਵੈ ਸੋਹਿਲੜੇ ਸੁਖ ਹੋਈ।**
**ਵਿਗਸੀ ਪੁਤੁ ਵਿਆਹਿਐ ਘੋੜੀ ਲਾਵਾਂ ਗਾਵ ਭਲੋਈ।**
**ਸੁਖਾਂ ਸੁਖੈ ਮਾਵੜੀ ਪੁਤੁ ਨੂੰਹ ਦਾ ਮੇਲ ਅਲੋਈ।**
**ਨੁਹੁ ਨਿਤ ਕੰਤ ਕੁਮੰਤ ਦੇਇ ਵਿਹਰੇ ਹੋਵਨਿ ਸਸੁ ਵਿਗੋਈ।**
**ਲਖ ਉਪਕਾਰੁ ਵਿਸਾਰਿਕੈ ਪੁਤ ਕੁਪੁਤੁ ਚਕੀ ਉਨਿ ਝੋਈ।**
**ਹੋਵੈ ਸਰਵਣ ਵਿਰਲਾ ਕੋਈ॥੧੧॥**

*(ਵਾਰ 37, ਪਉੜੀ 11)*

ਗੁਰਬਾਣੀ ਅਤੇ ਭਾਈ ਗੁਰਦਾਸ ਜੀ ਦੀਆਂ ਵਾਰਾਂ ਸਾਰੀ ਲੁਕਾਈ ਨੂੰ ਆਪਣਾ ਖ਼ੁਸ਼ਹਾਲ ਅਧਿਆਤਮਕ ਅਤੇ ਸੰਸਾਰਿਕ (ਸਮਾਜਿਕ) ਜੀਵਨ ਜਿਉਣ ਲਈ ਪ੍ਰੇਰਨਾ ਦਾ ਸਰੋਤ ਅਤੇ ਉੱਚਤਮ ਜੀਵਨ ਜੁਗਤ ਹਨ। ਬਸ! ਗੁਰਮਤਿ ਗਿਆਨ 'ਤੇ ਕੰਨ ਧਰਨ ਦੀ ਲੋੜ ਹੈ, ਸਮਝਣ ਦੀ ਲੋੜ ਹੈ, ਉਸ ਨੂੰ ਆਪਣੇ ਜੀਵਨ ਵਿਚ ਢਾਲਣ ਦੀ ਲੋੜ ਹੈ। ਗੁਰਬਾਣੀ ਪਦਾਰਥਵਾਦ, ਅਮੁੱਕ ਤ੍ਰਿਸ਼ਨਾਵਾਂ ਅਤੇ ਇੱਛਾਵਾਂ ਦੀ ਝੁੱਲ ਰਹੀ ਹਨੇਰੀ ਵਿਚ ਲਿਪਤ ਹੋਏ ਸਿਖਰ ਦੁਪਹਿਰੇ ਵੀ ਘੁਪ ਹਨੇਰੇ ਵਿਚ ਵਿਚਰਨ ਵਾਲੇ

ਅਤੇ ਆਪਣੇ ਮਹਾਨ ਵਿਰਸੇ ਤੇ ਸਭਿਆਚਾਰ ਤੋਂ ਸੱਖਣੇ ਲੋਭੀ ਤੇ ਲਾਲਚੀ ਮਨੁੱਖਾਂ ਬਾਰੇ ਇਉਂ ਅਫ਼ਸੋਸ ਪ੍ਰਗਟ ਕਰਦੀ ਹੈ:

**ਅੰਧੇ ਕੈ ਰਾਹਿ ਦਸਿਐ ਅੰਧਾ ਹੋਇ ਸੁ ਜਾਇ॥**
**ਹੋਇ ਸੁਜਾਖਾ ਨਾਨਕਾ ਸੋ ਕਿਉ ਉਝੜਿ ਪਾਇ॥**

*(ਵਾਰ ਰਾਮਕਲੀ ਮ: ੨, ਪੰਨਾ 954)*

ਤਥਾ:

**ਸੋ ਕਿਉ ਅੰਧਾ ਆਖੀਐ ਜਿ ਹੁਕਮਹੁ ਅੰਧਾ ਹੋਇ॥**
**ਨਾਨਕ ਹੁਕਮੁ ਨ ਬੁਝਈ ਅੰਧਾ ਕਹੀਐ ਸੋਇ॥**

*(ਵਾਰ ਰਾਮਕਲੀ ਮ: ੨, ਪੰਨਾ 954)*

ਪ੍ਰੰਤੂ ਚੰਗਿਆਈ ਅਤੇ ਸੱਚਾਈ ਦਾ ਬੀਜ ਕਦੀ ਵੀ ਨਾਸ਼ ਤਾਂ ਨਹੀਂ ਹੁੰਦਾ। ਜਿਨ੍ਹਾਂ ਅੰਦਰ ਸੱਚ ਹੈ, ਸੱਚਾਈ ਹੈ ਅਤੇ ਆਪਣੇ ਗੌਰਵਮਈ ਵਿਰਸੇ ਤੇ ਸਭਿਆਚਾਰ ਨਾਲ ਜੁੜੇ ਹੋਏ ਹਨ, ਉਹ ਸਮਾਜ ਦਾ ਅੱਜ ਵੀ ਸਲਾਹੁਣਯੋਗ ਅੰਗ ਹਨ। ਇਹ ਲੋਕ ਪਦਾਰਥਵਾਦ, ਨਿਜ-ਪ੍ਰਸਤੀ, ਮੌਕਾ-ਪ੍ਰਸਤੀ ਅਤੇ ਮਤਲਬ-ਪ੍ਰਸਤੀ ਦੀ ਝੁਲ ਰਹੀ ਹਨੇਰੀ ਦੌਰਾਨ ਅਜਿਹੇ ਜਗਮਗਾਉਂਦੇ ਚਿਰਾਗ਼ ਹਨ ਜੋ ਅਡੋਲ ਅਤੇ ਅਹਿਲ ਰਹਿੰਦਿਆਂ ਹੋਇਆਂ ਆਪਣੇ ਬਜ਼ੁਰਗਾਂ ਦੇ ਸਤਿਕਾਰ, ਪਿਆਰ, ਆਗਿਆਕਾਰਤਾ ਅਤੇ ਸੇਵਾ ਵਿਚ ਲੀਨ ਹਨ। ਸਾਨੂੰ ਅਜਿਹੇ ਬੱਚਿਆਂ ਉੱਤੇ ਗੌਰਵ ਤੇ ਮਾਣ ਹੈ ਭਾਵੇਂ ਇਹ "ਹੈਨਿ ਵਿਰਲੇ ਨਾਹੀ ਘਣੇ" ਹੀ ਹਨ ਅਜਿਹੇ ਬੱਚੇ ਸਾਡੇ ਉੱਜਲ ਭਵਿੱਖ ਦੇ ਜ਼ਾਮਨ ਹਨ। ਗੁਰਬਾਣੀ ਐਸਾ ਸਪੱਸ਼ਟ ਕਰਦੀ ਹੈ ਕਿ ਜਿਸ ਪਰਿਵਾਰ ਵਿਚ ਐਸੇ ਆਗਿਆਕਾਰੀ-ਸੇਵਾਦਾਰ, ਹਲੀਮੀ, ਨਿਮਰਤਾ ਵਾਲੇ ਸੁਭਾਅ ਵਾਲੇ ਬੱਚੇ ਹੋਣਗੇ, ਉਹ ਤਾਂ ਆਪਣੇ ਪਰਿਵਾਰ ਦਾ ਘੋਰ ਅਪਜਸ ਜੇਕਰ ਕੋਈ ਹੋਵੇ ਵੀ ਧੋ ਦਿੰਦੇ ਹਨ ਅਤੇ ਪਰਿਵਾਰ ਦਾ ਸਮਾਜ ਵਿਚ ਅੱਛਾ ਜੱਸ-ਮਾਣ ਪੈਦਾ ਕਰ ਦਿੰਦੇ ਹਨ ਅਤੇ ਉਨ੍ਹਾਂ ਪਰਿਵਾਰਾਂ ਦੀ ਸ਼ੋਭਾ ਜਗ ਵਿਚ ਵਧਦੀ ਹੈ। ਗੁਰਵਾਕ ਹੈ:

**ਅਪਜਸੰ ਮਿਟੰਤ ਸਤ ਪੁਤ੍ਰਹ॥**
**ਸਿਮਰਤਬੵ ਰਿਦੈ ਗੁਰ ਮੰਤ੍ਰਣਹ॥** *(ਮਹਲਾ ੫ ਗਾਥਾ, ਪੰਨਾ 1360)*

ਤਥਾ:

**ਜਿਤੁ ਗ੍ਰਿਹਿ ਵਸੈ ਸੋ ਗ੍ਰਿਹੁ ਸੋਭਾਵੰਤਾ॥**

*(ਆਸਾ ਮ: ੫, ਪੰਨਾ 370)*

ਵੱਧ ਤੋਂ ਵੱਧ ਪੈਸੇ ਕਮਾਉਣ ਦੀ ਲਾਲਸਾ ਕਾਰਨ ਸਾਰੇ ਪੰਜਾਬ ਅਤੇ ਖ਼ਾਸ ਕਰ ਕੇ ਦੁਆਬੇ ਤੋਂ ਅਨੇਕਾਂ ਹੀ ਨੌਜੁਆਨ ਵਿਦੇਸ਼ਾਂ ਵਿਚ ਚਲੇ ਗਏ ਹਨ। ਪੰਜਾਬ ਵਿਚ ਹੱਥੀਂ ਕਿਰਤ ਕਰਨ ਤੋਂ ਪ੍ਰਹੇਜ਼ ਕਰਦੇ ਹੋਏ ਬਾਹਰਲੇ ਮੁਲਕਾਂ ਵਿਚ ਨੀਚਲੇ ਦਰਜੇ ਦੇ ਕੰਮ ਕਰ ਕੇ ਬਹੁਤੇ ਪੈਸੇ ਕਮਾਉਣ ਵਿਚ ਲੱਗੇ ਹੋਏ ਹਨ। ਪੰਜਾਬੀ ਗ਼ੈਰਤ ਤੇ ਗੌਰਵ ਨੂੰ ਪੈਰਾਂ ਥੱਲੇ ਰੋਲ ਕੇ ਇਹ ਨੌਜੁਆਨ ਵਿਦੇਸ਼ੀਆਂ ਵੱਲੋਂ ਹਰ ਰੋਜ਼ ਬੇਪਤ ਤੇ ਬੇ-ਇੱਜ਼ਤ ਕੀਤੇ ਜਾਂਦੇ ਹਨ। ਇਸ ਨਾਲ ਇਕ ਤਾਂ ਪਰਿਵਾਰਾਂ ਵਿਚ ਵਿਛੋੜੇ ਪਏ ਹੋਏ ਹਨ ਅਤੇ ਗ੍ਰਿਹਸਥ ਜੀਵਨ ਨੂੰ ਮਾਣਨ ਦੀ ਥਾਂ ਇਸ ਨੂੰ ਦਰਮ-ਵਰਮ ਹੀ ਕਰ

ਦਿੱਤਾ ਗਿਆ ਹੈ। ਇਸ ਵਰਤਾਰੇ ਵਿਚ ਅਨੇਕਾਂ ਹੀ ਨੌਜੁਆਨ ਸੱਜ ਵਿਆਹੀਆਂ ਲੜਕੀਆਂ ਦੇ ਜਜ਼ਬਾਤ ਨਾਲ ਖਿਲਵਾੜ ਕੀਤੀ ਜਾ ਰਹੀ ਹੈ ਸਗੋਂ ਇਸ ਵਰਤਾਰੇ ਦਾ ਸਭ ਤੋਂ ਵੱਧ ਸ਼ਿਕਾਰ ਬਜ਼ੁਰਗ ਮਾਪੇ ਹੋ ਰਹੇ ਹਨ ਜੋ ਪੰਜਾਬ ਵਿਚ ਇਕਲਾਪੇ ਵਿਚ ਸੰਕਟਮਈ ਜ਼ਿੰਦਗੀ ਬਤੀਤ ਕਰ ਰਹੇ ਹਨ ਅਤੇ ਉਨ੍ਹਾਂ ਦਾ ਬੁਢਾਪਾ ਨਰਕ ਹੀ ਬਣਿਆ ਹੋਇਆ ਹੈ। ਜਿਹੜੇ ਮਾਪੇ ਆਪਣੇ ਬੱਚਿਆਂ ਨਾਲ ਵਿਦੇਸ਼ਾਂ ਵਿਚ ਜਾਂਦੇ ਵੀ ਹਨ, ਉਥੇ ਉਨ੍ਹਾਂ ਨੂੰ ਪੰਜਾਬ ਨੇ ਇਕਲਾਪੇ ਵਾਲੀ ਜ਼ਿੰਦਗੀ ਨਾਲੋਂ ਵੀ ਮਾੜੀ ਜ਼ਿੰਦਗੀ ਬਤੀਤ ਕਰਨ ਲਈ ਮਜਬੂਰ ਹੋਣਾ ਪੈ ਰਿਹਾ ਹੈ। ਹਰ ਹਾਲਾਤ ਵਿਚ ਪੰਜਾਬ ਦਾ ਇਹ ਸਤਿਕਾਰਤ ਬੁਢਾਪਾ ਰੁਲ ਰਿਹਾ ਹੈ। ਗੁਰੂ ਨਾਨਕ ਸਾਹਿਬ ਨੇ ਸਾਨੂੰ ਕਿਰਤ ਕਰਨ ਤਥਾ ਲੋਕਾਂ ਦੀ ਲੁੱਟ ਕਰਨ ਅਤੇ ਕਿਰਤੀ ਦਾ ਸ਼ੋਸ਼ਣ ਕਰਨ ਵਾਲੇ ਮਲਿਕ ਭਾਗੋ ਦੀ ਥਾਂ ਗ਼ਰੀਬ ਕਿਰਤੀ ਉਸ ਸਮੇਂ ਸ਼ੂਦਰ ਸਮਝੇ ਜਾਂਦੇ, ਭਾਈ ਲਾਲੋ ਦੇ ਘਰ ਲੰਗਰ ਛਕ ਕੇ ਕਿਰਤ ਦਾ ਸਨਮਾਨ ਕਰਨ ਦਾ ਉਪਦੇਸ਼ ਦਿੱਤਾ ਸੀ। ਇਸ ਲਈ ਆਉ ! ਗੁਰੂ ਸਾਹਿਬ ਦੇ ਉਪਦੇਸ਼ ਨੂੰ ਸਮਝਦਿਆਂ ਅਤੇ ਬਾਬਾ ਫ਼ਰੀਦ ਜੀ ਦੀ ਉਮੰਗ "ਫਰੀਦਾ ਬਾਰਿ ਪਰਾਇਐ ਬੈਸਣਾ ਸਾਂਈ ਮੁਝੈ ਨ ਦੇਹਿ ॥ ਜੇ ਤੂ ਏਵੈ ਰਖਸੀ ਜੀਉ ਸਰੀਰਹੁ ਲੇਹਿ ॥"[14] ਆਪਣੇ ਘਰ-ਪਰਿਵਾਰ, ਆਪਣੇ ਮੁਲਕ ਵਿਚ ਹੀ ਕਿਰਤ ਕਰਕੇ ਜੀਵਨ ਨੂੰ ਸੁਖਦ ਅਤੇ ਗੌਰਵਮਈ ਬਣਾਈਏ।

ਦੁਖਦਾਈ ਅਤੇ ਅਸਚਰਜ ਵਾਲੀ ਬਾਤ ਇਹ ਹੈ ਕਿ ਮਾਪਿਆਂ ਨੇ ਜਿਸ ਘਰ ਨੂੰ ਆਪਣੀ ਜਵਾਨੀ ਵਿਚ ਬਣਾਇਆ, ਸੰਵਾਰਿਆ ਅਤੇ ਸ਼ਿੰਗਾਰਿਆ ਹੁੰਦਾ ਹੈ, ਜਦੋਂ ਉਸੇ ਘਰ ਅੰਦਰ ਉਨ੍ਹਾਂ ਦੇ ਹੀ ਜਨਮੇ, ਪਾਲੇ-ਪਲੋਸੇ ਅਤੇ ਚੰਗੀਆਂ ਥਾਵਾਂ ਉੱਤੇ ਸਥਾਪਤ ਕੀਤੇ ਬੱਚੇ ਉਨ੍ਹਾਂ ਵੱਲ ਬੇਰੁਖ਼ੀ ਕਰਦੇ ਹਨ, ਉਨ੍ਹਾਂ ਨੂੰ ਇਕ ਵਾਧੂ ਦਾ ਬੋਝ ਸਮਝ ਕੇ ਅਣਗੌਲਿਆ ਹੀ ਨਹੀਂ ਕਰਦੇ ਸਗੋਂ ਬੇ-ਇੱਜ਼ਤ ਵੀ ਕਰਦੇ ਹਨ। ਉਸ ਲਾਲਚੀ ਅਤੇ ਮਾਯੂਸੀ ਦੀ ਹਾਲਤ ਵਿਚ ਉਹ ਇਉਂ ਮਹਿਸੂਸ ਕਰਦੇ ਹਨ :

*ਜਿਸ ਘਰ ਬਾਝੋਂ ਮੇਰਾ ਇਕ ਪਲ ਨਹੀਂ ਸੀ ਸਰਦਾ।*
*ਹੁਣ ਉਸੇ ਘਰ ਵੱਲ ਮੇਰਾ ਜਾਣ ਨੂੰ ਜੀਅ ਨਹੀਂ ਕਰਦਾ।*

ਗੁਰੂ ਸਾਹਿਬ ਤਾਂ ਮਨੁੱਖ ਨੂੰ ਅਗਾਊਂ ਹੀ ਸੁਚੇਤ ਕਰਦੇ ਹਨ। ਫ਼ੁਰਮਾਨ ਹੈ :

**ਪੁਤ੍ਰ ਕਲਤ੍ਰ ਗ੍ਰਿਹ ਦੇਖਿ ਸਮਗ੍ਰੀ ਇਸ ਹੀ ਮਹਿ ਉਰਝਾਇਓ ॥**

*(ਮਾਰੂ ਮ: ੫, ਪੰਨਾ 1017)*

ਤਥਾ :

**ਪੁਤੀ ਭਾਤੀਈ ਜਾਵਾਈ ਸਕੀ ਅਗਹੁ ਪਿਛਹੁ ਟੋਲਿ ਡਿਠਾ,**
**ਲਾਹਿਓਨੁ ਸਭਨਾ ਕਾ ਅਭਿਮਾਨੁ ॥** *(ਵਾਰ ਬਿਲਾਵਲ, ਮ: ੩, ਪੰਨਾ 853)*

ਤਥਾ :

**ਇਹੁ ਕੁਟੰਬੁ ਸਭੁ ਜੀਅ ਕੇ ਬੰਧਨ ਭਾਈ ਭਰਮਿ ਭੁਲਾ ਸੈਂਸਾਰਾ ॥**

*(ਸੋਰਠਿ ਮ: ੩, ਪੰਨਾ 602)*

---

14. ਸਲੋਕ ਫਰੀਦ ਜੀ, ਪੰਨਾ 1380.

ਗੁਰੂ ਸਾਹਿਬ ਉੱਤਮ ਜੀਵਨ ਜੁਗਤ ਇਉਂ ਸਮਝਾਉਂਦੇ ਹਨ:

**ਵਿਚੇ ਗ੍ਰਿਹ ਸਦਾ ਰਹੈ ਉਦਾਸੀ ਜਿਉ ਕਮਲੁ ਰਹੈ ਵਿਚਿ ਪਾਣੀ ਹੇ ॥**

*(ਮਾਰੂ ਮ: 4, ਪੰਨਾ 1070)*

ਜਿਥੋਂ ਤਕ ਪਰਿਵਾਰਕ ਜੀਵਨ ਦੇ ਦੁਖਾਂਤ ਦਾ ਸੰਬੰਧ ਹੈ, ਉਸ ਤੋਂ ਬਚਣ ਲਈ ਹਰ ਮਨੁੱਖ ਨੂੰ ਸਮਝਣ, ਸੋਚਣ ਅਤੇ ਵਿਹਾਰਕ ਹੋਣ ਦੀ ਲੋੜ ਹੈ। ਮਾਤਾ-ਪਿਤਾ ਨੂੰ ਵੀ ਮੁੱਢੋਂ ਹੀ ਆਪਣੀ ਔਲਾਦ ਨੂੰ ਚੰਗੇ ਸੰਸਕਾਰ ਦੇਣੇ ਹੋਣਗੇ। ਆਪਣਾ ਮਿਸਾਲੀ ਜੀਵਨ ਬੱਚਿਆਂ ਦੇ ਸਾਹਮਣੇ ਰੋਲ-ਮਾਡਲ ਦੇ ਤੌਰ ਉੱਤੇ ਪੇਸ਼ ਕਰਨਾ ਹੋਵੇਗਾ, ਪੁੱਤਰ-ਨੂੰਹ ਨੂੰ ਵੀ ਸਮਝਣਾ ਹੋਵੇਗਾ ਕਿ ਇਕ ਦਿਨ ਬੁਢਾਪਾ ਉਨ੍ਹਾਂ ਉੱਤੇ ਵੀ ਆਉਣਾ ਹੈ ਅਤੇ ਜਿਹੋ ਜਿਹਾ ਵਿਹਾਰ ਅਤੇ ਵਰਤਾਉ ਆਪਣੇ ਮਾਪਿਆਂ ਨਾਲ ਕਰ ਰਹੇ ਹਨ, ਉਨ੍ਹਾਂ ਦੇ ਬੱਚੇ ਵੀ ਉਹ ਸਭ ਕੁਝ ਵੇਖ ਰਹੇ ਹਨ ਅਤੇ ਉਨ੍ਹਾਂ ਨੂੰ ਵੀ ਸਮਾਂ ਆਉਣ ਉੱਤੇ 'ਜੈਸੀ ਕਰਨੀ ਤੈਸੀ ਭਰਨੀ' ਲਈ ਤਿਆਰ ਰਹਿਣਾ ਹੋਵੇਗਾ। ਹਰ ਧੀ ਨੂੰ ਸਮਝਣਾ ਹੋਵੇਗਾ ਕਿ ਜਿਸ ਤਰ੍ਹਾਂ ਉਹ ਆਪਣੀਆਂ ਭਰਜਾਈਆਂ ਨੂੰ ਆਪਣੇ ਮਾਤਾ-ਪਿਤਾ ਦੀਆਂ ਆਗਿਆਕਾਰ ਅਤੇ ਸੇਵਾਦਾਰ ਹੋਣਾ ਲੋਚਦੀਆਂ ਹਨ, ਉਸੇ ਤਰ੍ਹਾਂ ਦਾ ਵਿਹਾਰ ਉਨ੍ਹਾਂ ਨੂੰ ਵੀ ਆਪਣੇ ਸਹੁਰੇ ਘਰ ਜਾ ਕੇ ਕਰਨਾ ਹੋਵੇਗਾ। ਜੇਕਰ ਮਾਂ ਨੂੰ ਆਪਣੀ ਧੀ ਪਿਆਰੀ ਹੈ ਅਤੇ ਉਹ ਆਪਣੀ ਧੀ ਲਈ ਸਹੁਰਿਆਂ ਵਿਚ ਪੂਰਾ ਮਾਣ-ਸਤਿਕਾਰ ਅਤੇ ਆਦਰ ਲੋਚਦੀ ਹੈ ਤਾਂ ਉਸ ਨੂੰ ਵੀ ਆਪਣੀ ਨੂੰਹ ਨੂੰ ਉਹੋ ਪਿਆਰ ਸਤਿਕਾਰ ਅਤੇ ਆਦਰ ਦੇਣਾ ਹੋਵੇਗਾ। ਜੇਕਰ ਧੀ ਨੂੰ ਆਪਣੀ ਜਨਨੀ ਮਾਤਾ ਪਿਆਰੀ ਹੈ ਤਾਂ ਪੁੱਤ ਨੂੰ ਆਪਣੀ ਜਨਨੀ ਮਾਤਾ ਉਸੇ ਤਰ੍ਹਾਂ ਹੀ ਪਿਆਰੀ ਹੁੰਦੀ ਹੈ ਜਿਸ ਨਾਲੋਂ ਨੂੰਹ ਉਸ ਦੀ ਮਾਂ ਦੇ ਪੁੱਤ ਨੂੰ ਤੋੜ ਕੇ ਉਸਦਾ ਆਪਣੀ ਮਾਤਾ ਪ੍ਰਤੀ ਮੋਹ ਭੰਗ ਕਰ ਕੇ ਕੁਰਾਹੇ ਪਾ ਕੇ ਪਰਿਵਾਰਕ ਜ਼ਿੰਦਗੀ ਨਾਲ ਖਿਲਵਾੜ ਕਰਨ ਤੋਂ ਘੱਟ ਨਹੀਂ ਹੋਵੇਗਾ। ਇਸ ਤਰ੍ਹਾਂ ਕਰਨ ਨਾਲ ਪਰਿਵਾਰਕ ਜੀਵਨ, ਵੱਡੇ ਅਹੁਦਿਆਂ, ਧਨ-ਦੌਲਤ, ਕਾਰਾਂ ਕੋਠੀਆਂ, ਜ਼ਮੀਨਾਂ-ਜਾਇਦਾਦਾਂ ਦੇ ਹੁੰਦਿਆਂ ਹੋਇਆਂ ਵੀ, ਕਦੀ ਵੀ ਖ਼ੁਸ਼ਹਾਲ, ਸੁਖੀ ਅਤੇ ਮਾਣਨਯੋਗ ਨਹੀਂ ਹੋਵੇਗਾ। ਸਮਾਜ ਵੀ ਅਜਿਹੇ ਵਰਤਾਰੇ ਨੂੰ ਪ੍ਰਵਾਨ ਹੀ ਨਹੀਂ ਕਰੇਗਾ, ਸਗੋਂ ਫਿਟਕਾਰੇਗਾ। ਇਸ ਲਈ ਘਰ-ਪਰਿਵਾਰ ਵਿਚ ਹਰ ਇਕ ਨੂੰ ਪੂਰੀ ਸੂਝ-ਬੂਝ ਆਪਸੀ ਪ੍ਰੇਮ-ਪਿਆਰ, ਆਦਰ-ਮਾਣ, ਸਹਿਨਸ਼ੀਲਤਾ ਅਤੇ ਸਹਿਹੋਂਦ ਦੀ ਭਾਵਨਾ ਨਾਲ ਜਿਉਣ ਦੀ ਜਾਚ ਸਿੱਖਣੀ ਹੋਵੇਗੀ। ਫਿਰ ਭਾਵੇਂ ਘਰ ਵਿਚ ਗ਼ਰੀਬੀ ਵੀ ਹੋਵੇ ਤਾਂ ਵੀ ਜੀਵਨ ਪੂਰਾ ਸੁਖਦਾਈ ਹੋਵੇਗਾ। ਖ਼ੁਸ਼ਹਾਲ ਵਿਕਸਤ ਅਤੇ ਸਫਲ ਸੰਸਾਰਿਕ ਜੀਵਨ ਲਈ ਗੁਰਮਤਿ ਫਲਸਫੇ ਵਿਚ ਮੁਕੰਮਲ 'ਉਚਤਮ ਜੀਵਨ ਜੁਗਤ' ਸਮੋਈ ਹੋਈ ਹੈ ਜੋ ਮਾਨਵ ਨੂੰ ਦਾਨਵ ਹੋਣ ਤੋਂ ਹੀ ਨਹੀਂ ਬਚਾਉਂਦੀ, ਸਗੋਂ ਮਾਨਵ ਦੇ ਮਹਾਂ-ਮਾਨਵ ਹੋਣ ਲਈ ਸਹੀ ਅਤੇ ਸਾਰਥਿਕ ਮਾਰਗ ਮੁਹੱਈਆ ਕਰਵਾਉਂਦਾ ਹੈ। ਆਓ! ਸਤਿਗੁਰਾਂ ਦੇ ਸਰਬ ਲੁਕਾਈ ਦੇ ਖ਼ੁਸ਼ਹਾਲ ਜੀਵਨ ਅਤੇ ਉਧਾਰ ਲਈ ਬਖ਼ਸ਼ੇ ਅਦੁੱਤੀ ਉਪਦੇਸ਼ ਨੂੰ ਸਮਝੀਏ, ਧਾਰਨ ਕਰੀਏ, ਗੁਰਮਤਿ ਮਾਰਗ ਦੇ ਪਾਂਧੀ ਬਣੀਏ ਅਤੇ "ਲੋਕ ਸੁਖੀਏ ਪਰਲੋਕ ਸੁਹੇਲੇ" ਹੋ ਜਾਈਏ। ਹਰ ਸਾਲ ਕੇਵਲ 1 ਅਕਤੂਬਰ ਨੂੰ ਹੀ ਅੰਤਰਰਾਸ਼ਟਰੀ ਪੱਧਰ ਉੱਤੇ 'ਬਜ਼ੁਰਗ ਦਿਵਸ' ਹੀ ਨਾ

ਮਨਾਇਆ ਜਾਵੇ, ਸਗੋਂ ਹਰ ਸਮੇਂ, ਹਰ ਰੋਜ਼ ਆਪਣੇ ਸਤਿਕਾਰਤ ਬਜ਼ੁਰਗਾਂ, ਜੋ ਸਾਡਾ ਵਡਮੁੱਲਾ ਸਰਮਾਇਆ ਹਨ, ਨੂੰ ਪਿਆਰ, ਸਤਿਕਾਰ ਅਤੇ ਸਨਮਾਨ ਦੇਈਏ ਤਾਂ ਜੋ ਇਹ ਇਕ ਦਿਨ ਦਾ ਅਡੰਬਰ ਤਥਾ ਵਿਖਾਵਾ (Formality) ਹੀ ਨਾ ਬਣ ਕੇ ਰਹਿ ਜਾਵੇ, ਸਗੋਂ ਸਾਡੀ ਜ਼ਿੰਦਗੀ ਦਾ ਇਕ ਮਹੱਤਵਪੂਰਨ ਦਸਤੂਰ ਹੀ ਬਣ ਜਾਵੇ। ਅਜਿਹੀ ਜੀਵਨ ਜੁਗਤ ਵਿਚ ਫਿਰ 'ਬਿਰਧ ਆਸ਼ਰਮ' ਨਹੀਂ ਹੋਣਗੇ, ਸਗੋਂ ਹਰ ਘਰ ਹੀ 'ਬੇਗਮਪੁਰਾ' ਹੋਵੇਗਾ ਜਿਥੇ ਬਜ਼ੁਰਗਾਂ ਦੀ ਰੱਬ ਵਾਂਗ ਪੂਜਾ ਅਤੇ ਸਤਿਕਾਰ ਹੋਵੇਗਾ।

●